---

## ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਵਿਚੋਂ

ਗੁਰਸਿਖਾਂ ਦੇ ਨਿਤ ਪਾਠ ਕਰਨ ਵਾਲੀਆਂ ਬਾਣੀਆਂ

ਅਰਥਾਂ ਸਹਿਤ

# ਪੋਥੀ ਪੰਜ ਗ੍ਰੰਥੀ ਸਟੀਕ

ਅਰਥਾਤ

ਸ੍ਰੀ ਜਪੁਜੀ ਸਟੀਕ, ਸ਼ਬਦ ਹਜ਼ਾਰੇ ਸਟੀਕ, ਸ੍ਰੀ ਜਾਪ ਸਾਹਿਬ ਪਾ: ੧੦ ਸਟੀਕ, ਸਵਯੇ ਪਾ: ੧੦ ਸਟੀਕ, ਰਹਿਰਾਸ ਸਟੀਕ, ਅਰਦਾਸ ਸਟੀਕ, ਕੀਰਤਨ ਸੋਹਿਲਾ ਸਟੀਕ, ਅਨੰਦ ਸਾਹਿਬ ਸਟੀਕ, ਸੁਖਮਨੀ ਸਾਹਿਬ ਸਟੀਕ, ਆਸਾ ਦੀ ਵਾਰ ਸਟੀਕ।

ਤੇ ਬਾਵਨ ਅਖਰੀ ਸਟੀਕ

ਟੀਕਾਕਾਰ **ਪੰਡਤ ਨਰੈਣ ਸਿੰਘ ਜੀ ਗਜ਼ਾਨੀ**

ਲਾਹੌਰ (ਮੁਜੰਗਾਂ ਵਾਲੇ)

ਜਿਨਾਂ ਨੇ ਆਦਿ ਤੇ ਦਸਮ ਬੀੜਾਂ ਤੇ ਹੋਰ ਅਨੇਕਾਂ ਗ੍ਰੰਥਾਂ ਦੇ ਟੀਕੇ ਕੀਤੇ ਹਨ—ਇਨਾਂ ਦੇ ਟੀਕੇ ਕੀਤੇ ਹੋਏ ਗ੍ਰੰਥਾਂ ਦੇ ਨਾਮ ਪਿਛਲੇ ਪਾਸੇ ਦੇਖੋ।

ਪ੍ਰਕਾਸ਼ਕ!

**ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

**ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ**

# ਤਤਕਰਾ ਟੀਕੇ ਵਾਲੀਆਂ ਬਾਣੀਆਂ ਦਾ


| | |
|---|---|
| | ਪੰਨਾ ਨੰ:–੧ |
| ਜਪੁਜੀ ਸਟੀਕ | |
| ਸ਼ਬਦ ਹਜ਼ਾਰੇ ਸਟੀਕ | ੮੫ |
| ਜਾਪੁ ਸਾਹਿਬ ਪਾ: ੧੦ ਸਟੀਕ | ੧੦੯ |
| ਰਹਿਰਾਸ਼ (ਪੂਰੀ) ਸਟੀਕ | ੧੯੦ |
| ਅਰਦਾਸ ਸਟੀਕ | ੨੫੭ |
| ਕੀਰਤਨ ਸੋਹਿਲਾ ਸਟੀਕ | ੨੬੧ |
| ਸਵਯੇ ਪਾ: ੧੦ ਸਟੀਕ | ੨੭੩ |
| ਅਨੰਦ ਸਾਹਿਬ (ਪੂਰਾ) ਸਟੀਕ | ੨੮੫ |
| ਸੁਖਮਨੀ ਸਟੀਕ | ੧ |
| ਆਸਾ ਦੀ ਵਾਰ ਸਟੀਕ ਤੇ ਬਾਵਨ ਅਖਰੀ ਸਟੀਕ | ੧ |


## ਪੰਡਤ ਨਰੈਣ ਸਿੰਘ ਜੀ ਗਯਾਨੀ ਲਾਹੌਰ

(ਮੁਜੰਗਾਂ ਵਾਲੇ) ਦੇ ਸਟੀਕ ਗ੍ਰੰਥਾਂ ਦੇ ਨਾਮঃ–

ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਦਸਮ ਗ੍ਰੰਥ ਸਾਹਿਬ ਟੀਕਾ, ਦਸ ਗ੍ਰੰਥੀ ਸਟੀਕ, ਪੰਜ ਗ੍ਰੰਥੀ ਸਟੀਕ, ਸੁੰਦਰ ਗੁਟਕਾ ਟੀਕਾ, ਪੋਥੀ ਬਾਈ ਵਾਰਾਂ ਸਟੀਕ, ਭਗਤਾਂ ਦੀ ਬਾਣੀ ਸਟੀਕ, ਵਾਰਾਂ ਭਾ: ਗੁਰਦਾਸ ਸਟੀਕ ਕਬਿਤ ਸਵਯੇ ਭਾਈ ਗੁਰਦਾਸ ਸਟੀਕ, ਜ਼ਫਰਨਾਮਾ ਸਟੀਕ. ਗਜ਼ਲਾਂ ਭਾਈ ਨੰਦ ਲਾਲ ਸਟੀਕ, ਭਰਥਰੀ ਵੈਰਾਗ ਸ਼ਤਕ ਸਟੀਕ, ਸ੍ਰੀ ਗੁਰ ਭਗਤਮਾਲਾ ਸਟੀਕ, ਪ੍ਰਬੋਧ ਚੰਦਰ ਨਾਟਕ ਸਟੀਕ, ਨਿਤਨੇਮ ਸਟੀਕ, ਸੁਖਮਨੀ ਸਟੀਕ, ਜਪੁਜੀ ਸਟੀਕ, ਜਾਪ ਜੀ ਸਟੀਕ, ਆਸਾ ਦੀ ਵਾਰ ਸਟੀਕ, ਰਹਿਰਾਸ ਸਟੀਕ, ਬਾਵਨ ਅਖਰੀ ਸਟੀਕ, ਸਿਧ ਗੋਸ਼ਟ ਸਟੀਕ ਭੱਟਾਂ ਦੇ ਸਵਯੇ ਸਟੀਕ, ਸਲੋਕ ਭਗਤ ਕਬੀਰ ਸਟੀਕ, ਸਲੋਕ ਸ਼ੇਖ ਫਰੀਦ ਸਟੀਕ, ਅਕਾਲ ਉਸਤਤ ਸਟੀਕ, ਚੰਡੀ ਦੀ ਵਾਰ ਸਟੀਕਆਦਿ।


ਤਾ -ਭਾ: ਬਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ

੧ ਓ ਸਤਿਗੁਰਪ੍ਰਸਾਦਿ ॥

****

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ

—ਵਿਚੋਂ—

# ਸ੍ਰੀ ਜਪੁਜੀ ਸਟੀਕ

 ਟੀਕਾਕਾਰ 

ਪੰਡਤ ਨਰੈਣ ਸਿੰਘ ਜੀ ਗਯਾਨੀ

ਵਿਦਆ ਮਾਰਤੰਡ, ਲਾਹੌਰ (ਮੁਜ਼ੰਗਾਂ ਵਾਲੇ)




ਪ੍ਰਕਾਸ਼ਕ :—

ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ,

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਤੀਜੀਵਾਰ] ਮਈ ੧੯੫੫ ਭੇਟਾ ੧)

# ਸੰਕਟ ਮੋਚਨ ਸ਼ਬਦ

ਅਜ ਕਲ ਦੇ ਸੰਕਟ ਦੇ ਸਮੇਂ ਲਈ ਇਨ
੧੦੯ ਸ਼ਬਦਾਂ ਦਾ ਪਾਠ (੧ ਮਾਲਾ) ਕਰ
ਨਾਲ ਵਾਹਿਗੁਰੂ ਦੀ ਮੇਹਰ ਹੁੰਦੀਹੈ। ਧਨ ਦੌਲਤ,
ਇਸਤ੍ਰੀ, ਪੁਤ੍ਰ, ਸੁਖ, ਤਰੱਕੀ, ਮਾਨ, ਰਾਜ
ਦਰਬਾਰੋਂ ਮਾਨ ਵਡਿਆਈ ਪ੍ਰਾਪਤ ਹੁੰਦੀ ਹੈ
ਵਪਾਰ ਵਿਚ ਵਾਧਾ ਹੁੰਦਾ ਹੈ, ਦੂਖ ਤਕਲੀਫ,
ਮੁਕੱਦਮੇ ਬੰਧਨ ਆਦਿ ਤੋਂ ਮੁਕਤੀ ਹੁੰਦੀ ਹੈ।
ਇਹ ਸ਼ਬਦ ਇਕ ਤਿਆਗੀ ਮਹਾਤਮਾਂ ਦੀ
ਕ੍ਰਿਪਾ ਨਾਲ ਪ੍ਰਾਪਤ ਹੋਏ ਹਨ, ਜੋ ਸਰਬ ਦੇ
ਲਾਭ ਹਿਤ ਪ੍ਰਕਾਸ਼ਤ ਕਰ ਦਿਤੇ ਹਨ, ਭੇਟਾ ੧।)

ਪੁਸਤਕ ਮੰਗਾਉਣ ਦਾ ਪਤਾਃ—

## ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ੴ ਸਤਿਨਾਮੁ ਕਰਤਾਪੁਰਖੁ ਨਿਰਭਉ ਨਿਰਵੈਰੁ
ਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਪੰਜਾਬੀ ਵਿੱਚ ਇਸ ਦਾ ਨਾਮ'ਕਾਰ' ਹੈ, ਅਤੇ ਇਸ ਦਾ ਰਥ 'ਕੇਵਲ' ਹੈ। ਕਿਉਂਕਿ ਵਯਾਕਰਣ ਵੇਤਿਆਂ ਦਾ ਨਿਯਮ ਹੈ ਾਰ ਗ੍ਰਹਣੇ ਕੇਵਲ ਗ੍ਰਹਣੇ" (ਗੁਰੂ ਗ੍ਰੰਥ ਕੋਸ਼)

ਅਰਥ–ਵਾਹਿਗੁਰੂ ਕੇਵਲ ਇੱਕ ਹੈ, ਸਤਿ ਨਾਮੁ (ਉਸ ਦਾ) ਨਾਮ (ਹੈ, ਉਹ ਸਭ ਦਾ) ਕਰਤਾ ਤੇ ਪੁਰਖ ਰੂਪ ਹੈ ਡਰ ਤੋਂ ਰਹਿਤ ਹੈ, ਵੈਰ ਤੋਂ ਰਹਿਤ ਹੈ 'ਅਕਾਲ' (ਉਸ ਦਾ) ਸ੍ਵਰੂਪ ਹੈ, ਜੂਨੀ ਤੋਂ ਪੈਦਾ ...ੀ ਹੋਯਾ ਸੁਤੇ ਪ੍ਰਕਾਸ਼ ਹੈ (ਇਸਤਰ੍ਹਾਂ ਦਾ ਵਾਹਿਗੁਰੂ) ਸ੍ਰੀ ਗੁਰੂ ...ੀ ਕ੍ਰਿਪਾ ਨਾਲ (ਮਿਲਦਾ ਹੈ) । ਪ੍ਰਸ਼ਨ–ਸਤਿਗੁਰੂ ਜੀ ! ਗੁਰੂ ਜੀਦੀ ਕ੍ਰਿਪਾ ਕਿਵੇਂ ਹੋ ਸਕਦੀ ਹੈ ?

ਉੱਤਰ– ਹੇ ਪੁਰਖਾ ! ਕ੍ਰਿਪਾ ਦਾ ਸਾਧਨ ਹੈ :–

## "ਜਪੁ*"

'ਜਪੁ ਨੂੰ' ਜਪਿਆ ਜਾਏ, ਤਾਂ ਗੁਰੂ ਦੀ ਕ੍ਰਿਪਾ ਹੁੰਦੀ ਹੈ, ਅਰਥ ਤ ਮਨ ਕਰਕੇ ਸਿਮਰਨ ਕੀਤਾ ਜਾਏ ਤਾਂ ਮੇਹਰ ਹੁੰਦੀ ਹੈ ॥

ਪ੍ਰਸ਼ਨ–ਸਤਿਗੁਰੂ ਜੀ ! ਸਿਮਰਨ ਕਰਨ ਲੱਗਿਆਂ, ਮਨ ਵਿੱਚ ਧਿਆਨ ਕਿਸ ਦਾ ਕਰਨਾ ਲੋੜੀਏ ? ਕਿਉਂਕਿ 'ਧੇਯ' ਤੋਂ ਬਿਨਾ ਮਨ ਦਾ ਟਿਕਨਾ ਅਸੰਭਵ ਪ੍ਰਤੀਤ ਹੁੰਦਾ ਹੈ, ਅਤੇ ਮਨ ਟਿਕੇ ਤੋਂ ਬਿਨਾਂ ...ਆਨ ਹੀ ਕੀ ਹੈ ? ਉੱਤਰ:–

---

*ਇਸ ਜਪੁਪਦ ਤੋਂ ਦੱਸਿਆ ਹੈ–ਅੱਗੇ 'ਜਪੁ' ਨਾਮ ਦੀ ਬਾਣੀ ...ਰੰਭ ਹੁੰਦੀ ਹੈ। ਇਸ'ਜਪੁ'ਨਾਲ ਆਦਰਸੂਚਕ'ਜੀ' (ਦੇਖੋ ਸਫਾ ੪੩ ਤੇ ☞

## ਆਦਿ ਸਚੁ ਜੁਗਾਦਿ ਸਚੁ ॥
## ਹੈਭੀ ਸਚੁ ਨਾਨਕ ਹੋਸੀ ਭੀ ਸਚੁ ॥ ੧ ॥

(ਸਭ ਦਾ) ਮੁਢ ਸੱਚ ਹੈ, ਜੁੱਗਾਂ ਦਾ ਮੁੱਢ ਭੀ ਸਚੁ ਹੈ, (ਓਹੀ) ਸੱਚ (ਹੁਣ) ਭੀ ਹੈ, (ਅਤੇ) ਸਤਿਗੁਰੂ ਜੀ (ਫ਼ੁਰਮਾਂਦੇ ਹਨ, ਉਹ) ਸੱਚ (ਅੱਗੇ ਨੂੰ) ਭੀ ਹੋਵੇਗਾ ॥ ੧ ॥

ਹੇ ਪੁਰਖ ! ਜਗਤ ਅਸੱਤ ਹੈ, ਇਸ ਵਿਚੋਂ ਕਿਸੇ ਨੂੰ 'ਧੇਯ' ਬਨਾਯਾ ਜਾਏ ਤਾਂ ਸੱਚ ਸਰੂਪ ਕਰਤਾਰ ਨਾਲ ਅਭੇਦ ਹੋਣਾ ਮੁਸ਼ਕਲ ਹੈ, ਕਿਉਂਕਿ 'ਜੇਹੀ ਭਾਵਨਾ, ਤੇਹਾ ਫਲ' ਹੁੰਦਾ ਹੈ। ਇਸ ਲਈ ਸਾਰਿਆਂ ਦਾ 'ਮੂੱਢ ਰੂਪ' ਜੋ ਸੱਚ ਹੈ, ਉਸ ਨੂੰ ਹਿਰਦੇ ਵਿਚ ਧਾਰਕੇ ਨਾਮ ਨੂੰ ਜਪੁ॥

ਪ੍ਰਸ਼ਨ—ਸਤਿਗੁਰੂ ਜੀ ! ਆਪਨੇ ਸੱਚ ਦਾ ਭਰੋਸਾ ਤੇ ਨਾਮ ਦਾ ਜਪਣਾ ਹੀ ਮੁਕਤੀ ਦਾ ਸਾਧਨ ਦੱਸਿਆ ਹੈ। ਪਰ ਕਈ ਕਹਿੰਦੇ ਹਨ

---

☞ (ਤੀਸਰੇ ਸਫੇ ਦੀ ਬਾਕੀ) ਲਾਕੇ ਇਸ ਨੂੰ 'ਜਪੁਜੀ' ਕਿਹਾ ਜਾਂਦਾ ਹੈ। ਇਹ ਬਾਣੀ ਗੁਰ ਸਿੱਖਾਂ ਵਿੱਚ ਅੰਮ੍ਰਿਤ ਵੇਲੇ ਦਾ 'ਨਿਤ ਨੇਮ' ਮੰਨੀ ਜਾਂਦੀ ਹੈ, ਜਿਸ ਦੇ ਪਾਠ ਮਾਤ੍ਰ ਤੋਂ ਹੀ ਮਹਾਨ ਫਲ ਹੁੰਦਾ ਹੈ, ਜੈਸਾ ਕਿ ਭਾਈ ਸੰਤੋਖ ਸਿੰਘ ਜੀ ਦੱਸਦੇ ਹਨ :--

'ਜਪੁਜੀ ਪਾਠ ਸੁ ਪੁੰਨ ਉਪਾਵੈ ॥ ਅਨਿਕ ਜਨਮ ਕੇ ਕਲੁਪ ਮਿਟਾਵੈ ॥'

ਮਹਾਤਮਾਂ ਸੀਤਲ ਜੀ ਨੇ ਕਿਹਾ ਹੈ:—'ਜਿਉ ਪਾਪਨ ਕੋ ਜਪੁਜੀ ਪਟਕੈ' ॥

ਨੋਟ—ਭਾਈ ਗੁਰਦਾਸ ਜੀ ਨੇ ਉਪਰਲੇ ੯ ਵਿਸ਼ੇਸਨਾਂ ਨੂੰ ਅੰਗ ਅਤੇ 'ਜਪੁ' ਨੂੰ 'ਸੁੰਨ' ਕਹਿਕੇ ਉਪਦੇਸ਼ ਦਿਤਾ ਹੈ, ਜਿਵੇਂ ਬਿੰਦੀ ਦੀ ਸੰਗਤ ਕਰਕੇ ਅੰਕਾਂ ਦੀ ਕੀਮਤ ਵਧਦੀ ਜਾਂਦੀ ਹੈ, ਇਵੇਂ 'ਸਿਮਰਨ' ਕਰਕੇ ਪ੍ਰਤਾਪ ਵਧਦਾ ਹੈ।

ਜੇ [ਚੁਪੈ] ਮੋਨ ਧਾਰਕੇ [ਲਿਵਤਾਰ] ਅਖੰਡ ਸਮਾਧੀ (ਭੀ) ਲਾ ਰਹੀਏ, (ਤਾਂ ਭੀ ਮਨ ਨੂੰ) [ਚੁਪ] ਸਾਂਤਿ (ਪ੍ਰਾਪਤ) ਨਹੀਂ ਹੁੰਦੀ।

## ਭੁਖਿਆ ਭੁਖ ਨ ਉਤਰੀ
## ਜੇ ਬੰਨਾ ਪੁਰੀਆ ਭਾਰ ॥

ਜੇ ਕਰ (ਸਾਰੇ) [ਪੁਰੀਆ] ਲੋਕਾਂ (ਦੇ ਪਦਾਰਥਾਂ ਦੇ) ਭਾਰ ਬੰਨ੍ਹ (ਲਈਏ, ਤਾਂ ਭੀ ਮਨ ਦੇ ਭੁੱਖਿਆਂ ਦੀ ਭੁਖ ਦੂਰ ਨਹੀਂ ਹੁੰਦੀ। (ਅਰਥਾਤ ਜਿਵੇਂ ਪਦਾਰਥਾਂ ਦੀ ਪ੍ਰਾਪਤੀ,ਪਦਾਰਥਾਂ ਦੀ ਭੁੱਖ ਨਹੀਂ ਮਿਟਾ ਸਕਦੀ, ਭੁੱਖ ਤਾਂ ਸੰਤੋਖ ਨਾਲ ਮਿੱਟਦੀ ਹੈ। ਇਵੇਂ ਹੀ ਮੋਨ ਦਾ ਧਾਰਨਾ ਸ਼ਾਂਤੀ ਦਾ ਸਾਧਨ ਨਹੀਂ, ਸ਼ਾਂਤੀ ਦਾ ਹੇਤੂ ਤਾਂ ਮਨ ਦਾ ਮਰਨਾ ਹੈ, ਸੋ ਮਨ ਨਾਮ ਜਪੇ ਤੋਂ ਬਿਨਾਂ ਮਰਦਾ ਨਹੀਂ।

---

*ਸੋਚਿ ਦਾ ਅਰਥ 'ਪਵਿਤਰਤਾ' ਭੀ ਕਰਦੇ ਹਨ।

ਜੋ ਸੋਚਨ-ਵਿਚਾਰਨ, ਤੇ ਵਰਤ ਰਖਨ ਅਤੇ ਮੋਨ ਧਾਰਨ ਕੀਤਿਆਂ ਕਰਤਾਰ ਦੀ ਮੇਹਰ ਹੋ ਜਾਂਦੀ ਹੈ ?

ਇਸਦੇ ਉੱਤਰ ਵਿੱਚ ਕਹਿੰਦੇ ਹਨ :—

## ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥

ਜੇ (ਸੋਚੀ) ਵਿਚਾਰਵਾਨ ਹੋਕੇ ਲੱਖਾਂ ਵੇਰੀ (ਭੀ ਵੇਦਾਂ, ਸ਼ਾਸਤ੍ਰਾਂ ਨੂੰ) ਵਿਚਾਰਿਆ ਜਾਵੇ, (ਤਾਂ ਭੀ ਉਸ ਦੀ) [ਸੋਚ] ਵਿਚਾਰ (ਪ੍ਰਾਪਤ) ਨਹੀਂ ਹੁੰਦੀ* ।

## ਚੁਪੈ ਚੁਪਿ ਨ ਹੋਵਈ
## ਜੇ ਲਾਇ ਰਹਾ ਲਿਵਤਾਰ ॥

## ਸਹਸ ਸਿਆਣਪਾ ਲਖ ਹੋਹਿ
## ਤ ਇਕ ਨ ਚਲੈ ਨਾਲਿ ॥

ਹਜ਼ਾਰਾਂ (ਨਹੀਂ) ਲੱਖਾਂ (ਭੀ) ਸਿਆਣਪਾਂ (ਪੱਲੇ) ਹੋਵਨ, ਤਾਂ ਉਥੇ ਇੱਕ (ਭੀ) ਨਾਲ ਨਹੀਂ ਚੱਲੇਗੀ ॥

## ਕਿਵ ਸਚਿਆਰਾ ਹੋਈਐ
## ਕਿਵ ਕੂੜੈ ਤੁਟੈ ਪਾਲਿ ॥

ਪ੍ਰਸ਼ਨ–ਸੱਚੇ ਕਿਵੇਂ ਹੋਈਏ ? (ਉੱਤਰ–ਝੂਠ ਛੱਡੋ, ਪ੍ਰਸ਼ਨ)–ਕੂੜ ਦੀ [ਪਾਲਿ] ਕੰਧ ਕਿਵੇਂ ਟੁੱਟੇਗੀ ? ਉੱਤਰ–

## ਹੁਕਮਿ ਰਜਾਈ ਚਲਣਾ
## ਨਾਨਕ ਲਿਖਿਆ ਨਾਲਿ ॥੧॥

[ਰਜਾਈ] ਮਾਲਕ ਦੇ ਹੁਕਮ (ਵਿੱਚ) ਚਲਣਾ ਕਰੋ, ਤਦ ਕੂੜ ਦੀ ਕੰਧ ਟੁੱਟ ਜਾਏਗੀ, ਸਤਿਗੁਰੂ ਜੀ (ਆਖਦੇ ਹਨ, ਜੋ ਕਰਮ ਜੀਵ ਦੇ) ਨਾਲ ਲਿਖਿਆ (ਆਯਾ ਹੈ, ਉਹ 'ਹੁਕਮ' ਹੈ, ਅਰਥਾਤ ਭਾਣੇ ਦਾ ਮੰਨਣਾ ਹੀ ਹੁਕਮ ਵਿੱਚ ਤੁਰਣਾ ਹੈ ॥ ੧ ॥

ਪ੍ਰਸ਼ਨ–ਜੇਹੜੇ ਹੁਕਮ ਵਿੱਚ ਤੁਰਦੇ ਹਨ, ਉਨ੍ਹਾਂ ਨੂੰ ਕੇਹੜੇ ਲੋਕ ਦੀ ਪ੍ਰਾਪਤੀ ਹੁੰਦੀ ਹੈ ? ਇਸ ਦੇ ਉੱਤਰ ਵਿੱਚ ਫੁਰਮਾਂਦੇ ਹਨ–

## ਹੁਕਮੀ ਹੋਵਨਿ ਆਕਾਰ
## ਹੁਕਮੁ ਨ ਕਹਿਆ ਜਾਈ ॥

(ਜੋ ਹੁਕਮ ਵਿੱਚ ਤੁਰਨਗੇ, ਉਹ) ਹੁਕਮੀ ਦਾ [ਆਕਾਰ] ਸਰੂਪ ਹੋ ਜਾਵਣਗੇ, ਹੁਕਮ ਨੂੰ (ਮੰਨਣ ਵਾਲਿਆਂ ਦਾ ਪ੍ਰਤਾਪ ਸਾਥੋਂ) ਕਿਹਾ ਨਹੀਂ ਜਾਂਦਾ।

ਪ੍ਰਸ਼ਨ—ਆਪ ਹੁਕਮ ਦਾ ਵਿਚਾਰ ਤਾਂ ਕੁਝ ਪ੍ਰਗਟ ਕਰੋ? ਇਸ ਦੇ ਉਤਰ ਵਿਚ:—

**ਹੁਕਮੀ ਹੋਵਨਿ ਜੀਅ**
**ਹੁਕਮਿ ਮਿਲੈ ਵਡਿਆਈ ॥**

ਹੁਕਮ ਵਿੱਚ ਹੀ ਜੀਵ ਹੋਏ ਹਨ, ਅਤੇ ਹੁਕਮ ਵਿੱਚ (ਤੁਰਨ ਵਾਲੇ ਨੂੰ) ਵਡਿਆਈ ਮਿਲੇਗੀ।

**ਹੁਕਮੀ ਉਤਮੁ ਨੀਚੁ**
**ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥**

ਹੁਕਮ ਵਿੱਚ (ਤੁਰਣ ਵਾਲੇ) ਉੱਤਮ (ਹਨ, ਅਤੇ ਹੁਕਮ ਤੋਂ ਬੇਮੁਖ) ਨੀਚ ਹਨ, ਹੁਕਮ ਦੇ ਲਿਖੇ (ਅਨੁਸਾਰ ਹੀ ਜੀਵ) ਸੁਖ ਤੇ ਦੁਖ ਪਾਂਦੇ ਹਨ।

**ਇਕਨਾ ਹੁਕਮੀ ਬਖਸੀਸ**
**ਇਕਿ ਹੁਕਮੀ ਸਦਾ ਭਵਾਈਅਹਿ ॥**

ਇਕਨਾਂ ਨੂੰ ਹੁਕਮੀ ਨੇ (ਭਾਣੇ ਮੰਨਣ ਦੀ) ਬਖਸ਼ਸ਼ ਕੀਤੀ ਹੈ, ਅਤੇ ਇਕਨਾਂ ਨੂੰ ਹੁਕਮੀ (ਭਾਣੇ ਵਲੋਂ ਸਦਾ) [ਭਵਾਈਅਹਿ] ਬੇਮੁਖ ਰੱਖਦਾ ਹੈ। ਕਿਉਂਕਿ—

## ਹੁਕਮੈ ਅੰਦਰਿ ਸਭੁ ਕੋ
## ਬਾਹਰਿ ਹੁਕਮ ਨ ਕੋਇ ॥

(ਉਸ ਦੇ) ਹੁਕਮ ਵਿੱਚ ਹੀ ਸਭ ਕੋਈ(ਚਲ ਰਿਹਾ ਹੈ), ਹੁਕਮ ਤੋਂ ਬਿਨਾਂ ਤਾਂ ਕੋਈ (ਕੁਝ ਭੀ) ਨਹੀਂ (ਕਰ ਸਕਦਾ, ਪਰ)-

## ਨਾਨਕ ਹੁਕਮੈ ਜੇ ਬੁਝੈ
## ਤ ਹਉਮੈ ਕਹੈ ਨ ਕੋਇ ॥੨॥

ਸਤਿਗੁਰੂ ਜੀ (ਆਖਦੇ ਹਨ) ਜੇਹੜਾ ਹੁਕਮ ਨੂੰ (ਮੰਨਣਾ) ਜਾਣੇਗਾ (ਉਹ) ਤਾਂ [ਹਉ+ਮੈ] ਮੈ ਮੇਰੀ ਦੀ ਕੋਈ (ਗੱਲ ਹੀ) ਨਹੀਂ ਕਹੇਗਾ ॥ ੨ ॥

ਪ੍ਰਸ਼ਨ--ਸਾਹਿਬ ਜੀ ! ਆਪ ਜੀ ਨੇ ਤਾਂ ਹੁਕਮੀ ਦਾ ਕੁਝ ਵਿਚਾਰ ਨਹੀਂ ਕਿਹਾ, ਪਰ ਹੋਰ ਤਾਂ ਉਸ ਦੇ ਗੁਣਾਂ ਕਰਮਾਂ ਦਾ ਵਰਣਨ ਕਰਦੇ ਹਨ। ਕੀ ਉਹ ਝੂਠੇ ਹਨ ? ਉੱਤਰ—

## ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
## ਗਾਵੈ ਕੋ ਦਾਤਿ ਜਾਣੈ ਨੀਸਾਣੁ ॥

ਕੋਈ (ਉਸ ਦੇ) [ਤਾਣੁ] ਜੋਰ ਨੂੰ ਗਾਉਂਦਾ ਹੈ, (ਪਰ ਜੇ) ਕਿਸੇ ਨੂੰ (ਉਸਦੇ) ਬਲ ਦਾ ਪੂਰਾ ਪਤਾ ਹੋਵੇ (ਤਾਂ ਉਸ ਦਾ ਗਾਉਣਾ ਦਰੁਸਤ ਹੈ)। ਕੋਈ (ਉਸਦੀ) ਦਿੱਤੀ ਦਾਤ ਨੂੰ (ਹੀ) ਗਾਉਂ ਰਿਹਾ ਹੈ, (ਪਰ ਉਸ ਦਾਤ ਦਾ ਵਰਨਣ ਕਰ ਰਿਹਾ ਹੈ, ਜਿਸ ਨੂੰ ਉਹ) [ਨੀਸਾਣੁ] ਪ੍ਰਗਟ ਜਾਣਦਾ ਹੈ।

## ਗਾਵੈ ਕੋ ਗੁਣ ਵਡਿਆਈਆਚਾਰ* ॥
## ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥

ਕੋਈ (ਉਸਦੇ) ਗੁਣਾਂ ਤੇ [ਆਚਾਰ] ਕਰਮਾਂ ਦੀਆਂ ਵਡਿਆਈਆਂ ਨੂੰ ਗਾਉਂ ਰਿਹਾ ਹੈ। ਕੋਈ [ਗਾਵੇ] ਕਹਿੰਦਾ ਹੈ, (ਕਿ ਉਸਦੀ) ਵੀਚਾਰ (ਦਾ) [ਵਿਦਿਆ] ਜਾਣਨਾ [ਵਿਖਮੁ] ਵੱਡਾ ਔਖਾ ਹੈ।

## ਗਾਵੈ ਕੋ ਸਾਜਿ ਕਰੇ ਤਨੁ ਖੇਹ ॥
## ਗਾਵੈ ਕੋ ਜੀਅ ਲੈ ਫਿਰਿ ਦੇਹ ॥

ਕੋਈ (ਉਸਦੀ ਇਸੇ ਗੱਲ ਨੂੰ) ਗਾਉਂ ਰਿਹਾ ਹੈ, (ਕਿ ਓਹੀ) ਸਰੀਰ ਨੂੰ ਬਨਾਉਂਦਾ ਹੈ, ਅਤੇ ਫਿਰ ਓਹੀ) ਨਾਸ ਕਰਦਾ ਹੈ। ਕੋਈ ਕਹਿੰਦਾ ਹੈ, (ਕਿ ਉਸ ਦੀ ਸੱਤਾ ਨਾਲ ਹੀ) ਜੀਵ ਦੇਹ ਨੂੰ ਲੈਕੇ ਫਿਰ ਰਿਹਾ ਹੈ।

## ਗਾਵੈ ਕੋ ਜਾਪੈ ਦਿਸੈ ਦੂਰਿ ॥
## ਗਾਵੈ ਕੋ ਵੇਖੈ ਹਾਦਰਾ ਹਦੂਰਿ ॥

ਕੋਈ ਆਖਦਾ ਹੈ, (ਕਿ ਉਸ ਦਾ) ਜਾਣਨਾ ਦੂਰ ਹੈ ਅਰਥਾਤ ਬਹੁਤ ਔਖਾ ਹੈ। (ਕੋਈ) ਕਹਿੰਦਾ ਹੈ, (ਕਿ ਉਸਦਾ) ਦੇਖਣਾ ਨੇੜੇ ਤੋਂ ਨੇੜੇ ਅਰਥਾਤ ਸੌਖੇ ਤੋਂ ਸੌਖਾ ਹੈ।

## ਕਥਨਾ ਕਥੀ ਨ ਆਵੈ ਤੋਟਿ ॥

---

*ਇਥੇ 'ਵਡਿਆਈਆ ਆਚਾਰ' ਪਾਠ ਤੋਂ ਸਚਾ ਸੂਰਨੇ ਦੀਰਘ ਸੂਤ੍ਰ ਨਾਲ ਸੰਧੀ ਹੋਕੇ 'ਵਡਿਆਈਆਚਾਰ' ਹੋ ਗਿਆ ਹੈ।

## ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥

(ਇਸ ਤਰ੍ਹਾਂ ਦੀਆਂ) ਕਥਾਂ ਨੂੰ ਕਥਨ ਵਾਲਿਆਂ ਦਾ ਅੰਤ ਨਹੀਂ ਔਂਦਾ ਕ੍ਰੋੜਾਂ ਤੋਂ ਕ੍ਰੋੜਾਂ ਹੀ ਕਥੀਆਂ ਨੇ ਕ੍ਰੋੜਾਂ ਹੀ [ਕੋਟਿ-ਕੁਟਾਂ] ਜੁਗਤੀਆਂ ਨਾਲ ਉਸਦੀ ਕਥਾ ਨੂੰ ਕਥਿਆ ਹੈ, (ਪਰ ਅੰਤ ਕਿਸੇ ਭੀ ਨਹੀਂ ਪਾਯਾ ਤੇ ਨ ਹੀ ਕੋਈ ਉਸਦਾ ਪੂਰਾ ਕਥਨ ਕਰ ਸਕਿਆ ਹੈ)।

## ਦੇਦਾ ਦੇ ਲੈਦੇ ਥਕਿ ਪਾਹਿ ॥
## ਜੁਗਾ ਜੁਗੰਤਰਿ ਖਾਹੀ ਖਾਹਿ ॥

(ਉਹ) [ਦੇਦਾ] ਦਾਤਾ (ਹਮੇਸ਼ਾਂ ਹੀ) ਦੇਂਦਾ (ਰਹਿੰਦਾ ਹੈ, ਅਤੇ) ਲੈਣ ਵਾਲੇ ਹੀ ਥੱਕ ਪੈਂਦੇ ਹਨ। ਜੁਗਾਂ ਜੁਗਾਂ ਅੰਦਰ (ਸਾਰੇ ਉਸੇ ਦੇ ਦਿਤੇ ਹੋਏ) [ਖਾਹੀ] ਪਦਾਰਥਾਂ ਨੂੰ ਖਾਂਦੇ ਰਹੇ ਹਨ।

## ਹੁਕਮੀ ਹੁਕਮੁ ਚਲਾਏ ਰਾਹੁ ॥
## ਨਾਨਕ ਵਿਗਸੈ ਵੇਪਰਵਾਹੁ ॥ ੩ ॥

(ਉਸ) ਹੁਕਮੀ (ਨੇ ਆਪਣੇ ਮਿਲਨ ਦਾ) ਰਸਤਾ 'ਹੁਕਮੁ' ਬਨਾਯਾ ਹੈ। ਸਤਿਗੁਰੂ ਜੀ ਆਖਦੇ ਹਨ, ਜੋ ਹੁਕਮ ਦੇ ਰਾਹ ਤੁਰਦੇ ਹਨ, (ਉਨ੍ਹਾਂ ਪੁਰ) ਬੇ ਪਰਵਾਹ [ਵਾਹਿਗੁਰੂ] [ਵਿਗਸੈ] ਪ੍ਰਸੰਨ ਹੁੰਦਾ ਹੈ ॥ ੩ ॥

ਪ੍ਰਸ਼ਨ—ਉਸ ਨਿਰੰਕਾਰ ਦਾ ਕੇਹੜਾ ਨਾਮ ਜਪਣਾ ਚਾਹੀਦਾ ਹੈ ? ਉੱਤਰ:—

## ਸਾਚਾ ਸਾਹਿਬੁ ਸਾਚੁ ਨਾਇ
## ਭਾਖਿਆ ਭਾਉ ਅਪਾਰੁ ॥

## ਆਖਹਿ ਮੰਗਹਿ ਦੇਹਿ ਦੇਹਿ
## ਦਾਤਿ ਕਰੇ ਦਾਤਾਰੁ ॥

(ਉਸ) ਸੱਚੇ ਮਾਲਕ ਦਾ ਨਾਮ 'ਸੱਚ' ਹੈ, ਪਰ [ਭਾਖਿਆ] ਬੋਲੀਆਂ ਦੇ [ਭਾਉ] ਪ੍ਰਭਾਉ [ਲਿਹਾਜ] (ਨਾਲ ਉਸਦੇ) ਅਪਾਰਾਂ (ਹੀ ਨਾਮ ਲੋਕੀ) ਆਖਦੇ ਹਨ। (ਅਤੇ ਸਾਰੇ) ਦੇਹ ਦੇਹ (ਕਰਕੇ ਉਸੇ ਤੋਂ) ਮੰਗਦੇ ਹਨ, (ਉਹ) ਦਾਤਾ (ਸਭਨਾਂ ਨੂੰ ਮੰਗੇ (ਪਦਾਰਥਾਂ ਦੀ) ਦਾਤ ਬਖਸ਼ਦਾ ਹੈ। ਪ੍ਰਸ਼ਨਃ—

## ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
## ਮੁਹੌ ਕਿ ਬੋਲਣੁ ਬੋਲੀਐ
## ਜਿਤੁ ਸੁਣਿ ਧਰੇ ਪਿਆਰੁ ॥

(ਸਤਿਗੁਰੂ ਜੀ!) [ਜਿਤੁ] ਜਦ ਕਿ (ਉਸ ਦਾ) ਦਰਬਾਰ ਦਿਸ ਪਵੇ, (ਤਾਂ) ਫੇਰ (ਅਸੀਂ ਉਸ ਦੇ) ਅੱਗੇ (ਭੇਟਾ) ਕੀ ਰਖੀਏ ? ਅਤੇ ਮੂੰਹੋਂ ਕੀਹ ਬਚਨ ਬੋਲੀਏ, ਜਿਸ ਨੂੰ ਸੁਣ ਕੇ (ਉਹ ਸਾਡੇ ਨਾਲ) ਪਿਆਰ ਕਰੇ ? ਉੱਤਰ—

## ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥

(ਪੁਰਖਾ!) ਅੰਮ੍ਰਿਤ ਵੇਲੇ (ਦਾ ਉੱਠਨਾ) ਉਸ ਅੱਗੇ ਭੇਟਾ ਰਖ, ਅਤੇ ਸੱਚ ਨਾਮ (ਦਾ ਜਪਣਾ ਤੇ ਉਸਦੀਆਂ) ਵਡਿਆਈਆਂ [ਸਿਫ਼ਤਾਂ] ਦਾ ਵੀਚਾਰ (ਕਰਨਾ ਹੀ ਉਸ ਨਾਲ ਬਚਨ ਕਰ, ਤਦ ਉਹ ਪਿਆਰ ਕਰੇਗਾ)।

ਪ੍ਰਸ਼ਨ—ਸਤਿਗੁਰੂ ਜੀ! ਮੁਕਤੀ ਦਾ ਸਾਧਨ ਤਾਂ ਕਈ ਮਹਾਤਮਾਂ ਸ਼ੁਭ ਕਰਮ ਦੱਸਦੇ ਹਨ, ਕਿ ਕਰਮਾਂ ਕਰਕੇ ਅੰਤਹ ਕਰਨ ਸੁਧ ਹੋਵੇਗਾ

ਅਤੇ ਸੁਧ ਅੰਤਹ ਕਰਨ ਵਿੱਚ ਗਿਆਨ ਹੋਵੇਗਾ। ਤਾਂਤੇ ਕਰਮਾਂ ਤੋ ਬਿਨਾਂ ਮੁਕਤੀ ਕਿਵੇਂ ? ਉੱਤਰ:-

**ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥**

(ਪੁਰਖਾ ! ਸ਼ੁਭ) ਕਰਮਾਂ ਕਰਕੇ ਹੀ [ਕਪੜਾ] ਮਨੁਖਾ ਜਨਮ ਮਿਲਦਾ ਹੈ, (ਪਰ) [ਮੋਖ ਦੁਆਰੁ] ਗਿਆਨ ਤਾਂ (ਵਾਹਿਗੁਰੂ ਦੀ [ਨਦਰੀ] ਕ੍ਰਿਪਾ ਦ੍ਰਿਸ਼ਟੀ (ਨਾਲ ਹੁੰਦਾ ਹੈ)॥

ਪ੍ਰਸ਼ਨ-ਗਿਆਨ ਦਾ ਰੂਪ ਕੀ ਹੈ ?

**ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥੪॥**

ਸਤਿਗੁਰੂ ਜੀ ਆਖਦੇ ਹਨ, ਜਿਸ ਉਤੇ ਉਸਦੀ ਮੇਹਰ ਹੁੰ ਹੈ, ਉਹ) ਇਉਂ ਜਾਣਦਾ ਹੈ; (ਕਿ ਉਹ) ਸੱਚਾ ਹੀ ਆਪੇ ਸਾਰੇ (ਰੂ ਹੋਕੇ) ਵਰਤ ਰਿਹਾ ਹੈ, ਏਹੋ 'ਗਿਆਨ' ਹੈ, ਜੋ ਮੁਕਤੀ ਦਾ ਦਰਵਾਜ਼ ਹੈ॥ ੪ ॥

ਪ੍ਰਸ਼ਨ-ਹੇ ਗੁਰੂ ਜੀ ! ਉਸ ਦਾ ਰੂਪ ਕੈਸਾ ਹੈ ? ਉਤਰ:—

**ਥਾਪਿਆ ਨ ਜਾਇ ਕੀਤਾ ਨ ਹੋਇ ॥**
**ਆਪੇ ਆਪਿ ਨਿਰੰਜਨੁ ਸੋਇ ॥**

(ਉਸ ਦੇ ਰੂਪ ਨੂੰ ਕਿਸੇ ਵਰਗਾ) ਕਾਇਮ ਨਹੀਂ ਕੀਤਾ ਸਕਦਾ, (ਕਿਉਂਕਿ ਉਸਦੇ ਵਰਗਾ ਕੋਈ ਰੂਪ) ਹੋਇਆ (ਜੂ) ਨਾਂ ਉਹ ਨਿਰੰਜਨ (ਸੁਧ ਸਰੂਪ) ਤਾਂ ਆਪਣੇ (ਵਰਗਾ) ਆਪ ਹੀ ਹੈ।

**ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥**

ਜਿਸ ਨੇ (ਉਸ ਨੂੰ) ਸੇਵਿਆ ਹੈ ਉਸੇ ਨੇ (ਉਸ ਦਾ) [ਮਾਨੁ] ਵੀਚਾਰ ਪਾਇਆ ਹੈ, (ਇਸ ਲਈ):—

**ਨਾਨਕ ਗਾਵੀਐ ਗੁਣੀ ਨਿਧਾਨੁ ॥**

(ਉਸ) ਗੁਣਾਂ ਦੇ [ ਨਿਧਾਨ ] ਖਜਾਨੇ [ਨਾਨਕ*] ਵਾਹਿਗੁਰੂ (ਨੂੰ ਹਮੇਸ਼ਾਂ ਹੀ) ਗਾਉਣਾ ਚਾਹੀਦਾ ਹੈ ॥

**ਗਾਵੀਐ ਸੁਣੀਐ ਮਨਿ ਰਖੀਐ ਭਾਉ ॥**
**ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥**

(ਭਾਵੇਂ ਉਸਦੇ ਗੁਣਾਂ ਨੂੰ) ਗਾਈਏ (ਤੇ ਭਾਵੇਂ ਸੁਣੀਏ) (ਪਰ) ਮਨ ਵਿਚ ਪ੍ਰੇਮ ਰਖੀਏ (ਤਦ) ਦੁਖ [ਪਰਹਰਿ, ਦੂਰ ਹੋ ਜਾਣਗੇ, ਅਤੇ ਸੁਖ [ਘਰਿ] ਸਰੂਪ ਵਿੱਚ [ਲੈ] ਅਭੇਦ ਹੋ ਜਾਵਾਂਗੇ ।

ਪ੍ਰਸ਼ਨ–ਸੁਖ ਸਰੂਪ ਵਿੱਚ ਅਭੇਦ ਹੋਨ ਦਾ ਸਾਧਨ ਲੋਕੀ ਨਾਦ ਦਾ ਸੁਣਨਾ, ਵੇਦ ਦਾ ਪੜ੍ਹਨਾ ਤੇ ਬ੍ਰਹਮਾਂ ਸ਼ਿਵ ਆਦਿਕਾਂ ਦੀ ਪੂਜਾ ਦੱਸਦੇ ਹਨ ? ਉੱਤਰ —

**ਗੁਰਮੁਖਿ ਨਾਦੰ ਗੁਰਮੁਖਿ ਵੇਦੰ**
**ਗੁਰਮੁਖਿ ਰਹਿਆ ਸਮਾਈ ॥**
**ਗੁਰੁ ਈਸਰੁ ਗੁਰੁ ਗੋਰਖੁ ਬਰਮਾ**
**ਗੁਰੁ ਪਾਰਬਤੀ ਮਾਈ ॥**

---

*[ਨ = ਪੁਰਖ + ਅਨਕ = ਨਿਰਦੁਖ] (ਦੁੱਖਾਂ ਤੋਂ ਰਹਿਤ ਪੁਰਖ। ਗੁਰੂ ਨਾਨਕ ਚੰਦਰੋਦਯ) [ਨ = ਨਹੀਂ + ਅਨਕ = ਢੋਲ[ਦ੍ਵੈਤ (ਜਿਸ ਵਿੱਚ) ਦ੍ਵੈਤ ਨਹੀਂ (ਉਸ ਦਾ ਨਾਮ ਹੈ 'ਨਾਨਕ') । (ਗੂਢਾਰਥ ਦੀਪਕਾ ਜਪੁ ਸਟੀਕ ਪੰ: ਨਿਹਾਲ ਸਿੰਘ ਜੀ ਰਚਿਤ) ॥

[ਗੁਰਮੁਖਿ*] ਗੁਰਬਾਣੀ ਹੀ ਨਾਦ ਹੈ, ਗੁਰਬਾਣੀ ਹੀ ਵੇਦ (ਕਿਉਂਕਿ) ਗੁਰਬਾਣੀ (ਤੋਂ ਇਹ ਨਿਸਚਾ ਹੁੰਦਾ ਹੈ, ਕਿ ਵਾਹਿਗੁ ਹੀ ਸਭ ਜਗ੍ਹਾਂ ਵਿੱਚ) ਸਮਾਈ ਕਰ ਰਿਹਾ ਹੈ। (ਤਾਂਤੇ ਐਸਾ ਗਿਆ ਦੇਣ ਵਾਲਾ) ਗੁਰੂ (ਹੀ) ਸ਼ਿਵਜੀ (ਹੈ); ਗੁਰੂ (ਹੀ) [ਗੋਰਖੁ†] ਵਿ (ਹੈ, ਗੁਰੂ ਹੀ) ਬ੍ਰਹਮਾਂ (ਹੈ, ਅਤੇ ਗੁਰੂ ਹੀ ਪਾਰਬਤੀ, [ਮਾ+ਈ ਮਾਯਾ ਤੇ ਸਾਵਿਤ੍ਰੀ ਹੈ॥

ਪ੍ਰਸ਼ਨ–ਉਸ ਗਰੂ ਦੇ ਗੁਣ ਤਾਂ ਸੁਣਾਓ ?

ਜੇ ਹਉ ਜਾਣਾ ਆਖਾ ਨਾਹੀ
ਕਹਣਾ ਕਥਨੁ ਨ ਜਾਈ ॥

ਜੇ ਮੈਂ (ਉਸਦੇ ਗੁਣਾਂ ਨੂੰ) ਜਾਣਦਾ (ਭੀ ਹਾਂ, ਤਾਂ) ਆਖ ਨਹੀਂ (ਸਕਦਾ, ਕਿਉਂਕਿ) ਕਹਣ (ਲੱਗਿਆਂ ਉਹ) ਕਥਨ (ਹੀ) ਨਹੀਂ ਕੀਤੇ ਜਾਂਦੇ।

ਗੁਰਾ ਇਕ ਦੇਹਿ ਬੁਝਾਈ॥
ਸਭਨਾ ਜੀਆ ਕਾ ਇਕੁ ਦਾਤਾ
ਸੋ ਮੈ ਵਿਸਰਿ ਨ ਜਾਈ॥ ੫॥

ਗੁਰਾਂ (ਨੇ ਮੈਨੂੰ) ਇਕ (ਇਹ ਗੱਲ) ਸਮਝਾ ਦਿੱਤੀ ਹੈ (ਕਿ ਜੋ) ਸਾਰੇ ਜੀਵਾਂ ਦਾ ਇਕੋ ਦਾਤਾ ਹੈ, ਉਹ ਮੈਨੂੰ ਨਾ ਭੁੱਲ ਜਾਵੇ ॥ ੫ ॥

ਪ੍ਰਸ਼ਨ–ਲੋਕਾਂ ਨੇ ਤੀਰਥਾਂ ਦੇ ਇਸ਼ਨਾਨ ਨੂੰ ਭੀ ਮੁਕਤੀ ਦਾ ਸਾਧਨ ਕਿਹਾ ਹੈ, ਕੀ ਤੀਰਥ ਕੀਤਿਆਂ ਮੁਕਤੀ ਨਹੀਂ ਹੁੰਦੀ? ਉੱਤਰ:—

---

*'ਸਭ ਨਾਦ ਬੇਦ ਗੁਰਬਾਣੀ। ਮਨ ਰਾਤਾ ਸਾਰਿੰਗ ਪਾਣੀ'।

†[ਗੋ=ਵੇਦ, (੨) ਧਰਤੀ+ਰਖੁ=ਰਖਿਆ] ਵੇਦ ਤੇ ਧਰਤ ਦੀ ਰਖਯਾ ਕਰਨ ਵਾਲਾ ਵਿਸ਼ਨੂ। ਤਥਾ 'ਗੋਰਖ ਸੋ ਜਿਨ ਗੋਇ ਉਠਾਲੀ'।

**ਤੀਰਥਿ ਨਾਵਾ ਜੇ ਤਿਸੁ ਭਾਵਾ**
**ਵਣੁ ਭਾਣੇ ਕਿ ਨਾਇ ਕਰੀ॥**

ਜੇਹੜਾ ਉਸਦੇ [ਭਾਵਾ] ਭਾਣੇ (ਵਿੱਚ ਤੁਰਨਾ ਹੈ, ਏਹੋ) ਤੀਰਥਾਂ ਦਾ ਨ੍ਹਾਉਣਾ ਹੈ, ਭਾਣੇ ਤੋਂ ਹੀਣੇ (ਪੁਰਖ ਵਾ ਗੰਗਾ ਆਦਿਕਾਂ ਦਾ) [ਨਾਇ] ਇਸ਼ਨਾਨ ਕਰਨਾ ਭੀ ਕੀ (ਸੁਆਰੇਗਾ? ਅਰਥਾਤ ਭਾਣੇ ਤੋਂ ਬੇਮੁਖ ਪੁਰਸ਼ ਤੀਰਥਾਂ ਵਿੱਚ ਨ੍ਹਾਉਣ ਦਾ ਭੀ ਕੁਝ ਲਾਹ ਨਹੀਂ ਖੱਟੇਗਾ)।

**ਜੇਤੀ ਸਿਰਠਿ ਉਪਾਈ ਵੇਖਾ**
**ਵਿਣੁ ਕਰਮਾ ਕਿ ਮਿਲੈ ਲਈ॥**

ਜਿੰਨੀ ਭੀ) ਸ੍ਰਿਸਟੀ (ਨਿਰੰਕਾਰ ਦੀ) ਪੈਦਾ ਕੀਤੀ ਹੋਈ ਹੈ (ਜੇ ਸਾਰੀ ਭੀ ਫਿਰ ਵੇਖੇ (ਤਾਂ ਗੁਰੂ ਦੀ) [ਕਰਮਾ] ਕ੍ਰਿਪਾ ਤੋਂ ਹੀਣੇ ਨੂੰ ਮੁਕਤੀ) ਕਿਵੇਂ ਮਿਲੇਗੀ? (ਜਾਂ ਦਸੋ ਅੱਜ ਤੱਕ ਕਿਸ ਨੇ) ਲਈ ਹੈ? ਅਰਥਾਤ ਤੀਰਥਾਂ ਵਿੱਚ ਨ੍ਹਾਤਿਆਂ ਜਾਂ ਦੇਸਾਂ ਵਿੱਚ ਫਿਰਿਆਂ ਨਾਂ ਮੁਕਤੀ ਮਿਲੇਗੀ ਤੇ ਨਾਂ ਹੀ ਅਜੇ ਤਕ ਕਿਸੇ ਨੂੰ ਮਿਲੀ ਹੈ, ਮੁਕਤੀ ਦਾ ਸਾਧਨ ਗੁਰੂ ਦੀ ਕ੍ਰਿਪਾ ਹੈ)।

**ਮਤਿ ਵਿਚਿ ਰਤਨ ਜਵਾਹਰ ਮਾਣਿਕ**
**ਜੇ ਇਕ ਗੁਰ ਕੀ ਸਿਖ ਸੁਣੀ॥**

(ਗੁਰਾਂ ਦੀ) [ਮਤਿ] ਸਿਖਯਾ ਵਿੱਚ ਹੀ [ਰਤਨ] ਨਾਮ, [ਜਵਾਹਰ] ਸ਼ੁਭ ਗੁਣ ਤੇ [ਮਾਣਿਕ] ਗਿਆਨ (ਹੈ, ਪਰ) ਜੇ ਇਕ (ਮਨ ਹੋਕੇ) ਗੁਰਾਂ ਦੀ ਸਿਖਯਾ ਸੁਣੀ ਜਾਵੇ, ਤਾਂ ਉਨ੍ਹਾਂ ਦੀ ਪ੍ਰਾਪਤੀ ਹੁੰਦੀ ਹੈ, (ਇਸ ਲਈ ਬੇਨਤੀ ਕਰੋ).-

**ਗੁਰਾ ਇਕ ਦੇਹ ਬੁਝਾਈ ॥**
**ਸਭਨਾ ਜੀਆ ਕਾ ਇਕੁ ਦਾਤਾ**
**ਸੋ ਮੈ ਵਿਸਰਿ ਨ ਜਾਈ ॥ ੬ ॥**

(ਹੇ) ਗੁਰੋ ! (ਆਪ ਨੇ ਜੋ ਮੈਨੂੰ ਏਹ) ਇਕ ਸੂਝ ਦਿੱਤੀ ਹੈ, (ਕਿ) ਸਾਰੇ ਜੀਵਾਂ ਦਾ ਦਾਤਾ ਇੱਕ ਹੈ, ਅਤੇ [ਸੋ] ਉਸ (ਦੀ ਅੰਸ) ਮੈਂ (ਹਾਂ, ਇਹ ਸੂਝ ਮੈਨੂੰ) ਭੁੱਲ ਨਾਂ ਜਾਏ ॥ ੬ ॥

ਫੇਰ ਸਿੱਧਾਂ ਨੇ ਕਿਹਾ—ਜੇ ਤੁਸੀਂ ਸਾਡੇ ਚੇਲੇ ਹੋ ਜਾਓ, ਤ ਤੁਹਾਡੀ ਚੌਹਾਂ ਜੁਗਾਂ ਜਿੰਨੀ ਉਮਰਾ ਹੋ ਜਾਵੇਗੀ, ਸਾਰਾ ਸੰਸਾਰ ਤੁਹਾਡ ਉਸਤਤਿ ਕਰੇਗਾ, ਅਤੇ ਸਾਰੇ ਹੀ ਤੁਹਾਡਾ ਸਤਿਕਾਰ ਕਰਨਗੇ, ਤਦ ਸਤਿਗੁਰੂ ਜੀ ਨੇ ਫੁਰਮਾਯਾ :—

**ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥**

(ਹੇ ਸਿਧੋ !) ਜੇ (ਕਿਸੇ ਦੀ) ਚਾਰ ਜੁਗਾਂ ਦੀ [ਆਰਜਾ] ਉਮਰ (ਹੋ ਜਾਵੇ, ਸਗੋਂ ਇਸ ਤੋਂ ਭੀ) ਹੋਰ [ਦਸੂਣੀ] ਦਸ ਗੁਣੀ [ਚਾਲ ਜੁਗਾਂ ਦੀ] ਹੋ ਜਾਵੇ ।

**ਨਵਾ ਖੰਡਾ ਵਿਚਿ ਜਾਣੀਐ**
**ਨਾਲਿ ਚਲੈ ਸਭੁ ਕੋਇ ॥**

ਨਵਾਂ ਖੰਡਾਂ ਵਿਚ ਜਾਣਿਆ ਭੀ ਜਾਵੇ, (ਅਤੇ ਜਿਥੋਂ ਲੰ ਸਤਿਕਾਰ) ਕਰਨ ਲਈ ਹਰ ਕੋਈ ਨਾਲ ਭੀ ਉੱਠ ਤੁਰੇ ।

**ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ**

(ਅਤੇ ਆਪਣਾ) ਨਾਉਂ ਚੰਗਾ ਰਖਾਕੇ [ਨੇਕ ਨਾਮ ਹੋਕੇ]ਜਗ ਵਿੱਚ ਜਸ ਤੇ ਕੀਰਤੀ (ਭੀ ਖੱਟ) ਲਏ । (ਇਹ ਕੁਝ ਹੁੰਦਿਆਂ ਭੀ:-

**ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥**

ਜੇ ਉਸ (ਵਾਹਿਗੁਰੂ ਦੀ ਨਿਗਾਹ ਹੇਠਾਂ (ਉਹ) ਨਾਂ ਆਵੇਗਾ, ਤਾਂ ਉਸ ਦੀ (ਅੱਗੇ ਗਿਆਂ) ਕੋਈ ਵਾਤ ਭੀ ਨਹੀਂ ਪੁਛੇਗਾ ।

**ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥**

(ਸਗੋਂ ਉਹ) ਦੋਸੀ (ਇਸ) ਦੋਸ ਕਰਕੇ [ਕੀਟਾ] ਕੁੱਤਿਆਂ ਅੰਦਰ [ਕੀਟੁ ਕਰਿ] ਕਿਰਮਾਂ ਵਾਲੀ ਕੁੱਤਾ (ਦੇਹ ਨੂੰ) ਧਰੇਗਾ, (ਅਰਥਾਤ ਨਾਮ ਤੋਂ ਬੇਮੁਖ ਹੋਕੇ ਉਮਰਾ ਵਧਾਣ ਤੇ ਜਗਤ ਦੀ ਸ਼ੋਭਾ ਲੈਣ ਵਾਲੇ ਪੁਰਖ ਨੂੰ ਦਰਗਾਹ ਦੀ ਢੋਈ ਤਾਂ ਕਿਤੇ ਰਹੀ, ਨਰਕ ਭੀ ਨਹੀਂ ਝੱਲੇਗਾ, ਅਤੇ ਮੁੜ ਉਸ ਨੂੰ ਕੁੱਤਿਆਂ ਵਿੱਚੋਂ ਭੀ ਨਖਿੱਧ ਕੀੜਿਆਂ ਵਾਲਾ ਕੁੱਤਾ ਬਣਨਾ ਪਵੇਗਾ) । (ਅਥਵਾ ਦੂਜਾ ਅਰਥ :-

(ਉਸ ਨੂੰ ਮਨੁਖ ਨਾ ਸਮਝੋ, ਉਹਨੂੰ ਤਾਂ ਕੁੱਤਿਆਂ ਅੰਦਰ (ਭੀ ਉਸ) [ਕਰਿ] ਕੁਤੇ ਵਰਗਾ (ਜਾਣੋ, ਜਿਸ ਉਤੇ) [ਦੋਸੀ] ਕੋੜ੍ਹਾ ਦੋਸ ਧਰਦਾ ਹੈ, ਅਰਥਾਤ ਜਿਸ ਕੁੱਤੇ ਨੂੰ ਕੋਹੜਾ ਭੀ ਆਪਣੇ ਨੇੜੇ ਨਹੀਂ ਢੁਕਣ ਦੇਂਦਾ, ਉਸ ਕੁੱਤੇ ਵਰਗਾ ਉਸ ਨੂੰ ਸਮਝੋ ।

**ਨਾਨਕ ਨਿਰਗੁਣਿ ਗੁਣੁ ਕਰੇ**
**ਗੁਣਵੰਤਿਆ ਗੁਣੁ ਦੇ ॥**

ਸਤਿਗੁਰੂ ਜੀ (ਆਖਦੇ ਹਨ, ਜੇਹੜੇ) ਗੁਣਾਂ ਤੋਂ ਹੀਣੇ (ਭੀ ਸਤਿਗੁਰਾਂ ਦੇ ਦਰ ਤੇ ਢਹਿ ਪਏ ਹਨ) [ਗੁਣਵੰਤਿਆ] ਗੁਣਾਂ ਵਾਲੇ ਸਤਿਗੁਰਾਂ ਨੇ (ਉਨ੍ਹਾਂ ਨੂੰ) ਗੁਣ ਦੇਕੇ ਗੁਣਾਂ ਵਾਲਾ ਕਰ ਦਿੱਤਾ ਹੈ।

**ਤੇਹਾ ਕੋਇ ਨ ਸੁਝਈ**
**ਜਿ ਤਿਸੁ ਗੁਣੁ ਕੋਇ ਕਰੇ ॥ ੭ ॥**

(ਜੈਸਾ ਸਤਿਗੁਰੂ ਹੈ) ਤੈਸਾ ਕੋਈ (ਹੋਰ ਸਾਰੇ ਜਗਤ ਵਿੱ
ਸੁਝਦਾ ਹੀ ਨਹੀਂ, ਜੇ ਕੋਈ ਉਸ (ਸਤਿਗੁਰੂ ਵਰਗਾ) [ਗੁ
ਉਪਕਾਰ ਕਰੇ (ਤਾਂ ਕੋਈ ਉਸ ਵਰਗਾ ਹੋਵੇ, ਉਸ ਵਰਗਾ ਕੋ
ਉਪਕਾਰ ਕਰ ਹੀ ਨਹੀਂ ਸਕਦਾ) ॥ ੭ ॥

ਪ੍ਰਸ਼ਨ:-ਨਾਮ ਦੇ ਸੁਣਨ ਦਾ ਕੀ ਮਹਾਤਮ ਹੈ ? ਉੱਤਰ:-

## ਸੁਣਿਐ ਸਿਧ ਪੀਰ ਸੁਰਿ ਨਾਥ ॥
## ਸੁਣਿਐ ਧਰਤਿ ਧਵਲ ਅਕਾਸ ॥

(ਜਿਨ੍ਹਾਂ ਨੇ ਨਾਮ) ਸੁਣਿਆ ਹੈ, (ਉਹ) ਸਿੱਧ, ਪੀਰ, ਦੇ
ਤੇ ਨਾਥ ਹੋ ਗਏ ਹਨ)। ਜਿਨ੍ਹਾਂ ਨੇ (ਨਾਮ) ਸੁਣਿਆ ਹੈ, (ਉ
ਦਾ ਨਾਮ) ਧਰਤੀ ਤੇ ਅਕਾਸ (ਵਿੱਚ) [ਧਵਲ] ਰੋਸ਼ਨ ਹੈ।

## ਸੁਣਿਐ ਦੀਪ ਲੋਅ ਪਾਤਾਲ ॥
## ਸੁਣਿਐ ਪੋਹਿ ਨ ਸਕੈ ਕਾਲੁ ॥

(ਜਿਨ੍ਹਾਂ ਨੇ ਨਾਮ) ਸੁਣਿਆ ਹੈ, (ਉਹ) ਦੀਪਾਂ, ਲੋਕਾਂ
ਪਤਾਲਾਂ(ਵਿੱਚ ਭੀ ਜਾਣੇ ਗਏ ਹਨ)। ਜਿਨ੍ਹਾਂ ਨੇ (ਨਾਮ) ਸੁਣਿਆ
(ਉਨ੍ਹਾਂ ਨੂੰ) ਕਾਲ ਭੀ ਪੋਹ ਨਹੀਂ ਸਕਦਾ।

## ਨਾਨਕ ਭਗਤਾ ਸਦਾ ਵਿਗਾਸੁ ॥
## ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥

ਸਤਿਗੁਰੂ ਜੀ (ਆਖਦੇ ਹਨ) ਭਗਤਾਂ (ਨੂੰ) ਸਦਾ (
[ਵਿਗਾਸੁ] ਅਨੰਦ ਹੈ। ਕਿਉਂਕਿ ਨਾਮ ਦੇ ਸੁਣਨੇ ਕਰਕੇ (ਉਨ੍ਹਾਂ
ਦੋਖਾਂ* ਤੇ ਪਾਪਾਂ ਦਾ ਨਾਸ (ਹੋ ਗਿਆ ਹੈ) ॥ ॥

---

*ਇਥੇ ਦੂਖ ਦਾ ਅਰਥ ਦੁਖ ਨਹੀਂ (ਦੇਖੋ ਸਫਾ ੧੯ ਤੇ

**ਸੁਣਿਐ ਈਸਰੁ ਬਰਮਾ ਇੰਦੁ ॥**
**ਸੁਣਿਐ ਮੁਖਿ ਸਾਲਾਹਣ ਮੰਦੁ ॥**

(ਨਾਮ ਦੇ) ਸੁਣਨੇ ਕਰਕੇ ਸ਼ਿਵਜੀ, ਬ੍ਰਹਮਾ ਤੇ ਇੰਦ੍ਰ (ਭੀ ਜਗਤ ਵਿੱਚ ਪੂਜੇ ਗਏ ਹਨ)। (ਨਾਮ ਦੇ) ਸੁਣਨੇ ਕਰਕੇ ਮੰਦੇ (ਪੁਰਸ਼ ਭੀ) [ਮੁਖਿ] ਉੱਤਮ (ਸਲਾਹੁਣ ਯੋਗ ਹੋ ਗਏ ਹਨ)।

**ਸੁਣਿਐ ਜੋਗ ਜੁਗਤਿ ਤਨਿ ਭੇਦ ॥**
**ਸੁਣਿਐ ਸਾਸਤ ਸਿਮ੍ਰਿਤਿ ਵੇਦ ॥**

(ਨਾਮ ਦੇ) ਸੁਣਨੇ ਕਰਕੇ ਜੋਗ (ਦੀ) ਜਗਤੀ (ਤੇ) ਤਨ ਦਾ ਭੇਦ (ਪਾ ਲਈ ਦਾ ਹੈ)। (ਅਤੇ ਨਾਮ ਦੇ) ਸੁਣਨੇ ਕਰਕੇ ਸ਼ਾਸਤ੍ਰਾਂ, ਸਿਮ੍ਰਤੀਆਂ ਤੇ ਵੇਦਾਂ ਦਾ ਗਿਆਨ ਪਾ ਲਈਦਾ ਹੈ। ਇਥੇ 'ਵੇਦਾ' ਪਦ ਵਿੱਚ ਸਲੇਸਾਲੰਕਾਰ* ਹੈ, ਇਸ ਲਈ ਇਸਦੇ ਦੋ ਅਰਥ 'ਵੇਦ' ਤੇ 'ਗਿਆਨ' ਹਨ।

---

☞ ੧੮ ਸਫੇ ਦੀ ਬਾਕੀ ਇਹ ਦੂਖ 'ਦੋਸ਼' ਤੋਂ ਬਣਿਆ ਹੈ,ਜਿਸ ਦਾ ਅਰਥ 'ਗੁਨਾਂਹ ਜਾਂ ਅਪਰਾਧ' ਹੈ, ਜਿਥੇ ਦੂਖ ਸੂਖ ਨਾਲ ਜਾਂ ਦੂਖ ਰੋਗ ਨਾਲ ਆਵੇ ਉਥੇ ਦੂਖ ਦਾ ਅਰਥ ਦੁਖ ਹੁੰਦਾਹੈ, ਅਤੇ ਜਿਥੇ 'ਦੂਖ ਪਾਪ' ਨਾਲ ਆਵੇ ਉਥੇ ਇਸਦਾ ਅਰਥ ਗੁਨਾਂਹ ਹੁੰਦਾ ਹੈ-ਜੈਸਾ ਕਿ 'ਜਾਤੇ ਦੂਖ ਪਾਪ ਨਹਿ ਭੇਟੇ ਕਾਲ ਜਾਲ ਤੇ ਤਾਗੋਂ। (ਪਾਤਸ਼ਾਹੀ ੧੦)

* ਸਲੇਖ ਅਲੰਕ੍ਰਿਤ ਅਰਥ ਬਹੁ ਜਹਾਂ ਸਬਦ ਮੈਂ ਹੋਤ ॥
ਹੋਤ ਨ ਪੂਰਨ ਨੇਹੁ ਬਿਨ ਮੁਖ ਦੁਤਿ ਦੀਪ ਉਦੋਤ ॥ (ਭਾਖਾ ਭੂਖਨ)

ਅਰਥਾਤ ਜਿਥੇ ਇਕ ਸ਼ਬਦ ਵਿੱਚ ਬਹੁਤੇ ਅਰਥ ਹੋਣ, ਉਥੇ ਸਲੇਸ 'ਅਲੰਕਾਰ' ਹੁੰਦਾ ਹੈ। ਜਿਵੇਂ ਇਸ ਦੋਹਰੇ ਵਿੱਚ 'ਨੇਹ' ਦੇ ਅਰਥ' ਪ੍ਰੇਮ' ਤੇ 'ਤੇਲ' ਹੈ। ਇਸ ਦਾ ਭਾਵ ਹੈ ਕਿ ਪੂਰਨ ਪ੍ਰੇਮ ਬਿਨਾ ਦਰਸ਼ਨ ਨਹੀਂ ਹੁੰਦੇ,ਅਤੇ ਤੇਲਤੋਂ ਬਿਨਾਂ ਦੀਵੇ ਵਿੱਚੋਂ ਪ੍ਰਕਾਸ਼ ਨਹੀਂ ਹੁੰਦਾ।

ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥ ੯ ॥

(ਇਨ੍ਹਾਂ ਤੁਕਾਂ ਦਾ ਅਰਥ ਪਿਛੇ ਹੋ ਚੁਕਾ ਹੈ)

ਸੁਣਿਐ ਸਤੁ ਸੰਤੋਖੁ ਗਿਆਨੁ ॥
ਸੁਣਿਐ ਅਠਸਠਿ ਕਾ ਇਸਨਾਨੁ ॥

(ਨਾਮ ਦੇ) ਸੁਣਿਆਂ ਹੀ ਸੱਤ, ਸੰਤੋਖ ਤੇ ਗਿਆਨ ਪ੍ਰਾਪਤ ਹੋ ਜਾਂਦਾ ਹੈ)। (ਨਾਮ ਦੇ) ਸੁਣਿਆਂ ਹੀ ਅਠਾਠ ਤੀਰਥਾਂ ਦੇ ਇਸ਼ਨਾਨ ਦਾ ਫਲ (ਮਿਲ ਜਾਂਦਾ ਹੈ)।

ਸੁਣਿਐ ਪੜਿ ਪੜਿ ਪਾਵਹਿ ਮਾਨੁ ॥
ਸੁਣਿਐ ਲਾਗੈ ਸਹਜਿ ਧਿਆਨੁ ॥

(ਨਾਮ ਦੇ) ਸੁਣਿਆਂ ਹੀ (ਸਾਰੀਆਂ) [ਪੜਿ] ਵਿਦਯਾ ਦੇ ਪੜ੍ਹਨ ਦਾ [ਮਾਨੁ] ਵਿਚਾਰ ਪਾ ਲਈਦਾ ਹੈ। (ਨਾਮ ਦੇ) ਸੁਣਨ ਵਾਲੇ ਦਾਂ ਸਹਜ (ਪਦ) ਵਿੱਚ ਧਿਆਨ ਲਗ ਜਾਂਦਾ ਹੈ।

ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੧੦॥

(ਇਸ ਦਾ ਅਰਥ ਪਿਛੇ ਹੋ ਚੁਕਾ ਹੈ)

ਸੁਣਿਐ ਸਰਾ ਗੁਣਾ ਕੇ ਗਾਹ ॥
ਸੁਣਿਐ ਸੇਖ ਪੀਰ ਪਾਤਿਸਾਹ ॥

(ਜਿਨ੍ਹਾਂ ਨੇ ਨਾਮ) ਸੁਣਿਆ ਹੈ, (ਉਹ) ਗੁਣਾਂ ਦੇ [ਸਰਾ]ਸਮੁੰਦਰ [ਵਾਹਿਗੁਰੂ] (ਵਿੱਚ) [ਗਾਹ] ਥਾਂ ਪਾਉਂਦੇ ਹਨ, ਅਰਥਾਤ ਵਾਹਿਗੁਰੂ ਨਾਲ ਅਭੇਦ ਹੋ ਜਾਂਦੇ ਹਨ)। (ਜਿਨ੍ਹਾਂ ਨੇ ਨਾਮ) ਸੁਣਿਆ ਹੈ, (ਉਹ) ਸੇਖਾਂ ਪੀਰਾਂ (ਦੇ ਭੀ) ਪਾਤਸ਼ਾਹ (ਹੋ ਜਾਂਦੇ ਹਨ)।

**ਸੁਣਿਐ ਅੰਧੇ ਪਾਵਹਿ ਰਾਹੁ ॥**
**ਸੁਣਿਐ ਹਾਥ ਹੋਵੈ ਅਸਗਾਹੁ ॥**

(ਨਾਮ ਦੇ) ਸੁਣਨੇ ਕਰਕੇ [ਅੰਧੇ*] ਅਗਿਆਨੀ (ਨੂੰ ਭੀ ਮੁਕਤੀ ਦਾ) ਰਾਹ [ਗਿਆਨ] (ਲੱਭ) ਪੈਂਦਾ ਹੈ। (ਨਾਮ ਦੇ) ਸੁਣਨੇ ਕਰਕੇ [ਅਸਗਾਹ] ਅਥਾਹ (ਸੰਸਾਰ ਦੀ ਭੀ) ਹਾਥ ਹੋ ਜਾਂਦੀ ਹੈ। (ਅਰਥਾਤ ਸੰਸਾਰ ਦੀ ਅਸਲੀਅਤ ਸਮਝੀ ਜਾਂਦੀ ਹੈ।)।

**ਨਾਨਕ ਭਗਤਾ ਸਦਾ ਵਿਗਾਸੁ ॥**
**ਸੁਣਿਐ ਦੂਖ ਪਾਪ ਕਾ ਨਾਸੁ ॥ ੧੧ ॥**

ਸਤਿਗੁਰੂ ਜੀ (ਆਖਦੇ ਹਨ) ਭਗਤਾਂ ਨੂੰ ਸਦਾ ਹੀ ਅਨੰਦ ਹੈ, (ਕਿਉਂਕਿ ਨਾਮ ਦੇ) ਸੁਣਨੇ ਕਰਕੇ (ਉਨ੍ਹਾਂ ਦੇ) ਦੋਖਾਂ ਤੇ ਪਾਪਾਂ ਦਾ ਨਾਸ ਹੋ ਗਿਆ ਹੈ ॥ ੧ ॥

ਪ੍ਰਸ਼ਨ :—ਜਿਨ੍ਹਾਂ ਨੇ ਸੁਣਕੇ ਮੰਨਣਾ ਕੀਤਾ ਹੈ, ਉਨ੍ਹਾਂ ਦੀ ਗਤੀ ਪ੍ਰਗਟ ਕਰੋ, ਸਿੱਧਾਂ ਦਾ ਇਹ ਪ੍ਰਸ਼ਨ ਸੁਣਕੇ ਗੁਰੂ ਜੀ ਨੇ ਉੱਤਰ ਦਿੱਤਾ:—

**ਮੰਨੇ ਕੀ ਗਤਿ ਕਹੀ ਨ ਜਾਇ ॥**
**ਜੇਕੋ ਕਹੈ ਪਿਛੈ ਪਛੁਤਾਇ ॥**

---

*ਅੰਧੇ ਏਹ ਨ ਆਖੀਅਨਿ ਜਿਨਿ ਮੁਖ ਲੋਇਣ ਨਾਹਿ ॥ ਅੰਧੇ ਸੋਈ ਨਾਨਕਾ ਜਿ ਖਸਮਹੁ ਘੁਥੇ ਜਾਹਿ ॥ ਵਾ: ਰਾਮ: ਮ: ੨)

ਨਾਮ ਨੂੰ) ਮੰਨਣ ਵਾਲੇ ਦੀ ਗਤੀ (ਕਿਸੇ ਤੋਂ ਭੀ) ਕਹੀ ਨਹੀਂ ਜਾਂਦੀ। (ਭਲਾ) ਜੇ ਕੋਈ ਕਹੇਗਾ (ਤਾਂ) ਮਗਰੋਂ ਪਛੁਤਾਇਗਾ, (ਅਰਥਾਤ) ਆਪਣੇ ਕਥਨ ਨੂੰ ਅਧੂਰਾ ਸਮਝਕੇ ਆਪੇ ਸ਼ਰਮਿੰਦਾ ਹੋਵੇਗਾ।

## ਕਾਗਦਿ ਕਲਮ ਨ ਲਿਖਣਹਾਰੁ ॥
## ਮੰਨੇ ਕਾ ਬਹਿ ਕਰਨਿ ਵੀਚਾਰੁ ॥

ਕਾਗਤ, ਕਲਮ (ਤੇ ਦਵਾਤ) ਅਤੇ ਕੋਈ ਲਿਖਾਰੀ ਭੀ ਨਹੀਂ ਹੈ, (ਅਜੇਹਾ ਕੋਈ ਦਿੱਸਦਾ ਹੀ ਨਹੀਂ, ਜਿਸ ਨਾਲ) ਬਹਿਕੇ (ਨਾਮ ਦੇ) ਮੰਨਣ ਵਾਲੇ ਦੀ ਵੀਚਾਰ ਕੀਤੀ ਜਾਏ ॥

## ਐਸਾ ਨਾਮੁ ਨਿਰੰਜਨੁ ਹੋਇ ॥
## ਜੇਕੋ ਮੰਨਿ ਜਾਣੈ ਮਨਿ ਕੋਇ॥੧੨॥

[ਨਿਰੰਜਨੁ] ਸੁਧ ਸਰੂਪ (ਵਾਹਿਗੁਰੂ ਦੇ) ਨਾਮ (ਮੰਨਣ ਦਾ) ਅਜੇਹਾ (ਪ੍ਰਤਾਪ) ਹੁੰਦਾ ਹੈ। (ਜੋ ਕਿਹਾ ਨਹੀਂ ਜਾਂਦਾ) ਜੇਹੜਾ (ਕੋਈ) (ਨਾਮ ਨੂੰ) ਮੰਨੇਗਾ (ਉਹ) ਕੋਈ (ਉਸ ਪ੍ਰਤਾਪ ਨੂੰ ਅਪਣੇ) ਮਨ ਵਿੱਚ ਜਾਣੇਗਾ ॥ ੧੨ ॥

## ਮੰਨੈ ਸੁਰਤਿ ਹੋਵੈ ਮਨਿ ਬੁਧਿ॥
## ਮੰਨੈ ਸਗਲ ਭਵਣ ਕੀ ਸੁਧਿ॥

(ਜੇਹੜਾ ਨਾਮ ਨੂੰ) ਮੰਨੇਗਾ, (ਉਸਨੂੰ) ਮਨ ਤੇ ਬੁੱਧੀ ਦੀ ਸੁਰਤ ਹੋਵੇਗੀ (ਜੇਹੜਾ ਨਾਮ ਨੂੰ) ਮੰਨੇਗਾ, (ਉਸ ਨੂੰ) ਸਾਰੇ ਭਵਣਾਂ ਦੀ ਖ਼ਬਰ ਹੋ ਜਾਵੇਗੀ।

## ਮੰਨੈ ਮੁਹਿ ਚੋਟਾ ਨਾ ਖਾਇ॥

## ਮੰਨੈ ਜਮ ਕੈ ਸਾਥਿ ਨ ਜਾਇ ॥

(ਜੋ ਨਾਮ ਨੂੰ) ਮੰਨੇਗਾ (ਉਹ) ਮੂੰਹ (ਤੇ ਜਮਾਂ* ਦੀ)ਮਾਰ ਨਹੀਂ ਖਾਏਗਾ। (ਜੋ ਨਾਮ ਨੂੰ) ਮੰਨੇਗਾ, (ਉਹ) ਜਮਾਂ† ਦੇ ਨਾਲ ਹੀ ਨਹੀਂ ਜਾਏਗਾ।

## ਐਸਾ ਨਾਮੁ ਨਿਰੰਜਨੁ ਹੋਇ ॥
## ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

(ਇਨ੍ਹਾਂ ਤੁਕਾਂ ਦਾ ਅਰਥ ਪਿਛੇ ਹੋ ਚੁਕਾ ਹੈ)।

## ਮੰਨੈ ਮਾਰਗਿ ਠਾਕ ਨ ਪਾਇ ॥
## ਮੰਨੈ ਪਤਿ ਸਿਉ ਪਰਗਟੁ ਜਾਇ ॥

(ਜੋ ਨਾਮ ਨੂੰ) ਮੰਨੇਗਾ, (ਉਸ ਨੂੰ ਕਿਸੇ) ਰਸਤੇ ਵਿੱਚ (ਭੀ ਕੋਈ) ਰੋਕ ਨਹੀਂ ਪਏਗੀ। (ਜੋ ਨਾਮ ਨੂੰ) ਮੰਨੇਗਾ, (ਉਹ) ਇੱਜ਼ਤ ਨਾਲ ਪ੍ਰਗਟ (ਹੋਕੇ) ਜਾਏਗਾ।

## ਮੰਨੈ ਮਗੁ‡ ਨ ਚਲੈ ਪੰਥੁ ॥

---

*ਚਿਤ੍ਰ ਗੁਪਤ ਜੋ ਲਿਖਤੇ ਲੇਖਾ ॥ ਸੰਤ ਜਨਾਂ ਕਉ ਦ੍ਰਿਸਟਿ ਪੇਖਾ।

†ਜਹਿ ਲਾਲਚ ਜਾਗਾਤੀ ਘਾਟ ॥ ਦੂਰ ਰਹੀ ਉਹ ਜਨ ਤੇ ਬਾਟ।

‡ਕਈ ਇਨ੍ਹਾਂ ਤਿੰਨਾਂ ਅਖਰਾਂ ਨੂੰ ਕੱਠਾ ਕਰਕੇ ਅਰਥ ਕਰਦੇ ਹਨ- (ਜੋ ਨਾਮ ਦੇ ਮੰਨਣ ਵਾਲਾ ਮਗਨ ਹੋਕੇ ਆਪਣੇ ਰਾਹੇ ਰਾਹ ਚਲੇਗਾ) ਪਰ ਵਿਚਾਰ ਵਾਲੀ ਗੱਲ ਏਹ ਹੈ, ਕਿ ਸ੍ਰੀ ਗੁਰੂ ਜੀ ਦੀ ਬਾਣੀ 'ਮਗਨ' ਪਾਠ ਜਿਥੇ ਭੀ ਆਇਆ ਹੈ, 'ਨੰਨੇ' ਨੂੰ ਔਂਕੜ ਨਾਲ ਔਂਦਾ ਹੈ,ਗੱਗੇ' ਨੂੰ ਔਂਕੜ ਨਾਲ 'ਮਗਨੁ' ਪਾਠ ਹੀ ਨਹੀਂ। ਦੂਜਾ 'ਮਗਨੁ' ਪਾਠ ਕੀਤਾ ਜਾਏ ਤਾਂ ਪਾਠ ਦੀ ਯਮਕ ਭੀ ਟੁਟ ਜਾਂਦੀ ਹੈ। (ਵੇਖੋ ਸਫਾ ੨੪ ☞

## ਮੰਨੈ ਧਰਮ ਸੇਤੀ ਸਨਬੰਧੁ ॥

(ਜੋ ਨਾਮ ਨੂੰ) ਮੰਨੇਗਾ, (ਉਹ) [ਪੰਥ] ਭੇਖਾਂ ਦੇ ਰਸਤੇ ਨਹੀਂ ਤੁਰੇਗਾ। (ਕਿਉਂਕਿ ਜੋ ਨਾਮ ਨੂੰ) ਮੰਨਦਾ ਹੈ (ਉਸ ਦਾ) ਧਰਮ ਦੇ ਨਾਲ ਸਬੰਧ (ਹੁੰਦਾ ਹੈ, ਇਸ ਲਈ ਉਹ ਭੇਖਾਂ ਦੀ ਕਾਨ ਨਹੀਂ ਰਖਦਾ)।

## ਐਸਾ ਨਾਮੁ ਨਿਰੰਜਨੁ ਹੋਇ ॥
## ਜੇ ਕੋ ਮੰਨਿ ਜਾਣੈ ਮਨਿ ਕੋਇ ॥ ੧੪ ॥

(ਅਰਥ ਪਿਛੇ ਹੋ ਚੁਕਾ ਹੈ)

## ਮੰਨੈ ਪਾਵਹਿ ਮੋਖੁ ਦੁਆਰੁ ॥
## ਮੰਨੈ ਪਰਵਾਰੈ ਸਾਧਾਰੁ ॥

(ਜੋ ਨਾਮ ਨੂੰ) ਮੰਨੇਗਾ (ਉਹ) ਮੁਕਤੀ ਦਾ ਦਰਵਾਜਾ [ਗਿਆਨ] ਪਾਵੇਗਾ। (ਜੋ ਨਾਮ ਨੂੰ) ਮੰਨੇਗਾ, (ਉਹ ਆਪਣੇ ਸਾਰੇ) ਪਰਵਾਰ ਨੂੰ ਸੁਧਾਰ ਲਏਗਾ, ਅਰਥਾਤ ਮੁਕਤ ਕਰ ਲਏਗਾ)।

## ਮੰਨੈ ਤਰੈ ਤਾਰੇ ਗੁਰੁ ਸਿਖ ॥
## ਮੰਨੈ ਨਾਨਕ ਭਵਹਿ ਨ ਭਿਖ ॥

(ਜੋ ਨਾਮ ਨੂੰ) ਮੰਨੇਗਾ, (ਉਹ ਆਪ ਸੰਸਾਰ ਸਮੁੰਦਰ ਤੋਂ) ਤਰੇਗਾ, (ਅਤੇ ਹੋਰਨਾਂ ਨੂੰ ਭੀ) ਗੁਰਾਂ ਦੀ ਸਿੱਖਯਾ (ਸੁਣਾਕੇ) ਤਾਰੇਗਾ। (ਜੋ ਨਾਮ ਨੂੰ) ਮੰਨੇਗਾ, ਸਤਿਗੁਰੂ ਜੀ (ਆਖਦੇ ਹਨ ਉਹ) [ਭਿਖ]

---

☞ ੨੩ ਸਫੇ ਦੀ ਬਾਕੀ: ਤੀਜਾ ਬਹੁਤੇ ਵੀਚਾਰਵਾਨ ਮਹਾਂ ਪੁਰਸ਼ਾਂ ਨਾਲ ਮਿਲਕੇ ਵਿਚਾਰ ਕਰਨ ਤੋਂ ਦਾਸ ਨੂੰ 'ਮਗੁ ਨ' ਪਾਠ ਹੀ ਨਿਸਚਿਤ ਹੋਇਆ ਹੈ। ਇਸੇ ਲਈ ਇਹ ਅਰਥ ਕੀਤਾ ਹੈ, ਅਗੇ ਸਤਿਗੁਰੂ ਜੀ ਆਪਣੀ ਗਤੀ ਨੂੰ ਆਪ ਹੀ ਜਾਣਦੇ ਹਨ।

ਚੁਰਾਸੀ ਵਿਚ ਨਹੀਂ ਭਵੇਂਗਾ।

**ਐਸਾ ਨਾਮੁ ਨਿਰੰਜਨੁ ਹੋਇ ॥**
**ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥**

ਵਾਹਿਗੁਰੂ (ਦੇ) ਨਾਮ (ਮੰਨਣ ਵਾਲੇ ਦਾ) ਅਜੇਹਾ (ਪ੍ਰਤਾਪ) ਹੁੰਦਾ ਹੈ। ਜੇਹੜਾ ਕੋਈ ਮੰਨਦਾ ਹੈ, (ਉਸ ਪ੍ਰਤਾਪ ਨੂੰ ਓਹੀ) ਜਾਣਦਾ ਹੈ, (ਪਰ) ਮੰਨਦਾ ਕੋਈ (ਵਿਰਲਾ ਹੈ) ॥ ੧੫ ॥

ਪ੍ਰਸ਼ਨ ਜਿਨ੍ਹਾਂ ਨੇ ਨਾਮ ਸੁਣਿਆ ਤੇ ਮੰਨਿਆ ਹੈ, ਉਨ੍ਹਾਂ ਦੀ ਸਾਖਸ਼ਾਤਕਾਰ ਅਵਸਥਾ ਵੀ ਕੁਝ ਵਰਣਨ ਕਰੋ? ਇਸਦੇ ਉੱਤਰ ਵਿੱਚ ਫੁਰਮਾਂਦੇ ਹਨ :-

***ਪੰਚ ਪਰਵਾਣ ਪੰਚ ਪਰਧਾਨੁ ॥**
**ਪੰਚੇ ਪਾਵਹਿ ਦਰਗਹਿ ਮਾਨੁ ॥**

ਜਿਨ੍ਹਾਂ ਨੇ ਮੰਨਣਾ ਕੀਤਾ ਹੈ (ਉਨ੍ਹਾਂ ਨੇ)ਪੰਜ ਸੱਤ, ਸੰਤੋਖ, ਦਯਾ, ਧਰਮ ਤੇ ਵਿਚਾਰ-(ਨੂੰ) ਪ੍ਰਵਾਣ (ਕੀਤਾ ਹੈ, ਇਸ ਲਈ ਉਹ) ਪੰਜ-ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ-(ਨੂੰ) ਮਾਰਣ ਵਿੱਚ [ਪਰਧਾਨੁ] ਮੁਖੀ ਹਨ। ਅਤੇ ਉਨ੍ਹਾਂ ਨੇ ਆਪਣੇ) ਪੰਜੇ [ਗਿਆਨ ਇੰਦ੍ਰੇ] (ਵਿਕਾਰਾਂ ਵਲੋਂ ਰੋਕਰਖੇ ਹਨ, ਇਸ ਲਈ ਉਹ) ਦਰਗਾਹ ਵਿੱਚ [ਮਾਨੁ] ਆਦਰ ਪਾਵਣਗੇ।

**ਪੰਚੇ ਸੋਹਹਿ ਦਰਿ ਰਾਜਾਨੁ ॥**
**ਪੰਚਾ ਕਾ ਗੁਰੁ ਏਕੁ ਧਿਆਨੁ ॥**

---

*ਸੰਪ੍ਰਦਾਈ ਗਿਆਨੀ ਇਸਦੇ ਪੰਜ ਅਰਥ ਕਰਦੇ ਹਨ। ਵੇਖੋ 'ਗੁਰੂ ਸ਼ਬਦਾਰਥ ਬੋਧ'।

ਪੰਜਾਂ ਤੱਤਾਂ ਦੀ ਰਹਿਣੀ,* ਉਨ੍ਹਾਂ) [ਰਾਜਾਨੁ] ਸੰਤਾਂ ਦੇ [ਦਰਿ] ਅੰਦਰ ਸੋਭ ਰਹੀ ਹੈ, (ਇਸੇ ਕਰਕੇ ਉਨ੍ਹਾਂ [ਪੰਚਾਂ] ਸੰਤਾ ਦਾ ਇਕ [ਗੁਰੁ] ਵਾਹਿਗੁਰੂ ਵਿਚ ਹੀ) ਧਿਆਨ (ਲੱਗਾ ਰਹਿੰਦਾ ਹੈ)।

ਪ੍ਰਸ਼ਨ:–ਆਪ ਜੀ ਨੇ ਸੰਤਾਂ ਦੇ ਗੁਣ ਕਹੇ ਹਨ ਜਿਸ ਵਾਹਿਗੁਰੂ ਵਿਚ ਸੰਤਾਂ ਦਾ ਧਿਆਨ ਲੱਗਾ ਰਹਿੰਦਾ ਹੈ, ਉਸ ਦੇ ਗੁਣ ਭੀ ਦਸੋ। ਇਸਦੇ ਉੱਤਰ ਵਿਚ:—

**ਜੇ ਕੋ ਕਹੈ ਕਰੈ ਵੀਚਾਰੁ ॥**
**ਕਰਤੇ ਕੈ ਕਰਣੈ ਨਾਹੀ ਸੁਮਾਰੁ॥**

ਜੇ ਕੋਈ (ਵਾਹਿਗੁਰੂ ਦੇ ਗੁਣ) ਕਹੇ (ਅਤੇ) ਵੀਚਾਰ ਕਰੇ, ਤਾਂ ਉਸ ਨੂੰ ਪਤਾ ਲੱਗ ਜਾਏਗਾ ਕਿ (ਜਦ) ਕਰਤੇ ਦੇ [ਕਰਣੈ] ਕੀਤੇ ਹੋਏ (ਜਗਤ ਦਾ ਹੀ) [ਸੁਮਾਰ=ਗਿਣਤੀ] ਹਿਸਾਬ ਨਹੀਂ (ਆ ਸਕਦਾ, ਤਾਂ ਉਸ ਦੇ ਗੁਣਾਂ ਦਾ ਹਿਸਾਬ ਕੌਣ ਕਰ ਸਕਦਾ ਹੈ? ਬੇਅੰਤ ਹਨ)।

ਪ੍ਰਸ਼ਨ–ਸਤਿਗੁਰੂ ਜੀ! ਪੁਰਾਣਾਂ ਵਿਚ ਤਾਂ ਲਿਖਿਆ ਹੈ ਜੋ ਧਰਤੀ ਪੰਜ ਕ੍ਰੋੜ ਜੋਜਨ ਹੈ, ਅਰ ਸਾਰੀ ਬਲਦ ਨੇ ਚੁਕੀ ਹੋਈ ਹੈ, ਇਹ ਤਾਂ ਜਗਤ ਦਾ ਹਿਸਾਬ ਲੱਗ ਗਿਆ, ਫਿਰ ਆਪ ਜੀ ਨੇ ਕਿਵੇਂ ਫੁਰਮਾਯਾ ਕਿ ਜਗਤ ਦਾ ਹਿਸਾਬ ਨਹੀਂ ਆ ਸਕਦਾ। ਇਸ ਦੇ ਉੱਤਰ ਵਿਚ ਫੁਰਮਾਂਦੇ ਹਨ, ਹੇ ਸਿੱਧੋ!

**ਧੌਲੁ ਧਰਮੁ ਦਇਆ ਕਾ ਪੂਤੁ ॥**
**ਸੰਤੋਖੁ ਥਾਪਿ ਰਖਿਆ ਜਿਨਿ ਸੂਤਿ॥**

---

*ਅਪੁ ਤੇਜ ਬਾਇ ਪ੍ਰਿਥਵੀ ਆਕਾਸਾ ॥ ਐਸੀ ਰਹਿਤ ਰਹਉ ਹਰਿ ਪਾਸਾ (ਇਨ੍ਹਾਂ ਤੁਕਾਂ ਦਾ ਅਰਥ ਗੌੜੀ ਕਬੀਰ ਵਿਚ ਵੇਖੋ) ॥

(ਧਰਤੀ ਨੂੰ ਚੁੱਕਣ ਵਾਲਾ) ਬਲਦ ਧਰਮ (ਹੈ, ਜੋ) ਦਇਆ ਦਾ ਪੁਤ੍ਰ ਹੈ, (ਦੂਜਾ) ਸੰਤੋਖ (ਹੈ), (ਜਿਸਨੇ ਜਗਤ ਨੂੰ) [ਸੂਤਿ] ਮਰਯਾਦਾ ਵਿਚ [ਥਾਪਿ] ਕਾਇਮ ਕਰ ਰਖਿਆ ਹੈ, (ਜੇ ਸੰਤੋਖ ਨਾ ਹੁੰਦਾ ਤਾਂ ਦਸ ਹਿੱਸੇ ਪਾਣੀ ਵਿਚ ਇਕ ਹਿੱਸਾ ਧਰਤੀ ਕਦੇ ਭੀ ਥਿਰ ਨਾ ਰਹਿੰਦੀ,ਅਤੇ ਅੱਗ ਦੇ ਹੁੰਦਿਆਂ ਭੀ ਦਰਖਤਾਂ ਨੂੰ ਫਲ ਫੁੱਲ ਨਾਂ ਲੱਗਦੇ, ਜਠਰਾ ਅਗਨਿ ਵਿਚ ਕਦੇ ਭੀ ਬੱਚਾ ਨ ਬਚ ਸਕਦਾ, ਇਹ ਸਭ ਕੁਝ ਸੰਤੋਖ ਦੇ ਆਸਰੇ ਹੀ ਥਿਰ ਹੈ।

ਪ੍ਰਸ਼ਨ:–ਆਪ ਨੇ ਕਿਹਾ ਹੈ, ਜੋ ਧਰਮ ਹੀ ਬਲਦ ਹੈ, ਜਿਸ ਨੇ ਧਰਤੀ ਨੂੰ ਚੁੱਕ ਰਖਿਆ ਹੈ ਪਰ ਪੁਰਾਣਾਂ ਵਿਚ ਤਾਂ ਗਊ ਦਾ ਪੁਤ੍ਰ ਬਲਦ ਲਿਖਿਆ ਹੈ, ਅਤੇ ਪੰਡਤ ਲੋਕ ਭੀ ਇਹੋ ਆਖਦੇ ਹਨ। ਇਸ ਦੇ ਉੱਤਰ ਵਿਚ ਕਹਿੰਦੇ ਹਨ—ਹੇ ਸਿਧੋ!

**ਜੇ ਕੋ ਬੁਝੈ ਹੋਵੈ ਸਚਿਆਰੁ ॥**
**ਧਵਲੈ ਉਪਰਿ ਕੇਤਾ ਭਾਰੁ ॥**

ਜੇ ਕੋਈ (ਉਨ੍ਹਾਂ ਪੰਡਿਤਾਂ ਦੇ ਕਹੇ ਨੂੰ) [ਬੁਝੈ] ਵਿਚਾਰ ਕਰਕੇ ਵੇਖੇ (ਤਾਂ ਉਸ ਨੂੰ ਆਪੇ ਹੀ) ਸੱਚ (ਝੂਠ ਦਾ ਪਤਾ) ਹੋ ਜਾਵੇਗਾ, (ਅਰਥਾਤ ਇਹ ਵਿਚਾਰਨਾ ਚਾਹੀਦਾ ਹੈ, ਜੋ ਉਸ) ਬਲਦ ਉਤੇ ਕਿੰਨਾਂ ਕੁ ਭਾਰ ਹੈ? ਕਿਉਂਕਿ :—

**ਧਰਤੀ ਹੋਰੁ ਪਰੈ ਹੋਰੁ ਹੋਰੁ ॥**
**ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥**

(ਇਸ) ਧਰਤੀ (ਹੇਠਾਂ) ਹੋਰ (ਧਰਤੀ ਹੈ, ਅਤੇ ਉਸ ਤੋਂ) ਪਰੇ ਹੋਰ (ਹੈ, ਅਤੇ ਉਸ ਤੋਂ ਅੱਗੇ) ਹੋਰ (ਧਰਤੀ ਹੈ, ਤਾਂ ਦਸੋ) ਉਸ ਦੇ ਭਾਰ ਹੇਠਾਂ ਕਿਸ ਦਾ [ਜੋਰੁ] ਆਸਰਾ ਹੈ?

ਭਲਾ ਜੇ ਇਹ ਮੰਨ ਲਿਆ ਜਾਏ ਕਿ ਧਰਤੀ ਨੂੰ ਬਲਦ ਨੇ ਚੁਕਿਆ ਹੈ ਤਾਂ ਦਸੋ ਬਲਦ ਕਿਸ ਤੇ ਖੜਾ ਹੈ ? ਕਹਿਣਾ ਪਊ, ਉਹ ਭੀ ਕਿਸੇ ਹੋਰ ਧਰਤੀ ਤੇ ਖੜਾ ਹੈ। ਫੇਰ ਪ੍ਰਸ਼ਨ ਹੋਵੇਗਾ,ਉਹ ਧਰਤੀ ਕਿਸਦੇ ਆਸਰੇ ? ਇਉਂ ਕਰਦਿਆਂ ਅਨਵਸਥਾ ਦੋਸ਼ ਆ ਪਏਗਾ। ਇਸ ਲਈ ਸਭ ਦਾ ਆਸਰਾ ਧਰਮ ਹੈ, ਅਤੇ ਉਸ ਧਰਮ ਨੂੰ ਭੀ ਸੰਤੋਖ ਨੇ ਥਿਰ ਰਖਿਆ ਹੈ, ਜਿਵੇਂ ਅੱਗ ਦਾ ਧਰਮ ਹੈ 'ਸਾੜਨਾ' ਅਤੇ ਪਾਣੀ ਦਾ ਧਰਮ ਹੈ 'ਬੁਝਾਨਾ'। ਇਹ ਧਰਮ ਕਰਤਾਰ ਦੀ 'ਦਯਾ' (ਮੇਹਰ) ਨਾਲ ਹੀ ਇਨ੍ਹਾਂ ਵਿਚ ਪੈਦਾ ਹੋਯਾ ਹੈ, ਜੇ ਕਰਤਾਰ ਦੀ ਮੇਹਰ ਨਾ ਹੁੰਦੀ ਤਾਂ ਕਾਠ ਦੀ ਦੁਸ਼ਮਨ ਅੱਗ, ਕਾਠ ਵਿਚ ਨਾਂ ਰਹਿੰਦੀ, ਅਤੇ ਉਸਦੇ ਵਿਚ ਹੁੰਦਿਆਂ ਕਦੇ ਦਰਖ਼ਤ ਹਰਾ ਭਰਾ ਨਾ ਹੁੰਦਾ। ਦੂਜਾ ਇਨ੍ਹਾਂ ਤੱਤਾਂ ਦੇ 'ਧਰਮ' ਨੂੰ ਥਿਰ ਰਖਣ ਵਾਲਾ 'ਸੰਤੋਖ' ਹੈ, ਜਿਸ ਨੇ ਤੱਤਾਂ ਦੇ ਆਪੋ ਵਿਚ ਦੇ ਵੈਰ ਨੂੰ ਜਰ ਲਿਆ ਹੈ, ਵੈਰ ਨੂੰ ਅੰਦਰ ਲੁਕੋਕੇ ਇਕ ਦਾ, ਦੂਜੇ ਨਾਲ, ਦੂਜੇ ਦਾ ਤੀਜੇ ਨਾਲ, ਅਤੇ ਤੀਜੇ ਤੱਤ ਦਾ ਚੌਥੇ ਨਾਲ ਮੇਲ ਕਰਾਕੇ ਸੰਤੋਖ ਨੇ ਬ੍ਰਹਮੰਡ ਦੀ ਮਰਯਾਦਾ ਨੂੰ ਥਿਰ ਰਖਿਆ ਹੈ। ਜੇ ਕਰਤਾਰ ਸੂਰਜ ਵਿਚ 'ਤਪਤ' ਧਰਮ ਪੈਦਾ ਨਾਂ ਕਰਦਾ, ਤਾਂ ਖੇਤੀਆਂ ਨਾਂ ਪੱਕ ਸਕਦੀਆਂ ਅਤੇ ਜੇ ਇਸਨੂੰ ਸੰਤੋਖ ਵਿਚ ਨਾ ਰੱਖਦਾ, ਤਾਂ ਇਹ ਇਕੋ ਦਿਨ ਵਿਚ ਸਭਨਾਂ ਨੂੰ ਸਾੜਕੇ ਸੁਆਹ ਕਰ ਦੇਂਦਾ। ਇਵੇਂ ਹੀ ਸਭਨਾਂ ਦਾ ਵੀਚਾਰ ਸਮਝ ਲੈਣਾ ਚਾਹੀਦਾ ਹੈ।

ਪ੍ਰਸ਼ਨ:-ਜੇ ਕਾਦਰ ਦਾ ਵਰਣਨ ਨਹੀਂ ਹੋ ਸਕਦਾ ਹੈ, ਤਾਂ ਕੁਦਰਤ ਦਾ ਵਰਨਣ ਕਰੋ। ਇਸ ਦੇ ਉੱਤਰ ਵਿੱਚ ਫੁਰਮਾਂਦੇ ਹਨ:-

**ਜੀਅ ਜਾਤਿ ਰੰਗਾ ਕੇ ਨਾਵ ॥**
**ਸਭਨਾ ਲਿਖਿਆ ਵੁੜੀ ਕਲਾਮ॥**

ਜੀਵਾਂ (ਉਨ੍ਹਾਂ ਦੀਆਂ) ਜਾਤਾਂ, (ਉਨ੍ਹਾਂ ਦੇ) ਰੰਗਾਂ (ਤੇ ਉਨ੍ਹਾਂ) ਦੇ ਨਾਮ (ਆਦਿਕ) ਸਭਨਾਂ (ਗੱਲਾਂ ਨੂੰ) 'ਵੁੜੀ ਕਲਮ'* ਨਾਲ ਲਿਖਿਆ ਜਾਏ।

**ਏਹੁ ਲੇਖਾ ਲਿਖਿ ਜਾਣੈ ਕੋਇ ॥**
**ਲੇਖਾ ਲਿਖਿਆ ਕੇਤਾ ਹੋਇ ॥**

(ਪਹਿਲੇ ਤਾਂ) ਇਹ ਲੇਖਾ ਲਿਖਣਾ ਹੀ ਕੌਣ ਜਾਣਦਾ ਹੈ? (ਭਲਾ ਜੇ ਇਹ) ਲੇਖਾ ਲਿਖਿਆ (ਜਾਏ ਤਾਂ ਉਹ) ਕਿੰਨਾਂ ਕੁ ਹੋਵੇਗਾ? (ਕਿਉਂਕਿ):-

**ਕੇਤਾ ਤਾਣੁ ਸੁਆਲਿਹੁ ਰੂਪੁ ॥**
**ਕੇਤੀ ਦਾਤਿ ਜਾਣੈ ਕੌਣੁ ਕੂਤੁ ॥**

(ਉਸਦਾ) ਬਲ ਕਿੰਨਾ ਹੈ ? ਸੁੰਦਰਤਾ ਕਿੰਨੀ ਹੈ? ਰੂਪ ਕਿੰਨਾ ਹੈ? ਦਾਤਾਂ ਕਿੰਨੀਆਂ ਹਨ? (ਇਨ੍ਹਾਂ ਸਭਨਾਂ ਗੱਲਾਂ ਨੂੰ) ਜਾਣਨ ਦੇ (ਵਾਸਤੇ ਕੌਣ [ਕੂਤ] ਕੁਬਤ ਰਖਦਾ ਹੈ? (ਅਰਥਾਤ ਕਿਸੇ ਵਿਚ ਤਾਕਤ ਨਹੀਂ ਹੈ)।

ਪ੍ਰਸ਼ਨ:--ਜੇ ਕੁਦਰਤ ਦਾ ਵੀਚਾਰ ਭੀ ਨਹੀਂ ਹੋ ਸਕਦਾ ਤਾਂ ਇਹ ਹੀ ਦਸੋ, ਜੋ ਜਗਤ ਕਿਵੇਂ ਹੋਯਾ ਹੈ? ਉੱਤਰ:--

**ਕੀਤਾ ਪਸਾਉ ਏਕੋ ਕਵਾਉ ॥**
**ਤਿਸਤੇ ਹੋਇ ਲਖ ਦਰੀਆਉ ॥**

---

*ਸ਼ਾਹੀ ਨਾਲ ਭਰੀ ਹੋਈ ਤੇ ਹਵਾ ਵਾਂਗੂੰ ਤੇਜ ਚਲਣ ਵਾਲੀ ਕਲਮ ਦਾ ਨਾਮ ਹੈ। ਵਰਤਮਾਨ ਸਮੇਂ ਦੀ 'ਫੌਂਟੇਂਨ ਪੈੱਨ'।

ਅਗਿਣਤ (ਹੀ ਉਹ) ਸੂਰਮੇ (ਹਨ, ਜੋ ਆਪਣੇ) ਮੂੰਹ
[ਸਾਰ=ਲੋਹਾ] ਸ਼ਸਤ੍ਰਾਂ ਦੀ ਮਾਰ ਖਾਂਦੇ ਹਨ। ਅਗਿਣਤ ਹੀ ਮੋ
(ਹਨ, ਜੋ) [ਤਾਰ] ਇਕ ਰਸ [ਲਿਵ] ਸਮਾਧੀ ਲਾਈ (ਰਖਦੇ ਹਨ)

ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੭॥

(ਇਨ੍ਹਾਂ ਤੁਕਾਂ ਦਾ ਅਰਥ ਹੋ ਚੁਕਾ ਹੈ)

ਅਸੰਖ ਮੂਰਖ ਅੰਧ ਘੋਰ ॥
ਅਸੰਖ ਚੋਰ ਹਰਾਮ ਖੋਰ ॥
ਅਸੰਖ ਅਮਰ ਕਰਿ ਜਾਹਿ ਜੋਰ ॥

ਅਗਿਣਤ ਹੀ ਮੂਰਖ (ਹਨ, ਅਗਿਣਤ ਹੀ) [ਅੰਧ ਘੋ
ਮਹਾਂ ਮੂਰਖ ਹਨ। ਅਗਿਣਤ ਹੀ ਚੋਰ (ਹਨ, ਅਤੇ ਅਗਿਣਤ
ਹਰਾਮ ਖਾਣੇ ਹਣ। ਅਗਿਣਤ ਹੀ ਜਗਤ ਵਿਚ) [ਅਮਰ] ਹੁਕਮ
ਜੋਰ ਕਰਕੇ (ਤੁਰੇ) ਜਾਂਦੇ ਹਨ।

ਅਸੰਖ ਗਲ ਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥

ਅਗਿਣਤ (ਜ਼ਾਲਮ ਹਨ, ਜੋ ਜੀਵਾਂ ਦੇ ਗਲੇ ਵੱਢਣ (ਰੂ
[ਹਤਿਆ] ਜ਼ੁਲਮ ਕਮਾਂਦੇ ਹਨ। ਅਗਿਣਤ ਹੀ ਪਾਪੀ (ਹਨ, ਜੋ
ਪਾਪ ਨੂੰ ਕਰਨ ਲਈ ਭੱਜਕੇ ਜਾਂਦੇ ਹਨ।

**ਅਸੰਖ ਕੂੜਿਆਰ ਕੂੜੇ ਫਿਰਾਹਿ ॥**
**ਅਸੰਖ ਮਲੇਛ ਮਲੁ ਭਖਿ ਖਾਹਿ ॥**

ਅਗਿਣਤ ਹੀ ਝੂਠੇ (ਹਨ, ਜੋ) ਝੂਠੇ (ਧੰਧਿਆਂ ਵਿਚ) ਫਿਰ ਰਹੇ ਹਨ। ਅਗਿਣਤ ਹੀ (ਮਲੇਛ=ਮਲ+ਇਛ) ਭੈੜੀ ਇਛਾ ਵਾਲੇ ਹਨ (ਅਤੇ ਅਗਿਣਤ ਹੀ) [ਮਲੁ ਭਖਿ] ਗੰਦਗੀ ਖਾਣ ਵਾਲੇ (ਗੰਦਗੀ ਨੂੰ ਖਾਂਦੇ ਹਨ)।

**ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥**
**ਨਾਨਕੁ ਨੀਚੁ ਕਹੈ ਵੀਚਾਰੁ ॥**

ਅਗਿਣਤ ਹੀ ਨਿੰਦਕ (ਹਨ, ਜੋ ਨਿੰਦਾ ਕਰਕੇ ਲੋਕਾਂ ਦੇ ਪਾਪਾਂ ਰੂਪ) ਭਾਰ (ਨੂੰ ਆਪਣੇ) ਸਿਰ ਤੇ (ਚੁੱਕਣਾ) ਕਰਦੇ ਹਨ। (ਐਹੋ ਜੇਹੇ) ਨੀਚਾਂ (ਦਾ ਬਹੁਤ) ਵਿਚਾਰ (ਗੁਰੂ) ਨਾਨਕ (ਹੋਰ ਕਿੰਨਾਂ ਕੁ) ਕਹੇ ?

**ਵਾਰਿਆ ਨ ਜਾਵਾ ਏਕ ਵਾਰ ॥**
**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥੧੮॥**

(ਅਰਥ ਹੋ ਚੁਕਾ ਹੈ)

ਪ੍ਰਸ਼ਨ:–ਜੇ ਨਿਰੰਕਾਰ ਦਾ ਵਿਚਾਰ ਨਹੀਂ ਹੋ ਸਕਦਾ, ਉਸਦੀ ਰਚਨਾਂ ਦਾ ਵਿਚਾਰ ਭੀ ਨਹੀਂ ਕੀਤਾ ਜਾਂਦਾ ਤਾਂ ਨਾ ਸਹੀ। ਪਰ ਉਸ ਦੇ ਨਾਵਾਂ ਥਾਵਾਂ ਦਾ ਵਿਚਾਰ ਤਾਂ ਕੁਝ ਆਖੋ। ਇਸ ਦੇ ਉੱਤਰ ਵਿਚ ਫੁਰਮਾਂਦੇ ਹਨ:–

## ਅਸੰਖ ਨਾਵ ਅਸੰਖ ਥਾਵ ॥
## ਅਗੰਮ ਅਗੰਮ ਅਸੰਖ ਲੋਅ ॥

ਅਗਿਣਤ (ਹੀ ਕਰਤਾਰ ਦੇ) ਨਾਮ (ਹਨ, ਅਤੇ) ਅਗਿਣਤ (ਹੀ ਉਸ ਦੇ ਰਹਿਣ ਦੇ) ਟਿਕਾਣੇ ਹਨ । [ਅਗੰਮ] ਪਰੇ ਤੋਂ ਪਰੇ [ਅਗੰਮ] ਜਿਥੋਂ ਤੱਕ ਸਾਡੀ ਪਹੁੰਚ ਨਹੀਂ ਹੋ ਸਕਦੀ, (ਉਸ ਦੇ ਬਨਾਏ ਹੋਏ) ਅਗਿਣਤ ਹੀ ਲੋਕ ਹਨ ।

ਪ੍ਰਸ਼ਨ:-ਆਪ ਜੀ ਨੇ ਇਨ੍ਹਾਂ ਸਭਨਾਂ ਗੱਲਾਂ ਨੂੰ ਅਗਿਣਤ ਕਿਉਂ ਕਿਹਾ ਹੈ ? ਉੱਤਰ:-

## ਅਸੰਖ ਕਹਹਿ ਸਿਰਿ ਭਾਰੁ ਹੋਇ ॥

ਅਗਿਣਤ (ਇਸ ਲਈ) ਕਹੇ ਹਨ, (ਕਿ ਗਿਣਤੀ ਵਾਲੇ ਸ਼ਬਦ ਨਾਲ ਆਖਿਆਂ) ਸਿਰ ਤੇ ਭਾਰ ਚੜ੍ਹਦਾ ਹੈ (ਅਰਥਾਤ ਬੇਹਿਸਾਬ ਨੂੰ ਹਿਸਾਬ ਵਾਲਾ ਕਹਿਣਾ ਭੀ ਕੁਦਰਤੀ ਅਸੂਲ ਦਾ ਘਾਤ ਕਰਕੇ ਸਿਰ ਉਤੇ ਪਾਪ ਚੁੱਕਣਾ) ਹੈ ।

ਅਥਵਾ-ਅਨਗਿਣਤ (ਜੀਵ) ਸਿਰ ਦੇ ਭਾਰ ਹੋ ਕੇ [ਪੁੱਠੇ ਲਮਕ ਕੇ] (ਉਸ ਦੇ ਨਾਮਾਂ ਨੂੰ) ਕਹਿ ਰਹੇ ਹਨ ।

ਪ੍ਰਸ਼ਨ:-ਸਤਿਗੁਰੂ ਜੀ ! ਜਿਸ ਗੱਲ ਦਾ ਹਿਸਾਬ ਜ਼ੁਬਾਨੀ ਨਾ ਹੋ ਸਕੇ, ਉਸ ਹਿਸਾਬ ਨੂੰ ਕਰਨ ਵਾਸਤੇ ਅੱਖਰ ਬਣਾਏ ਗਏ ਹਨ । ਜਦ ਆਪ ਫੁਰਮਾਂਦੇ ਹੋ ਕਿ ਉਸਦਾ ਹਿਸਾਬ ਨਹੀਂ ਹੋ ਸਕਦਾ, ਤਦ ਫਿਰ ਅੱਖਰਾਂ ਦੀ ਰਚਨਾਂ ਤਾਂ ਵਿਅਰਥ ਹੋਈ ਨਾਂ ? ਸਿੱਧਾਂ ਨੂੰ ਇਸ ਦੇ ਉੱਤਰ ਵਿਚ ਫੁਰਮਾਂਦੇ ਹਨ:-

**ਅਖਰੀ ਨਾਮੁ ਅਖਰੀ ਸਾਲਾਹ ॥**
**ਅਖਰੀ ਗਿਆਨੁ ਗੀਤ ਗੁਣ ਗਾਹ ॥**

ਅੱਖਰਾਂ ਵਿਚ ਨਾਮੁ ਹੈ, ਅੱਖਰਾਂ ਵਿਚ ਹੀ ਕਰਤਾਰ ਦੀ ਉਪਮਾ ਹੈ, ਅੱਖਰਾਂ ਵਿਚ (ਉਸਦੇ) ਗਿਆਨ ਦੇ ਗੀਤ (ਹਨ, ਅਤੇ ਅੱਖਰਾਂ ਵਿਚ ਹੀ ਉਸਦੇ) ਗੁਣਾਂ ਦੀ [ਗਾਹ] ਵਿਚਾਰ ਹੈ।

**ਅਖਰੀ ਲਿਖਣੁ ਬੋਲਣੁ ਬਾਣਿ ॥**
**ਅਖਰਾ ਸਿਰਿ ਸੰਜੋਗੁ ਵਖਾਣਿ ॥**

ਬਾਨੀ ਦਾ ਲਿਖਣਾ (ਤੇ) ਬੋਲਣਾ (ਭੀ) ਅੱਖਰਾਂ ਵਿਚ ਹੈ। ਸਿਰਾਂ* ਦਾ ਸੰਜੋਗ ਭੀ ਅੱਖਰਾਂ ਵਿਚ ਹੀ ਕਿਹਾ ਜਾਂਦਾ ਹੈ।

**ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥**
**ਜਿਵ ਫੁਰਮਾਏ ਤਿਵ ਤਿਵ ਪਾਹਿ ॥**

ਜਿਸਨੇ ਇਹ (ਅੱਖਰ) ਲਿਖੇ ਹਨ, ਉਸ ਦੇ ਸਿਰ ਤੇ (ਹੋਰ ਕੋਈ ਵੱਡਾ) ਨਹੀਂ ਹੈ। ਜਿਵੇਂ ਜਿਵੇਂ (ਉਹ) ਫੁਰਮਾਂਦਾ (ਹੈ, ਬ੍ਰਹਮਾਦਿਕ) ਤਿਵੇਂ ਤਿਵੇਂ ਹੀ [ਪਾਹਿ] ਕਰਮ ਕਰਦੇ ਹਨ।

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥**

ਜਿਨਾਂ (ਭੀ ਜਗਤ ਉਸਨੇ) ਕੀਤਾ ਹੈ, ਸਾਰਾ ਹੀ ਨਾਉਂ (ਜਪਣ ਵਾਸਤੇ ਸਾਜਿਆ ਹੈ)। ਨਾਮ ਤੋਂ ਹੀਣੇ ਨੂੰ (ਉਸਦੇ ਦਰ ਤੇ) ਥਾਂ ਨਹੀਂ ਮਿਲੇਗੀ।

---

* ਦੋ ਧਿਰਾਂ ਦਾ ਜੁੜਨਾ, ਰਿਸ਼ਤਾ ਹੋਣਾ।

ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨਾ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

(ਅਰਥ ਪਿਛੇ ਹੋ ਚੁਕਾ ਹੈ)

ਪ੍ਰਸ਼ਨ:–ਕਈ ਕਹਿੰਦੇ ਹਨ, ਜੋ ਅੰਤਹਕਰਣ ਦੀ ਸੁਧੀ ਵਾਸਤੇ ਪੁੰਨ ਕਰਮ ਕਰਨੇ ਚਾਹੀਦੇ ਹਨ, ਕਿਉਂਕਿ ਪੁੰਨੀ ਆਤਮਾ ਸੂਰਗ ਵਿਚ ਜਾਂਦਾ ਹੈ, ਅਤੇ ਪਾਪੀ ਨਰਕ ਭੋਗਦਾ ਹੈ। ਕੀ ਇਹ ਵਿਚਾਰ ਇਸੇ ਤਰ੍ਹਾਂ ਹੈ ? ਉੱਤਰ :-

ਭਰੀਐ ਹਥੁ ਪੈਰੁ ਤਨੁ ਦੇਹ ॥
ਪਾਣੀ ਧੋਤੈ ਉਤਰਸੁ ਖੇਹ ॥

(ਹੇ ਸਿਧੋ ! ਜਦ) ਹੱਥ ਪੈਰ (ਜਾਂ) [ਤਨੁ] ਸਾਰੀ ਦੇਹ (ਮਿੱਟੀ ਨਾਲ) ਭਰ ਜਾਂਦੀ ਹੈ (ਤਾਂ) ਪਾਣੀ ਨਾਲ ਧੋਤਿਆਂ ਉਹ ਖੇਹ (ਮਿੱਟੀ) ਉਤਰ (ਜਾਂਦੀ ਹੈ)।

ਮੂਤ ਪਲੀਤੀ ਕਪੜੁ ਹੋਇ ॥
ਦੇ ਸਾਬੂਣੁ ਲਈਐ ਓਹੁ ਧੋਇ॥

(ਫਿਰ ਜਦ) ਮੂਤ੍ਰ ਨਾਲ ਕਪੜਾ ਪਲੀਤ (ਅਪਵਿਤ) ਹੋ ਜਾਂਦਾ ਹੈ, (ਤਦ) ਸਾਬਣ [ਦੇ] ਲਾਕੇ (ਉਸਨੂੰ) ਧੋ ਲਈਦਾ ਹੈ।

## ਭਰੀਐ ਮਤਿ ਪਾਪਾ ਕੈ ਸੰਗਿ ॥
## ਓਹੁ ਧੋਪੈ ਨਾਵੈ ਕੈ ਰੰਗਿ ॥

(ਇਵੇਂ ਹੀ ਜੇਹੜੀ) ਬੁਧੀ ਪਾਪਾਂ ਦੇ ਸੰਗ ਕਰਕੇ ਭਰੀ ਗਈ ਹੈ, ਉਹ (ਤਾਂ) ਨਾਮ ਦੇ [ਰੰਗਿ] ਪ੍ਰੇਮ ਕਰਕੇ ਧੋਪੇਗੀ।

## ਪੁੰਨੀ ਪਾਪੀ ਆਖਣੁ ਨਾਹਿ ॥
## ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥

ਪੁੰਨਾਂ ਤੇ ਪਾਪਾਂ (ਨੂੰ ਅੰਤਹ ਕਰਣ ਦੀ ਸੁਧੀ ਅਸੁਧੀ ਦਾ ਕਾਰਣ) ਆਖਣਾ ਹੀ ਨਹੀਂ (ਬਣਦਾ, ਕਿਉਂਕਿ ਜੀਵ ਜੇਹਾ) [ਕਰਣਾ] ਕਰਮ ਕਰਦਾ ਹੈ, (ਉਸਦਾ ਫਲ ਭੋਗਣ ਵਾਸਤੇ ਨਾਲ) ਲਿਖਕੇ ਲੈ ਜਾਂਦਾ ਹੈ, (ਅਰਥਾਤ ਅੰਤਹਕਰਣ ਦੀ ਸੁਧੀ ਦਾ ਕਾਰਣ ਗਿਆਨ ਹੀ) ਮੁਕਤੀ ਦਾ ਸਾਧਨ ਹੈ, ਅਤੇ ਪਾਪ ਤੇ ਪੁੰਨ ਸ੍ਵਰਗ ਦਾ ਬੀਜ ਹਨ, ਇਸ ਲਈ ਜੀਵ:—

## ਆਪੇ ਬੀਜਿ ਆਪੇ ਹੀ ਖਾਹੁ ॥
## ਨਾਨਕ ਹੁਕਮੀ ਆਵਹੁ ਜਾਹੁ ॥੨੦॥

(ਜਦ ਜੀਵ ਦਰਗਾਹ ਵਿਚ ਪੁਜਦਾ ਹੈ ਤਾਂ ਹੁਕਮ ਹੁੰਦਾ ਹੈ—ਹੇ ਜੀਵ ! ਪੁੰਨਾਂ ਜਾਂ ਪਾਪਾਂ ਰੂਪ ਜੇਹਾ ਬੀਜ ਤੂੰ) ਆਪੇ ਬੀਜਿਆ (ਹੈ, ਉਸਦਾ ਫਲ ਸ੍ਵਰਗ ਜਾਂ ਨਰਕ ਵਿਚ ਜਾਕੇ) ਆਪੇ ਹੀ ਖਾਹੁ,(ਜਦ ਉਨ੍ਹਾਂ ਕਰਮਾਂ ਦਾ ਫਲ ਭੋਗਿਆ ਗਿਆ ਤਾਂ) ਸ਼ਤਿਗੁਰ ਜੀ(ਆਖਦੇ ਹਨ, ਫਿਰ) ਹੁਕਮ ਹੁੰਦਾ ਹੈ, (ਜੋ) ਜੰਮਦਾ ਮਰਦਾ ਰਹੁ (ਅਰਥਾਤ ਪੁੰਨਾਂ ਦਾ ਫਲ ਸ੍ਵਰਗ ਭੋਗਣ ਤੋਂ ਮਗਰੋਂ ਫਿਰ ਚੁਰਾਸੀ ਦੇ ਗੇੜ ਵਿਚ ਸੁੱਟਿਆ ਜਾਂਦਾ

ਹੈ, ਇਸ ਲਈ, ਪੁੰਨ ਕਰਮ ਅੰਤਹਕਰਣ ਦੀ ਸੁਧੀ ਦਾ ਸਾਧਨ ਨਹੀਂ ਹਨ, ਅੰਤਹਕਰਣ ਦੀ ਸੁਧੀ ਤਾਂ ਪ੍ਰੇਮ ਕਰਕੇ ਹੀ ਹੁੰਦੀ ਹੈ ) ॥ ੨੦॥

ਪ੍ਰਸ਼ਨ:–ਤੀਰਥ ਇਸ਼ਨਾਨ ਤੇ ਤਪ ਕਰਨਾ ਅਤੇ ਦਾਨ ਦੇਣ ਆਦਿਕ ਕਰਮਾਂ ਦਾ ਫਲ ਕੀ ਹੈ ? ਉਤਰ:–

**ਤੀਰਥੁ ਤਪੁ ਦਇਆ ਦਤੁ ਦਾਨੁ ॥**
**ਜੇ ਕੋ ਪਾਵੈ ਤਿਲਕਾ ਮਾਨੁ ॥**

(ਜੋ) ਤੀਰਥ (ਇਸ਼ਨਾਨ ਤੇ) ਤਪ (ਕਰਨਾ ਹੈ, ਅਤੇ ਦਇਆ* (ਕਰਨੀ ਤੇ) ਦਾਨ [ਦਤੁ] ਦੇਣਾ ਹੈ, ਅਥਵਾ ਜੋ 'ਦਤ† ਦਾਨ' ਹੈ। ਜੇ ਕੋਈ ਇਨ੍ਹਾਂ ਕਰਮਾਂ ਦਾ ਮਾਨ [ਪ੍ਰਾਪਤ] ਪਾਵੇਗਾ ਤਾਂ ਉਹ ਤਿਲਕ ਜਾਣ ਵਾਲਾ (ਹੋਵੇਗਾ, ਅਰਥਾਤ ਇਨ੍ਹਾਂ ਕਰਮਾਂ ਦਾ ਫਲ ਸੁਰਗ ਮਿਲੇਗਾ ਅਤੇ ਜਦ ਪੁੰਨ ਕਰਮ ਖੀਨ ਹੋ ਗਏ ਤਾਂ ਫਿਰ ਉੱਥੋਂ ਡਿੱਗਣਾ ਪਊ)

ਪ੍ਰਸ਼ਨ:–ਸਥਿਰ ਮਾਨ ਭੀ ਕਿਸੇ ਨੂੰ ਮਿਲਿਆ ਹੈ ? ਉੱਤਰ:–

**ਸੁਣਿਆ ਮੰਨਿਆ ਮਨਿ ਕੀਤਾ ਭਾਉ ॥**
**ਅੰਤਰ ਗਤਿ ਤੀਰਥਿ ਮਲਿ ਨਾਉ ॥**

(ਜਿਨ੍ਹਾਂ ਨੇ ਨਾਮ ਨੂੰ) ਸੁਣਿਆ (ਤੇ) ਮੰਨਿਆ (ਹੈ, ਅਤੇ ਇਹ ਦੋਵੇਂ ਕਰਮ ਕਰਦਿਆਂ ਹੋਯਾਂ ) ਮਨ ਵਿਚ [ਭਾਉ] ਪ੍ਰੇਮ (ਧਾਰ

---

*ਕਿਸੇ ਨੂੰ ਦੁਖੀ ਵੇਖਕੇ ਉਸਦੇ ਦੁਖ ਦੂਰ ਕਰਨ ਦੀ ਇਛਾ ਦਾ ਨਾਮ ਦਇਆ ਹੈ।

†ਜੋ ਯੱਗ ਵੇਦੀ ਦੇ ਅੰਦਰ ਬੈਠਕੇ ਦਾਨ ਕੀਤਾ ਜਾਂਦਾ ਹੈ ਉਸ ਦਾ ਨਾਮ 'ਦੱਤ ਦਾਨ' ਹੈ।

ਕੀਤਾ ਹੈ, ਉਨ੍ਹਾਂ ਨੂੰ ਆਪਣੇ ) ਅੰਦਰੋਂ [ਤੀਰਥਿ] ਪਵਿਤ੍ਰ ਸਰੂਪ ਦੀ [ਗਤਿ] ਪ੍ਰਾਪਤੀ (ਹੋ ਗਈ ਹੈ, ਅਤੇ ਉਸੇ ਵਿਚ ਹੀ) ਮਿਲ ਗਿਆ ਹੈ।

ਪ੍ਰਸ਼ਨ–ਇਸ ਅਭੇਦ ਗਿਆਨ ਦਾ ਸਾਧਨ ਕੀ ਹੈ ? ਉਤਰ:– ਇਸ ਦਾ ਸਾਧਨ ਬੇਨਤੀ ਹੈ, ਜਿਗਜਾਸੂ ਅਰਜ ਕਰੇ:–

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥**

ਹੇ ਕਰਤਾਰ ! (ਇਹ) ਸਾਰੇ ਤੇਰੇ (ਹੀ) [ਗੁਣੁ] ਉਪਕਾਰ ਹਨ, ਮੈਂ (ਤਾਂ) ਕੋਈ (ਗੁਣ ਨਹੀਂ ਜਾਣਦਾ) । (ਕਿਉਂਕਿ ਇਸ ਨਿੰਮ੍ਰਤਾ ਰੂਪ) ਗੁਣ(ਧਾਰਨ)ਕੀਤੇ ਤੋਂ ਬਿਨਾਂ ਭਗਤੀ (ਭੀ ਮਨਜ਼ੂਰ)ਨਹੀਂ ਹੁੰਦੀ।

ਪ੍ਰਸ਼ਨ:–ਮੁਕਤੀ ਦਾ ਸਿੱਧਾ ਮਾਰਗ ਕੇਹੜਾ ਹੈ ? ਉੱਤਰ –

**ਸੁਅਸਤਿ ਆਥਿ ਬਾਣੀ ਬਰਮਾਉ ॥**

[ਬਰਮ + ਆਉ] ਬ੍ਰਹਮ ਦੀ ਬਾਣੀ ਵਿਚ ਔਣਾ (ਹੀ) [ਸੁਅਸਤਿ] ਕਲਿਆਨ [ਮੁਕਤੀ] (ਦਾ) [ਆਥਿ] ਸਿੱਧਾ ਰਸਤਾ ਹੈ।

ਪ੍ਰਸ਼ਨ--ਮੁਕਤ ਪੁਰਸ਼ ਦਾ ਰੂਪ ਕੀ ਹੈ ? ਉੱਤਰ:–

**ਸਤਿ ਸੁਹਾਣੁ ਸਦਾ ਮਨਿ ਚਾਉ* ॥**

---

*ਇਨ੍ਹਾਂ ਦੋਹਾਂ ਤੁਕਾਂ ਦਾ ਅਰਥ ਇਉਂ ਭੀ ਕਰਦੇ ਹਨ–ਸਿੱਧਾਂ ਪੁਛਿਆ ਉਤਪਤੀ ਕਿਵੇਂ ਹੋਈ ਹੈ ? ਉੱਤਰ ਦਿੱਤਾ--(ਜੋ) ਕਲਿਆਨ (ਸਰੂਪ) [ਅਥਿ] ਹੈ, [ਬਾਣੀ] ਫੁਰਨਾ (ਹੋਯਾ, ਫਿਰ) ਬ੍ਰਹਮਾਂ (ਆਦਿਕ ਤਿੰਨ ਦੇਵਤੇ) ਪ੍ਰਗਟ ਹੋ ਆਏ। ਪ੍ਰਸ਼ਨ–ਤਦ ਤਾਂ ਬ੍ਰਹਮ ਪ੍ਰਣਾਮੀ ਹੋ ਗਿਆ ? (ਉਤਰ–ਨਹੀਂ ਉਹ ਤਾਂ) ਸਦਾ ਹੀ ਸੱਤ ਚਿੱਤ ਤੇ ਅਨੰਦ ਰੂਪ ਹੀ ਮੰਨਿਆ ਜਾਂਦਾ ਹੈ। (ਉਸਦੇ) ਵਿਚ ਕੋਈ ਵਿਕਾਰ ਨਹੀਂ, ਸਫਟਕ ਮਣੀ ਵਾਂਗ ਅਸੰਗ ਹੈ। [ਹੋਰ ਅਰਥ ਦੇਖੋ–ਗੁ: ਸ਼:ਬੋਧ

(ਉਸਦਾ) ਮਨ ਸਦਾ (ਹੀ) ਸੱਤ [ਸੁਹਾਣੁ] ਚਿੱਤ ਦੇ ਚਾ[ਉ]
ਅਨੰਦ ਸਰੂਪ ਨਾਲ ਮਿਲਿਆ ਰਹਿੰਦਾ ਹੈ। ਪ੍ਰਸ਼ਨ:-

ਕਵਣੁ ਸੁ ਵੇਲਾ ਵਖਤੁ ਕਵਣੁ
ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ
ਜਿਤੁ ਹੋਆ ਆਕਾਰੁ ॥

ਉਹ ਵੇਲਾ ਕੇਹੜਾ ਸੀ ? ਸਮਾ* ਕੇਹੜਾ ਸੀ ? ਤਿੱਥ ਕੇਹੜੀ ਸੀ ? ਅਤੇ ਵਾਰ ਕੇਹੜਾ ਸੀ ? ਰੁੱਤ ਕੇਹੜੀ ਸੀ ? ਮਹੀਨਾ ਕੇਹੜਾ ਸੀ ਜਦੋਂ (ਇਹ) [ਆਕਾਰੁ] ਜਗਤ ਪੈਦਾ ਹੋਇਆ ਸੀ। ਉੱਤਰ:—

ਵੇਲ ਨ ਪਾਈਆ ਪੰਡਤੀ
ਜੇ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ
ਜਿ ਲਿਖਨਿ ਲੇਖੁ ਕੁਰਾਣੁ ॥

(ਉਸ) ਵੇਲੇ (ਦਾ ਪਤਾ ਉਨ੍ਹਾਂ) ਪੰਡਤਾਂ ਨੇ (ਭੀ) ਨਹੀਂ ਪਾਇਆ ਜੇਹੜੇ ਪੁਰਾਣਾਂ ਦੇ ਲੇਖਕ ਹੋਏ ਹਨ। (ਅਤੇ ਉਸ) ਵਕ[ਤ] (ਦਾ ਪਤਾ ਉਨ੍ਹਾਂ) [ਕਾਦੀਆਂ†] ਕਾਤਬਾਂ (ਨੇ ਭੀ) ਨਹੀਂ ਪਾਇਆ ਜੇਹੜੇ ਕੁਰਾਣ (ਆਦਿਕ ਕਿਤਾਬਾਂ ਦੇ) ਲੇਖਾਂ ਨੂੰ ਲਿਖਣ ਵਾਲੇ ਸਨ।

---

*ਵਖਤ ਤੇ ਵੇਲਾ ਹਿੰਦੀ ਤੇ ਉਰਦੂ ਦੋਹਾਂ ਜ਼ਬਾਨਾਂ ਦੇ ਨਾਮ ਹਨ।
†ਕੁਰਾਣ ਆਦਿਕ ਕਤੇਬਾਂ ਦੇ ਲਿਖਾਰੀਆਂ ਦਾ ਨਾਮ ਹੈ।

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ॥**

ਕੋਈ ਜੋਗੀ (ਪ੍ਰਣਾਯਾਮੀ ਪੁਰਖ) (ਭੀ) ਤਿਥ ਵਾਰ ਨੂੰ ਨਹੀਂ ਜਾਣਦਾ, ਅਤੇ ਰੁੱਤ ਮਹੀਨੇ (ਦਾ ਭੀ) ਕਿਸੇ ਨੂੰ ਪਤਾ ਨਹੀਂ (ਲੱਗਾ) (ਅਸੀਂ ਤਾਂ ਏਹੋ ਕਹਿ ਸਕਦੇ ਹਾਂ ਜੇਹੜਾ ਕਰਤਾ (ਪੁਰਖ ਇਹ) ਸ੍ਰਿਸ਼ਟੀ ਸਾਜਦਾ ਹੈ, (ਇਨ੍ਹਾਂ ਗੱਲਾਂ ਨੂੰ ਉਹ ਆਪੇ ਹੀ ਜਾਣਦਾ ਹੈ)।

ਪ੍ਰਸ਼ਨ:–ਜਿਵੇਂ ਆਪਦਾ ਮਨ ਮੰਨਦਾ ਹੈ, ਓਹ ਕਹਿ ਦਿਓ ?
ਉੱਤਰ:—

**ਕਿਵ ਕਰਿ ਆਖਾ ਕਿਵ ਸਾਲਾਹੀ**
**ਕਿਉ ਵਰਨੀ ਕਿਵ ਜਾਣਾ ॥**

(ਮੈਂ) ਕਿਸ ਤਰ੍ਹਾਂ ਕਰਕੇ (ਇਹ) ਆਖਾਂ (ਜੋ ਇਉਂ ਰਚਿਆ ਹੈ, ਅਤੇ ਇਹ) ਕਿਵੇਂ [ਸਾਲਾਹੀ] ਬਿਆਨ ਕਰਾਂ (ਜੋ ਇਉਂ ਜਗਤ ਦੀ ਪਾਲਨਾ ਕਰਦਾ ਹੈ, ਅਤੇ ਕਿਵੇਂ ਵਰਣਨ ਕਰਾਂ (ਕਿ ਉਹ ਇਉਂ ਜਗਤ ਨੂੰ ਨਾਸ ਕਰੇਗਾ, ਮੈਂ ਇਨ੍ਹਾਂ ਭੇਦਾਂ ਨੂੰ) ਕਿਵੇਂ ਜਾਨਾਂ ? (ਅਰਥਾਤ ਜਿਨ੍ਹਾਂ ਭੇਦਾਂ ਨੂੰ ਕੋਈ ਪਾ ਹੀ ਨਹੀਂ ਸਕਦਾ, ਫਿਰ ਉਨ੍ਹਾਂ ਦਾ ਕਥਨ ਕਰਨਾ ਕੀ ਅਰਥ ਰਖਦਾ ਹੈ ?)

ਪ੍ਰਸ਼ਨ:–ਕਈ ਪੁਰਸ਼ ਇਨ੍ਹਾਂ ਗੱਲਾਂ ਨੂੰ ਕਹਿ ਰਹੇ ਹਨ, ਕਿ ਉਸਨੇ ਇਉਂ ਜਗਤ ਰਚਿਆ, ਸਗੋਂ ਕਈਆਂ ਨੇ ਤਾਂ ਸਮਾਂ ਭੀ ਦੱਸ ਦਿੱਤਾ ਹੈ, ਕੀ ਉਹ ਝੂਠ ਕਹਿੰਦੇ ਹਨ ? ਉੱਤਰ--

**ਨਾਨਕ ਆਖਣਿ ਸਭੁ ਕੋ ਆਖੈ**
**ਇਕ ਦੂ ਇਕੁ ਸਿਆਣਾ ॥**

ਸਤਿਗੁਰੂ ਜੀ (ਆਖਦੇ ਹਨ) ਆਖਣ ਨੂੰ ਤਾਂ ਸਭ ਕੋਈ ਕਹਿ ਸਕਦਾ ਹੈ, (ਕਿਉਂ ਕਿ ਹਰ ਕੋਈ ਅਪਨੇ ਆਪਨੂੰ) ਇਕ ਤੋਂ ਇਕ ਸਿਆਣਾ (ਹੀ ਮੰਨ ਰਿਹਾ ਹੈ)।

ਪ੍ਰਸ਼ਨ:-ਜੇ ਹਰ ਕੋਈ ਆਖ ਸਕਦਾ ਹੈ, ਤਾਂ ਤੁਸੀਂ ਭੀ ਕੁਝ ਦਸੋ ? ਉੱਤਰ:—

**ਵਡਾ ਸਾਹਿਬੁ ਵਡੀ ਨਾਈ ਕੀਤਾ ਜਾਕਾ ਹੋਵੈ ॥**

(ਅਸੀਂ ਤਾਂ ਏਹੋ ਆਖਦੇ ਹਾਂ, ਉਹ ਸਾਹਿਬ ਸਭ ਤੋਂ) ਵੱਡਾ (ਹੈ, ਉਸਦੀ) [ਨਾਈ] ਵਡਿਆਈ [ਉਪਮਾ] (ਭੀ) ਵੱਡੀ ਹੈ, ਜਿਸਦਾ ਕੀਤਾ ਹੋਇਆ (ਜਗਤ) ਹੈ, (ਆਪਣੇ ਭੇਦ ਨੂੰ ਉਹ ਆਪ ਹੀ ਜਾਣਦਾ ਹੈ, ਕਿਉਂਕਿ):-

**ਨਾਨਕ ਜੇ ਕੋ ਆਪੌ ਜਾਣੈ**
**ਅਗੈ ਗਇਆ ਨ ਸੋਹੈ ॥੨੧॥**

ਸਤਿਗੁਰੂ ਜੀ (ਆਖਦੇ ਹਨ) ਜੇਹੜਾ ਕੋਈ ਆਪ ਨੂੰ (ਸਿਆਣਾ) ਜਾਣਦਾ ਹੈ, (ਉਹ) ਅੱਗੇ ਗਿਆਂ ਸੋਭਾ ਨਹੀਂ (ਪਾਇਗਾ) ॥ ੨੧ ॥

ਪ੍ਰਸ਼ਨ:-ਸਾਰੇ ਗ੍ਰੰਥਾਂ ਪੁਸਤਕਾਂ ਵਿਚ ਸੱਤ ਪਤਾਲ ਤੇ ਸੱਤ ਅਕਾਸ਼ ਜਾਂ ਚੌਦਾਂ ਤਬਕ ਲਿਖੇ ਹਨ, ਉਨੰਜਾ ਕਰੋੜ ਜੋਜਨ ਧਰਤੀ ਲਿਖੀ ਹੈ, ਅਤੇ ਪਹਾੜ ਆਦਿਕਾਂ ਦਾ ਭੀ ਵਿਚਾਰ ਲਿਖਿਆ ਹੈ, ਫਿਰ ਆਪ ਕਿਵੇਂ ਫੁਰਮਾਂਦੇ ਹੋ ਕਿ ਉਸਦੇ ਭੇਦ ਨੂੰ ਉਹੀ ਜਾਣਦਾ ਹੈ, ਹੋਰ ਕੋਈ ਨਹੀਂ ਜਾਣਦਾ । ਇਸਦੇ ਉੱਤਰ ਵਿਚ ਫੁਰਮਾਂਦੇ ਹਨ:--

**ਪਾਤਾਲਾ ਪਾਤਾਲ ਲਖ ਆਗਾਸਾ ਆਗਾਸ॥**
**ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕਵਾਤ॥**

(ਹੇ ਸਿਧੋ ! ) ਪਤਾਲਾਂ ਹੇਠਾਂ ਪਾਤਾਲ ਲੱਖਾਂ* (ਹਨ, ਅਤੇ) ਲੱਖਾਂ ਅਕਾਸਾਂ (ਉਤੇ) ਅਕਾਸ ਹਨ, (ਪਤਾਲਾਂ ਦਾ) ਓੜਕ [ਅੰਤ] ਭਾਲਣ ਵਾਲੇ ਭੀ ਥੱਕ ਗਏ, (ਅਤੇ ਅਕਾਸ ਦਾ) ਓੜਕ ਭਾਲਣ ਵਾਲੇ ਭੀ ਥੱਕ ਗਏ, (ਪਰ ਅਕਾਸਾਂ ਪਤਾਲਾਂ ਦਾ ਉਨ੍ਹਾਂ ਨੂੰ ਪਤਾ ਨਹੀਂ ਲੱਗਾ। ਫਿਰ ਸੱਤ ਅਕਾਸ ਤੇ ਸੱਤ ਪਤਾਲ ਕਿਵੇਂ ਕਹਿੰਦੇ ਹੋ ? ਭਲਾ ਜੇ ਇਹ ਆਖੋ ਕਿ ਵੇਦ ਪ੍ਰਮਾਣਿਕ ਹੋਣ ਕਰਕੇ ਸੱਤ ਅਕਾਸ ਤੇ ਸੱਤ ਪਤਾਲ ਕਹਿੰਦੇ ਹਾਂ, (ਤਾਂ) ਵੇਦ (ਭੀ) ਇਕ (ਬ੍ਰਹਮੰਡ ਦੀ) [ਵਾਤ] ਗੱਲ ਆਖਦੇ ਹਨ, (ਅਤੇ ਵਾਹਿਗੁਰੂ ਦੀ ਰਚਨਾਂ (ਬ੍ਰਹਮੰਡਾਂ† ਦਾ ਹੀ ਅੰਤ ਨਹੀਂ ਔਂਦਾ) ।

ਅਥਵਾ--ਵੇਦ (ਭੀ ਤਾਂ) ਇਕ [ਵਾਤ=ਫੁਰਨਾ] ਮਾਯਾ ਦਾ ਵਰਣਨ ਕਰਦੇ ਹਨ, (ਬ੍ਰਹਮ ਦਾ ਵਰਣਨ ਨਹੀਂ ਕਰਦੇ) ਕਿਉਂਕਿ ਗੀਤਾ ਵਿਚ ਸ੍ਰੀ ਕ੍ਰਿਸ਼ਨ ਜੀ ਨੇ ਸਾਫ ਲਿਖ ਦਿਤਾ ਹੈ, ਕਿ).--

'ਤ੍ਰੈ ਗੁਣਜ ਵਿਸ਼ਯਾ ਵੇਦਾ ਨਿਸਤ੍ਰਯੀ ਗੁਣਜੋ ਭਵਾਰਜੁਨ' ਹੇ ਅਰਜਨ ! ਵੇਦ ਦਾ ਵਿਸ਼ਾ ਤਿੰਨ ਗੁਣ ਹਨ, ਤੂੰ ਤਿੰਨਾਂ ਗੁਣਾਂ ਤੋਂ ਰਹਿਤ ਹੋ ਜਾਹ, ਅਰਥਾਤ ਵੇਦਾਂ ਦੇ ਕਹੇ ਨੂੰ ਨਾਂ ਮੰਨ)।

---

*ਇਹ 'ਲਖ' ਦੇਹਲੀ ਦੀਪਕ ਹੈ।

†ਇਕਸ ਇਕਸ ਰੋਮ ਵਿਚ ਕਰਿ ਬ੍ਰਹਿਮੰਡ ਕ੍ਰੋੜ ਸੁਮਾਰਾ।
(ਵਾ: ੧, ਭਾ: ਗੁ.)

## ਸਹਸ ਅਠਾਰਹ ਕਹਨਿ ਕਤੇਬਾ ਅਸੁਲੂ* ਇਕੁ ਧਾਤੁ ॥

ਹਜਾਰਹਾ ਕਤਾਬਾਂ (ਤੇ)ਅਠਾਰਾਂ(ਪੁਰਾਣ)ਅਸੂਲਨ ਇਕੋ[ਧਾਤ] ਮਾਯਾ ਨੂੰ ਕਹਿੰਦੇ ਹਨ (ਅਰਥਾਤ ਇਹ ਅਸੂਲ [ਨਿਯਮ]ਹੈ, ਕਿ ਵਡੇ ਦੇ ਮਗਰ ਛੋਟੇ ਟੁਰਦੇ ਹਨ, ਜਦ ਵੇਦ ਹੀ ਇਕ ਮਾਯਾ ਦਾ ਨਿਰਨਾ ਕਰਦੇ ਹਨ ਤਾਂ ਵੇਦਾਂਦੇ ਬੱਚੇ ਪੁਰਾਣ ਭੀ ਓਸੇ ਰਾਹ ਪੈਣਗੇ,ਜੇਹੜਾ ਵੇਦਾਂ ਨੇ ਦੱਸਿ- ਆ ਹੈ ਅਤੇ ਪੁਰਾਣਾਂ ਦੇ ਮਗਰ ਹੀ ਹੋਰ ਹਜ਼ਾਰਾਂ ਪੁਸਤਕਾਂ ਹਨ)।

## ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥

(ਜੇ ਉਸਦਾ) ਲੇਖਾ (ਹੋ ਸਕਦਾ) ਹੋਵੇ, ਤਾਂ (ਅਸੀਂ ਭੀ) ਲਿਖੀਏ, (ਕਿਉਂਕਿ ਨਿਯਮ, ਹੈ ਕਿ ਜੋ) ਲੇਖੇ (ਵਿਚ ਹੈ, ਉਸਦਾ) ਨਾਸ ਹੋਵੇਗਾ, (ਪਰ ਉਹ ਨਾਸ ਤੋਂ ਰਹਿਤ ਹੈ, ਇਸ ਲਈ ਉਹ ਲੇਖੇ ਵਿਚ ਨਹੀਂ ਆ ਸਕਦਾ।)

## ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥

ਸਤਿਗੁਰੂ ਦੀ (ਆਖਦੇ ਹਨ, ਉਸ ਨੂੰ) ਵਡਾ ਆਖਣਾ ਚਾਹੀਦਾ ਹੈ, (ਉਹ) ਆਪਣੇ (ਭੇਦ ਨੂੰ) ਆਪ (ਹੀ) ਜਾਣਦਾ ਹੈ ॥ ੨੨ ॥

---

*ਸੰਪ੍ਰਦਾਈ ਇਸ ਅਸੁਲੂ ਦਾ ਅਰਥ ਅਸਲ ਕਰਦੇ ਹਨ, ਜੋ ਬਣ ਨਹੀਂ ਸਕਦਾ, ਕਿਉਂਕਿ ਅਸਲੁ ਪਦ ਨਾਲ ਸੱਸੇ ਨੂੰ ਔਂਕੜ ਨਹੀਂ ਹੁੰਦਾ, ਸਗਾਂ ਲੱਲੇ ਨੂੰ ਔਂਕੜ ਹੁੰਦਾ ਹੈ। ਇਹ 'ਅਸੁਲੂ' 'ਅਸੂਲਨ' ਦਾ ਅਪਭ੍ਰੰਸ਼ ਹੈ। ਗਿਆਨੀ ਬਖਸ਼ੀਸ਼ ਸਿੰਘ ਤੇ ਸੰਤ ਸੂਤ੍ਰ ਪ੍ਰਕਾਸ਼ ਜੀ ਨੇ ਇਸਦਾ ਅਰਥ 'ਅਸੁਲੂ' ਘੋੜੇ ਦਾ ਰੋਮ ਕਰਕੇ ਭਾਵ ਕਢਿਆ ਹੈ—'ਜਿਵੇਂ ਘੋੜੇ ਦੇ ਰੋਮ ਬਿਅੰਤ ਹਨ, ਤਿਵੇਂ ਬ੍ਰਹਮੰਡ ਬਿਅੰਤ ਹਨ।'

ਪ੍ਰਸ਼ਨ:-ਜਦ ਵੇਦਾਂ ਪੁਰਾਣਾਂ ਨੂੰ ਉਸਦਾ ਪਤਾ ਨਹੀਂ ਲੱਗਾ ਤਾਂ ਸਿਮਰਨ ਕਰਨ ਵਾਲਿਆਂ ਨੇ ਤਾਂ ਉਸਦਾ ਭੇਦ ਪਾ ਲਿਆ ਹੋਵੇਗਾ ?
ਉੱਤਰ:-

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ॥**

ਸਲਾਹੁਣ ਵਾਲਿਆਂ (ਨੇ ਉਸਨੂੰ) ਸਲਾਹਿਆ ਹੈ, (ਪਰ) ਏਨੀ [ਸੁਰਤਿ ਖਬਰ (ਉਨ੍ਹਾਂ ਨੇ ਭੀ) ਨਹੀਂ ਪਾਈ (ਕਿ ਨਿਰੰਕਾਰ ਕੇਡਾ ਕੁ ਹੈ। ਜਿਵੇਂ) ਨਦੀਆਂ ਤੇ ਵਾਹ [ਬਰਸਾਤੀ ਨਾਲੇ] ਸਮੁੰਦਰ ਵਿਚ ਜਾ ਪੈਂਦੇ ਹਨ, (ਪਰ ਉਸ ਦੇ ਅੰਤ ਨੂੰ) ਨਹੀਂ ਜਾਣ ਸਕਦੇ, ਇਵੇਂ ਸਿਰਰਨ ਕਰਨ ਵਾਲੇ ਉਸਦੇ ਨਾਲ ਅਭੇਦ ਹੋ ਜਾਂਦੇ ਹਨ ਪਰ ਭੇਦ ਨਹੀਂ ਪਾ ਸਕਦੇ )।

ਪ੍ਰਸ਼ਨ-ਜੋ ਸਿਮਰਨ ਵਿਚ ਲੱਗਾ ਹੈ, ਉਸ ਨੂੰ ਕਿਸੇ ਲੋਭ ਲਾਲਚ ਜਾਂ ਡਰ ਨਾਲ ਸਿਮਰਨ ਤੋਂ ਹਟਾਇਆ ਜਾ ਸਕਦਾ ਹੈ ? ਉੱਤਰ-

**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ॥**
**ਕੀੜੀ ਤੁਲਿ ਨ ਹੋਵਨੀ**
**ਜੇ ਤਿਸੁ ਮਨਹੁ ਨ ਵੀਸਰਹਿ ॥੨੩॥**

(ਜੇ ਕੋਈ) ਸਮੁੰਦਰਾਂ ਦਾ ਪਾਤਸ਼ਾਹ (ਹੋਵੇ, ਅਤੇ ਖੁਸ਼ਕੀ ਦਾ ਭੀ) ਸ਼ਹਿਨਸ਼ਾਹ (ਹੋਵੇ, ਜਿਸ ਦੇ ਘਰ ਵਿਚ [ਗਿਰਹਾ] ਇੰਦ੍ਰ*

*ਇੰਦ੍ਰ ਦਾ ਨਾਮ 'ਗਿਰਹਾ' ਕਿਵੇਂ ਹੋਯਾ ਇਸ ਦਾ ਪ੍ਰਸੰਗ ਨਾਵੇਂ ਭਾਗ' ਵਿਚ 'ਗਿਰਹਾ ਪਦ ਦਾ ਪ੍ਰਸ਼ੰਗ ਪੜ੍ਹੋ।

[ਸੇਤੀ]ਸਮਾਨ ਧਨ ਮਾਲ (ਹੋਵੇ) । (ਜੇ ਜਗਜਾਸੂ ਦੇ) ਮਨੋਂ ਨਾਮ ਨ ਭੁੱਲੇ (ਤਾਂ ਜਗਜਾਸੂ) ਉਸ ਬਾਦਸ਼ਾਹ ਨੂੰ) ਕੀੜੀ ਦੇ ਬਰਾਬਰ (ਭੀ) ਨਹੀਂ ਜਾਣਦਾ, ਅਰਥਾਤ ਨਾਮ ਵਿਚ ਲਿਵ ਜੁੜ ਜਾਏ ਤਾਂ ਥੋੜ ਲਾਲਚ ਕੀ, ਇੰਦ੍ਰ ਜਿੰਨੀ ਧਨ ਸੰਪਦਾ ਨੂੰ ਵੇਖਕੇ ਭੀ ਉਸ ਦਾ ਮਨ ਨਹੀਂ ਡੋਲਦਾ, ਅਤੇ ਤੁੱਛ ਧੱਮਕੀ ਦਾ ਡਰ ਕਾਹਦਾ ? ਏਡਾ ਵੱਡਾ ਰਾਜ ਭੀ ਉਸ ਨੂੰ ਕੀੜੀ ਵਰਗਾ ਭਾਸਦਾ ਹੈ, ਫਿਰ ਉਸ ਨੇ ਕਿਸੇ ਕੋਲੋਂ ਡਰਕੇ ਸਿਮਰਨ ਤੋਂ ਕੀ ਹਟਨਾ ਹੋਇਆ ?

ਪ੍ਰਸ਼ਨ–ਕਰਤਾਰ ਦੀ ਰਚਨਾ ਵਿਚੋਂ ਕਿੰਨ੍ਹਾਂ ਗੱਲਾਂ ਦਾ ਅੰਤ ਨਹੀਂ ਔਂਦਾ ? ਇਸ ਦੇ ਉੱਤਰ ਵਿਚ ਫੁਰਮਾਂਦੇ ਹਨ:–

**ਅੰਤੁ ਨ ਸਿਫਤੀ ਕਹਣਿ ਨ ਅੰਤੁ ॥**
**ਅੰਤੁ ਨ ਕਰਣੈ ਦੇਣਿ ਨ ਅੰਤੁ ॥**

(ਉਸ ਦੀਆਂ) ਸਿਫਤਾਂ ਦਾ ਅੰਤ ਨਹੀਂ, (ਸਿਫਤਾਂ) ਕਹਿ ਵਾਲਿਆਂ ਦਾ ਭੀ) ਅੰਤ ਨਹੀਂ ਹੈ। ਉਸ ਦੇ ਕਰਤਬਾਂ ਦਾ ਅੰਤ ਨਹੀਂ (ਅਤੇ ਉਸ ਦੀਆਂ) ਦਾਤਾਂ (ਦਾ ਭੀ) ਅੰਤ ਨਹੀਂ ਹੈ।

**ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥**
**ਅੰਤੁ ਨ ਜਾਪੈ ਕਿਆ ਮਨਿ ਮੰਤੁ ॥**

ਵੇਖਣ ਦਾ ਅੰਤ ਨਹੀਂ, ਸੁਨਣ ਦਾ ਭੀ ਅੰਤ ਨਹੀਂ ਹੈ (ਇਸ ਗੱਲ ਦਾ ਭੀ) ਅੰਤ ਨਹੀਂ ਜਾਪਦਾ, (ਜੋ ਉਸ ਦੇ) ਮਨ ਵਿ ਕੀ [ਮੰਤੁ] ਸਲਾਹ ਹੈ ?

**ਅੰਤੁ ਨ ਜਾਪੈ ਕੀਤਾ ਆਕਾਰੁ ॥**
**ਅੰਤੁ ਨ ਜਾਪੈ ਪਾਰਾਵਾਰੁ ॥**

(ਇਸ ਗੱਲ ਦਾ) ਅੰਤ ਨਹੀਂ ਜਾਪਦਾ, (ਜੋ ਉਸ ਨੇ) ਜਗਤ (ਕਿਵੇਂ ਤੇ ਕਦੋਂ ਪੈਦਾ) ਕੀਤਾ। (ਉਸ ਦੇ) ਪਾਰ (ਤੇ) ਉਰਾਰ (ਦਾ ਭੀ) ਅੰਤ ਨਹੀਂ ਜਾਪਦਾ।

**ਅੰਤ ਕਾਰਣਿ ਕੇਤੇ ਬਿਲਲਾਹਿ ॥**
**ਤਾ ਕੇ ਅੰਤ ਨ ਪਾਏ ਜਾਹਿ ॥**

(ਇਨ੍ਹਾਂ ਗੱਲਾਂ ਦਾ) ਅੰਤ (ਲੈਣ) [ਕਾਰਣਿ] ਵਾਸਤੇ ਕਿੰਨੇ ਹੀ ਰੋਂਦੇ ਫਿਰਦੇ ਹਨ। (ਪਰ) ਉਸ ਦੇ (ਕੰਮਾਂ ਦੇ) ਅੰਤ ਨਹੀਂ ਪਾਏ ਜਾਂਦੇ।

**ਏਹੁ ਅੰਤੁ ਨ ਜਾਣੈ ਕੋਇ ॥**
**ਬਹੁਤਾ ਕਹੀਐ ਬਹੁਤਾ ਹੋਇ ॥**

(ਬੱਸ !) 'ਏਹ ਅੰਤ ਹੈ' (ਏਨੀ ਗੱਲ) ਕੋਈ ਨਹੀਂ ਜਾਣਦਾ। (ਜਿੰਨਾ ਭੀ) ਬਹੁਤਾ ਆਖੀਏ (ਉਹ ਉੱਨਾ ਹੀ ਹੋਰ) ਬਹੁਤ ਹੋ ਜਾਂਦਾ ਹੈ।

**ਵਡਾ ਸਾਹਿਬੁ ਊਚਾ ਥਾਉ ॥**
**ਊਚੇ ਉਪਰਿ ਊਚਾ ਨਾਉ ॥**

(ਉਹ ਸਾਹਿਬ (ਸਭ ਤੋਂ) ਵੱਡਾ (ਹੈ, ਅਤੇ ਉਸ ਦੇ ਰਹਿਣ ਦਾ) ਥਾਂ ਉੱਚਾ (ਹੈ, ਪਰ ਉਸ ਦੇ) ਉੱਚੇ (ਥਾਂ) [ਉਪਰਿ] ਨਾਲੋਂ (ਉਸ ਦਾ) ਨਾਮ ਉੱਚਾ ਹੈ।

**ਏਵਡੁ ਊਚਾ ਹੋਵੈ ਕੋਇ ॥**
**ਤਿਸੁ ਊਚੇ ਕਉ ਜਾਣੈ ਸੋਇ ॥**

(ਜੇਡਾ ਉੱਚਾ ਨਾਮ ਹੈ) ਏਡਾ ਉੱਚਾ ਕੋਈ (ਹੋਰ) ਹੋਵੇ। (ਤਦ) ਉਸ ਉੱਚੇ ਨਿਰੰਕਾਰ ਦੇ ਸਰੂਪ) ਨੂੰ ਉਹ ਜਾਣ ਸਕੇਗਾ।

**ਜੇਵਡੁ ਆਪਿ ਜਾਣੈ ਆਪਿ ਆਪਿ ॥**
**ਨਾਨਕ ਨਦਰੀ ਕਰਮੀ ਦਾਤਿ ॥੨੪॥**

ਜਿਡਾ ਵੱਡਾ (ਉਹ) ਆਪ ਹੈ, ਆਪਣੀ (ਵਡਿਆਈ ਨੂੰ) ਆਪੇ ਜਾਣਦਾ ਹੈ। ਸਤਿਗੁਰੂ ਜੀ (ਆਖਦੇ ਹਨ, ਉਸ ਦੀ) [ਨਦਰੀ] ਕ੍ਰਿਪਾ ਦ੍ਰਿਸ਼ਟੀ (ਨਾਲ ਹੀ ਨਾਮ ਦੀ) [ਕਰਮੀ] ਬਖਸ਼ਸ਼ ਰੂਪ ਦਾ(ਤਿ) (ਮਿਲਦੀ ਹੈ) ॥੨੪॥

ਪ੍ਰਸ਼ਨ:—ਉਸ ਦੀ ਮੇਹਰ ਨਾਲ ਜੋ ਜੋ ਬਖਸ਼ਸ਼ ਹੁੰਦੀ ਹੈ, ਉ(ਸ) ਦਾ ਵਿਚਾਰ ਪ੍ਰਗਟ ਕਰੋ, ਇਸ ਦੇ ਉੱਤਰ ਵਿਚ ਕਹਿੰਦੇ ਹਨ:—

**ਬਹੁਤਾ ਕਰਮੁ ਲਿਖਿਆ ਨਾ ਜਾਇ ॥**
**ਵਡਾ ਦਾਤਾ ਤਿਲੁ ਨ ਤਮਾਇ ॥**

(ਉਸ ਦੀ) [ਕਰਮੁ] ਬਖਸ਼ਸ਼ (ਦਾ ਵਿਚਾਰ) ਬਹੁਤਾ (ਹੈ, ਜੋ) ਲਿਖਿਆ ਨਹੀਂ ਜਾਂਦਾ। (ਉਹ) ਵੱਡਾ ਦਾਤਾ (ਹੈ, ਜਿਸ ਨੂੰ ਦਾ(ਤ)) ਬਖਸ਼ਦਾ ਹੈ, ਮੁੜ ਉਸ ਤੋਂ ਮੋੜਣ ਦੀ ) [ਤਮਾਇ] ਇਛਾ ਤਿ(ਲ) (ਜਿੱਨੀ ਭੀ) ਨਹੀਂ (ਰੱਖਦਾ)।

**ਕੇਤੇ ਮੰਗਹਿ ਜੋਧ ਅਪਾਰ ॥**
**ਕੇਤਿਆ ਗਣਤ ਨਹੀ ਵੀਚਾਰੁ ॥**
**ਕੇਤੇ ਖਪਿ ਤੁਟਹਿ ਵੇਕਾਰ ॥**

ਕਿੰਨੇ ਹੀ ਸੂਰਮੇ (ਉਸ ਪਾਸੋਂ) ਅਪਾਰ (ਬਲ) ਮੰਗਦੇ ਹਨ। ਕਿੰਨੀ ਤਰ੍ਹਾਂ ਦੀਆਂ (ਦਾਤਾਂ ਨੂੰ ਮੰਗਣ ਵਾਲੇ ਹੋਰ ਹਨ, ਜਿਨ੍ਹਾਂ ਦੀ) ਗਿਣਤੀ ਦਾ ਵਿਚਾਰ ਨਹੀਂ ਹੋ ਸਕਦਾ। ਕਿੰਨੇ (ਹੀ ਉਸ ਤੋਂ ਦਾਤਾਂ ਲੈਕੇ) ਵਿਕਾਰਾਂ ਵਿਚ ਖਪਕੇ ਟੁੱਟ ਪਏ ਹਨ।

**ਕੇਤੇ ਲੈ ਲੈ ਮੁਕਰੁ ਪਾਹਿ ॥**
**ਕੇਤੇ ਮੂਰਖ ਖਾਹੀ ਖਾਹਿ ॥**

ਕਿੰਨੇ (ਹੀ ਦਾਤਾਂ ਨੂੰ) ਲੈ ਲੈ ਕੇ (ਉਸ ਤੋਂ) ਮੁਕਰ ਪਏ ਹਨ, (ਅਰਥਾਤ ਆਖਦੇ ਹਨ, ਜੋ ਕਰਤਾਰ ਨੇ ਸਾਨੂੰ ਕੁਝ ਨਹੀਂ ਦਿਤਾ); ਕਿੰਨੇ ਹੀ ਮੂਰਖ (ਉਸ ਦੇ ਦਿਤੇ) [ਖਾਹੀ] ਭੋਗਾਂ ਨੂੰ ਭੋਗਦੇ ਹਨ (ਅਤੇ ਕਦੇ ਭੀ ਉਸ ਨੂੰ ਚੇਤੇ ਨਹੀਂ ਕਰਦੇ)।

**ਕੇਤਿਆ ਦੂਖ ਭੂਖ ਸਦ ਮਾਰ ॥**
**ਏਹਿ ਭਿ ਦਾਤਿ ਤੇਰੀ ਦਾਤਾਰ ॥**

ਕਿੰਨਿਆਂ (ਨੂੰ ਸੁਮੱਤੇ ਲਾਉਣ ਵਾਸਤੇ ਓਹ) ਹਮੇਸ਼ਾਂ ਦੁਖ ਤੇ ਭੁਖ ਦੀ ਮਾਰ ਕਰਦਾ ਹੈ। (ਇਸ ਦੁਖ ਭੁਖ ਦੀ ਮਾਰ ਨਾਲ ਕਈ ਸੁਧਰ ਜਾਂਦੇ ਹਨ, ਅਤੇ ਕਈ ਫੇਰ ਭੀ ਨਹੀਂ ਸੁਧਰਦੇ) ਹੇ ਦਾਤੇ ! ਏਹ (ਦੁਖ ਤੇ ਭੁਖ) ਭੀ ਤੇਰੀ ਦਾਤ ਹੈ, (ਕਿਉਂਕਿ ਜਿਵੇਂ ਪੁੱਤ੍ਰ ਦਾ ਸੁਧਾਰ ਕਰਨ ਲਈ ਪਿਤਾ ਉਸ ਨੂੰ ਦੁਖ ਭੁੱਖ ਦੇਂਦਾ ਹੈ, ਇਵੇਂ ਹੀ ਸਾਡੇ ਭਲੇ ਲਈ ਤੂੰ ਦੁਖ-ਭੁਖ ਦੀ ਮਾਰ ਕਰਦਾ ਹੈਂ, ਪਰ ਗਾਫ਼ਲ ਜੀਵ ਇਸ ਭੇਦ ਨੂੰ ਨਾ ਜਾਣਕੇ ਦੁਖੀ ਹੋ ਰਿਹਾ ਹੈ)।

**ਬੰਦਿ ਖਲਾਸੀ ਭਾਣੈ ਹੋਇ ॥**
**ਹੋਰੁ ਆਖਿ ਨ ਸਕੈ ਕੋਇ ॥**

(ਤੇਰੇ) ਭਾਣੇ ਵਿਚ (ਤੁਰਿਆਂ ਚੁਰਾਸੀ ਦੀ) [ਬੰਦਿ] ਕੈਦ ਤੋ (ਖ਼ਲਾਸੀ) ਛੁਟਕਾਰਾ ਹੋ ਜਾਂਦਾ ਹੈ। (ਇਸ ਤੋਂ ਬਿਨਾਂ ਮੁਕਤੀ ਦ ਸਾਧਨ) ਹੋਰ ਕੋਈ ਆਖ ਹੀ ਨਹੀਂ ਸਕੀਦਾ।

**ਜੇ ਕੋ ਖਾਇਕੁ ਆਖਣਿ ਪਾਇ ॥**
**ਓਹੁ ਜਾਣੈ ਜੇਤੀਆ ਮੁਹਿ ਖਾਇ ॥**

ਜੇ ਕੋਈ [ਖਾਇਕੁ] ਮੂਰਖ (ਭਾਣੇ ਤੋਂ ਉਲਟ ਹੋਕੇ ਹੋਰ ਕੁਝ ਆਖਣ (ਲੱਗ) ਪਿਆ (ਹੈ ਤਾਂ ਅਗੇ ਜਾਕੇ) ਜਿੰਨੀਆਂ ( ਕੁ ਸੱਟਾਂ ਮੂੰਹ ਉਤੇ (ਉਹ) ਖਾਏਗਾ (ਉਨ੍ਹਾਂ ਨੂੰ) ਓਹੀ ਜਾਣੇਗਾ।

**ਆਪੇ ਜਾਣੈ ਆਪੇ ਦੇਇ ॥**
**ਆਖਹਿ ਸਿ ਭਿ ਕੇਈ ਕੇਇ ॥**

(ਸਾਡੀਆਂ ਲੋੜਾਂ ਨੂੰ ਉਹ) 'ਆਪੇ ਜਾਣਦਾ ਹੈ, ਆਪੇ ਦੇਵੇਗ (ਅਜੇਹਾ ਭਰੋਸਾ ਕਰਕੇ ਮੰਗਦੇ ਕੁਝ ਨਹੀਂ, ਹਮੇਸ਼ਾਂ ਸੰਤੋਖ ਵਿ ਰਹਿੰਦੇ ਹਨ, ਪਰ ਜੋ ਅਜੇਹਾ) ਆਖਦੇ ਹਨ ਓਹ ਭੀ (ਕੇਈ ਕੇਇ ਬਹੁਤ ਥੋੜੇ ਹਨ।

**ਜਿਸਨੋ ਬਖਸੇ ਸਿਫਤਿ ਸਾਲਾਹ ॥**
**ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥**

ਜਿਸ ਨੂੰ [ਸਿਫਤਿ] ਵਾਹਿਗੁਰੂ (ਆਪਣੀ) ਸਲਾਹੁਣ ਬਖਸ਼ਦਾ ਹੈ। ਸਤਿਗੁਰੂ ਜੀ (ਆਖਦੇ ਹਨ, ਉਹ ਜਗਤ ਵਿ ਪਾਤਸ਼ਾਹਾਂ ਦਾ ਪਾਤਸ਼ਾਹ ਹੈ ॥੨੫॥

ਪ੍ਰਸ਼ਨ:—ਵਾਹਿਗੁਰੂ ਪਾਸੋਂ ਕੋਈ ਵਸਤੂ ਲੈਣੀ ਹੋਵੇ ਤਾਂ ਕੀ ਮੁਲ ਦੇਕੇ ਲਈ ਜਾ ਸਕਦੀ ਹੈ? ਉੱਤਰ ਬਖਸ਼ਦੇ ਹਨ—

**ਅਮੁਲ ਗੁਣ ਅਮੁਲ ਵਾਪਾਰ ॥**
**ਅਮੁਲ ਵਾਪਾਰੀਏ ਅਮੁਲ ਭੰਡਾਰ ॥**

(ਉਸਦੇ) ਗੁਣਾਂ (ਦਾ ਸਾਡੇ ਪਾਸ) ਮੁਲ ਨਹੀਂ, (ਉਸ ਦੇ) ਵਪਾਰ (ਦਾ ਭੀ ਸਾਡੇ ਪਾਸ) ਮੁਲ ਨਹੀਂ, (ਉਸ ਦੀ ਭਗਤੀ ਰੂਪ) ਭੰਡਾਰੇ (ਦਾ ਭੀ ਸਾਡੇ ਪਾਸ) ਮੁਲ ਨਹੀਂ ਹੈ।

**ਅਮੁਲ ਆਵਹਿ ਅਮੁਲ ਲੈ ਜਾਹਿ ॥**
**ਅਮੁਲ ਭਾਇ ਅਮੁਲਾ ਸਮਾਹਿ ॥**

(ਜੋ ਗੁਰਾਂ ਦੇ ਪਾਸ) ਔਣਾ ਹੈ, (ਇਸ ਦਾ ਭੀ ਸਾਡੇ ਪਾਸ) ਮੁਲ ਨਹੀਂ, (ਜੋ ਗੁਰਾਂ ਤੋਂ ਉਪਦੇਸ਼) ਲੈ ਜਾਣਾ ਹੈ, (ਇਸ ਦਾ ਭੀ ਸਾਡੇ ਪਾਸ) ਮੁੱਲ ਨਹੀਂ, (ਉਸ ਦੇ) ਪ੍ਰੇਮ (ਦਾ ਭੀ ਸਾਡੇ ਪਾਸ) ਮੁਲ ਨਹੀਂ, ਉਸ ਨਾਲ ਵਪਾਰ ਕਰਾਣ ਵਾਲੇ (ਸਤਿਗੁਰਾਂ ਦਾ ਭੀ ਸਾਡੇ ਪਾਸ) ਮੁਲ ਨਹੀਂ, (ਉਸਦੇ) [ਸਮਾਹਿ] ਅਨੰਦ (ਦਾ ਭੀ ਸਾਡੇ ਪਾਸ) ਮੁੱਲ ਨਹੀਂ ਹੈ।

**ਅਮੁਲੁ ਧਰਮੁ ਅਮੁਲੁ ਦੀਬਾਣੁ ॥**
**ਅਮੁਲੁ ਤੁਲੁ ਅਮੁਲੁ ਪਰਵਾਣੁ ॥**

(ਉਸ ਦੇ ਕੀਤੇ) ਇਨਸਾਫ (ਦਾ ਸਾਡੇ ਪਾਸ) ਮੁੱਲ ਨਹੀਂ, (ਉਸ ਦੇ) ਦਰਬਾਰ (ਦਾ ਭੀ ਸਾਡੇ ਪਾਸ) ਮੁੱਲ ਨਹੀਂ ਹੈ। (ਉਸ ਦੀ ਵਿਵੇਚਨ ਸ਼ਕਤੀ ਰੂਪ) [ਤੁਲੁ] ਤਕੜੀ (ਦਾ ਭੀ ਸਾਡੇ ਪਾਸ) ਮੁੱਲ ਨਹੀਂ, (ਅਤੇ ਵਿਚਾਰ ਰੂਪ) [ਪਰਵਾਣੁ] ਵੱਟੇ (ਦਾ ਭੀ ਸਾਡੇ ਪਾਸ) ਮੁੱਲ ਨਹੀਂ ਹੈ।

**ਅਮੁਲੁ ਬਖਸੀਸ ਅਮੁਲੁ ਨੀਸਾਣੁ ॥**
**ਅਮੁਲੁ ਕਰਮੁ ਅਮੁਲੁ ਫੁਰਮਾਣੁ ॥**

(ਉਸ ਦੀ) ਬਖਸੀਸ (ਦਾ ਭੀ ਸਾਡੇ ਪਾਸ) ਮੁਲ ਨਹੀਂ, (ਅਤੇ ਜੋ ਉਸ ਦੀ ਕ੍ਰਿਪਾ ਦਾ) ਪ੍ਰਗਟ ਹੋਣਾ (ਹੈ, ਇਸਦਾ ਭੀ ਸਾਡੇ ਪਾਸ) ਮੁਲ ਨਹੀਂ ਹੈ। (ਉਸ ਦੀ) [ਕਰਮੁ] ਮੇਹਰ (ਦਾ ਸਾਡੇ ਪਾਸ) ਮੁੱਲ ਨਹੀਂ, (ਉਸ ਦੇ) ਹੁਕਮ [ਫ਼ੁਰਮਾਣੁ] (ਦਾ ਭੀ ਸਾਡੇ ਪਾਸ) ਮੁੱਲ ਨਹੀਂ ਹੈ।

**ਅਮੁਲੋ ਅਮੁਲੁ ਆਖਿਆ ਨ ਜਾਇ ॥**
**ਆਖਿ ਆਖਿ ਰਹੇ ਲਿਵ ਲਾਇ ॥**

(ਉਸ ਦਾ ਸਭ ਕੁਝ) ਅਮੁੱਲ ਹੀ ਅਮੁੱਲ (ਹੈ, ਕਿਸੇ ਚੀਜ਼ ਦਾ ਭੀ ਮੁਲ ਸਾਥੋਂ) ਆਖਿਆ ਨਹੀਂ ਜਾਂਦਾ। (ਕੇਈ ਆਦਮੀ) ਕਹਿੰਦੇ ਕਹਿੰਦੇ (ਅੰਤ ਨੂੰ ਹਾਰਕੇ) ਲਿਵ ਲਾ ਰਹੇ ਹਨ (ਅਰਥਾਤ ਅੱਕ ਥੱਕ ਕੇ ਚੁਪ ਕਰ ਰਹੇ ਹਨ)।

ਪ੍ਰਸ਼ਨ–ਕਰਤਾਰ ਨੂੰ ਬੇਅੰਤ ਰੂਪ ਵਾਲਾ ਤੁਸੀਂ ਹੀ ਆਖਦੇ ਹੋ ਜਾਂ ਹੋਰ ਭੀ ਕੋਈ ਆਖਦਾ ਹੈ? ਉੱਤਰ–ਹੇ ਸਿਧੋ!

**ਆਖਹਿ ਵੇਦ ਪਾਠ ਪੁਰਾਣ ॥**
**ਆਖਹਿ ਪੜੇ ਕਰਹਿ ਵਖਿਆਣ ॥**

ਵੇਦਾਂ (ਤੇ) ਪੁਰਾਣਾਂ ਦੇ ਪਾਠ (ਭੀ ਏਹੋ) ਆਖਦੇ ਹਨ, (ਉਨ੍ਹਾਂ ਨੂੰ) ਪੜ੍ਹਣ ਵਾਲੇ (ਤੇ ਉਨ੍ਹਾਂ ਦੇ) ਵਖਯਾਨ [ਟੀਕੇ] ਕਰਨ ਵਾਲੇ (ਭੀ) ਏਹੋ ਆਖਦੇ ਹਨ।

**ਆਖਹਿ ਬਰਮੇ ਆਖਹਿ ਇੰਦ ॥**
**ਆਖਹਿ ਗੋਪੀ ਤੈ ਗੋਵਿੰਦ ॥**

ਬ੍ਰਹਮੇ ਆਖਦੇ ਹਨ, ਇੰਦ੍ਰ ਆਖਦੇ ਹਨ। ਗੋਪੀਆਂ ਨੂੰ ਸ੍ਰੀ ਕ੍ਰਿਸ਼ਨ (ਜੀ ਭੀ ਏਹੋ ਭੇਦ) ਆਖਦੇ ਹਨ।

**ਆਖਹਿ ਈਸਰ ਆਖਹਿ ਸਿਧ ॥**
**ਆਖਹਿ ਕੇਤੇ ਕੀਤੇ ਬੁਧ ॥**

ਸ਼ਿਵਜੀ ਭੀ ਏਹੋ ਆਖਦੇ ਹਨ, ਸਿੱਧ (ਪੁਰਸ਼ ਭੀ ਏਹੋ) ਆਖਦੇ ਹਨ। (ਹੋਰ ਜੋ) ਕਿੰਨੇ ਹੀ ਵਿਦ੍ਵਾਨ ਕੀਤੇ (ਹੋਏ ਹਨ, ਉਹ ਸਾਰੇ ਹੀ ਏਹੋ ਗੱਲ) ਆਖਦੇ ਹਨ।

**ਆਖਹਿ ਦਾਨਵ ਆਖਹਿ ਦੇਵ ॥**
**ਆਖਹਿ ਸੁਰਿਨਰ ਮੁਨਿ ਜਨ ਸੇਵ ॥**

ਦਨੂ ਦੇ ਪੁਤ੍ਰ ਭੀ ਆਖਦੇ ਹਨ, [ਦੇਵ] ਦਿਤੀ ਦੇ ਪੁਤ੍ਰ (ਭੀ ਏਹੋ ਗੱਲ) ਆਖਦੇ ਹਨ। ਦੇਵਤੇ, ਪੁਰਸ਼, ਮੁਨੀ, ਭਗਤ ਤੇ ਸੇਵਕ (ਆਦਿਕ ਸਾਰੇ ਉਸ ਨੂੰ ਬੇਅੰਤ ੨ ਹੀ) ਆਖਦੇ ਹਨ।

**ਕੇਤੇ ਆਖਹਿ ਆਖਣਿ ਪਾਹਿ ॥**
**ਕੇਤੇ ਕਹਿ ਕਹਿ ਉਠਿ ਉਠਿ ਜਾਹਿ॥**

ਕਿੰਨੇ ਹੀ ਆਖਦੇ ਹਨ, (ਅਤੇ ਕਿੰਨੇ ਹੀ) ਆਖਣਾ [ਪਾਹਿ] ਚਾਹੁੰਦੇ ਹਨ, ਕਿੰਨੇ ਹੀ ਕਹਿੰਦੇ ਰਹਿੰਦੇ ਉੱਠ ਉੱਠ ਕੇ ਤੁਰੇ ਜਾਂਦੇ ਹਨ।

## ਏਤੇ ਕੀਤੇ ਹੋਰਿ ਕਰੇਇ ॥
## ਤਾ ਆਖਿ ਨ ਸਕਹਿ ਕੇਈ ਕੇਇ ॥

(ਜਿੰਨੇ) ਕੀਤੇ (ਹੋਏ ਸੂ, ਜੇ) ਇੰਨੇ ਭੀ ਹੋਰ ਕਰ ਦੇਵੇ, (ਅਤੇ ਉਹ ਸਾਰੇ ਮਿਲਕੇ ਉਸ ਦੇ ਵਿਚਾਰ ਨੂੰ ਆਖਣ) ਤਦ ਭੀ (ਉਹ) ਕਿਸੇ ਤਰ੍ਹਾਂ (ਨਾਲ) ਕਦੇ (ਭੀ ਉਸ ਦੀ ਪੂਰਨ ਵਿਚਾਰ ਨੂੰ) ਨਹੀਂ ਆਖ ਸਕਣਗੇ ।

## ਜੇਵਡੁ ਭਾਵੈ ਤੇਵਡੁ ਹੋਇ ॥
## ਨਾਨਕ ਜਾਣੈ ਸਾਚਾ ਸੋਇ ॥

ਜਿੱਡਾ ਵੱਡਾ (ਉਹ ਹੋਣਾ) ਚਾਹੇ, ਓਡਾ ਵੱਡਾ ਹੀ ਹੋ ਜਾਂਦਾ ਹੈ। ਸਤਿਗੁਰੂ ਜੀ (ਆਖਦੇ ਹਨ, ਇਸ ਲਈ) ਉਹ ਆਪਣੇ ਭੇਦ ਨੂੰ ਸੱਚਾ ਆਪੇ ਹੀ ਜਾਣਦਾ ਹੈ।

## ਜੇ ਕੋ ਆਖੈ ਬੋਲੁ ਵਿਗਾੜੁ ॥
## ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

(ਭਲਾ) ਜੇ ਕੋਈ ਵਿਗੜੇ ਬਚਨ ਵਾਲਾ [ਮੂੰਹ ਫੱਟ ਪੁਰਸ਼] (ਇਹ) ਆਖੇ (ਕਿ ਮੈਂ ਪਰਮੇਸ਼ੁਰ ਦਾ ਅੰਤ ਪਾ ਲਿਆ ਹੈ, ਤਾਂ ਉਸਨੂੰ ਮੂਰਖਾਂ ਦਾ ਸਰਦਾਰ ਮੂਰਖ [ਮਹਾਂ ਮੂਰਖ] ਜਾਣਿਆ ਜਾਏਗ ॥੨੬॥

ਪ੍ਰਸ਼ਨ–ਜਿਸ ਨਿਰੰਕਾਰ ਦਾ ਅੰਤ ਨਹੀਂ, ਉਹ ਰਹਿੰਦਾ ਕਿੱਥੇ ਹੈ ? ਅਤੇ ਉਸਦਾ ਦਰ ਘਰ ਕਿਸਤਰ੍ਹਾਂ ਦਾ ਹੈ ? ਇਸ ਪ੍ਰਸ਼ਨ ਦੇ ਹੁੰਦਿਆਂ ਹੀ ਸਤਿਗੁਰੂਜੀ ਦੇ ਆਤਮਾ ਵਿਚ ਨਿਰੰਕਾਰ ਦੇ ਘਰ ਦਾ ਜਲਵਾ

ਹੋਯਾ, ਜਿਸ ਨੂੰ ਆਪ ਜੀ ਨੇ ਵੇਖਿਆ* ਸੀ, ਅਤੇ ਉਸ ਦਰ ਦੇ ਵੇਖਦਿਆਂ ਹੀ ਆਪ ਜੀ ਦੇ ਮੁਖਾਰਬਿੰਦ ਤੋਂ ਸਫੁਰਣ ਹੋਇਆ ਸੀ– 'ਜਿਤ ਦਰ ਲਖ ਮੁਹੰਮਦਾ'। ਉਸ ਦਰ ਦੇ ਦਰਸ਼ਨ ਹੁੰਦਿਆਂ, 'ਦਰਬਾਰ' ਦੇ ਮਾਲਕ ਦੇ ਦਰਸ਼ਨ ਹੋ ਗਏ ਤਾਂ ਆਪ ਜੀ ਨੇ ਨਿਰੰਕਾਰ ਦੇ ਸਨਮੁਖ ਹੋਕੇ ਸਿੱਧਾਂ ਦੇ ਪ੍ਰਸ਼ਨ ਦੇ ਉੱਤਰ ਵਿਚ ਉਚਾਰਿਆ:-

**ਸੋ ਦਰੁ ਕੇਹਾ ਸੋ ਘਰੁ ਕੇਹਾ ॥**
**ਜਿਤੁ ਬਹਿ ਸਰਬ ਸਮਾਲੇ ॥**

(ਹੇ ਨਿਰੰਕਾਰ ! ਤੇਰਾ) ਉਹ ਦਰਬਾਰ ਕੈਸਾ ਹੈ, ਅਤੇ ਉਹ ਘਰ ਕੈਸਾ ਹੈ ? ਜਿਥੇ ਬੈਠਕੇ (ਤੂੰ) ਸਾਰੇ (ਜੀਵਾਂ ਦੀ) ਸੰਭਾਲ ਕਰਦਾ ਹੈਂ।

**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣ ਹਾਰੇ ॥**

(ਤੇਰੇ ਦਰ ਤੇ) ਅਨੇਕਾਂ ਵਾਜੇ (ਤੇ) ਅਸੰਖਾਂ ਹੀ ਨਾਦ† ਹਨ, ਅਤੇ ਕਿੰਨੇ (ਹੀ ਉਨ੍ਹਾਂ ਨੂੰ) ਵਜਾਣ ਵਾਲੇ ਹਨ।

**ਕੇਤੇ ਰਾਗ ਪਰੀ ਸਿਉ ਕਹੀਅਨਿ ॥**
**ਕੇਤੇ ਗਾਵਣ ਹਾਰੇ ॥**

---

*ਵੇਖੋ ਮੇਰਾ ਲਿਖਿਆ ਪੁਸਤਕ 'ਤਵਾਰੀਖ ਖਾਲਸਾ' ਵਿਚੋਂ ਨਿਰੰਕਾਰ ਜੀ ਦੇ ਦਰਸ਼ਨ।

†ਜਿੰਨ੍ਹਾਂ ਵਿਚ ਗੀਤ ਗਾਏ ਜਾ ਸਕਣ ਉਨ੍ਹਾਂ ਦਾ ਨਾਮ ਵਾਜੇ ਹੈ, ਅਤੇ ਜਿੰਨਾਂ ਵਿਚੋਂ ਕੇਵਲ ਧੁਨ ਕੀਤੀ ਜਾਵੇ ਉਹ ਨਾਦ ਹੁੰਦੇ ਹਨ 'ਸੰਖ' ਆਦਿਕ ਨਾਦ ਹਨ।

ਕਿੰਨੇ (ਹੀ ਤੇਰੇ ਦਰ ਤੇ) ਰਾਗ [ਪਰੀ] ਰਾਗਨੀਆਂ ਸਮੇਤ (ਖੜੋਤੇ) ਕਹੇ ਜਾਂਦੇ ਹਨ, ਅਤੇ ਕਿੰਨੇ (ਹੀ ਉਨ੍ਹਾਂ ਨੂੰ) ਗਾਉਣ ਵਾਲੇ ਹਨ।

**ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ॥**
**ਗਾਵੈ ਰਾਜਾ ਧਰਮੁ ਦੁਆਰੇ ॥**

ਪੌਣ, ਪਾਣੀ ਤੇ ਅੱਗ (ਆਦਿਕ ਤੱਤ ਭੀ) ਤੈਨੂੰ ਗਾਉਂਦੇ ਹਨ, (ਅਤੇ ਤੇਰੇ) ਦਰਬਾਰ ਅੱਗੇ (ਖੜੋਤਾ) ਧਰਮ ਰਾਜਾ (ਭੀ ਤੈਨੂੰ) ਗਾਉਂਦਾ ਹੈ।

**ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ॥**
**ਲਿਖਿ ਲਿਖਿ ਧਰਮੁ ਵੀਚਾਰੇ ॥**

(ਜੋ ਜੀਵਾਂ ਦੇ ਕਰਮਾਂ ਨੂੰ) ਲਿਖਣਾ ਜਾਣਦੇ ਹਨ, ਅਤੇ ਜਿਨ੍ਹਾਂ ਦੀ ਲਿਖੀ ਲਿਖਤ (ਅਨੁਸਾਰ) ਧਰਮ ਰਾਜਾ ਜੀਵਾਂ ਦੇ ਪੁੰਨਾਂ ਪਾਪਾਂ ਦੀ) ਵੀਚਾਰ ਕਰਦਾ ਹੈ, (ਉਹ) ਚਿਤ੍ਰ ਗੁਪਤ (ਭੀ ਤੈਨੂੰ) ਗਾਉਂਦੇ ਹਨ।

**ਗਾਵਹਿ ਈਸਰੁ ਬਰਮਾ ਦੇਵੀ**
**ਸੋਹਨਿ ਸਦ ਸਵਾਰੇ ॥**

(ਜੋ) ਸਦਾ (ਹੀ ਤੇਰੇ) ਸਵਾਰੇ (ਧੋਏ) ਸੋਭਾ ਪਾ ਰਹੇ ਹਨ, (ਉਹ) [ਈਸਰੁ] ਸ਼ਿਵਜੀ, ਬ੍ਰਹਮਾ ਤੇ ਦੇਵੀ (ਆਦਿਕ ਪੰਜੇ* ਈਸਰ ਭੀ ਤੈਨੂੰ ) ਗਾਉਂਦੇ ਹਨ।

---

*ਵੇਦਾਂਤ ਗ੍ਰੰਥਾਂ ਵਿਚ ਪੰਜ ਈਸਰ--ਸੂਰਜ, ਵਿਸ਼ਨੂ, ਸ਼ਿਵ, ਦੇਵੀ ਤੇ ਗਣੇਸ਼ ਲਿਖੇ ਹਨ।

**ਗਾਵਹਿ ਇੰਦ ਇਦਾਸਣਿ ਬੈਠੇ**
**ਦੇਵਤਿਆ ਦਰਿ ਨਾਲੇ ॥**

'ਇੰਦ੍ਰ ਤਖਤ'* ਉਤੇ ਬੈਠੇ ਹੋਏ ਇੰਦ੍ਰ ਭੀ ਦੇਵਤਿਆਂ ਦੇ ਦਰ-ਬਾਰ [ਨਾਲੇ) ਸਮੇਤ (ਤੈਨੂੰ) ਗਾਉਂਦੇ ਹਨ ।

**ਗਾਵਹਿ ਸਿਧ ਸਮਾਧੀ ਅੰਦਰਿ**
**ਗਾਵਨਿ ਸਾਧ ਵਿਚਾਰੇ ॥**

ਸਿਧ (ਪੁਰਸ਼) ਸਮਾਧੀ ਵਿਚ ਹੋਕੇ ਅਤੇ ਸਾਧੂ (ਜਨ) ਵੀਚਾਰ ਦ੍ਵਾਰੇ (ਤੈਨੂੰ) ਗਾਉਂਦੇ ਹਨ ।

**ਗਾਵਨਿ ਜਤੀ ਸਤੀ ਸੰਤੋਖੀ**
**ਗਾਵਹਿ ਵੀਰ ਕਰਾਰੇ ॥**

ਜਤੀ, ਸਤੀ ਤੇ ਸੰਤੋਖੀ (ਭੀ ਤੈਨੂੰ) ਗਾਉਂਦੇ ਹਨ, ਅਤੇ [ਵੀਰ ਕਰਾਰੇ] ਬੜੇ ਬਹਾਦਰ ਸੂਰਮੇ (ਭੀ ਤੈਨੂੰ ਹੀ) ਗਾਉਂਦੇ ਹਨ ।

**ਗਾਵਨਿ ਪੰਡਿਤ ਪੜਨਿ ਰਖੀਸਰ**
**ਜੁਗੁ ਜੁਗੁ ਵੇਦਾ ਨਾਲੇ ॥**

[ਜੁਗੁ] ਚੌਹਾਂ ਜੁਗਾਂ ਵਿਚ [ਰਿਖੀਸਰ] ਇੰਦ੍ਰੈਜਿਤ ਮਹਾਤਮਾਂ, ਨਾਲੇ ਵੇਦਾਂ ਨੂੰ ਪੜ੍ਹਨ ਵਾਲੇ ਪੰਡਤ (ਵੀ ਤੈਨੂੰ) ਗਾਉਂਦੇ ਹਨ ।

---

*ਜਿਸ ਤਖਤ ਉਤੇ ਇੰਦ੍ਰ ਬੈਠਦਾ ਹੈ, ਉਸਦਾ ਨਾਮ ਇੰਦ੍ਰਾਸਣ' ਹੈ ।

## ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥

ਸੂਰਗ (ਲੋਕ) ਮਾਤ (ਲੋਕ ਤੇ) ਪਤਾਲ (ਲੋਕ) ਦੀਆਂ ਮਨ ਦੇ ਮੋਹਨ ਵਾਲੀਆਂ ਮੋਹਣੀਆਂ (ਸੁੰਦਰ ਇਸਤ੍ਰੀਆਂ) (ਭੀ ਤੈਨੂੰ) ਗਾਉਂਦੀਆਂ ਹਨ।

## ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥

ਤੇਰੇ ਪੈਦਾ ਕੀਤੇ ਹੋਏ ਰਤਨ, ਅਠਾਠ ਤੀਰਥ ਅਤੇ [ਨਾਲੇ] ਦਰਿਆ (ਭੀ ਤੈਨੂੰ) ਗਾਉਂਦੇ ਹਨ।

## ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥

ਜੋਧੇ*, ਮਹਾਬਲੀ† ਤੇ ਸੂਰਮੇ‡ (ਭੀ ਤੈਨੂੰ) ਗਾਉਂਦੇ ਹਨ

---

*ਜੋ ਇਕ ਨਾਲ ਇਕ ਲੜੇ ਉਸਦਾ ਨਾਮ ਜੋਧਾ ਹੈ, ਅਤੇ ਜਿਸਨੇ ਸਰੀਰਨੂੰ ਆਪਣੇ ਵੱਸ ਵਿਚ ਕੀਤਾ ਹੋਵੇ, ਉਸਨੂੰ ਭੀ ਜੋਧਾ ਰਥੀ ਆਖਦੇ ਹਨ।

†ਜੋ ਦਸ ਹਜ਼ਾਰ ਨਾਲ ਇੱਕਲਾ ਲੜੇ, ਉਸ ਦਾ ਨਾਮ ਮਹਾਂਬਲੀ ਜਾਂ ਮਹਾਂਰਥੀ ਹੈ, ਅਤੇ ਜਿਸਨੇ ਸਰੀਰ ਤੇ ਇੰਦ੍ਰੇ ਵੱਸ ਵਿਚ ਕੀਤੇ ਹੋਏ ਹਨ ਉਸਦਾ ਨਾਮ ਭੀ ਮਹਾਂਬਲੀ ਹੈ।

‡ਜੋ ਬੇਅੰਤ ਵੈਰੀਆਂ ਨਾਲ ਇਕੱਲਾ ਲੜੇ, ਉਸਦਾ ਨਾਮ ਅਧਿਰਥੀ ਜਾਂ ਸੂਰਮਾਂ ਹੈ, ਅਤੇ ਜਿਸ ਨੇ ਮਨ ਦੀਆਂ ਬ੍ਰਿਤੀਆਂ ਵੱਸ ਕੀਤੀਆਂ ਹਨ ਉਸਦਾ ਨਾਮ ਭੀ ਸੂਰਮਾ ਹੈ।

ਅਤੇ ਚਾਰੇ*ਖਾਣਾਂ (ਦੇ ਜੀਵ ਭੀ ਤੈਨੂੰ ਹੀ)ਗਾਉਂਦੇ ਹਨ।

**ਗਾਵਹਿ ਖੰਡ ਮੰਡਲ ਵਰਭੰਡਾ**
**ਕਰਿ ਕਰਿ ਰਖੇ ਧਾਰੇ ॥**

(ਜੋ) ਖੰਡ ਮੰਡਲ ਤੇ ਬ੍ਰਹਮੰਡ† (ਤੁਸਾਂ) [ਕਰਿ] ਬਨਾਕੇ [ਧਾਰੇ] ਟਿਕਾ ਰਖੇ (ਹਨ, ਉਹ ਭੀ ਸਾਰੇ ਤੈਨੂੰ) ਗਾਉਂਦੇ ਹਨ।

**ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ**
**ਰਤੇ ਤੇਰੇ ਭਗਤ ਰਸਾਲੇ ॥**

ਜੋ ਗਾਉਂਦੇ ਹਨ, ਉਹੀ ਤੈਨੂੰ ਭਾਉਂਦੇ ਹਨ, ਭਗਤ (ਜਨ ਤਾਂ) ਤੇਰੇ ਹੀ [ਰਸਾਲੇ] ਪ੍ਰੇਮ ਵਿਚ ਰੱਤੇ (ਰਹਿੰਦੇ ਹਨ)।

---

*ਚਾਰ ਖਾਣੀਆਂ—ਅੰਡਜ—ਅੰਡਿਆਂ ਤੋਂ ਪੈਦਾ ਹੋਣ ਵਾਲੀ, ਪੰਛੀ ਆਦਿਕ।

ਜੇਰਜ—ਜੇਰ ਤੋਂ ਪੈਦਾ ਹੋਣ ਵਾਲੀ, ਪਸੂ ਤੇ ਮਨੁਖ ਆਦਿਕ।

ਸ੍ਵੇਦਜ—ਪਸੀਨੇ ਤੋਂ ਪੈਦਾ ਹੋਣ ਵਾਲੀ, ਜੂੰਆਂ, ਤੇ ਪਿਸੂ ਆਦਿਕ

ਉਤਭੁਜ—ਜਿਮੀਂ ਨੂੰ ਪਾੜਕੇ ਪੈਦਾ ਹੋਣ ਵਾਲੀ ਘਾਹ ਤੇ ਦਰਖਤ ਆਦਿਕ।

†ਇਕ ਬ੍ਰਹਮੰਡ ਵਿਚ ਨੌ ਖੰਡ ਹੁੰਦੇ ਹਨ ਅਤੇ ਇਕ ੨ ਖੰਡ ਵਿਚ ਕਈ ੨ ਮੰਡਲ ਹੁੰਦੇ ਹਨ। ਅੱਜ ਕਲ ਦੇ ਸਮੇਂ ਵਿਚ 'ਮੰਡਲ' ਨੂੰ 'ਅਹਾਤਾ' ਕਹਿੰਦੇ ਹਨ, ਜੇਹਾ ਕੁ ਸਾਡੇ ਭਾਰਤ ਖੰਡ ਵਿਚ 'ਮਦਰਾਸ ਅਹਾਤਾ' 'ਬੰਗਾਲ ਅਹਾਤਾ', 'ਬੰਬਈ ਅਹਾਤਾ', ਆਦਿਕ ਇਹ ਸਾਰੇ 'ਮੰਡਲ' ਹਨ।

**ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ**
**ਨਾਨਕੁ ਕਿਆ ਵੀਚਾਰੇ ॥**

ਹੋਰ ਕਿੰਨੇ (ਹੀ ਤੈਨੂੰ) ਗਾਉਂਦੇ ਹਨ, ਉਹ ਮੈਨੂੰ ਚੇਤੇ ਹੀ ਨਹੀਂ ਔਂਦੇ, ਵਿਚਾਰਾ ਨਾਨਕ ਕੀ (ਚੀਜ਼ ਹੈ, ਜੋ ਉਨ੍ਹਾਂ ਸਭਨਾਂ ਦੀ ਵਿਚਾਰ ਕਰ ਸਕੇ ? )

**ਸੋਈ ਸੋਈ ਸਦਾ ਸਚੁ ਸਾਹਿਬੁ**
**ਸਾਚਾ ਸਾਚੀ ਨਾਈ ॥**

ਉਹ ਸਦਾ (ਰਹਿਣ ਵਾਲਾ ਹੈ), ਉਹ ਸੱਚਾ ਸਾਹਿਬ (ਹੈ, ਅਤੇ) ਉਸ) ਸੱਚੇ ਦੀ ਵਡਿਆਈ ਭੀ ਸੱਚੀ ।

**ਹੈ ਭੀ ਹੋਸੀ ਜਾਇ ਨ* ਜਾਸੀ**
**ਰਚਨਾ ਜਿਨਿ ਰਚਾਈ ॥**

ਜਿਸ ਨੇ (ਇਹ ਸਾਰੀ) ਰਚਨਾ ਰਚਾਈ (ਹੈ, ਉਹ ਹੁਣ ਭੀ ਹੈ, (ਅਗੇ ਨੂੰ ਭੀ) ਹੋਵੇਗਾ, ਨਾ ਜੰਮਿਆ ਹੈ, ਨਾ [ਜਾਸੀ] ਮਰੇਗਾ । ਅਥਵਾ (੨) (ਇਹ ਸਾਰੀ) ਰਚਨਾ ਤਾਂ ਜਾਏਗੀ, ਪਰ ਜਿਸ ਨੇ ਰਚਾਈ ਹੈ, (ਉਹ) ਨਹੀਂ ਜਾਏਗਾ, (ਹੁਣ) ਭੀ ਹੈ, (ਅਤੇ ਅੱਗੇ ਨੂੰ ਭੀ) ਹੋਵੇਗਾ ।

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ**
**ਮਾਇਆ ਜਿਨਿ ਉਪਾਈ ॥**

---

*ਇਹ 'ਨ' ਦੇਹਲੀ ਦੀਪਕ ਰੂਪ ਹੈ ।

ਜਿਸ ਨੇ [ਰੰਗੀ ਰੰਗੀ] ਅਨੇਕਾਂ ਰੰਗਾਂ ਦੀ ਅਤੇ [ਭਾਤੀ] ਅਨੇਕ ਤਰ੍ਹਾਂ ਦੀਆਂ ਜਿਨਸਾਂ (ਰੂਪ ਰਚਨਾਂ ਅਪਨੀ) ਮਾਇਆ ਦ੍ਵਾਰੇ ਪੈਦਾ ਕੀਤੀ ਹੈ।

**ਕਰਿ ਕਰਿ ਵੇਖੈ ਕੀਤਾ ਆਪਣਾ**
**ਜਿਵ ਤਿਸ ਦੀ ਵਡਿਆਈ ॥**

ਜਿਵੇਂ ਉਸਦੀ [ਵਡਿਆਈ] ਮਰਜੀ (ਹੁੰਦੀ ਹੈ, ਤਿਵੇਂ ਹੀ) ਬਣਾ ਬਣਾ ਕੇ ਆਪਣੇ ਕੀਤੇ [ਜਗਤ] ਨੂੰ ਵੇਖਦਾ ਹੈ।

**ਜੋ ਤਿਸੁ ਭਾਵੈ ਸੋਈ ਕਰਸੀ**
**ਹੁਕਮੁ ਨ ਕਰਣਾ ਜਾਈ ॥**

ਜੋ ਉਸ ਨੂੰ ਭਾਉਂਦਾ ਹੈ, ਓਹੀ ਕਰੇਗਾ, (ਉਸ ਉਪਰ) ਹੁਕਮ ਨਹੀਂ ਕੀਤਾ ਜਾਂਦਾ। (ਕਿਉਂਕਿ):–

**ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ**
**ਨਾਨਕ ਰਹਣੁ ਰਜਾਈ ॥ ੨੭ ॥**

ਉਹ ਸਾਹਿਬ ਪਾਤਸ਼ਾਹਾਂ (ਦਾ ਭੀ) ਪਾਤਸ਼ਾਹ ਹੈ, ਸਤਿਗੁਰੂ ਜੀ (ਆਖਦੇ ਹਨ, ਸਾਨੂੰ ਉਸ ਦੀ) [ਰਜਾਈ] ਆਗਿਆ ਵਿਚ ਹੀ ਰਹਿਣਾ (ਚਾਹੀਦਾ ਹੈ) ॥ ੨੭ ॥

ਉਥਾਨਕਾ–ਫਿਰ ਸਿਧਾਂ ਨੇ ਕਿਹਾ ਤੁਸੀਂ ਜੋਗ ਨੂੰ ਧਾਰਣ ਕਰੋ, ਮੁੰਦ੍ਰਾ, ਝੋਲੀ, ਖਿੰਥਾ, ਬਿਭੂਤ, ਡੰਡਾ ਆਦਿਕ ਧਾਰਨ ਕਰਕੇ ਗੋਰਖ ਨੂੰ ਅਦੇਸ ਕਰੋ। ਤੁਹਾਨੂੰ ਆਈ ਪੰਥ ਦਾ ਪੀਰ [ਮਹੰਤ] ਕਰ ਦੇਵਾਂਗੇ। ਤੁਹਾਡੇ ਨਾਲ ਚੇਲੇ ਰਹਿਣਗੇ, ਰਿਧਾਂ ਸਿਧਾਂ ਤੁਹਾਡੇ ਹਾਜ਼ਰ ਰਹਿਣਗੀਆਂ

ਸਾਰੇ ਜਗਤ ਨੂੰ ਜਿੱਤ ਲਓਗੇ। ਇਹ ਸੁਣਕੇ ਸਤਿਗੁਰੂ ਜੀ ਨੇ ਕਿਹਾ-
ਅਸੀਂ ਤਾਂ ਪਹਿਲੇ ਹੀ ਜੋਗੀ ਹਾਂ, ਹੋਰ ਜੋਗ ਕੇਹੜਾ ਧਾਰੀਏ ? ਉਨ੍ਹ
ਕਿਹਾ ਜੇ ਤੁਸੀਂ ਜੋਗੀ ਹੁੰਦੇ ਤਾਂ ਮੁੰਦਰਾਂ ਆਦਿਕ ਕੋਈ ਚਿੰਨ੍ਹ ਹੁੰਦਾ ਤੁਸੀਂ
ਝੂਠ ਕਿਉਂ ਕਿਹਾ ? ਇਸਦੇ ਉੱਤਰ ਵਿਚ ਆਪ ਜੀ ਨੇ ਫੁਰਮਾਇਆ

## ਮੁੰਦਾ ਸੰਤੋਖੁ ਸਰਮੁ ਪਤੁ ਝੋਲੀ
## ਧਿਆਨ ਕੀ ਕਰਹਿ ਬਿਭੂਤਿ ॥

(ਹੇ ਸਿਧੋ ! ਸਾਡੀ ਆਤਮਾ ਜੋਗੀ ਹੈ, ਜਿਸ ਦੇ ਨਿਸਚੇ
ਵਿਚਾਰ ਰੂਪ ਕੰਨਾਂ ਵਿਚ) [ਸਰਮ*] ਵੈਰਾਗ ਦੀਆਂ ਮੁੰਦ੍ਰਾਂ (ਹਨ
ਮਨ ਰੂਪੀ ਹੱਥ ਵਿਚ ਸੰਤੋਖ†) ਦਾ [ਪਤੁ] ਪਾਤ੍ਰ [ਖੱਪਰ] (ਤੇ ਸਰਧ
ਦੀ) ‡ਝੋਲੀ (ਹੈ, ਅਤੇ ਕਰਤਾਰ ਦੇ) ਧਿਆਨ ਦੀ ਬਿਭੂਤੀ (ਆਤਮ
ਨੂੰ ਰਮਾਈ ਹੈ)।

## ਖਿੰਥਾ ਕਾਲੁ ਕੁਆਰੀ
## ਕਾਇਆ ਜੁਗਤਿ ਡੰਡਾ ਪਰਤੀਤਿ॥

ਕਾਲ ਦੀ [ਕੁਆਰੀ] ਬੁਰਕੀ ਦੇਹ (ਆਤਮਾ ਰੂਪ ਜੋਗੀ
ਦੀ)ਖਿੰਥਾ ਹੈ, (ਇਸ ਜੁਗਤੀ (ਪੁਰ ਜੋ ਅਸਾਂ) ਪਰਤੀਤਿ (ਯਕੀਨ-
ਕੀਤਾ ਹੈ, ਏਹੋ ਡੰਡਾ ਹੈ)।

---

*ਬੁਰੇ ਕਰਮਾਂ ਤੋਂ ਸ਼ਰਮ ਕਰਨੀ।

†ਹਰਖ ਸੋਗ ਵਿਚ ਸਮ ਬ੍ਰਿਤੀ ਧਾਰਨ ਦਾ ਨਾਮ 'ਸੰਤੋਖ' ਹੈ

‡ਝੋਲੀ ਵਿਚ ਆਟਾ ਆਦਿਕ ਪਾਯਾ ਜਾਂਦਾ ਹੈ, ਇਸ ਲਈ
ਸਰਧਾ ਨੂੰ ਝੋਲੀ ਕਿਹਾ ਹੈ।

## ਆਈ ਪੰਥੀ ਸਗਲ ਜਮਾਤੀ
## ਮਨਿ ਜੀਤੈ ਜਗੁ ਜੀਤੁ ॥

(ਜੋ ਸਭਨਾਂ ਵਿਚ ਚੇਤਨ ਸੱਤਾ) ਆਈ* (ਹੋਈ ਜਾਣੀ ਹੈ, ਏਹੋ ਸਾਡਾ) ਆਈ ਪੰਥ† ਹੈ, ਸਾਰੀ (ਦੁਨੀਆਂ ਹੀ ਸਾਡੀ) ਜਮਾਤ ਹੈ, (ਜੋ) ਮਨ ਨੂੰ ਜਿੱਤਨਾ ਹੈ, (ਏਹੋ) ਜਗਤ ਨੂੰ ਜਿੱਤ ਲਿਆ ਹੈ।

## ਆਦੇਸੁ ਤਿਸੈ ਆਦੇਸੁ ॥
## ਆਦਿ ਅਨੀਲੁ ਅਨਾਦਿ ਅਨਾਹਤਿ
## ਜੁਗੁ ਜੁਗੁ ਏਕੋ ਵੇਸੁ ॥੨੯॥

(ਅਸੀਂ) ਉਸ ਨੂੰ ਅਦੇਸੁ‡ [ਨਮਸਕਾਰ] (ਕਰਦੇ ਹਾਂ, ਜੋ ਸਾਰੇ [ਅ + ਦੇਸੁ) ਦੇਸਾਂ ਵਿਚ ਆਯਾ ਹੋਯਾ ਹੈ। (ਜੋ ਸਭ ਦਾ) ...ਰ, ਗਿਣਤੀ ਤੋਂ ਰਹਿਤ, ਆਦ ਤੋਂ ਰਹਿਤ, ਨਾਸ਼ ਤੋਂ ਰਹਿਤ ਅਤੇ ਸਾਰੇ ਜੁਗਾਂ ਵਿਚ ਇਕੋ ਰੂਪ (ਰਹਿੰਦਾ ਹੈ) ॥੨੮॥

## ਭੁਗਤਿ ਗਿਆਨੁ ਦਇਆ ਭੰਡਾਰਣਿ
## ਘਟਿ ਘਟਿ ਵਾਜਹਿ ਨਾਦ ॥

---

*ਇਸ 'ਆਈ' ਪਦ ਵਿਚ ਸਲੇਸ ਹੈ।

†'ਆਈ ਪੰਥ' ਜੋਗੀਆਂ ਦੇ ਬਾਰਾਂ ਭੇਖਾਂ ਵਿਚੋਂ ਇਕ ਦਾ ...ਮ ਹੈ, ਜੋ ਸਭਨਾਂ ਦਾ ਸਿਰਤਾਜ ਮੰਨਿਆ ਜਾਂਦਾ ਹੈ। (ਗੁਰਮੁਖੀ ...ਬਦ ਸ਼ਾਗਰ ਵਿਚ ਪੂਰਾ ਨਿਰਣਾ ਵੇਖੋ)।

‡ਜੋਗੀਆਂ ਦੇ ਮਤ ਵਿਚ ਨਮਸਕਾਰ ਦੀ ਥਾਂ ਤੇ 'ਅਦੇਸ' ...ਦ ਵਰਤਿਆ ਜਾਂਦਾ ਹੈ।

ਗਿਆਨ* [ਭੁਗਤਿ†] ਭੋਜਨ ਹੈ, ਦਇਆ ਭੰਡਾਰਣ ਹੈ, ਅਤੇ ਜੋ ਘਟਾਂ ਘਟਾਂ ਵਿਚ [ਵਾਜਹਿ] ਬੋਲ ਰਿਹਾ ਹੈ, (ਓਹੀ ਸਾਡ ਨਾਦ‡ ਹੈ।

## ਆਪਿ ਨਾਥੁ ਨਾਥੀ ਸਭ ਜਾਕੀ
## ਰਿਧਿ ਸਿਧਿ ਅਵਰਾ ਸਾਦ ॥

[ਆਪਿ] ਮੇਰਾ ਨਾਥ★ (ਉਹ ਹੈ) ਜਿਸ ਦੇ (ਹੁਕਮ ਵਿਚ ਸਾਰੀ (ਦੁਨੀਆਂ)ਨੱਥੀ ਹੋਈ ਹੈ, ਰਿਧਾਂ ਸਿਧਾਂ ਦਾ[ਸਾਦ]ਚਸਕਾ[ਅਵਰਾ] ਅਗਿਆਨੀਆਂ ਨੂੰ ਹੈ, ਅਰਥਾਤ ਗਿਆਨਵਾਨ ਰਿਧਾਂ ਸਿਧਾਂ ਦੀ ਲੋੜ ਨਹੀਂ ਰਖਦੇ, ਅਗਜਾਨੀ ਪੁਰਸ਼ ਹੀ ਰਿਧਾਂ ਸਿਧਾਂ ਦੇ ਸੁਆਦ ਦੇ ਮਗਰ ਭੱਜੇ ਫਿਰ ਰਹੇ ਹਨ।

## ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ
## ਲੇਖੇ ਆਵਹਿ ਭਾਗ ॥

'ਮਿਲਣਾ' ਤੇ 'ਵਿਛੜਨਾ' (ਇਹ) ਦੋਵੇਂ (ਕਰਮ ਮੇਰੀ ਸਾਰੀ ਕਾਰ ਤੋਰਦੇ ਹਨ, (ਇਸ ਲਈ ਇਹ ਚੇਲੇ ਹਨ, ਜੋ ਮੇਰੀ) [ਲੇਖੇ

---

*ਅੰਤਹਕਰਣ ਦੀ ਬ੍ਰਿਤੀ ਦਾ ਬ੍ਰਹਮਾਕਾਰ ਹੋਣ ਦਾ ਨਾਮ ਗਿਆਨ ਹੈ।

†ਜੋਗੀ ਲੋਕ ਖੰਡ ਘਿਉ ਤੇ ਮੈਦਾ ਤਿੰਨਾਂ ਚੀਜਾਂ ਨੂੰ ਇਕੋ ਜੇਹਾ ਪਾਕੇ ਇਸਦਾ ਚੂਰਮਾ ਬਨਾਂਦੇ ਹਨ, ਇਸ ਦਾ ਨਾਮ 'ਭੁਗਤਿ' ਮਲੀਦਾ ਕਹਿੰਦੇ ਹਨ।

‡ਇਕ ਤਰ੍ਹਾਂ ਦੀ ਕਾਠ ਦੀ ਟੂਟੀ ਜੇਹੀ ਜੋਗੀ ਲੋਕ ਗਲ ਵਿਚ ਰਖਦੇ ਹਨ, ਉਸਦਾ ਨਾਮ ਹੈ।

★ਜੋਗੀਆਂ ਵਿਚ ਵਡੇ ਮਹੰਤ ਨੂੰ ਨਾਥ ਕਹਿੰਦੇ ਹਨ।

ਪ੍ਰਾਲਬਧ (ਹੈ, ਏਹੋ) [ਭਾਗ] ਛਾਂਦਾ (ਮੈਨੂੰ ਆਪਣੇ ਆਪ) ਆ ਰਿਹਾ ਹੈ।

**ਆਦੇਸੁ ਤਿਸੈ ਆਦੇਸੁ ॥**

**ਆਦਿ ਅਨੀਲੁ ਅਨਾਦਿ ਅਨਾਹਤਿ**

**ਜੁਗੁ ਜੁਗੁ ਏਕੋ ਵੇਸੁ ॥ ੨੯ ॥**

(ਅਰਥ ਹੋ ਚੁਕਾ ਹੈ)।

ਪ੍ਰਸ਼ਨ–ਆਪ ਨੇ ਯੋਗ ਦਾ ਖੰਡਨ ਕਰਕੇ ਵੱਖਰਾ ਹੀ ਯੋਗ ਕਿਹਾ ਹੈ। ਪਰ ਯੋਗ ਦਾ ਕਰਤਾ 'ਸ਼ਿਵ' ਹੈ ਜੋ ਤਿੰਨਾਂ ਦੇਵਤਿਆਂ ਵਿਚ ਹੈ, ਜਿਸ ਨੂੰ ਸਾਰੇ 'ਤ੍ਰਿਲੋਕੀ ਨਾਥ' ਕਹਿੰਦੇ ਹਨ, ਉਸ ਨੇ ਤਿੰਨਾਂ ਲੋਕਾਂ ਨੂੰ ਨੱਥਿਆ ਹੋਯਾ ਹੈ, ਅਤੇ ਤੁਸਾਂ ਭੀ ਉਸੇ ਨੂੰ ਆਪਣਾ ਨਾਥ ਕਿਹਾ ਹੈ। ਫਿਰ ਫਰਕ ਤਾਂ ਕੇਵਲ ਏਨਾ ਹੀ ਰਿਹਾ ਜੋ ਆਪ ਨੇ ਮੁੰਦ੍ਰਾ ਆਦਿਕ ਚਿੰਨ੍ਹ ਨਹੀਂ ਧਾਰੇ, ਉਨ੍ਹਾਂ ਦੀ ਇਸ ਛਲ ਪੂਰਤ ਉਕਤਿ [ਭਾਵ ਛਲ] ਨੂੰ ਸੁਣਕੇ ਸਤਿਗੁਰੂ ਜੀ ਨੇ ਫੁਰਮਾਯਾ–ਸਿਧੋ !

**ਏਕਾ ਮਾਈ ਜੁਗਤਿ ਵਿਆਈ**

**ਤਿਨਿ ਚੇਲੇ ਪਰਵਾਣੁ ॥**

(ਜਦ) ਇਕ ਨਾਲ ਮਾਇਆ [ਜੁਗਤਿ*] ਜੁੜੀ, (ਤਦ ਉਹ) [ਵਿਆਈ] ਸੂਈ (ਜਿਸ ਤੋਂ ਫਿਰ) ਤਿੰਨ (ਬ੍ਰਹਮਾ, ਵਿਸ਼ਨੂ ਤੇ ਸ਼ਿਵ) ਚੇਲੇ ਪੈਦਾ ਹੋਏ, ਜਿਨ੍ਹਾਂ ਵਿਚੋਂ:–

**ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥**

ਇਕ ਸੰਸਾਰ ਨੂੰ ਪੈਦਾ ਕਰਦਾ ਹੈ, ਇਕ (ਸੰਸਾਰ ਨੂੰ) ਰੋਜ਼ੀ

---

*ਮਾਇਆ ਦਾ ਈਸ਼੍ਵਰ ਨਾਲ ਕਲਪਿਤ ਤਦਾਤਮ ਸਬੰਧ ਹੋਯ।

ਵੰਡਦਾ ਹੈ, ਅਤੇ ਇਕ (ਨੂੰ ਸੰਸਾਰ ਦੇ)[ਲਾਇ] ਨਾਸ ਕਰਨ ਦੀ [ਬਾਣੁ] (ਵਾਦੀ) ਹੈ।

ਜਿਵ ਤਿਸੁ ਭਾਵੈ ਤਿਵੈ ਚਲਾਵੈ
ਜਿਵ ਹੋਵੈ ਫੁਰਮਾਣੁ ॥

(ਪਰ) ਜਿਵੇਂ ਉਸ (ਸਾਡੇ ਨਾਥ) ਨੂੰ ਭਾਉਂਦਾ ਹੈ, ਤਿਵੇਂ (ਹੀ ਉਹ ਇਨ੍ਹਾਂ ਤਿੰਨਾਂ ਨੂੰ ਤੋਰਦਾ) ਹੈ, ਜਿਸ ਤਰ੍ਹਾਂ (ਦੀ ਸਾਡੇ ਨਾਥ ਦੀ ਇਨ੍ਹਾਂ ਨੂੰ) ਆਗਿਆ ਹੁੰਦੀ ਹੈ (ਇਹ ਤਿੰਨੇ ਉਸੇ ਤਰ੍ਹਾਂ ਦੀ ਕਾਰ ਕਰਦੇ ਹਨ)।

ਓਹੁ ਵੇਖੈ ਓਨਾ ਨਦਰਿ ਨ ਆਵੈ
ਬਹੁਤਾ ਏਹੁ ਵਿਡਾਣੁ ॥

ਓਹ (ਸਾਡਾ ਨਾਥ ਤਾਂ ਇਨ੍ਹਾਂ ਤਿੰਨਾਂ ਨੂੰ) ਵੇਖਦਾ ਹੈ, (ਪਰ) ਉਨ੍ਹਾਂ ਤਿੰਨਾਂ ਨੂੰ ਉਹ ਨਜ਼ਰ ਨਹੀਂ ਔਂਦਾ, (ਏਹ ਕੌਤਕ) ਵਡਾ ਹੀ [ਵਿਡਾਣੁ] ਅਸਚਰਜ ਹੈ।

ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ ॥ ੩੦ ॥

(ਇਨ੍ਹਾਂ ਤੁਕਾਂ ਦਾ ਅਰਥ ਹੋ ਚੁਕਾ ਹੈ)।

ਪ੍ਰਸ਼ਣ:—ਐਸੇ ਨਾਥ ਦਾ ਆਸਣ ਤੇ ਭੰਡਾਰਾ ਕਿੱਥੇ ਹੈ? ਉੱਤਰ-

ਆਸਣੁ ਲੋਇ ਲੋਇ ਭੰਡਾਰ ॥
ਜੋ ਕਿਛੁ ਪਾਇਆ ਸੁ ਏਕਾ ਵਾਰ ॥

(ਉਸਦਾ) ਆਸਣ (ਹਰੇਕ) ਲੋਕ (ਵਿਚ ਹੈ, ਅਤੇ ਹਰੇਕ) ਲੋਕ (ਵਿਚ ਹੀ ਉਸਦਾ) ਭੰਡਾਰਾ ਹੈ। (ਉਸਨੇ) ਜੋ ਕੁਝ (ਕਿਸੇ ਨੂੰ ਦੇਣਾ ਹੈ, ਆਪਣੇ ਭੰਡਾਰੇ ਵਿਚ) ਇਕੋ ਵੇਰੀ ਪਾ ਦਿਤਾ ਹੈ, (ਸਾਰੇ ਉਸੇ ਦੇ ਭੰਡਾਰੇ* ਵਿਚੋਂ ਆਪੋ ਆਪਣੇ ਭਾਗ ਲੈਕੇ ਛਕ ਰਹੇ ਹਨ)।

**ਕਰਿ ਕਰਿ ਵੇਖੈ ਸਿਰਜਣ ਹਾਰੁ ॥**
**ਨਾਨਕ ਸਚੇ ਕੀ ਸਾਚੀ ਕਾਰ ॥**

(ਉਹ) ਸਿਰਜਣਹਾਰ (ਸਭਨਾਂ ਨੂੰ) ਬਣਾ ਬਣਾ ਕੇ ਵੇਖਦਾ ਹੈ, ਸਤਿਗੁਰੂ ਜੀ (ਆਖਦੇ ਹਨ ਉਸ) ਸੱਚੇ ਦੀ (ਸਾਰੀ) ਕਾਰ ਸੱਚੀ ਹੈ!

**ਆਦੇਸੁ ਤਿਸੈ ਆਦੇਸੁ ॥**
**ਆਦਿ ਅਨੀਲੁ ਅਨਾਦਿ ਅਨਾਹਤਿ**
**ਜੁਗੁ ਜੁਗੁ ਏਕੋ ਵੇਸੁ ॥ ੩੧ ॥**

(ਅਰਥ ਹੋ ਚੁਕਾ ਹੈ)।

ਪ੍ਰਸ਼ਨ:–ਤੁਹਾਡੇ ਨਾਥ ਕੋਲ ਪੁੱਜਣ ਦਾ ਰਸਤਾ ਕੇਹੜਾ ਹੈ?

ਉੱਤਰ:–

**ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥**

ਇਕ ਜੀਭ [ਦੂ] ਤੋਂ ਲੱਖ (ਜੀਭ ਹੋ ਜਾਵੇ, ਅਤੇ ਫਿਰ) ਲਖ (ਤੋਂ ਭੀ) ਵੀਹ ਲੱਖ ਹੋ ਜਾਵੇ।

**ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥**

(ਫਿਰ ਹਰ) ਇਕ (ਜੀਭ ਨਾਲ) [ਜਗਦੀਸ] ਜਗਤ ਦੇ ਮਾਲਕ ਦਾ ਨਾਮ ਲੱਖ ਲੱਖ [ਗੇੜਾ] ਵੇਰਾਂ ਆਖੀਏ।

---

*ਧਰਤੀ ਦੇਗ ਮਿਲੈ ਇਕ ਵੇਰਾ ਭਾਗ ਤੇਰਾ ਭੰਡਾਰੀ।

## ਏਤੁਰਾਹਿ ਪਤਿਪਵੜੀਆ ਚੜੀਐਹੋਇਇਕੀਸ॥

(ਮੇਰੇ) ਪਤੀ (ਨੂੰ ਮਿਲਣ ਦਾ) ਏਹ ਰਾਹੁ ਹੈ (ਇਨ੍ਹਾਂ) ਪੌੜੀਆਂ ਤੇ ਚੜ੍ਹੀਏ (ਤਦ ਉਸ) 'ਇਕ* ਈਸਰ' ਨਾਲ ਮੇਲ) ਹੋ ਜਾਂਦਾ ਹੈ।

## ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ॥

ਆਕਾਸ਼ (ਵਿਚ ਉੱਡਣ ਵਾਲੇ ਪੰਛੀਆਂ) ਦੀਆਂ ਗੱਲਾਂ ਸੁਣਕੇ ਕੀੜਿਆਂ ਨੂੰ ਭੀ ਰੀਸ ਆਈ (ਕਿ ਅਸੀਂ ਭੀ ਅਕਾਸ਼ ਦੇ ਅਨੰਦ ਨੂੰ ਮਾਣਨ ਵਾਸਤੇ ਉੱਡੀਏ, ਉਹ ਭੀ ਉੱਡਣ ਲੱਗੇ ਪਰ ਮੂਧੜੇ ਮੂੰਹ ਡਿੱਗੇ। ਇਵੇਂ) [ਅਕਾਸ] ਬ੍ਰਹਮ ਗਿਆਨੀ ਦੇ (ਪ੍ਰਤਾਪ) ਦੀਆਂ ਗੱਲਾ ਸੁਣਕੇ [ਕੀਟ] ਨੀਚ ਕਰਮਾਂ ਵਾਲੇ ਪੁਰਸ਼ਾਂ ਨੂੰ ਭੀ ਬ੍ਰਹਮ ਗਿਆਨੀ ਦੀ ਰੀਸ ਆਈ। (ਪਰ):-

## ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ॥੩੨॥

ਸਤਿਗੁਰੂ ਜੀ (ਆਖਦੇ ਹਨ, ਉਨ੍ਹਾਂ ਸੰਤਾਂ ਨੇ ਤਾਂ) [ਨਦਰੀ] ਵਾਹਿਗੁਰੂ ਨੂੰ ਪਾ ਲਿਆ ਹੈ (ਅਤੇ ਉਹ) ਝੂਠੇ ਝੂਠੀਆਂ ਠੀਸਾਂ (ਹੀ ਮਾਰਦੇ ਰਹੇ ਹਨ) ॥ ੩੨ ॥

ਪ੍ਰਸ਼ਨ:-ਜੀਵ ਭੀ ਕੁਝ ਕਰ ਸਕਦਾ ਹੈ, ਜਾ ਸਭ ਕੁਝ ਕਰਤਾਰ ਦੀ ਮੇਹਰ ਨਾਲ ਹੁੰਦਾ ਹੈ? ਉੱਤਰ-

## ਆਖਣਿ ਜੋਰੁ ਚੁਪੈ ਨਹ ਜੋਰੁ॥
## ਜੋਰੁ ਨ ਮੰਗਣਿ ਦੇਣਿ ਨ ਜੋਰੁ॥

(ਜੀਵ ਕੋਲ) ਬੋਲਣ ਦਾ (ਭੀ) ਜੋਰ ਨਹੀਂ ਅਤੇ ਚੁੱਪ ਕਰਨ

---

*ਈਸਰ ਦੇ ਨਾਲ 'ਇਕ' ਵਿਸ਼ੇਸ਼ਣ ਲਾਉਣ ਦਾ ਕਾਰਣ ਏਹ ਹੈ, ਕਿ ਪੰਜਾਂ ਈਸਰਾਂ ਵਿਚ ਅਤੀ ਵਿਆਪਤੀ ਨ ਹੋ ਜਾਵੇ।

ਦਾ (ਭੀ) ਜੋਰ ਨਹੀਂ ਹੈ। ਮੰਗਣ ਦਾ ਜੋਰ (ਜੀਵ ਕੋਲ) ਨਹੀਂ ਅਤੇ ਦੇਣ ਦਾ (ਭੀ ਜੀਵ ਕੋਲ) ਜੋਰ ਨਹੀਂ ਹੈ।

**ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥**

**ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥**

ਜੀਉਂਦੇ ਰਹਿਣ (ਦਾ ਭੀ ਜੀਵ ਕੋਲ) ਜੋਰ ਨਹੀਂ, ਅਤੇ ਮਰਣ ਦਾ (ਭੀ ਇਸ ਵਿਚ) ਜੋਰ ਨਹੀਂ ਹੈ। ਰਾਜ ਦੇ ਮਾਲ (ਅਤੇ) ਮਨ ਦੇ [ਸੋਰੁ) ਸੰਕਲਪ (ਕਰਨ ਦਾ ਭੀ ਜੀਵ ਕੋਲ) ਜੋਰ ਨਹੀਂ ਹੈ।

**ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥**

**ਜੋਰੁ ਨ ਜੁਗਤੀ ਛੁਟੈ ਸੰਸਾਰੁ ॥**

[ਸੁਰਤੀ=ਸ਼੍ਰੁਤੀ] ਵੇਦਾਂ ਦੇ ਗਿਆਨ ਦੀ ਵਿਚਾਰ ਦਾ (ਭੀ ਇਸ ਵਿਚ) ਜੋਰ ਨਹੀਂ ਹੈ। ਸੰਸਾਰ ਤੋਂ ਛੁਟਕਾਰੇ ਦੀ ਜੁਗਤੀ (ਵਿਚ ਲਗ ਜਾਣ ਦਾ ਭੀ ਇਸ ਵਿਚ) ਜੋਰ ਨਹੀਂ ਹੈ।

**ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥**

**ਨਾਨਕ ਉਤਮੁ ਨੀਚੁ ਨ ਕੋਇ ॥੩੩॥**

ਜਿਸ ਦੇ ਹੱਥ ਵਿਚ (ਸਭਨਾਂ ਦਾ) ਜੋਰ (ਹੈ, ਜਿਸ ਉਤੇ ਉਹ ਆਪਣੀ ਮੇਹਰ) ਕਰਦਾ ਹੈ, ਓਹੀ (ਉਸ ਦੇ ਸਰੂਪ ਨੂੰ) ਵੇਖਦਾ ਹੈ। ਸਤਿਗੁਰੂ ਜੀ (ਆਖਦੇ ਹਨ, ਉਹ ਮੇਹਰ ਕਰਨ ਲੱਗਾ) 'ਉੱਤਮ' ਤੇ 'ਨੀਚ' (ਦੀ) ਕੋਈ (ਵੀਚਾਰ) ਨਹੀਂ ਕਰਦਾ। (ਕੇਵਲ ਪ੍ਰੇਮ ਦੀ ਪਰਖ ਕਰਕੇ ਪ੍ਰਸੰਨ ਹੋਕੇ ਮੇਹਰ ਕਰਦਾ ਹੈ, ਊਚ ਨੀਚਤਾ ਵੇਖਕੇ ਖੁਸ਼ ਜਾਂ ਨਰਾਜ ਨਹੀਂ ਹੁੰਦਾ) ॥ ੩੩ ॥

ਪ੍ਰਸ਼ਨ:—ਗੁਰੂ ਜੀ ! ਜਦ ਮੇਹਰ ਹੁੰਦੀ ਹੈ, ਅਤੇ ਜੀਵ ਸਿਮਰਣ ਵਿਚ ਜੁੜਦਾ ਹੈ, ਤਦ ਉਸਨੂੰ ਕੁਝ ਅਨੰਦ ਭੀ ਪ੍ਰਾਪਤ ਹੁੰਦਾ

ਹੈ ? ਜੋ ਉਸ ਨੂੰ ਪਤਾ ਲਗਦਾ ਜਾਏ ਕਿ ਮੈਂ ਵਾਹਿਗੁਰੂ ਦੇ ਦੇਸ਼ ਵੱਲੇ ਚੱਲ ਰਿਹਾ ਹਾਂ ?

ਉੱਤਰ–ਸਿਧੋ ! ਜਿਉਂ ਜਿਉਂ ਮਨ ਸਿਮਰਨ ਵਿਚ ਜੁੜਦਾ ਹੈ, ਤਿਉਂ ੨ ਜੀਵ ਦੀ ਦਸ਼ਾ ਪਲਟਦੀ ਜਾਂਦੀ ਹੈ। ਪੁਰਸ਼ ਆਤਮਕ ਉੱਨਤੀ ਦੇ ਪੰਜ ਖੰਡ [ਸਥਾਨ) ਹਨ, ਜਿਨ੍ਹਾਂ ਦੇ ਨਾਮ 'ਧਰਮ ਖੰਡ' 'ਗਿਆਨ ਖੰਡ' 'ਸਰਮ ਖੰਡ' 'ਕਰਮ ਖੰਡ ਅਤੇ 'ਸਚ ਖੰਡ' ਹਨ।

ਪ੍ਰਸ਼ਨ–ਧਰਮ ਖੰਡ ਦਾ ਰੂਪ ਪ੍ਰਗਟ ਕਰੋ। (ਉੱਤਰ)–

**ਰਾਤੀ ਰੁਤੀ ਥਿਤੀ ਵਾਰ ॥**
**ਪਵਣ ਪਾਣੀ ਅਗਨੀ ਪਾਤਾਲ॥**

ਰਾਤ ਦਿਨ, ਰੁੱਤਾਂ, ਤਿੱਥਾਂ ਤੇ ਵਾਰ। ਹਵਾ, ਪਾਣੀ, ਅੱਗ (ਤੇ ਪਤਾਲ (ਇਹ ਸਭ ਕਰਤਾਰ ਦੀ ਰਚਨਾ ਹੈ) ।

**ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥**

ਉਸ (ਰਚਨਾ) ਵਿਚ (ਕਰਤਾਰ ਨੇ) ਧਰਮ (ਦੀ) [ਸਾਲ] ਜਗ੍ਹਾਂ ਧਰਤੀ ਬਣਾ ਛੱਡੀ ਹੈ।

**ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥**
**ਤਿਨ ਕੇ ਨਾਮ ਅਨੇਕ ਅਨੰਤ ॥**

ਉਸ (ਧਰਤੀ) ਵਿਚ, ਕਈ [ਜੁਗਤਿ] ਤਰ੍ਹਾਂ ਦੇ ਜੀਵ ਤੇ ਕਈ ਤਰ੍ਹਾਂ ਦੇ ਰੰਗ (ਬਨਾਏ ਹਨ)। ਉਨ੍ਹਾਂ (ਜੀਵਾਂ) ਦੇ ਨਾਮ ਅਨੇਕਾਂ (ਹਨ, ਜਿਨ੍ਹਾਂ ਦਾ) ਅੰਤ ਨਹੀਂ ਔਂਦਾ।

**ਕਰਮੀ ਕਰਮੀ ਹੋਇ ਵੀਚਾਰੁ ॥**
**ਸਚਾ ਆਪਿ ਸਚਾ ਦਰਬਾਰੁ ॥**

[ਕਰਮੀ] ਜੀਵਾਂ ਦੇ ਕਰਮਾਂ ਦੀ (ਉਥੇ) ਵਿਚਾਰ ਹੋਵੇਗੀ (ਜਿਥੇ) ਸੱਚਾ (ਨਿਰੰਕਾਰ) ਆਪਣਾ ਸੱਚਾ ਦਰਬਾਰ (ਲਾਈ ਬੈਠਾ ਹੈ)।

## ਤਿਥੈ ਸੋਹਨਿ ਪੰਚ ਪਰਵਾਣੁ ॥
## ਨਦਰੀ ਕਰਮਿ ਪਵੈ ਨੀਸਾਣੁ ॥

(ਉਹ) [ਪੰਚ] ਸੰਤ ਜਨ ਉਥੇ ਸੋਭਾ ਅਤੇ [ਪਰਵਾਣੁ] ਮਾਣ ਪਾਂਦੇ ਹਨ, (ਜਿਨ੍ਹਾਂ ਉਤੇ) ਵਾਹਿਗੁਰੂ ਦੀ [ਕਰਮਿ] ਕ੍ਰਿਪਾ ਦਾ ਨੀਸਾਨ ਪਿਆ ਹੁੰਦਾ ਹੈ।

## ਕਚ ਪਕਾਈ ਓਥੈ ਪਾਇ॥
## ਨਾਨਕ ਗਇਆ ਜਾਪੈ ਜਾਇ ॥੩੪॥

ਕੱਚੇ ਪੱਕੇ [ਝੂਠੇ ਸੱਚੇ ਪ੍ਰੇਮੀ] ਦੀ ਓਥੇ ਪਰਖ ਹੋਵੇਗੀ ਸਤਿਗੁਰੂ ਜੀ (ਆਖਦੇ ਹਨ, ਪਰ ਏਹ ਗੱਲ ਉਥੇ) ਗਿਆਂ ਹੀ [ਜਾਪੈ] ਜਾਣੀ ਜਾਏਗੀ ॥ ੩੪ ॥

## ਧਰਮ ਖੰਡ ਕਾ ਏਹੋ ਧਰਮੁ ॥

ਧਰਮ ਖੰਡ (ਦੇ ਵਾਸੀ)ਦਾ ਏਹ ਧਰਮ ਹੈ, (ਅਰਥਾਤ ਸਿਮਰਨ ਵਿਚ ਲੱਗੀ ਆਤਮਾਂ ਜਦ ਧਰਮ ਖੰਡ ਵਿਚ ਪੁੱਜਦੀ ਹੈ, ਤਾਂ ਉਸਨੂੰ ਪਹਿਲਾਂ ਇਹ ਸੂਝ ਹੁੰਦੀ ਹੈ, ਕਿ ਜਦ ਨਿਰੰਕਾਰ ਦੀ ਜੜ੍ਹ ਰਚਨਾਂ ਆਪਣੇ 'ਧਰਮ' [ਫਰਜ਼] ਨੂੰ ਪਾਲ ਰਹੀ ਹੈ ਕਦੇ ਭੀ ਉਸ ਤੋਂ ਮੂੰਹ ਨਹੀਂ ਮੋੜ ਸਕਦੀ ਤਾਂ ਮੈਨੂੰ ਭੀ ਆਪਣੇ 'ਧਰਮ' ਤੇ ਦ੍ਰਿੜ ਹੋਣਾ ਚਾਹੀਦਾ ਹੈ। ਜਦ 'ਧਰਮ ਦੀ ਦ੍ਰਿੜਤਾ' ਦਾ ਬੋਧ ਮਨ ਵਿਚ ਹੁੰਦਾ ਹੈ ਤਾਂ ਫੇਰ ਭਾਵੇਂ ਉਸਨੂੰ ਕਿੰਨੇ ਭੀ ਕਸ਼ਟ ਤੇ ਲਾਲਚ ਦਿੱਤੇ ਜਾਣ, ਉਹ ਆਪਣੇ ਧਰਮ ਤੋਂ ਮੂੰਹ ਨਹੀਂ ਮੋੜਦਾ।

ਪ੍ਰਸ਼ਨ:–ਗਿਆਨ ਖੰਡ ਦਾ ਰੂਪ ਕੀ ਹੈ ? ਉੱਤਰ:–

## ਗਿਆਨ ਖੰਡ ਕਾ ਆਖਹੁ ਕਰਮੁ ॥

(ਹੇ ਸਿਧੋ ! ਹੁਣ ਮੈਂ) ਗਿਆਨ ਖੰਡ (ਵਾਲਿਆਂ) ਦਾ ਕਰ [ਕਰਤੱਬ] ਆਖਦਾ ਹਾਂ, (ਤੁਸੀਂ ਮਨ ਦੇਕੇ ਸੁਣੋ):-

## ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
## ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗਕੇਵੇਸ ॥

ਕਿੰਨੇ ਹੀ ਹਵਾ, ਪਾਣੀ ਤੇ ਅੱਗ (ਆਦਿਕ ਤੱਤ ਹਨ, ਅਤੇ ਕਿੰਨੇ ਹੀ [ਕਾਨ] ਵਿਸ਼ਨੂ ਤੇ ਕਿੰਨੇ ਹੀ ਬ੍ਰਹਮਾਂ ਹਨ, (ਜੋ ਕਈ ਤਰ੍ਹਾਂ ਦੀਆਂ) ਰਚਨਾਂ ਰਚ ਰਹੇ ਹਨ, (ਉਸ ਦੀ ਰਚਨਾਂ ਵਿਚ) ਕੇਈ ਤਰ੍ਹਾਂ ਦੇ ਰੂਪ, ਰੰਗ ਤੇ ਭੇਖ ਹਨ।

## ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥
## ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥

ਕਿੰਨੀਆਂ ਕਰਮ ਭੂਮੀਆਂ [ਭਾਰਥ ਖੰਡ] ਹਨ, ਕਿੰਨੇ ਹੀ ਸੁਮੇਰ ਹਨ, ਕਿੰਨੇ ਧ੍ਰੂ (ਹਨ, ਅਤੇ ਕਿੰਨੇ ਹੀ ਉਸ ਦੇ) ਉਪਦੇਸ਼ਕ [ਨਾਰਦ] ਹਨ। ਕਿੰਨੇ ਹੀ ਇੰਦ੍ਰ (ਹਨ, ਕਿੰਨੇ ਹੀ) ਚੰਦ੍ਰਮੇ ਤੇ ਕਿੰਨੇ ਹੀ ਸੂਰਜ ਹਨ, ਅਤੇ ਕਿੰਨੇ ਹੀ ਦੇਸ ਤੇ ਮੰਡਲ ਹਨ।

## ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥
## ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥

ਕਿੰਨੇ (ਹੀ) ਸਿੱਧ (ਹਨ, ਕਿੰਨੇ ਹੀ) ਬੁੱਧਿਵਾਨ (ਹਨ, ਅਤੇ) ਕਿੰਨੇ ਹੀ ਨਾਥ ਹਨ, ਕਿੰਨੀਆਂ ਹੀ ਰੂਪਵਾਨ ਦੇਵੀਆਂ ਦੇ ਰੂਪ ਹਨ। ਕਿੰਨੇ ਹੀ ਦੇਵਤੇ (ਹਨ, ਕਿੰਨੇ ਹੀ) ਦੈਤ ਹਨ, ਅਤੇ

ਕਿੰਨੇ ਹੀ ਮੁਨੀ ਹਨ, ਕਿੰਨੇ ਹੀ ਰਤਨ (ਹਨ ਅਤੇ ਕਿੰਨੇ ਹੀ) ਸਮੁੰਦਰ ਹਨ।

## ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ॥ ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ॥ ੩੫॥

ਕਿੰਨੀਆਂ ਹੀ ਖਾਣੀਆਂ ਹਨ, ਕਿੰਨੀਆਂ ਬਾਣੀਆਂ ਹਨ, ਅਤੇ ਕਿੰਨੇ ਹੀ [ਪਾਤ ਨਰਿੰਦ] ਚਕ੍ਰਵਰਤੀ ਰਾਜੇ ਹਨ। ਕਿੰਨੀਆਂ ਹੀ [ਸੁਰਤੀ] ਉਪਨਿਸ਼ਦਾਂ (ਹਨ, ਅਤੇ) ਕਿੰਨੇ (ਹੀ ਉਨ੍ਹਾਂ ਦੇ) ਸੇਵਕ ਹਨ, ਸਤਿਗੁਰੂ ਜੀ (ਆਖਦੇ ਹਨ, ਕਿਸੇ ਗੱਲ ਦਾ ਭੀ) ਅੰਤ ਨਹੀਂ, (ਸਭ ਕੁਝ) ਬੇਅੰਤ ਹੈ ॥ ੩੫ ॥

## ਗਿਆਨ ਖੰਡ ਮਹਿ ਗਿਆਨੁ ਪਰਚੰਡੁ॥

(ਹੇ ਸਿਧੋ!) ਗਿਆਨ ਖੰਡ ਵਿਚ (ਪੁਜੇ ਜਗਜਾਸੂ ਦੇ ਹਿਰਦੇ ਵਿਚ ਇਸ ਤਰ੍ਹਾਂ ਦਾ) ਗਿਆਨ [ਪਰਚੰਡ] ਪ੍ਰਕਾਸਦਾ ਹੈ। (ਅਰਥਾਤ ਧਰਮ ਖੰਡ ਵਿਚ ਇਕ ਬ੍ਰਹਮੰਡ ਦਾ ਗਿਆਨ ਸੀ, ਬ੍ਰਿਤੀ ਦਾ ਚੜ੍ਹਾਉ ਹੋਇਆ ਤਾਂ ਪਤਾ ਲੱਗਾ ਜੋ 'ਕਰਤਾਰ' ਦੇ ਲੂੰ ਲੂੰ ਵਿਚ ਕ੍ਰੋੜਾਂ ਬ੍ਰਹਮੰਡ ਹਨ, ਜਦ ਬ੍ਰਹਮੰਡ ਹੀ ਕ੍ਰੋੜਾਂ ਨਜਰ ਆਏ ਤਾਂ ਬ੍ਰਹਮੰਡ ਅੰਦਰਲੇ ਪਦਾਰਥਾਂ ਦੀ ਗਿਣਤੀ ਕੌਣ ਕਰੇ?

## ਤਿਥੈ ਨਾਦ ਬਿਨੋਦ ਕੋਡ ਅਨੰਦੁ॥

ਉਥੇ (ਜਗਜਾਸੂ) [ਨਾਦ*) ਵਾਹਿਗੁਰੂ ਦੇ ਕ੍ਰੋੜਾਂ [ਬਿਨੋਦ] ਕੌਤਕਾਂ ਦਾ ਅਨੰਦ (ਮਾਣਦਾ ਹੈ), ਅਰਥਾਤ ਜਿਵੇਂ ਪੁਰਸ਼ ਦੁਨੀਆਂ ਦੀਆਂ ਖੇਡਾਂ ਵੇਖਕੇ ਅਨੰਦ ਹੁੰਦਾ ਹੈ, ਇਵੇਂ ਹੀ ਗਿਆਨ ਖੰਡ ਦਾ

*[ਸੱਚਿਦਾਨੰਦ] ਸਤਿ, ਚਿਤ ਤੇ ਅਨੰਦ ਸਰੂਪ ਦਾ ਨਾਮ ਹੈ।

ਵਾਸੀ, ਵਾਹਿਗੁਰੂ ਦੀਆਂ ਅਨੇਕਾਂ ਲੀਲ੍ਹਾਂ ਦੇ ਦਰਸ਼ਨ ਦਾ ਅਨੰਦ ਪ੍ਰਾਪਤ ਕਰਦਾ ਹੈ।

ਅਥਵਾ (੨)–ਉਥੇ ਨਾਦਾਨੰਦ†, ਬਿਨੋਦਾ ਨੰਦ ਤੇ ਕੋੜਾ ਅਨੰਦ (ਮਾਣਦਾ ਹੈ) ਅਰਥਾਤ ਉਥੇ ਸਬਦ ਦਾ ਅਨੰਦ, ਖੇਡਾਂ ਦਾ ਅਨੰਦ ਤੇ ਰਸਾਂ ਦਾ ਅਨੰਦ (ਪ੍ਰਾਪਤ ਹੁੰਦਾ ਹੈ)।

ਪ੍ਰਸ਼ਨਃ–ਸਰਮ ਖੰਡ ਦਾ ਵਰਣਨ ਕਿਵੇਂ ਹੈ ? ਉੱਤਰਃ–

**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥**

'ਸਰਮ ਖੰਡ' ਵਾਲੇ ਦੀ ਬਾਣੀ ਵਡੀ ਸੁੰਦਰ ਹੈ ! (ਕਿਉਂਕਿ ਉਥੇ (ਪੁਜੇ ਪੁਰਸ਼ ਦੀ) ਬਾਣੀ ਦੀ [ਅਨੂਪ] ਅਨੋਖੀ ਘਾੜਤ ਘੜੀ ਜਾਂਦੀ ਹੈ।

**ਤਾਕੀਆ ਗਲਾ ਕਥੀਆ ਨਾ ਜਾਹਿ ॥**
**ਜੇ ਕੋ ਕਹੈ ਪਿਛੈ ਪਛੁਤਾਇ ॥**

ਉਨ੍ਹਾਂ (ਸਰਮ ਖੰਡ ਵਾਲਿਆਂ) ਦੀਆਂ ਗੱਲਾਂ ਕਹੀਆਂ ਨਹੀਂ ਜਾਂਦੀਆਂ। ਜੇ ਕੋਈ ਕਹੇਗਾ (ਭੀ, ਤਾਂ ਫਿਰ) ਮਗਰੋਂ ਪਛਤਾਇਗਾ।

**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥ ੩੬॥**

---

†ਜਿਸ ਅਨੰਦ ਦੇ ਵੱਸ ਹੋਕੇ ਹਰਨ ਘੰਡੇ ਹੇੜੇ ਤੇ ਮਸਤ ਹੋਕੇ ਆਪਾ ਵਾਰਦਾ ਹੈ, ਉਸਦਾ ਨਾਮ 'ਨਾਦਾਨੰਦ' ਹੈ। ਜਿਸ ਅਨੰਦ ਵਸ਼ ਹੋਕੇ ਪਤੰਗਾ ਦੀਵੇ ਤੇ ਆਪਾ ਵਾਰਦਾ ਹੈ, ਉਸਦਾ ਨਾਮ 'ਬਿਨੋਦਾ ਨੰਦ' ਹੈ, ਅਤੇ ਜਿਸ ਰਸਾਨੰਦ ਨੂੰ ਅਨਭਵ ਕਰਦੀ ਹੋਈ, ਮੱਛੀ ਕੁੰਡੀ ਨਿਗਲਦੀ ਹੈ, ਉਸਦਾ ਨਾਮ 'ਕੋੜਾਨੰਦ' ਹੈ !

ਉਥੇ (ਜਾਕੇ) [ਸੁਰਤਿ] ਚਿੱਤ ਬ੍ਰਿਤੀ, [ਮਤਿ] ਹੰਕਾਰ ਬ੍ਰਿਤੀ, ਮਨ ਤੇ ਬੁਧੀ ਭੀ ਘੜੀ ਜਾਂਦੀ ਹੈ, (ਅਰਥਾਤ ਅੰਤਹਕਰਣ ਨੂੰ ਵਿਕਾਰਾਂ ਤੋਂ ਰਹਿਤ ਕਰਕੇ ਸੁਧ ਕਰ ਲਿਆ ਜਾਂਦਾ ਹੈ) ਉਥੇ (ਗਿਆਂ ਹੋਯਾਂ) ਦੇਵਤਿਆਂ ਤੇ ਸਿੱਧਾਂ ਦੀ ਸੁਧ ਭੀ ਘੜੀ ਜਾਂਦੀ ਹੈ, ਅਰਥਾਤ ਦੇਵਤਿਆਂ ਤੇ ਸਿੱਧਾਂ ਵਿਚ ਜੋ ਈਰਖਾ ਤੇ ਤ੍ਰਿਸ਼ਨਾ ਭਰੀ ਹੋਈ ਹੈ, ਸਰਮ ਖੰਡ ਵਾਲੇ ਵਿਚ ਈਰਖਾ ਤੇ ਤ੍ਰਿਸ਼ਨਾ ਨਹੀਂ ਰਹਿੰਦੀ, ਉਹ ਸਦਾ ਹੀ ਅਨੰਦ ਰਹਿੰਦਾ ਹੈ॥ ੩੬ ॥

'ਸਰਮ' ਦਾ ਅਰਥ ਹੈ ਸੰਕੋਚਨਾ'। ਸ਼ਰਮਾਕਲ ਪੁਰਸ਼ ਹਰ ਗਲ ਤੋਂ ਸੰਕੋਚ ਕਰਦਾ ਹੈ। ਬੋਲਦਾ ਘੱਟ ਹੈ, ਜੇ ਬੋਲਦਾ ਭੀ ਹੈ ਤਾਂ ਬਹੁਤ ਹੌਲੀ, ਮਿੱਠਾ ਤੇ ਵਿਚਾਰ ਦਾ ਭਰਿਆ । ਇਸੇ ਲਈ ਉਸਦੀ ਬਾਨੀ ਸੁੰਦਰ ਹੁੰਦੀ ਹੈ, ਅਤੇ ਉਨ੍ਹਾਂ ਦੀ ਸੁਰਤ ਇਕ ਦੇ ਧਿਆਨ, ਇਕ ਦੀ ਵੀਚਾਰ, ਇਕ ਦੇ ਖਿਆਲ ਅਤੇ ਇਕੋ ਦੇ ਚਿੰਤਨ ਵਿਚ ਲਗੀ ਰਹਿੰਦੀ ਹੈ। ਏਹੋ ਹੀ ਕਾਰਣ ਹੈ ਜੋ ਉਨ੍ਹਾਂ ਦੀ ਬਾਬਤ ਕੁਝ ਕਿਹਾ ਹੀ ਨਹੀਂ ਜਾਂਦਾ।

## ਕਰਮ ਖੰਡ ਕੀ ਬਾਣੀ ਜੋਰੁ ॥
## ਤਿਥੈ ਹੋਰੁ ਨ ਕੋਈ ਹੋਰੁ ॥

ਕਰਮ ਖੰਡ (ਵਾਲੇ) ਦੀ ਬਾਣੀ ਜੋਰ ਵਾਲੀ ਹੁੰਦੀ ਹੈ, ਉਥੋਂ ਦੇ (ਵਾਸੀ ਨੂੰ) ਹੋਰ ਕੋਈ ਹੋੜਨ ਵਾਲਾ [ਰੋਕਨ ਵਾਲਾ ਨਹੀਂ ਹੈ।

## ਤਿਥੈ ਜੋਧ ਮਹਾ ਬਲਸੂਰ ॥

ਉਥੇ (ਤਾਂ) ਜੋਧੇ (ਸਰੀਰ ਨੂੰ ਵੱਸ ਵਿਚ ਰੱਖਣ ਵਾਲੇ), ਮਹਾਬਲੀ (ਸਰੀਰ ਤੇ ਇੰਦ੍ਰੀਆਂ ਨੂੰ ਵੱਸ ਵਿਚ ਰੱਖਣ ਵਾਲੇ), ਅਤੇ ਸੂਰਮੇ (ਮਨ ਨੂੰ ਜਿੱਤਣ ਵਾਲੇ ਪੁੱਜਦੇ ਹਨ )।

## ਤਿਨ ਮਹਿ ਰਾਮੁ ਰਹਿਆ ਭਰਪੂਰ ॥

ਉਥੋਂ (ਦੇ ਵਾਸੀਆਂ ਦੇ ਹਿਰਦੇ) ਵਿਚ ਰਾਮ ਪੂਰਨ ਹੋ ਰਿਹਾ ਹੈ,(ਅਰਥਾਤ ਉਨ੍ਹਾਂ ਦਾ ਮਨ ਰਾਮ ਤੋਂ ਬਾਹਰ ਹੁੰਦਾ ਹੀ ਨਹੀਂ)।

**ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥**
**ਤਾਕੇ ਰੂਪ ਨ ਕਥਨੇ ਜਾਹਿ ॥**

ਉਥੋਂ ਦੇ (ਵਾਸੀਆਂ ਦੀ ਮਹਿਮਾ ਵਿਚ [ਸੀਤੋ*] ਸ੍ਰੀ ਰਾਮ ਚੰਦ੍ਰ ਜੀ ਤੇ ਸੀਤਾ (ਜੀ ਭੀ ਲੱਗੇ ਹੋਏ ਹਨ)। (ਇਸ ਲਈ) ਉਨ੍ਹਾਂ ਦੇ ਰੂਪ (ਦੀ ਸੁੰਦਰਤਾ ਦਾ ਕੁਝ) ਕਥਨ ਨਹੀਂ ਕੀਤਾ ਜਾਂਦਾ।

**ਨਾ ਓਹਿ ਮਰਹਿ ਨ ਠਾਗੇ ਜਾਹਿ ॥**
**ਜਿਨਕੈ ਰਾਮੁ ਵਸੈ ਮਨ ਮਾਹਿ ॥**

ਨਾ ਉਹ ਮਰਦੇ ਹਨ, ਨਾਂ (ਉਹ ਮਾਇਆ ਕਰਕੇ) ਠੱਗੇ ਜਾਂਦੇ ਹਨ। ਜਿਨ੍ਹਾਂ ਦੇ ਮਨ ਵਿਚ ਰਾਮ ਵੱਸਦਾ ਹੈ, (ਉਹ)–

**ਤਿਥੈ ਭਗਤ ਵਸਹਿ ਕੇ ਲੋਅ ॥**
**ਕਰਹਿ ਅਨੰਦੁ ਸਚਾ ਮਨਿ ਸੋਇ ॥**

ਭਗਤ ਲੋਕ (ਹੀ) ਉਥੋਂ ਦੇ (ਸਥਾਨ ਵਿਚ ਜਾਕੇ) ਵੱਸਦੇ ਹਨ, ਅਤੇ ਉਹ (ਫਿਰ)ਮਨ ਵਿਚ ਸੱਚਾ ਅਨੰਦ (ਪ੍ਰਾਪਤ) ਕਰਦੇ ਹਨ।

'ਕਰਮ' ਦਾ ਅਰਥ ਹੈ ਬਖਸ਼ਸ਼। ਜਦ ਰੱਬ ਦਾ ਫਜ਼ਲ ਹੁੰਦਾ ਹੈ ਤਾਂ ਬਾਣੀ ਵਿਚ ਜੋਰ ਆ ਜਾਂਦਾ ਹੈ। ਜੋ ਮੂੰਹੋਂ ਨਿਕਲੇ ਝੱਟ ਪੂਰਾ ਹੋ ਜਾਂਦਾ ਹੈ, ਉਸ ਪਦ ਤੇ ਪੁੱਜਿਆਂ ਫਿਰ ਅੱਗੇ ਰੋਕ ਨਹੀਂ। ਧਰਮ ਖੰਡ, ਗਿਆਨ ਖੰਡ ਤੇ ਸਰਮ ਖੰਡ ਵਿਚ ਭਉ ਬਣਿਆ ਰਹਿੰਦਾ ਹੈ, ਉਥੇ ਗਿਆਂ ਭਉ ਮਿਟ ਜਾਂਦਾ ਹੈ, ਕਿਉਂਕਿ ਹਰ ਵੇਲੇ ਮਨ ਵਿਚ

---

* ਸੀਤਾ ਦਾ ਪਤੀ।

ਰਾਮ ਵੱਸ ਜਾਂਦਾ, ਅਤੇ ਸਭਨਾਂ ਘਟਾਂ ਵਿਚ ਰਾਮ ਦਾ ਹੀ ਰੂਪ ਭਾਸਨ ਲਗ ਪੈਂਦਾ ਹੈ। ਇਹ ਆਤਮਕ ਚੜ੍ਹਾਉ ਦਾ ਚੌਥਾ ਸਥਾਨ ਹੈ।

**ਸਚ ਖੰਡਿ ਵਸੈ ਨਿਰੰਕਾਰੁ ॥**
**ਕਰਿ ਕਰਿ ਵੇਖੈ ਨਦਰਿ ਨਿਹਾਲ ॥**

ਸਚਖੰਡ ਵਿਚ(ਤਾਂ) ਨਿਰੰਕਾਰ (ਆਪ) ਵੱਸਦਾ ਹੈ, (ਜੋ ਭਗਤੀ ਦੇ) ਬਣੇ ਹੋਏ ਬਨਾਉ ਨੂੰ ਵੇਖਕੇ (ਭਗਤਾਂ ਨੂੰ) [ਨਦਰਿ] ਕ੍ਰਿਪਾ ਦ੍ਰਿਸ਼ਟੀ (ਕਰਕੇ) [ਨਿਹਾਲ] ਦੁੱਖਾਂ ਤੋਂ ਰਹਿਤ (ਕਰਦਾ ਹੈ)।

**ਤਿਥੈ ਖੰਡ ਮੰਡਲ ਵਰਭੰਡ ॥**
**ਜੇ ਕੋ ਕਥੈ ਤ ਅੰਤ ਨ ਅੰਤ ॥**

ਉਥੇ (ਜਿੰਨੇ ਕੁ) ਖੰਡ, ਮੰਡਲ ਤੇ ਬ੍ਰਹਮੰਡ ਹਨ। ਜੇ ਕੋਈ (ਉਨ੍ਹਾਂ ਨੂੰ) ਕਥਨ ਕਰਨ ਲੱਗੇ ਤਾਂ ਅੰਤ (ਨੂੰ ਹਾਰਕੇ) [ਨ ਅੰਤ] ਬੇਅੰਤ ਬੇਅਤ (ਹੀ ਕਹੇਗਾ)।

**ਤਿਥੈ ਲੋਅ ਲੋਅ ਆਕਾਰ ॥**
**ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥**

ਉਥੇ (ਤਾਂ ਸਾਰੇ) ਲੋਕਾਂ (ਦੇ) [ਲੋਅ] ਪ੍ਰਕਾਸ਼ਕ ਸਰੀਰ [ਅਵਤਾਰ] (ਭੀ ਹੱਥ ਬੱਧੀ ਖੜੇ ਹਨ)। ਜਿਵੇਂ ਜਿਵੇਂ (ਉਨ੍ਹਾਂ ਨੂੰ ਨਿਰੰਕਾਰ ਦਾ) ਹੁਕਮ(ਹੁੰਦਾ ਹੈ) ਤਿਵੇਂ ਤਿਵੇਂ (ਹੀ ਉਹ ਆਪੋ ਆਪਣੇ ਲੋਕਾਂ ਵਿਚ ਜਾਕੇ) ਕਾਰ ਕਰਦੇ ਹਨ।

**ਵੇਖੈ ਵਿਗਸੈ ਕਰਿ ਵੀਚਾਰੁ ॥**
**ਨਾਨਕ ਕਥਨਾ ਕਰੜਾ ਸਾਰੁ ॥੩੭॥**

(ਜੋ ਨਿਰੰਕਾਰ ਸਾਡੇ ਕਰਤਬਾਂ ਨੂੰ) ਵੇਖਦਾ ਹੈ, (ਅਸੀਂ ਉਸ ਦੇ) ਵੀਚਾਰ ਨੂੰ ਕਰਕੇ [ਵਿਗਸੈ] ਅਨੰਦ ਹੋ ਰਹੇ ਹਾਂ। ਸਤਿਗੁਰੂ ਜੀ (ਆਖਦੇ ਹਨ, ਇਸ ਤੋਂ ਅਗਲੇ ਸਬਦ ਦਾ) ਕਥਨ ਕਰਨਾ [ਸਾਰ] ਸੋਨੇ (ਵਰਗਾ) ਕਰੜਾ ਹੈ, ਅਰਥਾਤ ਇਸ ਤੋਂ ਅੱਗੇ ਬ੍ਰਹਮ ਦੀ ਅਭੇਦ ਅਵਸਥਾ ਦਾ ਸਬਦ ਹੈ, ਜੋ ਜੀਵ ਪਦ ਵਾਸਤੇ ਕਥਨ ਕਰਨਾ 'ਕਰੜਾ' ਹੈ ॥੩੭॥

ਪ੍ਰਸ਼ਨ:-ਆਪ ਜੀ ਨੇ ਫੁਰਮਾਯਾ ਹੈ, ਅਗਲੇ ਸਬਦ ਦਾ ਕਥਨ ਕਰਨਾ ਸੋਨੇ ਵਰਗਾ ਕਰੜਾ ਹੈ। ਸੋਨੇ ਦੇ ਘੜਨ ਵਾਸਤੇ ਸਮਗ੍ਰੀ ਹੁੰਦੀ ਹੈ, ਉਸ ਸਬਦ ਨੂੰ ਕਹਿਣ ਵਾਸਤੇ ਕਿੰਨਾਂ ਚੀਜ਼ਾਂ ਦੀ ਲੋੜ ਹੈ?

ਉੱਤਰ:-

## ਜਤੁ ਪਾਹਾਰਾ ਧੀਰਜੁ ਸੁਨਿਆਰੁ

ਜਤੁ ਰੂਪ [ਪਾਹਾਰਾ] ਭੱਠੀ ਅਤੇ ਧੀਰਜੁ ਰੂਪ ਸੁਨਿਆਰਾ (ਹੋਵੇ)। ਅਰਥਾਤ ਸਭ ਤੋਂ ਪਹਿਲਾ ਗੁਣ 'ਜਤੁ' ਹੋਵੇ। 'ਜਤੁ' ਦਾ ਅਰਥ ਹੈ ਆਪਨੇ ਇੰਦ੍ਰੇ ਕਾਬੂ ਰਖਣੇ। ਇਕ ਆਦਮੀ ਇਸਤ੍ਰੀ ਦੇ ਨੇੜੇ ਨਹੀਂ ਜਾਂਦਾ, ਵਿਆਹ ਨਹੀਂ ਕਰਾਂਦਾ, ਪਰ ਮਨ ਵਿਕਾਰਾਂ ਵਿਚ ਫਿਰਦਾ ਹੈ, ਉਹ ਜਤੀ ਨਹੀਂ ਕਹਾ ਸਕਦਾ। ਦੂਜਾ ਗੁਣ ਹੋਵੇ 'ਧੀਰਜ'। 'ਧੀਰਜ' ਦਾ ਅਰਥ ਹੈ-ਦੁਖ ਨੂੰ ਵੇਖਕੇ ਘਾਬਰੇ ਨਾਂ, ਅਤੇ ਸੁਖ ਨੂੰ ਵੇਖ ਕੇ ਫੁਲ ਨਾਂ ਜਾਏ, ਸਗੋਂ ਹਰ ਹਾਲਤ ਵਿਚ ਪ੍ਰਸੰਨ ਚਿਤ ਰਹੇ।

## ਅਹਰਣਿ ਮਤਿ ਵੇਦੁ ਹਥੀਆਰੁ ॥

ਬੁਧੀ ਅਹਿਰਨ (ਹੋਵੇ, ਅਤੇ) [ਵੇਦ] ਗਿਆਨ [ਹਥੀਆਰੁ] ਹਥੌੜਾ ਹੋਵੇ। ਜਿਵੇਂ ਅਹਿਰਨ ਅਚੱਲ ਹੁੰਦੀ ਹੈ, ਇਵੇਂ ਬੁੱਧਿ ਅਚੱਲ ਹੋਵੇ, ਚੰਚਲਤਾ ਨਾਂ ਹੋਵੇ। ਜਿਵੇਂ ਅਹਿਰਨ ਹਥੌੜੇ ਖਾਂਦੀ ਹੋਈ ਭੀ ਅਡੋਲ ਰਹਿੰਦੀ ਹੈ, ਇਵੇਂ ਭਾਵੇਂ, ਕਿੰਨੇ ਕਸ਼ਟ ਪੈਣ ਪਰ ਬੁਧੀ ਹਮੇਸ਼ਾਂ ਹੀ ਸਥਿਰ ਰਹੇ। ਫਿਰ 'ਮਨ ਨੂੰ ਸਮਝਾਣ ਵਾਸਤੇ ਗਿਆਨ ਦਾ ਹੋਣਾ

ਭੀ ਜ਼ਰੂਰੀ ਹੈ'। ਜਿਵੇਂ ਹਥੌੜੇ ਨਾਲ ਸੋਨਾ ਘੜ ਲਿਆ ਜਾਂਜਾ ਹੈ ਤਿਵੇਂ ਗਿਆਨ ਨਾਲ ਮਨ ਨੂੰ ਸੁਧ ਕਰਨ ਦਾ ਢੰਗ ਹੋਵੇ। ਜਦੋਂ ਮਨ ਹਿੱਲੇ ਓਦੋਂ ਹੀ ਗਿਆਨ ਦੀ ਸੱਟ ਮਾਰਕੇ ਉਸ ਨੂੰ ਸੁਧ ਕਰ ਲਿਆ ਜਾਏ।

## ਭਉ ਖਲਾ ਅਗਨਿ ਤਪ ਤਾਉ ॥

ਡਰ ਦੀ ਖੱਲ ਧੌਂਕਨੀ ਅਤੇ ਤਪ ਦੀ ਅੱਗ [ਤਾਉ] ਬਲੇ ਜੋ ਡਰ ਹੋਵੇ ਤਾਂ ਮਨ ਵਿਕਾਰੀ ਨਹੀਂ ਹੁੰਦਾ, ਡਰ ਵਿਚ ਲੱਗਾ ਪੁਰਸ਼ ਹਮੇਸ਼ਾਂ ਹੀ ਸੇਵਾ ਕਰਦਾ ਰਹਿੰਦਾ ਹੈ, ਨਿਡਰ ਨੌਕਰ ਭੀ ਆਪਣੇ ਫ਼ਰਜ਼ ਤੋਂ ਗੁਮਰਾਹ ਹੋ ਜਾਂਦਾ ਹੈ। ਇਸ ਲਈ 'ਡਰ' ਦੀ ਫੂਕਨੀ ਨਾਲ ਤਪ ਰੂਪ ਅੱਗ ਬਾਲੇ। 'ਗੁਰਾਂ ਦੀ ਸੇਵਾ ਹੀ ਤਪਾਂ ਦਾ ਸਿਰਤਾਜ ਤਪ ਹੈ, ਅਰਥਾਤ ਡਰ ਵਿਚ ਹੋਕੇ ਗੁਰਾਂ ਦੀ ਸੇਵਾ ਵੀ ਕਰਦਾ ਹੋਵੇ।

## ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥

ਪ੍ਰੇਮ (ਰੂਪ) ਭਾਂਡਾ (ਹੋਵੇ, ਅਤੇ) ਉਸ ਵਿਚ [ਅੰਮ੍ਰਿਤ] ਨਾਮ ਦਾ ਸਿਮਰਨ ਭੀ [ਢਾਲਿ] ਪਾਇਆ ਹੋਵੇ। ਅਰਥਾਤ ਉਹ ਪੁਰਸ਼ ਜਿਸ ਵਿਚ ਜਤੁ, ਧੀਰਜ, ਅਚੱਲ ਬੁਧੀ, ਮਨ ਨੂੰ ਸਮਝਾਣ ਦੀ ਸਮਰਥਾ ਵਾਲਾ, ਡਰ ਨਾਲ ਗੁਰ ਸੇਵਾ ਕਰਨ ਵਾਲਾ ਹੁੰਦਾ ਹੋਯਾ ਪ੍ਰੇਮ ਦਾ ਪੁਤਲਾ ਭੀ ਹੋਵੇ ਤੇ ਫਿਰ ਸਿਮਰਨ ਭੀ ਕਰਦਾ ਹੋਵੇ।

## ਘੜੀਐ ਸਬਦੁ ਸਚੀ ਟਕਸਾਲ ॥

(ਅਜੇਹਾ ਪੁਰਸ਼ ਹੀ) ਸਚੀ ਟਕਸਾਲ (ਹੈ, ਉਹ ਅਗਲੇ) ਸਬਦ ਨੂੰ ਘੜ ਸਕਦਾ ਹੈ, ਅਰਥਾਤ ਪਿੱਛੇ ਦੱਸੇ ਸਾਰੇ ਗੁਣ ਪੁਰਸ਼ ਵਿਚ ਹੋਣ ਤਾਂ ਫਿਰ ਉਹ 'ਅਹੰਬ੍ਰਹਮਾਸਮਿ' [ਜਾ 'ਸੋਹੰ'] ਸਬਦ ਕਹਿ ਸਕਦਾ ਹੈ ॥

## ਜਿਨ ਕਉ ਨਦਰਿ ਕਰਮੁ ਤਿਨ ਕਾਰ ॥

ਜਿਨ੍ਹਾਂ ਨੂੰ (ਵਾਹਿਗੁਰੂ ਦੀ) ਕ੍ਰਿਪਾ ਦੀ ਨਜ਼ਰ ਮਿਲੀ ਹੈ, ਉਨ੍ਹਾਂ (ਤੋਂ ਇਹ) ਕਾਰ (ਹੁੰਦੀ ਹੈ, ਜਿਨ੍ਹਾਂ ਨੇ ਇਹ ਕਾਰ ਕੀਤੀ ਹੈ):-

## ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥

ਸਤਿਗੁਰੂ ਜੀ (ਆਖਦੇ ਹਨ, ਉਹ) [ਨਦਰੀ] ਦ੍ਰਿਸ਼ਟੇ (ਨੂੰ ਹੀ) [ਨਦਰਿ] ਦ੍ਰਿਸਮਾਨ (ਵਿਚ) [ਨਿਹਾਲ] ਵੇਖਦਾ ਹੈ, (ਅਰਥਾਤ ਉਸ ਨੂੰ ਸਾਰੀ ਰਚਨਾ ਨਿਰੰਕਾਰ ਦਾ ਹੀ ਰੂਪ ਦਿੱਸਦੀ ਹੈ॥ ੩੮॥

## ॥ ਸਲੋਕੁ ॥

## ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

(ਦੇਹ ਦਾ) ਗੁਰੂ ਪੌਣ* ਹੈ, ਪਾਣੀ ਪਿਉ ਹੈ, ਅਤੇ ਧਰਤੀ ਵਡੀ† ਮਾਂ ਹੈ।

---

*ਵੇਦ ਵਿਚ ਕਥਾ ਹੈ, ਇਕੇਰਾਂ ਸਾਰੇ ਇੰਦ੍ਰੇ ਆਪੋ ਵਿਚ ਝਗੜਨ ਲਗੇ, ਅਤੇ ਆਪ ਨੂੰ ਵਡਾ ਕਹਿਣ ਲਗੇ। ਅੰਤ ਨੂੰ ਬ੍ਰਹਮਾਂ ਪਾਸ ਫੈਸਲੇ ਲਈ ਗਏ, ਉਸਨੇ ਕਿਹਾ ਤੁਸੀਂ ਸਾਰੇ ਇਕ ਇਕ ਕਰਕੇ ਸਰੀਰ ਤੋਂ ਬਾਹਰ ਜਾਓ, ਜਿਸ ਤੋਂ ਬਿਨਾਂ ਸਰੀਰ ਨਾਂ ਰਹੇ ਉਹ ਤੁਸਾਂ ਸਭਨਾਂ ਤੋਂ ਵਡਾ ਹੈ। ਸੋ ਪ੍ਰਾਣ ਤੋਂ ਬਿਨਾਂ ਸਰੀਰ ਨਹੀਂ ਰਹਿੰਦਾ, ਇਸ ਲਈ ਪਵਨ ਨੂੰ ਗੁਰੂ ਕਿਹਾ ਹੈ।

†ਧਰਤੀ ਨੂੰ ਵੱਡੀ ਮਾਂ ਇਸ ਲਈ ਕਿਹਾ ਹੈ, ਇਕ ਤਾਂ ਪ੍ਰਿਥਵੀ ਤੇ ਤੁਰਨ ਵਾਲੀਆਂ ਦੀ ਬਨਾਵਟ ਵਿਚ ਪ੍ਰਿਥਵੀ ਦੀ ਅੰਸ ਬਹੁਤੀ ਹੈ, ਇਸੇ ਲਈ ਇਨ੍ਹਾਂ ਦਾ ਨਾਮ ਹੀ ਪਾਰਥਿਵ ਸਰੀਰ ਹੈ। ਦੂਜਾ ਜਨਮ ਮਾਤਾ ਤਾਂ ਕਿਸੇ ਵੇਲੇ ਗੋਦੀ ਤੋਂ ਬਚੇ ਨੂੰ ਉਤਾਰ ਦੇਂਦੀ ਹੈ, ਇਹ ਉਤਾਰਦੀ ਹੀ ਨਹੀਂ। ਤੀਜਾ ਉਹ ਮਾਤਾ ਪਾਲਨ ਪੋਖਨ ਕਰਨ ਵਾਸਤੇ ਭੀ ਪ੍ਰਿਥਵੀ ਦੀ ਸਹਾਇਤਾ ਦੀ ਮੁਤਾਜ ਹੈ।

## ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥

ਦਿਨ ਦਾਯਾ ਹੈ, ਰਾਤ ਦਾਈ ਹੈ, (ਇਨ੍ਹਾਂ) ਦੋਹਾਂ (ਦੀ ਗੋਦੀ ਵਿਚ) ਸਾਰਾ ਜਗਤ ਖੇਡਦਾ (ਤੇ ਸੌਂਦਾ ਹੈ। ਦਾਈ ਦਾ ਕੰਮ ਹੈ, ਬੱਚੇ ਨੂੰ ਅਰਾਮ ਦੇਣਾ, ਰਾਤ ਦੇਹ ਨੂੰ ਅਰਾਮ ਦੇਂਦੀ ਹੈ। ਦਾਏ ਦਾ ਕੰਮ ਹੁੰਦਾ ਹੈ, ਬੱਚੇ ਨੂੰ ਹਸਾ ਖਿਡਾਕੇ ਖੁਸ਼ ਰਖਣਾ, ਇਹ ਕੰਮ ਦਿਨ ਕਰਦਾ ਹੈ, ਇਸ ਲਈ ਇਨ੍ਹਾਂ ਨੂੰ ਦਾਈ ਤੇ ਦਾਇਆ ਕਿਹਾ ਹੈ। ਕਿਉਂਕਿ ਦਾਈ ਤੇ ਦਾਏ ਪਾਸੋਂ ਬੱਚੇ ਦੇ ਗੁਣ ਤੇ ਔਗੁਣ ਲੁਕੇ ਨਹੀਂ ਰਹਿੰਦੇ, ਇਵੇਂ ਹੀ ਇਸ ਦੇਹ ਦੇ ਬੁਰੇ-ਭਲੇ ਕਰਮ ਦਿਨ ਰਾਤ ਤੋਂ ਉਹਲੇ ਨਹੀਂ ਹੋ ਸਕਦੇ)

## ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥

(ਇਸ ਦੇਹ ਵਿਚ ਕੀਤੀਆਂ ਗਈਆਂ) ਨੇਕੀਆਂ ਤੇ ਬਦੀਆਂ (ਰੂਪ ਕਰਮਾਂ ਦਾ ਚਿੱਠਾ ਚਿੱਤ੍ਰ ਗੁਪਰ ਦਿਨ ਤੇ ਰਾਤ ਨੂੰ ਗਵਾਹ ਬਣਾਕੇ ਧਰਮ (ਰਾਜਾ ਦੀ) [ਹਦੂਰਿ] ਹਜ਼ੂਰੀ ਵਿਚ ਵਾਚੇਗਾ।

## ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

(ਉਸ ਵੇਲੇ) ਆਪੋ ਆਪਣੇ ਕਰਮਾਂ ਦੇ ਫਲ ਕਰਕੇ (ਕੋਈ ਨਿਰੰਕਾਰ) ਦੇ ਨੇੜੇ (ਜਾ ਪੁੱਜੇਗਾ ਤੇ) ਕੋਈ ਦੂਰ (ਧੱਕਿਆ ਜਾਏਗਾ, ਅਰਥਾਤ ਕਿਸੇ ਨੂੰ ਮੁਕਤੀ ਮਿਲੇਗੀ ਤੇ ਕਿਸੇ ਨੂੰ ਚੁਰਾਸੀ ਵਿੱਚ ਸੁੱਟਿਆ ਜਾਏਗਾ)।

## ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥

ਜਿਨ੍ਹਾਂ ਨੇ ਨਾਮ ਜਪਿਆ ਹੈ,(ਉਹੀ ਛੁਟਕਾਰੇ ਦੇ ਸਾਧਨ ਰੂਪ
[ਮਸਕਤਿ] ਮੁਸ਼ੱਕਤ [ਮੇਹਨਤ] [ਘਾਲਿ] ਕਰਕੇ ਗਏ ਹਨ।

**ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥**

ਸਤਿਗੁਰੂ ਜੀ (ਆਖਦੇ ਹਨ) [ਤੇ] ਉਨ੍ਹਾਂ (ਦੇ ਹੀ) ਮੂੰਹ ਉ
ਉਜਲੇ (ਹੁੰਦੇ ਹਨ, ਅਤੇ ਉਨ੍ਹਾਂ ਦੇ ਨਾਲ ਮਿਲਕੇ ਕਿੰਨੀ ਦੁਨੀਆ
(ਜਮਾਂ ਦੇ ਜਾਲ ਤੋਂ) ਛੁਟ ਜਾਂਦੀ ਹੈ। ੧ ॥

——

---

# ਸ਼ਬਦ ਹਜ਼ਾਰੇ

ਹਜਾਰ ਹਜਾਰ ਵੇਰੀ ਵਿਸ਼ਨੂ ਸਹਸ ਨਾਮ ਆਦਿਕ ਸਤੋਤ੍ਰਾਂ ਨੂੰ ਪੜ੍ਹਨ ਦਾ ਜੋ ਫਲ ਪ੍ਰਾਪਤ ਹੁੰਦਾ ਹੈ, ਉਹ ਫਲ ਇਨ੍ਹਾਂ ਸਤਾਂ ਸ਼ਬਦਾਂ ਦੇ ਪੜ੍ਹਨ ਦਾ ਹੁੰਦਾ ਹੈ, ਇਸ ਕਰਕੇ ਇਨ੍ਹਾਂ ਦਾ ਨਾਮ ਸ਼ਬਦ ਹਜ਼ਾਰੇ ਹੈ।

ਉਥਾਨਕਾ–ਇਕੇਰਾਂ ਸ੍ਰੀ ਗੁਰੂਰਾਮਦਾਸ ਜੀ ਦੇ ਵੱਡੇ ਭ੍ਰਾਤਾਭਾਈ ਸਹਾਰੀ ਮੱਲ ਜੀ ਦੇ ਪੁਤ੍ਰ ਦਾ ਵਿਆਹ ਸੀ, ਉਹ ਸ੍ਰੀ ਗੁਰੂ ਜੀ ਨੂੰ ਲੈਣ ਵਾਸਤੇ ਆਯਾ, ਅਤੇ ਬੇਨਤੀ ਕੀਤੀ–'ਆਪ ਲਾਹੌਰ ਚੱਲਕੇ ਦਾਸ ਦੇ ਘਰ ਨੂੰ ਪਵਿਤ੍ਰ ਕਰੋ। ਸਤਿਗੁਰੂ ਜੀ ਨੇ ਫੁਰਮਾਇਆ'ਪਹਿਲੇ ਤਾਂ ਸਾਡਾ ਜਾਣਾ ਨਹੀਂ ਬਣ ਸਕਦਾ,ਜੇ ਜਾਈਏ ਭੀ ਤਾਂ ਦੂਰ ਨੇੜੇ ਦੀਆਂ ਸਭ ਸੰਗਤਾਂ ਉਥੇ ਕੱਠੀਆਂ ਹੋ ਜਾਣਗੀਆਂ, ਆਪ ਨੂੰ ਸਭ ਦੀ ਖੇਚਲ ਝਲਣੀ ਪਊ, ਇਸ ਲਈ ਅਸੀਂ ਨਹੀਂ ਜਾ ਸਕਦੇ, ਆਪਣੇ ਭਤ੍ਰੀਏ ਨੂੰ ਲੈ ਜਾਓ, ਅਤੇ ਪ੍ਰਿਥੀ ਚੰਦ ਜੀ ਨੂੰ ਹੁਕਮ ਕੀਤਾ 'ਕਾਕਾ ! ਤੂੰ ਲਾਹੌਰ ਆਪਣੇ ਤਾਏ ਜੀ ਦੇ ਨਾਲ ਜਾਹੁ ਅਤੇ ਆਪਣੇ ਭ੍ਰਾਤਾ ਦੇ ਵਿਆਹ ਕਾਰਜ ਵਿਚ ਜਾਕੇ ਇਨ੍ਹਾਂ ਦਾ ਹਥ ਵਟਾਓ। ਪ੍ਰਿਥੀ ਚੰਦ ਨੇ ਅਗੋਂ ਕਈ ਤਰ੍ਹਾਂ ਦੇ ਬਹਾਨੇ ਬਣਾਕੇ ਨਾਂਹ ਕਰ ਦਿਤੀ ਮਹਾਦੇਵ ਜੀ ਨੂੰ ਕਿਹਾ ਉਹ ਸੁਣਕੇ ਚੁਪ ਕਰ ਰਿਹਾ, ਕੁਝ ਉੱਤਰ ਨਾ ਦਿਤਾ। ਫਿਰ ਆਪ ਜੀ ਨੇ ਛੋਟੇ ਸਾਹਿਬਜਾਦੇ ਸ੍ਰੀ ਅਰਜਨ ਜੀ ਵੱਲ ਇਸ਼ਾਰਾ ਕੀਤਾ । ਆਪ ਖੜੇ ਹੋ ਗਏ. ਤਾਂ ਗੁਰੂ ਜੀ ਨੇ ਫੁਰਮਾਯਾ–'ਤੁਸੀਂ ਲਾਹੌਰ ਜਾਓ, ਜਾਕੇ ਸਾਰੇ ਸੰਬੰਧੀਆਂ ਨੂੰ ਮਿਲੋ ਗਿਲੋ ਵਿਆਹ ਦੇਖੋ, ਪਰ ਜਿਨਾਂ ਚਿਰ ਅਸੀਂ ਨਾ ਬੁਲਾਈਏ, ਇਥੇ ਨਹੀਂ ਔਣਾ'। ਸੱਤ ਬਚਨ ਕਹਿਕੇ ਲਾਹੌਰ ਚਲੇ ਗਏ। ਵਿਆਹ ਹੋ ਜਾਣ ਦੇ ਮਗਰੋਂ, ਇਕ ਵਰ੍ਹਾ ਦਿਨ ਉਥੇ ਰਹੇ, ਸਤਿਗੁਰ ਜੀ ਵੱਲੋਂ ਕੋਈ ਹੁਕਮਨਾਮਾ ਨਾਂ ਗਿਆ, ਤਾਂ

ਆਪ ਜੀ ਨੇ ਪ੍ਰੇਮ ਵਿਚ ਬੇਹਬਲ ਹੋਯਾਂ ਪੱਤ੍ਰਕਾ ਲਿਖੀ, ਜੋ ਪ੍ਰਿਥੀ ਚੰ
ਦੇ ਕਾਬੂ ਆਈ, ਦੂਜੀ ਭੇਜੀ ਉਹ ਭੀ ਪ੍ਰਿਥੀ ਚੰਦ ਜੀ ਨੇ ਸਾਂਭੀ, ਅ
ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਨਾ ਕੀਤੀ। ਤਦ ਸ੍ਰੀ ਅਰਜਨ
ਜੀ ਨੇ ਤੀਜੀ ਬੇਨਤੀ ਪੱਤ੍ਰਕਾ ਭੇਜੀ, ਅਤੇ ਲਿਜਾਣ ਵਾਲੇ ਸਿਖ ਨੂੰ
ਕਿਹਾ ਕਿ ਇਹ ਸਾਹਿਬ ਦੋ ਜਹਾਨ ਦੇ ਵਾਲੀ ਸਤਿਗੁਰੂ ਜੀ ਦੇ ਚਰਨਾਂ
ਵਿਚ ਜਾ ਟਿਕਾਉ। ਸਿੱਖ ਨੇ ਸਤਿਗੁਰੂ ਜੀ ਦੇ ਚਰਨਾਂ ਤੱਕ ਪੱਤ੍ਰਕਾ
ਪੁਚਾ ਦਿਤੀ, ਜੋ ਆਪ ਨੇ ਪੜ੍ਹੀ। ਉਸੇ ਵੇਲੇ ਬਾਬਾ ਬੁੱਢਾ ਜੀ ਨੂੰ ਭੇ
ਕੇ ਸਾਹਿਬਜ਼ਾਦੇ ਨੂੰ ਲਾਹੌਰ ਤੋਂ ਮੰਗਵਾਯਾ। ਜਦ ਸ੍ਰੀ ਗੁਰੂ ਜੀ
ਚਰਨਾਂ ਪੁਰ ਆਪ ਜੀ ਨੇ ਡੰਡੌਤ ਕੀਤੀ, ਤਾਂ ਗੁਰੂ ਜੀ ਨੇ ਫੁਰਮਾਯਾ-
'ਕਾਕਾ! ਇਕ ਵਰ੍ਹੇ ਵਿਚ ਇਕੋ ਪੱਤ੍ਰਕਾ ਭੇਜੀ, ਅਤੇ ਉਪਰ ਅੰਕ
ਕਿਉਂ ਕੀਤਾ? ਸ੍ਰੀ ਅਰਜਨ ਜੀ ਨੇ ਬੇਨਤੀ ਕੀਤੀ—ਇਹ ਤੀਜੀ ਪੱਤ੍ਰਕਾ
ਆਪ ਜੀ ਦੇ ਚਰਨਾਂ ਵਿਚ ਭੇਜੀ ਸੀ। ਦੋ ਇਸ ਤੋਂ ਪਹਿਲਾਂ ਸਿਖ
ਵੱਡੇ ਭ੍ਰਾਤਾ ਜੀ ਦੇ ਹਸਤ ਕਮਲਾਂ ਵਿਚ ਦਿਤੀਆਂ ਸਨ, ਜੋ ਆਪ
ਤਕ ਪੁਜੀਆਂ ਹੋਸਨ ਸਤਿਗੁਰੂ ਜੀ ਨੇ ਪ੍ਰਿਥੀ ਚੰਦ ਨੂੰ ਪੁੱਛਿਆ, ਉਸ
ਸਾਫ ਹੀ ਜਵਾਬ ਦਿੱਤਾ ਮੇਰੇ ਕੋਲ ਕੋਈ ਨਹੀਂ ਆਈਆਂ। ਭਾਵੇਂ
ਸ੍ਰੀ ਗੁਰੂ ਜੀ ਨੇ ਉਸ ਨੂੰ ਬਹੁਤ ਪ੍ਰੇਮ ਨਾਲ ਸਮਝਾਯਾ, ਪਰ ਉਸ ਨੇ
ਇਕੋ ਨਾਂਹ ਹੀ ਰਖੀ। ਤਦ ਭਾਈ ਜੇਠੇ ਨੂੰ ਭੇਜਕੇ ਉਸ ਦੇ ਘਰੋਂ ਉਸਦਾ
ਚੋਗਾ ਮੰਗਵਾਕੇ, ਉਸ ਵਿਚੋਂ ਦੋਵੇਂ ਚਿਠੀਆਂ ਕਢਵਾਈਆਂ। ਇਹ
ਵੇਖਕੇ ਪ੍ਰਿਥੀ ਚੰਦ ਝੂਠਾ ਹੁੰਦਾ ਖਿੱਝ ਕੇ ਘਰ ਨੂੰ ਚਲਾ ਗਿਆ। ਮਗਰੋਂ
ਸਤਿਗੁਰੂ ਜੀ ਨੇ ਸ੍ਰੀ ਅਰਜਨ ਜੀ ਨੂੰ ਗੁਰ ਗੱਦੀ ਤੇ ਬਿਠਾ ਕੇ ਹੁਕਮ
ਕੀਤਾ, ਇਹ ਤਿੰਨ ਪੌੜੀਆਂ ਹਨ ਚੌਥੀ ਉਚਾਰਨ ਕਰਕੇ ਸਬਦ ਪੂਰਾ
ਕਰੋ। ਤਦ ਆਪ ਜੀ ਨੇ ਚੌਥੀ ਪੌੜੀ ਉਚਾਰਕੇ ਸਤਿਗੁਰੂ ਜੀ ਨੂੰ
ਨਮਸਕਾਰ ਕੀਤੀ ਇਹ ਓਹੀ ਸਬਦ, ਪਹਿਲੀਆਂ ਤਿੰਨ ਪਉੜੀਆਂ
ਤਿੰਨ ਪੱਤ੍ਰਕਾ ਹਨ, ਜਿਨ੍ਹਾਂ ਵਿਚ ਪ੍ਰੇਮ ਦੀ ਬੇਹਬਲ ਅਵਸਥਾ ਦਾ
ਵਰਣਨ ਹੈ ਚੌਥੀ ਪੌੜੀ ਵਿਚ ਗੁਰ ਦਰਸਨ ਦੀ ਪ੍ਰਾਪਤੀ ਪੁਰ ਅਨੰਦ

ਦੀ ਪ੍ਰਸੰਨਤਾ ਦਾ ਕਥਨ ਹੈ.–

## ਮਾਝ ਮਹਲਾ ੫ ਚਉਪਦੇ ਘਰੁ ੧

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥
ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥

ਹੇ ਗੁਰੂ (ਜੀ ! ਆਪ ਜੀ ਦੇ) ਦਰਸ਼ਨ ਨੂੰ ਮੇਰਾ ਮਨ ਚਾਹੁੰਦਾ ਹੈ, ਅਤੇ ਪਪੀਹੇ ਵਾਂਗੂੰ (ਅੱਠੇ ਪਹਿਰ) [ਬਿਲਪ] ਪੁਕਾਰਾਂ ਕਰਦਾ ਹੈ ।

ਤ੍ਰਿਖਾ ਨ ਉਤਰੈ ਸਾਂਤਿ ਨ ਆਵੈ
ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥

ਪਿਆਰੇ ਗੁਰੂ ਜੀ ਦੇ ਦਰਸਨ ਤੋਂ ਬਿਨਾਂ (ਇਸ ਦੀ) ਤ੍ਰੇਹ ਨਹੀਂ ਉਤਰੇਗੀ, (ਅਤੇ ਇਸ ਨੂੰ) ਸ਼ਾਂਤੀ ਭੀ ਨਹੀਂ ਆਵੇਗੀ ॥੧॥

ਹਉ ਘੋਲੀ ਜੀਉ ਘੋਲਿ ਘੁਮਾਈ
ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥ਰਹਾਉ॥

[ਸੰਤ] ਅੰਤ ਵੇਲੇ ਦੇ ਸਹਾਇਕ ਪਿਆਰੇ ਗੁਰੂ (ਜੀ ਦੇ ਦਰਸਨ ਤੋਂ) ਮੈਂ ਕੁਰਬਾਨ (ਜਾਂਦਾ ਹਾਂ, ਅਤੇ) ਜੀਊ ਭੀ ਕੁਰਬਾਨ ਕਰਦਾ ਹਾਂ।

ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥

(ਹੇ ਸਤਿਗੁਰੂ) ਜੀ ! ਆਪ ਜੀ ਦਾ ਮੁਖ਼ਾਰ ਬਿੰਦ ਸੁੰਦਰ ਹੈ, ਜਿਸ ਤੋਂ ਨਿਕਲੀ ਹੋਈ ਬਾਣੀ ਦੀ ਧੁਨੀ [ਅਵਾਜ਼] ਸ਼ਾਂਤੀ (ਬਖਸ਼ਦੀ ਹੈ, ਉਸ ਸੁੰਦਰ ਮੁਖੜੇ ਦੇ) [ਦੇਖੇ] ਦਰਸ਼ਨ (ਰੂਪ) ਪਾਣੀ (ਤੋਂ ਵਿਛੁੜਿਆਂ, ਮੈਂ [ਸਾਰਿੰਗ] ਪਪੀਹੇ ਨੂੰ ਚਿਰ ਹੋ ਗਿਆ ਹੈ।

ਧੰਨੁ ਸੁ ਦੇਸੁ ਜਹਾ ਤੂੰ ਵਸਿਆ
ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥

(ਹੇ [ਮੁਰਾਰੇ] ਵਾਹਿਗੁਰੂ ਦੇ ਮਿੱਤ੍ਰ (ਤੇ) ਮੇਰੇ ਸਜਣ (ਸਤਿਗੁਰੂ ਜੀਉ। ਉਹ ਦੇਸ ਧੰਨ ਹੈ, ਜਿਥੇ ਤੂੰ ਵੱਸ ਰਿਹਾ ਹੈਂ।

ਹਉ ਘੋਲੀ ਹਉ ਘੋਲਿ ਘੁਮਾਈ
ਗੁਰ ਸਜਣ ਮੀਤ ਮੁਰਾਰੇ ਜੀਉ ॥ ੧ ॥ ਰਹਾਉ ॥

ਵਾਹਿਗੁਰੂ ਦੇ ਮਿੱਤ੍ਰ ਗੁਰੂ ਸਜਣ (ਤੋਂ) ਮੈਂ ਸਦਕੇ (ਹੁੰਦਾ ਹਾਂ ਅਤੇ) ਮੈਂ (ਤਨ ਮਨ) ਸਦਕੇ ਕਰਦਾ ਹਾਂ।

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥
ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ

(ਹੇ ਸਤਿਗੁਰੂ ਜੀ! ਆਪਦੇ ਚਰਨਾਂ ਵਿਚ ਰਹਿੰਦਿਆਂ ਜੇ ਕਿਸੇ ਕਾਰਨ ਕਰਕੇ) ਇਕ ਘੜੀ ਭਰ (ਵੀ ਆਪ ਜੀ ਦਾ ਦਰਸ਼ਨ ਨਹੀਂ ਹੁੰਦਾ ਸੀ, ਤਾਂ (ਮੇਰੇ ਵਾਸਤੇ) ਕਲਜੁਗ ਹੋ ਜਾਂਦਾ ਸੀ, ਤਾਂ ਹੇ ਪਿਆਰੇ ਭਗਵੰਤ! ਹੁਣ ਕਦੋਂ ਤੁਹਾਡੇ ਨਾਲ ਮਿਲਾਪ ਹੋਵੇਗਾ?

ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ
ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥

(ਹੇ) ਗੁਰੂ ਜੀਉ। (ਆਪ ਜੀ ਦੇ) ਦਰਬਾਰ ਦੇ ਦਰਸ਼ਨ ਤੋਂ ਬਿਨਾਂ, ਮੈਨੂੰ ਨੀਂਦ ਨਹੀਂ ਆਉਂਦੀ, ਅਤੇ ਨਾ ਹੀ ਰਾਤ ਬੀਤਨ ਵਿਚ ਆਉਂਦੀ ਹੈ।

ਹਉ ਘੋਲੀ ਜੀਉ ਘੋਲਿ ਘੁਮਾਈ
ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ਰਹਾਉ॥

ਗੁਰੂ ਜੀ ਦੇ ਸਚੇ ਦਰਬਾਰ ਤੋਂ ਮੈਂ ਵਾਰਨੇ ਜਾਂਦਾ ਹਾਂ, ਅਤੇ ਜੀਉ ਭੀ ਵਾਰਨੇ ਕਰਦਾ ਹਾਂ।

ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰਿ ਮਹਿ ਪਾਇਆ ॥

(ਹੇ) ਗੁਰੂ ਜੀ ! (ਜਦ ਮੇਰਾ) ਚੰਗਾ ਭਾਗ ਜਾਗਿਆ (ਤਾਂ ਬਾਬਾ ਬੁੱਢਾ ਰੂਪ) ਸੰਤ ਨੇ ਆਪ ਜੀ ਦੇ ਨਾਲ ਦਾਸ ਨੂੰ) ਮਿਲਾ ਦਿਤਾ। (ਹੇ) ਪ੍ਰਭੂ ! (ਆਪ ਜੀ ਦੀ ਕ੍ਰਿਪਾ ਨਾਲ) ਘਰ ਵਿਚ ਹੀ ਅਬਿਨਾਸੀ (ਪਦ ) ਪਾ ਲਿਆ ਹੈ।

ਸੇਵ ਕਰੀ ਪਲੁ ਚਸਾ ਨ ਵਿਛੁੜਾ
ਜਨ ਨਾਨਕ ਦਾਸ ਤੁਮਾਰੇ ਜੀਉ ॥੪॥

(ਹੇ ਗੁਰੂ) ਨਾਨਕ (ਜੀ ! ਹੁਣ) ਦਾਸ (ਉਤੇ ਇਹ ਕ੍ਰਿਪਾ ਕਰੋ, ਜੋ) ਦਾਸ (ਤੁਹਾਡੀ) ਸੇਵਾ ਕਰਦਾ ਰਹੇ, (ਅਤੇ ਤੁਹਾਥੋਂ) ਪਲ ਚਸਾ ਭੀ ਨ ਵਿਛੁੜੇ ॥੪॥

ਹਉ ਘੋਲੀ ਜੀਉ ਘੋਲਿ ਘੁਮਾਈ
ਜਨ ਨਾਨਕ ਦਾਸ ਤੁਮਾਰੇ ਜੀਉ॥ਰਹਾਉ॥੧॥

ਮੈਂ (ਆਪ ਤੋਂ) ਘੋਲੀ (ਜਾਂਦਾ ਹਾਂ, ਅਤੇ) ਜੀਉ ਭੀ ਕੁਰਬਾਨ ਕਰਦਾ ਹਾਂ, (ਹੇ ਗੁਰੂ) ਨਾਨਕ ਜੀਉ ! ਦਾਸ (ਤਾਂ) ਆਪ ਜੀ ਦਾ ਦਾਸ ॥੧॥

ਧਨਾਸ਼ਰੀ ਮਹਲਾ ੧ ਘਰੁ ੧ ਚਉਪਦੇ

# ੧ਓਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

( ਇਨ੍ਹਾਂ ਤੁਕਾਂ ਦਾ ਅਰਥ ਪੈਹਲੇ ਹੋ ਚੁਕਾ ਹੈ )।

## ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥ ਦੂਖ ਵਿਸਾਰਣੁ ਸੇਵਿਆ ਸਦਾ ਸਦਾਦਾਤਾਰੁ॥੧॥

ਮੇਰਾ ਦਿਲ ਡਰਦਾ ਹੈ, ਪੁਕਾਰ ਕਿਸਦੇ ਅੱਗੇ ਕਰਾਂ ? ਹੇ ਦੁਖ ਦੂਰ ਕਰਨ ਵਾਲੇ ! ( ਤੈਨੂੰ ਹੀ ) ਸੇਵਿਆ ਹੈ, ( ਕਿਉਂਕਿ ਤੂੰ) ਸਦਾ ਤੋਂ ਹੀ ਦਾਤਾ ਹੈਂ ॥੧॥

## ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥੧॥ਰਹਾਉ ॥

ਮੇਰਾ ਸਾਹਿਬ ਨਿਤ ਹੀ ਨਵਾਂ ਹੈ, ਅਤੇ ਸਦਾ ਤੋਂ ਹੀ ਦਾਤਾ ਹੈ ।

## ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ॥ ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥ ੨ ॥

ਰਾਤ ਦਿਨ ਮਾਲਕ ਨੂੰ ਸਿਮਰਨਾ ਚਾਹੀਦਾ ਹੈ, ਅੰਤ ਨੂੰ ਓਹੀ (ਜਮਾਂ ਦੇ ਦੁਖਾਂ ਤੋਂ) ਛੁਡਾਏਗਾ । ਹੇ ਮੇਰੀ ਬੁਧੀ ! ਸੁਣ. (ਮਾਲਕ ਦੇ ਜਸ ਨੂੰ) ਸੁਣ (ਤਦ) ਤੇਰਾ ਸੰਸਾਰ ਤੋਂ ਪਾਰ ਉਤਾਰਾ ਹੋਵੇਗਾ ॥੨॥

**ਦਇਆਲ ਤੇਰੈ ਨਾਮਿ ਤਰਾ ॥**
**ਸਦ ਕੁਰਬਾਣੈ ਜਾਉ ॥੧॥ ਰਹਾਉ ॥**

ਹੇ ਦਇਆਲ ! ਤੇਰੇ ਨਾਮ ਦੇ [ਤਰਾ*] ਉਪਰੋਂ (ਮੈਂ) ਸਦਾ ਕੁਰਬਾਨ ਜਾਂਦਾ ਹਾਂ ।

**ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥**
**ਤਾਕੀ ਸੇਵਾ ਸੋ ਕਰੇ ਜਾਕਉ ਨਦਰਿ ਕਰੇ ॥੩॥**

ਇਕੋ ਸੱਚਾ ਹੀ ਸਾਰੇ ਰੂਪ ਹੈ, ਦੂਜਾ (ਹੋਰ) ਕੋਈ ਨਹੀਂ ਹੈ । ਉਸ ਦੀ ਸੇਵਾ ਉਹ ਕਰੇਗਾ, ਜਿਸ ਨੂੰ (ਉਹ) ਕ੍ਰਿਪਾ ਦ੍ਰਿਸ਼ਟੀ ਕਰੇਗਾ ॥੩॥

**ਤੁਧੁ ਬਾਝੁ ਪਿਆਰੇ ਕੇਵ ਰਹਾ ॥**
**ਸਾ ਵਡਿਆਈ ਦੇਹਿ**
**ਜਿਤੁ ਨਾਮਿ ਤੇਰੇ ਲਾਗਿ ਰਹਾਂ ॥**

ਹੇ ਪਿਆਰੇ ! ਤੈਥੋਂ ਬਿਨਾਂ (ਮੈਂ) ਕਿਵੇਂ ਰਹਾਂ ? (ਮੈਨੂੰ) ਉਹ [ਵਡਿਆਈ] ਤਾਕਤ ਬਖਸ਼, ਜਿਸ ਕਰਕੇ (ਮੈਂ) ਤੇਰੇ ਨਾਮ ਵਿਚ ਲਗਾ ਰਹਾਂ ।

**ਦੂਜਾ ਨਾਹੀ ਕੋਇ**
**ਜਿਸੁ ਆਗੈ ਪਿਆਰੇ ਜਾਇ ਕਹਾ ॥੧॥ ਰਹਾਉ॥**

---

*ਸੰਪ੍ਰਦਾਈ ਅਰਥ ਕਰਦੇ ਹਨ—ਹੇ ਦਿਆਲ ! ਤੇਰੇ ਨਾਮ ਨੂੰ ਜਪਕੇ ਤਰਾਂਗਾ ।

ਹੇ ਪਿਆਰੇ ! (ਤੇਰੇ ਬਿਨਾਂ ਮਹਰਮ) ਹੋਰ ਕੋਈ ਦੂਜਾ ਨਹੀਂ ਹੈ, ਜਿਸ ਦੇ ਅਗੇ ਜਾਕੇ (ਮੈਂ ਆਪਣੇ ਦੁਖੜੇ) ਕਹਾਂ ।

**ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ॥**

(ਮੈਂ) ਆਪਣੇ ਸਾਹਿਬ ਨੂੰ ਸਿਮਰਨ ਕਰਦਾ, ਹੋਰ ਕਿਸੇ ਕੋਲੋਂ ਮੰਗਦਾ ਨਹੀਂ ਹਾਂ ।

**ਨਾਨਕੁ ਤਾਕਾ ਦਾਸੁ ਹੈ**
**ਬਿੰਦ ਬਿੰਦ ਚੁਖ ਚੁਖ ਹੋਇ॥੪॥**

(ਮੈਂ) ਨਾਨਕ ਉਸ ਦਾ ਦਾਸ ਹਾਂ । ਅਤੇ ਬਿੰਦ ਬਿੰਦ (ਵਿਚ ਉਸ ਤੋਂ) ਸਦਕੇ ਤੇ ਕੁਰਬਾਨ ਹੁੰਦਾ ਹਾਂ ।

**ਸਾਹਿਬ ਤੇਰੇ ਨਾਮ ਵਿਟਹੁ**
**ਬਿੰਦ ਬਿੰਦ ਚੁਖ ਚੁਖ ਹੋਇ ॥੧॥ਰਹਾਉ॥੪॥੧॥**

ਹੇ ਸਾਹਿਬ ! ਤੇਰੇ ਨਾਮ (ਜਪਨ ਵਾਲਿਆਂ) ਉਤੋਂ (ਮੈਂ) ਬਿੰਦ ਬਿੰਦ ਵਿਚ ਸਦਕੇ ਤੇ ਕੁਰਬਾਨ ਹੁੰਦਾ ਹਾਂ ॥੪॥੧॥

ਤਿਲੰਗ ਮਹਲਾ ੧ ਘਰੁ ੩
ੴ ਸਤਿਗੁਰਪ੍ਰਸਾਦਿ ॥

**ਇਹੁ ਤਨੁ ਮਾਇਆ ਪਾਹਿਆ ਪਿਆਰੇ**
**ਲੀਤੜਾ ਲਬਿ ਰੰਗਾਏ ॥**

ਹੇ ਪਿਆਰੇ ! ਇਸ ਨੇ ਤਨ ਨੂੰ ਮਾਇਆ ਦੀ ਪਾਹ ਵਿਤੀ ਹੈ, ਅਤੇ ਲਬ ਵਿਚ ਰੰਗ ਲਿਆ ਹੈ ।

**ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ**
**ਕਿਉ ਧਨ ਸੇਜੈ ਜਾਇ ॥੧॥**

ਹੇ ਮੇਰੇ ਪਿਆਰੇ ! (ਜਦ ਕਿ) ਪਤੀ ਨੂੰ ਚੋਲਾ [ਪੁਸ਼ਾਕ] ਨਹੀਂ ਭਾਉਂਦਾ ਹੈ, ਤਾਂ ਇਸਤ੍ਰੀ (ਪਤੀ ਦੀ) ਸੇਜਾ ਉਤੇ ਕਿਵੇਂ ਜਾਏਗੀ ?॥੧॥

**ਹੰਉ ਕੁਰਬਾਨੈ ਜਾਉ ਮਿਹਰਵਾਨਾ**
**ਹੰਉ ਕੁਰਬਾਨੈ ਜਾਉ ॥**

ਹੇ ਮੇਹਰਵਾਨ ! ਮੈਂ ਸਦਕੇ ਜਾਂਦਾ ਹਾਂ, ਮੈਂ ਵਾਰਨੇ ਜਾਂਦਾ ਹਾਂ, ਮੈਂ ਵਾਰਨੇ ਜਾਂਦਾ ਹਾਂ ।

**ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ ॥**

ਮੈਂ ਉਨ੍ਹਾਂ ਦੇ ਉਪਰੋਂ ਕੁਰਬਾਨ ਜਾਂਦਾ ਹਾਂ, ਜੋ ਤੇਰਾ ਨਾਮ ਜਪਦੇ ਹਨ ।

**ਲੈਨਿ ਜੋ ਤੇਰਾ ਨਾਉ ਤਿਨਾ ਕੈ**
**ਹੰਉ ਸਦ ਕੁਰਬਾਨੈ ਜਾਉ ॥੧॥ਰਹਾਉ॥**

ਜੋ ਤੇਰਾ ਨਾਮ ਜਪਦੇ ਹਨ, ਮੈਂ ਉਨ੍ਹਾਂ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ ।

**ਕਾਇਆ ਰੰਙਣਿ ਜੇ ਥੀਐ ਪਿਆਰੇ**
**ਪਾਈਐ ਨਾਉ ਮਜੀਠ ॥**

ਹੇ ਪਿਆਰੇ ! ਜੇ ਦੇਹ [ਰੰਙਣਿ] ਮੱਟੀ ਹੋ ਜਾਵੇ, (ਅਤੇ ਇਸ ਵਿਚ ਨਾਮ (ਰੂਪ) ਮਜੀਠ ਪਾ ਦੇਈਏ ।

## ਰੰਙਣ ਵਾਲਾ ਜੇ ਰੰਙੈ ਸਾਹਿਬੁ
## ਐਸਾ ਰੰਗੁ ਨ ਡੀਠ ॥੨॥

ਜੇ ਰੰਗਣ ਵਾਲਾ ਸਾਹਿਬ (ਸਤਿਗੁਰ ਇਸ ਰੰਗ ਵਿਚ ਅੰਤਹਕਰਣ ਕਪੜੇ ਨੂੰ) ਰੰਗ ਦੇਵੇ, (ਤਾਂ) ਅਜਿਹਾ ਰੰਗ(ਚੜ੍ਹੇਗਾ ਜਿਹਾ ਅਗੇ ਕਦੇ) ਨਾ ਡਿੱਠਾ ਹੋਵੇ ॥ ੨ ॥

## ਜਿਨਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾਕੈਪਾਸਿ॥

ਹੇ ਪਿਆਰੇ ! ਜਿਨ੍ਹਾਂ ਦੇ (ਅੰਤਹ ਕਰਣ ਰੂਪ) ਚੋਲੇ (ਇਸ ਰੰਗ ਵਿਚ) ਰੰਗੇ ਗਏ ਹਨ, ਪਤੀ ਉਹਨਾਂ ਦੇ ਕੋਲ (ਵੱਸਦਾ ਹੈ);

## ਧੂੜਿ ਤਿਨਾ ਕੀ ਜੇ ਮਿਲੈ
## ਜੀ ਕਹੁ ਨਾਨਕ ਕੀ ਅਰਦਾਸਿ ॥ ੩ ॥

ਜੇ ਉਨ੍ਹਾਂ ਦੀ ਧੂੜੀ ਮਿਲੇਗੀ, (ਤਾਂ) ਜੀਵ (ਦੀ ਕਲਿਆਣ ਹੋਵੇਗੀ) ਸਤਿਗੁਰੂ ਜੀ ਆਖਦੇ ਹਨ, ਮੇਰੀ (ਏਹੋ) ਬੇਨਤੀ ਹੈ ॥ ੩ ॥

## ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ ॥

ਆਪੇ ਹੀ ਬਣਾਂਦਾ ਹੈ, ਆਪੇ ਹੀ ਰੰਗਦਾ ਹੈ, ਅਤੇ ਆਪੇ ਹੀ ਕ੍ਰਿਪਾ ਦ੍ਰਿਸ਼ਟੀ ਕਰਦਾ ਹੈ।

## ਨਾਨਕ ਕਾਮਣਿ ਕੰਤੈ ਭਾਵੈ
## ਆਪੇ ਹੀ ਰਾਵੇਇ ॥ ੪ ॥ ੩ ॥

ਸਤਿਗੁਰੂ ਜੀ (ਆਖਦੇ ਹਨ, ਜੀਵ) ਇਸਤ੍ਰੀ (ਵਾਹਿਗੁਰੂ) ਪਤੀ ਨੂੰ ਭਾ ਜਾਵੇ, (ਤਾਂ ਫਿਰ ਉਹ) ਆਪੇ ਹੀ (ਇਸ ਨੂੰ) ਭੋਗਦਾ ਹੈ ॥ ੪ ॥ ੩ ॥

ਤਿਲੰਗ ਮਃ ੧ ॥

ਇਆਨੜੀਏ ਮਾਨੜਾ ਕਾਇ ਕਰੇਹਿ ॥
ਆਪਨੜੈ ਘਰਿ ਹਰਿ ਰੰਗੋ ਕੀ ਨ ਮਾਣੇਹਿ ॥

ਹੇ ਇਆਣੀਏ ! ਮਾਣ ਕਿਉਂ ਕਰਦੀ ਹੈਂ ? ਆਪਣੇ ਘਰ ਦੇ (ਅੰਦਰੇ ਹੀ) ਹਰੀ ਹੈ, (ਉਸ ਦੇ) [ਰੰਗੋ] ਆਨੰਦ ਨੂੰ ਕਿਉਂ ਨਹੀਂ ਮਾਣਦੀ ਹੈਂ ?

ਸਹੁ ਨੇੜੈ ਧਨ ਕੰਮਲੀਏ ਬਾਹਰੁ ਕਿਆ ਢੂਢੇਹਿ ॥

ਹੇ ਕਮਲੀ ਇਸਤ੍ਰੀ ! ਪਤੀ (ਤੇਰੇ) ਕੋਲ ਹੈ, (ਤੂੰ) ਬਾਹਰੋਂ ਕੀ ਢੂੰਢਦੀ ਹੈਂ ?

ਭੈ ਕੀਆ ਦੇਹਿ ਸਲਾਈਆ
ਨੈਣੀ ਭਾਵ ਕਾ ਕਰਿ ਸੀਗਾਰੋ ॥

(ਵਾਹਿਗੁਰੂ ਦੇ) ਡਰ (ਰੂਪ ਸੁਰਮੇ) ਦੀਆਂ ਸਲਾਈਆਂ (ਬੁਧੀ ਰੂਪ) ਅੱਖਾਂ ਵਿਚ ਪਾਓ ਅਤੇ ਪ੍ਰੇਮ ਦਾ ਸ਼ਿੰਗਾਰ ਕਰ ਲੈ ।

ਤਾ ਸੋਹਾਗਣਿ ਜਾਣੀਐ
ਲਾਗੀ ਜਾ ਸਹੁ ਧਰੇ ਪਿਆਰੋ ॥ ੧ ॥

ਜਦ (ਤੂੰ ਇਸ ਕੰਮ ਵਿਚ) ਲੱਗੀ, ਤਾਂ ਪਤੀ (ਤੇਰੇ ਨਾਲ) ਪਿਆਰ ਧਰੇਗਾ, (ਅਤੇ ਫਿਰ ਤੂੰ) ਸੁਹਾਗਣੀ ਜਾਣੀ ਜਾਏਂਗੀ ॥ ੧ ॥

ਇਆਣੀ ਬਾਲੀ ਕਿਆ ਕਰੇ
ਜਾ ਧਨ ਕੰਤ ਨ ਭਾਵੈ ॥

ਜਦ ਇਸਤ੍ਰੀ ਪਤੀ, ਨੂੰ ਨਾਂ ਭਾਵੇ, (ਤਾਂ ਇਹ) ਇਆ
[ਬਾਲੀ] ਤੀਵੀਂ ਕੀ ਕਰ ਸਕਦੀ ਹੈ ?

**ਕਰਣ ਪਲਾਹ ਕਰੇ ਬਹੁ ਤੇਰੇ**
**ਸਾ ਧਨ ਮਹਲੁ ਨ ਪਾਵੈ ॥**

(ਭਾਵੇਂ) ਕੀਰਣੇ ਵਿਰਲਾਪ ਬਤੇਰੇ ਕਰਦੀ ਹੈ, (ਪਰ ਜਗਯ
ਰੂਪ ਇਸਤ੍ਰੀ (ਇਸ ਤਰ੍ਹਾਂ) ਸਰੂਪ ਨੂੰ ਨਹੀਂ ਪਾਵੇਗੀ ।

**ਵਿਣੁ ਕਰਮਾ ਕਿਛੁ ਪਾਈਐ ਨਾਹੀ**
**ਜੇ ਬਹੁ ਤੇਰਾ ਧਾਵੈ ॥**

ਜੇ ਕੋਈ ਬਹੁਤਾ ਭੀ ਦੌੜੇ (ਤਾਂ ਭੀ) ਕਰਮਾਂ ਤੋਂ ਬਿਨਾਂ
ਨਹੀਂ ਪਾਵੇਗਾ ।

**ਲਬ ਲੋਭ ਅਹੰਕਾਰ ਕੀ ਮਾਤੀ**
**ਮਾਇਆ ਮਾਹਿ ਸਮਾਣੀ ॥**

(ਜੋ) ਲਬ, ਲੋਭ ਤੇ ਹੰਕਾਰ ਅੰਦਰ ਮਸਤ ਹੋ ਕੇ ਮਾਇ
ਵਿਚ ਸਮਾਈ ਹੋਈ ਹੈ ।

**ਇਨੀ ਬਾਤੀ ਸਹੁ ਪਾਈਐ ਨਾਹੀ**
**ਭਈ ਕਾਮਣਿ ਇਆਣੀ ॥ ੨ ॥**

ਇਨ੍ਹਾਂ ਗਲਾਂ ਨਾਲ ਪਤੀ ਨਹੀਂ ਮਿਲਦਾ ਹੈ, ਜੀਵ ਇਸਤ੍ਰੀ
ਤਾਂ ਬੇਸਮਝ ਹੋ ਗਈ ਹੈ ॥ ੨ ॥

**ਜਾਇ ਪੁਛਹੁ ਸੋਹਾਗਣੀ
ਵਾਹੈ ਕਿਨੀ ਬਾਤੀ ਸਹੁ ਪਾਈਐ॥**

[ਵਾਹੈ] ਉਨ੍ਹਾਂ ਸੁਹਾਗਣਾਂ ਤੋਂ ਜਾਕੇ ਪੁਛੋ, (ਕਿ ਤੁਸਾਂ) ਕਿੰਨਾਂ ਗੱਲਾਂ ਕਰਕੇ ਪਤੀ ਨੂੰ ਪਾਇਆ ਹੈ?

**ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ
ਹਿਕਮਤਿ ਹੁਕਮੁ ਚੁਕਾਈਐ ॥**

(ਸੁਹਾਗਣਾਂ ਨੇ ਉਤਰ ਦਿੱਤਾ, ਕਿ) ਜੋ ਕੁਝ (ਪਤੀ) ਕਰਦਾ ਹੈ, ਉਹ ( ਅਸਾਂ) ਭਲਾ ਕਰਕੇ ਮੰਨਿਆ ਹੈ, (ਅਤੇ ਆਪਣੀ) ਹਿਕਮਤ ਤੇ ਹੁਕਮ ਨੂੰ ਦੂਰ ਕਰ ਦਿੱਤਾ ਹੈ।

**ਜਾ ਕੈ ਪ੍ਰੇਮਿ ਪਦਾਰਥੁ ਪਾਈਐ
ਤਉ ਚਰਣੀ ਚਿਤੁ ਲਾਈਐ ॥**

ਜਿਸਦੇ ਪ੍ਰੇਮ ਕਰਕੇ (ਗਿਆਨ) ਪਦਾਰਥ ਨੂੰ ਪਾਈਦਾ ਹੈ, ਮੈਂ ਤਾਂ (ਉਸਦੇ) ਚਰਨਾਂ ਨਾਲ ਚਿੱਤ ਨੂੰ ਲਾਇਆ ਹੈ।

**ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ
ਐਸਾ ਪਰਮਲੁ ਲਾਈਐ ॥**

(ਉਸ ਗੁਰੂ) ਮਾਲਕ ਨੇ (ਜੋ) ਕਿਹਾ ਹੈ, (ਮੈਂ) ਉਹ ਕੰਮ ਕੀਤਾ ਹੈ, ਅਤੇ ਤਨ ਮਨ ਉਨ੍ਹਾਂ ਨੂੰ (ਭੇਟਾ) ਦੇ ਦਿੱਤਾ ਹੈ, ਇਸ ਤਰ੍ਹਾਂ (ਦਾ ਮੈਂ) ਚੰਦਨ ਲਾਇਆ ਹੈ।

## ਏਵ ਕਹਹਿ ਸੋਹਾਗਣੀ
## ਭੈਣੇ ਇਨੀ ਬਾਤੀ ਸਹੁ ਪਾਈਐ ॥ ੩ ॥

ਸੁਹਾਗਣੀ ਭੈਣ ਨੇ ਇਸ ਤਰ੍ਹਾਂ ਕਿਹਾ ਹੈ,(ਕਿ ਮੈਂ)ਇਨ੍ਹਾਂ ਗੱ
ਕਰਕੇ ਪਤੀ ਨੂੰ ਪਾਇਆ ਹੈ ॥ ੩ ॥

## ਆਪੁ ਗਵਾਈਐ ਤਾ ਸਹੁ ਪਾਈਐ
## ਅਉਰੁ ਕੈਸੀ ਚਤੁਰਾਈ ॥

ਹੰਕਾਰ ਨੂੰ ਛੱਡ ਦਈਏ, ਤਾਂ ਪਤੀ ਨੂੰ ਪਾਈਦਾ ਹੈ, ਹੋਰ ਕਾਹ
ਚਤੁਰਾਈ ਹੈ ?

## ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ
## ਕਾਮਣਿ ਨਉ ਨਿਧਿ ਪਾਈ ॥

(ਜਿਸ ਦਿਨ) ਪਤੀ ਕ੍ਰਿਪਾ ਦ੍ਰਿਸ਼ਟੀ ਕਰਕੇ ਵੇਖੇਗਾ, ਉਹ ਦਿ
ਲੇਖੇ (ਵਿਚ ਲਗੇਗਾ, ਜਿਸਨੂੰ ਉਸ ਨੇ ਡਿੱਠਾ ਹੈ, ਉਸ ਜੀਵ
ਇਸਤਰੀ ਨੇ ਨੌਂ ਨਿਧੀ ਪਾਈ ਹੈ।

## ਆਪਣੇ ਕੰਤ ਪਿਆਰੀ ਸਾ ਸੋਹਾਗਣਿ
## ਨਾਨਕ ਸਾ ਸਭਰਾਈ ॥

(ਜੋ) ਆਪਣੇ ਪਤੀ ਨੂੰ ਪਿਆਰੀ ਹੈ, ਓਹੀ ਸੁਹਾਗਣੀ ਤੇ ਓ
(ਸਭਰਾਈ) ਪਟਰਾਣੀ ਹੈ।

## ਐਸੈ ਰੰਗਿ ਰਾਤੀ ਸਹਜ ਕੀ ਮਾਤੀ
## ਅਹਿਨਿਸਿ ਭਾਇ ਸਮਾਣੀ ॥

(ਜੋ) ਇਸ ਤਰ੍ਹਾਂ ਦੇ ਰੰਗ ਵਿਚ ਰੱਤੀ ਹੋਈ ਹੈ, ਅਤੇ ਰਾਤ ਦਿਨ ਪ੍ਰੇਮ ਵਿਚ ਸਮਾਈ ਰਹਿੰਦੀ ਹੈ, (ਉਹ) ਗਿਆਨ ਦੀ ਮਸਤੀ ਵਾਲੀ ਹੈ।

**ਸੁੰਦਰਿ ਸਾਇ ਸਰੂਪ ਬਿਚਖਣਿ**
**ਕਹੀਐ ਸਾ ਸਿਆਣੀ ॥ ੪ ॥ ੪ ॥**

[ਸਾਇ] ਉਹ (ਜਗਜਾਸੂ ਰੂਪ) ਸੁੰਦਰੀ (ਇਸਤ੍ਰੀ) ਸਰੂਪ ਵਾਨ ਤੇ [ਬਚਖਣਿ] ਸੁੰਦਰ ਅੱਖਾਂ ਵਾਲੀ ਹੈ, ਅਤੇ ਓਹੀ ਸਿਆਣੀ ਕਹੀਦੀ ਹੈ ॥ ੪ ॥ ੪ ॥

ਸੂਹੀ ਮਹਲਾ ੧

**ਕਉਣ ਤਰਾਜੀ ਕਵਣੁ ਤੁਲਾ**
**ਤੇਰਾ ਕਵਣੁ ਸਰਾਫੁ ਬਲਾਵਾ ॥**

(ਹੇ ਵਾਹਿਗੁਰੂ ! ਉਹ) ਤੱਕੜੀ ਕੇਹੜੀ ਹੈ ? (ਤੁਲਾ) ਵੱਟਾ ਕੇਹੜਾ ਹੈ ? ਅਤੇ ਤੇਰੇ (ਤੋਲਣ ਵਾਲਾ) ਸਰਾਫ ਕੇਹੜਾ ਸੱਦਾਂ ?

**ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ**
**ਕੈ ਪਹਿ ਮੁਲੁ ਕਰਾਵਾ ॥ ੧ ॥**

ਗੁਰੂ ਕੇਹੜਾ ਹੈ ? ਕਿਸ ਪਾਸੋਂ ਉਪਦੇਸ਼ ਲਵਾਂ ? ਅਤੇ ਤੇਰਾ ਮੁੱਲ ਕਿਸ ਤੋਂ ਕਰਾਵਾਂ ? ॥ ੧ ॥

**ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ ॥**

ਹੇ ਮੇਰੇ ਪਿਆਰੇ ਜੀਓ ! ਤੇਰਾ ਅੰਤ (ਕਿਸੇ ਤੋਂ) ਨਹੀਂ ਜਾਣਿਆ ਜਾਂਦਾ।

**ਤੂੰ ਜਲ ਥਲਿ ਮਹੀਅਲਿ ਭਰਪੂਰਿ ਲੀਣਾ**
**ਆਪੇ ਸਰਬ ਸਮਾਣਾ ॥ ੧ ॥ ਰਹਾਉ ॥**

(ਕਿਉਂਕਿ) ਤੂੰ ਪਤਾਲ, ਧਰਤੀ ਤੇ ਅਕਾਸ ਵਿਚ ਪੂਰਨ ਵਿਆਪ ਹੈਂ, ਅਤੇ ਤੂੰ ਆਪੇ ਹੀ ਸਭਨਾਂ ਵਿਚ ਸਮਾਇਆ ਹੋਇਆ ਹੈਂ ।

**ਮਨੁਤਾਰਾਜੀਚਿਤੁਤੁਲਾਤੇਰੀਸੇਵਸਰਾਫੁਕਮਾਵਾ॥**

(ਸੁਧ) ਮਨ ਤੱਕੜੀ ਹੈ, ਚਿੱਤ ਵੱਟਾ ਹੈ, ਅਤੇ ਤੇਰੀ ਸੇਵ ਕਰਨੀ ਹੀ ਸਰਾਫ ਹੈ ।

**ਘਟ ਹੀ ਭੀਤਰਿ ਸੋ ਸਹੁ ਤੋਲੀ**
**ਇਨ ਬਿਧਿ ਚਿਤੁ ਰਹਾਵਾ ॥ ੨ ॥**

ਦਿਲ ਦੇ ਵਿਚ ਹੀ ਉਸ ਮਾਲਕ ਦਾ [ਤੋਲੀ] ਵਿਚਾਰ ਕਰਦ ਹਾਂ, ਇਸ ਤਰ੍ਹਾਂ ਨਾਲ ਚਿਤ ਨੂੰ ਟਿਕਾ ਰਖਿਆ ਹੈ ॥ ੨ ॥

**ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥**

(ਆਪੇ ਹੀ ਪ੍ਰੇਮ ਰੂਪ) ਕੰਡਾ (ਹੈ ਆਪੇ ਵਿਚਾਰ ਰੂਪ) ਵੱ (ਹੈ ਅਤੇ ਆਪੇ ਬੁਧੀ ਰੂਪ) ਤੱਕੜੀ ਹੈ ਅਤੇ ਆਪੇ ਤੋਲਣ ਵਾਲਾ ਹੈ।

**ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥੩॥**

ਆਪੇ (ਜੀਵਾਂ ਦੇ ਕਰਮਾਂ ਨੂੰ) ਵੇਖਦਾ ਹੈ ਆਪੇ (ਧਰਮ ਰਾਜ ਰੂਪ ਹੋਕੇ ਕਰਮਾਂ ਦੀ) [ਬੂਝੈ] ਵਿਚਾਰ ਕਰਦਾ ਹੈ ਅਤੇ ਆਪੇ (ਹੀ ਜੀਵ ਰੂਪ) ਵਣਜਾਰਾ ਹੈ ॥ ੩ ॥

## ਅੰਧੁਲਾ ਨੀਚ ਜਾਤਿ ਪਰਦੇਸੀ
## ਖਿਨੁ ਆਵੈ ਤਿਲੁ ਜਾਵੈ ॥

(ਜੋ ਮਨ) ਅੰਨ੍ਹਾ ਤੇ ਨੀਚ ਪਰਾਏ ਦੇਸ਼ੀ (ਅਨਾਤਮ ਪਦਾਰਥਾਂ) ਵਿਚ ਜਾਂਦਾ ਹੈ ਅਤੇ ਖਿਨ ਵਿਚ ਆਉਂਦਾ ਹੈ ਤੇ ਤਿਲ ਵਿਚ ਜਾਂਦਾ ਹੈ। (ਅਰਥਾਤ) ਇਕ ਤਿਲ ਭਰ ਵੀ ਟਿਕਦਾ ਨਹੀਂ ਹੈ ਮਹਾਂ ਚੰਚਲ ਹੈ।

## ਤਾਕੀ ਸੰਗਤਿ ਨਾਨਕੁ ਰਹਦਾ
## ਕਿਉ ਕਰਿ ਮੂੜਾ ਪਾਵੈ ॥ ੪ ॥ ੨ ॥

ਸਤਿਗੁਰੂ ਜੀ (ਆਖਦੇ ਹਨ ਜੋ ਪੁਰਸ਼) ਉਸ (ਮਨ) ਦੀ ਸੰਗਤ ਵਿਚ ਰਹਿੰਦਾ ਹੈ (ਹੇ ਵਾਹਿਗੁਰੂ ! ਉਹ ਪੁਰਸ਼ ਤੈਨੂੰ) ਕਿਸ ਤਰ੍ਹਾਂ ਨਾਲ ਪਾਵੇਗਾ ? ॥ ੪ ॥ ੨ ॥

## ਰਾਗੁ ਬਿਲਾਵਲੁ ਮਹਲਾ ੧ ਚਉਪਦੇ ਘਰੁ ੧ ॥

## ੧ਓ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
## ਅਕਾਲ ਮੂਰਤਿ ਅਜੂਨੀ ਸੈਭੰ ਗੁਰਪ੍ਰਸਾਦਿ ॥

(ਇਨ੍ਹਾਂ ਤੁਕਾਂ ਦਾ ਅਰਥ ਪੈਹਲੇ ਹੋ ਚੁਕਾ ਹੈ)

## ਤੂ ਸੁਲਤਾਨੁ ਕਹਾ ਹਉ ਮੀਆ
## ਤੇਰੀ ਕਵਨ ਵਡਾਈ ॥

ਹੇ ਵਾਹਿਗੁਰੂ ! ਤੂੰ ਸ਼ਹਿਨਸ਼ਾਹ ਹੈਂ ਅਤੇ ਮੈਂ (ਤੈਨੂੰ) ਮੀ
ਆਖਾਂ (ਤਾਂ ਇਸ ਵਿਚ) ਤੇਰੀ ਹੀ ਉਪਮਾਂ ਹੈ ? (ਅਰਥਾਤ ਜਿ
ਪਾਤਸ਼ਾਹ ਨੂੰ ਮੀਆਂ ਆਖਣਾ ਉਸ ਦੀ ਹੱਤਕ ਹੈ, ਇਵੇਂ ਰਾਮ ਕ੍ਰਿ
ਆਦਿਕ ਨਾਮਾਂ ਨਾਲ ਵਾਹਿਗੁਰੂ ਦੀ ਉਪਮਾਂ ਕਰਨੀ ਕੋਈ ਉਪ
ਨਹੀਂ ਹੈ, ਸਗੋਂ ਨਿੰਦਾ ਹੈ)।

ਜੋ ਤੂ ਦੇਹਿ ਸੁ ਕਹਾ ਸੁਆਮੀ
ਮੈ ਮੂਰਖ ਕਹਣੁ ਨ ਜਾਈ ॥੧॥

ਹੇ ਸੁਆਮੀ ! ਜੋ (ਅਕਲ) ਤੂੰ ਦਿੱਤੀ ਹੈ, ਉਸ ਦੇ (ਅਨੁਸ
ਹੀ ਮੈਂ) ਕਹਿੰਦਾ ਹਾਂ, ਮੈਂ ਮੂਰਖ (ਪਾਸੋਂ ਆਪਣੇ ਆਪ ਕੁਝ) ਕਿ
ਨਹੀਂ ਜਾਂਦਾ ਹੈ॥ ੧ ॥

ਤੇਰੇ ਗੁਣ ਗਾਵਾ ਦੇਹਿ ਬੁਝਾਈ ॥
ਜੈਸੇ ਸਚ ਮਹਿ ਰਹਉ ਰਜਾਈ ॥ ੧ ॥ ਰਹਾਉ

ਹੇ [ਰਜਾਈ] ਹੁਕਮ ਕਰਨ ਵਾਲੇ ! (ਅਜੇਹੀ) ਸਮਝ ਦੇ
ਜਿਸ ਕਰਕੇ ਤੇਰੇ ਗੁਣ ਗਾਵਾਂ ਤੇ ਸਚ ਵਿਚ (ਲੱਗਾ) ਰਹਾਂ।

ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ
ਤੇਰੀ ਸਭ ਅਸਨਾਈ ॥

ਜੋ ਕੁਝ ਹੋਯਾ ਹੈ; (ਇਹ) ਸਭ ਕੁਝ ਤੈਥੋਂ (ਹੋਯਾ ਹੈ, ਇਸ
ਕਰਕੇ) ਸਭ ਨਾਲ ਤੇਰੀ [ਅਸਨਾਈ] ਦੋਸਤੀ (ਪ੍ਰੀਤੀ) ਹੈ।

ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ
ਮੈਂ ਅੰਧੁਲੇ ਕਿਆ ਚਤੁਰਾਈ ॥ ੨ ॥

ਹੇ ਮੇਰੇ ਸਾਹਿਬ ! ਮੈਂ ਤੇਰਾ ਅੰਤ ਨਹੀਂ ਜਾਣਦਾ, (ਭਲਾ) ਅੰਨ੍ਹੇ ਦੀ ਕਾਹਦੀ ਚਤਰਾਈ ਹੈ ? ॥ ੨ ॥

## ਕਿਆ ਹਉ ਕਥੀ ਕਥੇ ਕਥਿ ਦੇਖਾ
## ਮੈ ਅਕਥੁ ਨਾ ਕਥਨਾ ਜਾਈ ॥

ਮੈਂ (ਤੇਰਾ ਜਸ) ਕੀ ਕਥਨ ਕਰਾਂ ? (ਹੋਰਨਾਂ) ਕਥਕੜਾਂ ਦੇ ਕੱਥੇ (ਹੋਏ ਜਸ ਨੂੰ) ਵੇਖਦਾ ਹਾਂ, (ਤਾਂ) ਮੈਂ (ਅਕਥੁ) ਗੂੰਗੇ ਤੋਂ (ਕੁਝ) ਕਥਨ ਨਹੀਂ ਕੀਤਾ ਜਾਂਦਾ ।

## ਜੋ ਤੁਧੁ ਭਾਵੈ ਸੋਈ ਆਖਾ
## ਤਿਲੁ ਤੇਰੀ ਵਡਿਆਈ ॥ ੩ ॥

ਜੋ ਤੈਨੂੰ ਭਾਉਂਦਾ ਹੈ, ਉਹੀ ਤੇਰੀ ਤਿਲ ਜਿੰਨੀ) ਵਡਿਆਈ ਆਖਦਾ ਹੈ । ੩ ।

## ਏਤੇ ਕੂਕਰ ਹਉ ਬੇਗਾਨਾ
## ਭਉਕਾ ਇਸੁ ਤਨ ਤਾਈ ॥

(ਜੇਕਰ) ਏਨੇ [ਹਉ] ਹੰਕਾਰ [ਕੂ] ਨੂੰ ਬੇਗਾਨਾ ਕਰ (ਦੇਵਾਂ) ਅਰਥਾਤ ਤਿਆਗ ਦੇਵਾਂ, ਤਾਂ ਫਿਰ) ਇਸ ਸਰੀਰ [ਤਾਈ] ਨੂੰ [ਭਉ ਕਾ] ਕਿਸਦਾ ਡਰ ਹੈ ?

(੨) ਅਥਵਾ-(ਮੇਰੇ ਸਰੀਰ ਵਿਚ) ਏਨੇ (ਸੰਕਲਪਾਂ ਰੂਪ) ਕੁਤੇ ਹਨ, (ਜਿਨ੍ਹਾਂ ਨੇ) ਮੈਨੂੰ ਬੇਗਿਆਨ (ਕਰ ਦਿਤਾ ਹੈ) ਅਰਥਾਤ ਕੁਤਿਆਂ ਨੇ ਭੌਂਕ ਭੌਂਕ ਕੇ ਮੇਰੀ ਮਤ ਮਾਰ ਦਿਤੀ ਹੈ ਇਸ (ਲਈ ਮੈਂ) ਤਨ ਦੇ ਵਾਸਤੇ ਭੌਂਕਦਾ ਹਾਂ ।

(੩) ਅਥਵਾ–ਏਨੇ (ਵਿਕਾਰਾਂ ਰੂਪ) ਕੁਤੇ ਹਨ, (ਉਨ੍ਹਾਂ ਵਿ
ਮੈਂ (ਇਕ) [ਬੇਗਾਨਾ] ਓਪਰਾ ਹਾਂ, (ਇਸ ਲਈ ਇਹ ਸਾਰੇ) [ਤ
ਤਾਈ] ਮੈਨੂੰ ਭੌਂਕਦੇ ਹਨ (ਅਰਥਾਤ ਮੈਂ ਈਸ਼੍ਵਰ ਪ੍ਰਾਇਣ ਹੁੰਦਾ
ਅਤੇ ਉਹ ਵਿਚਾਲੇ ਵਿਘਨ ਪਾਂਦੇ ਹਨ)।

(੪) ਅਥਵਾ–ਏਨੇ ਕੂ (ਤੇਰੇ ਜਸ ਨੂੰ) ਕਰ (ਰਹੇ ਹਨ,
ਜਿਥੋਂ [ਬੇਗਾਨਾ] ਗਿਣੇ ਨਹੀਂ ਜਾਂਦੇ ਇਮਨੂੰ (ਜਾਣਕੇ ਭੀ) [ਭਉ
ਹੰਕਾਰ ਨਾਲ ਬੋਲਾਂ (ਤਾਂ ਇਹ) [ਤਨੁਭਾ] ਨੀਚਤਾ ਹੈ, (ਅਰਥ
ਜਦ ਮੈਂ ਜਾਣਦਾ ਹਾਂ, ਤੇਰਾ ਅੰਤ ਕਿਸੇ ਨਹੀਂ ਪਾਯਾ, ਅਤੇ ਮੈਂ ਕ
ਤੇਰਾ ਅੰਤ ਇਥੇ ਬੱਸ ਹੈ, ਤਾਂ ਇਹ ਭੌਂਕਣਾ ਨੀਚਤਾ ਦਾ ਸ
ਦੇਣਾ ਹੈ)।

## ਭਗਤਿ ਹੀਣੁ ਨਾਨਕੁ ਜੇ ਹੋਇਗਾ
## ਤਾ ਖਸਮੈ ਨਾਉ ਨ ਜਾਈ ॥੪॥੧॥

ਸਤਿਗੁਰੂ ਜੀ (ਆਖਦੇ ਹਨ) ਜੇ (ਕੋਈ) ਭਗਤੀ ਤੋਂ ਹੀ
ਭੀ ਹੋਵੇਗਾ, ਤਾਂ ਖਸਮ ਦਾ ਨਾਮ ਤਾਂ ਨਹੀਂ ਮਿਟ ਜਾਣਾ (ਅਰਥ
ਲੋਕਾਂ ਵਿਚ ਤਾਂ ਵਾਹਿਗੁਰੂ ਦਾ ਭਗਤ ਮਸ਼ਹੂਰ ਹੋ ਗਿਆ ਹੈ, ਉਹ
ਪ੍ਰਸਿੱਧ ਹੀ ਰਹੇਗਾ, ਹੇ ਵਾਹਿਗੁਰੂ ! ਤੂੰ ਆਪਣੇ ਬਿਰਦ ਦੀ ਲੱ
ਰੱਖ ਲੈ) ॥ ੪ ॥ ੧ ॥

## ਬਿਲਾਵਲੁ ਮਹਲਾ ੧ ॥

## ਮਨੁ ਮੰਦਰੁ ਤਨੁ ਵੇਸ ਕਲੰਦਰੁ
## ਘਟ ਹੀ ਤੀਰਥਿ ਨਾਵਾ ॥

(ਜੋ) ਮਨ ਨੂੰ [*ਮੰਦਰੁ] ਅਚੱਲ (ਕੀਤਾ ਹੈ, ਇਹੋ ਸਾਡਾ) ਮੰਦਰ ਹੈ, (ਜੋ) ਤਨ (ਨੂੰ ਨਾਸਵੰਤ ਜਾਣਿਆ ਹੈ, ਇਹੋ) †ਕਲੰਦਰ [ਫਕੀਰੀ] ਭੇਖ ਹੈ, ਅਤੇ ਹਿਰਦਾ ਹੀ ਤੀਰਥ ਹੈ (ਜਿਥੇ) ਇਸ਼ਨਾਨ ਕਰਦਾ ਹਾਂ।

## ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ
## ਬਾਹੁੜਿ ਜਨਮਿ ਨ ਆਵਾ ॥ ੧ ॥

ਇਕੋ ਵਾਹਿਗੁਰੂ ਮੇਰੇ ਪ੍ਰਾਣਾਂ ਵਿਚ ਵੱਸਦਾ ਹੈ, ਇਸ ਲਈ) ਮੁੜਕੇ ਜਨਮ ਮਰਣ ਵਿਚ ਨਹੀਂ ਆਵਾਂਗਾ ॥ ੧ ॥

## ਮਨੁ ਬੇਧਿਆ ਦਇਆਲ ਸੇਤੀ ਮੇਰੀ ਮਾਈ ॥
## ਕਉਣੁ ਜਾਣੈ ਪੀਰ ਪਰਾਈ ॥
## ਹਮ ਨਾਹੀ ਚਿੰਤ ਪਰਾਈ ॥ ੧ ॥ ਰਹਾਉ ॥

ਹੇ ਮੇਰੀ ਮਾਤਾ ! ਦਿਆਲੂ ਨਾਲ (ਮੇਰਾ) ਮਨ ਮਿਲ ਗਿਆ ਹੈ। ਪਰਾਈ ਪੀੜ ਨੂੰ ਕੌਣ ਜਾਣਦਾ ਹੈ ? ਸਾਨੂੰ ਭੀ ਬਗਾਨੀ ਚਿੰਤਾ ਨਹੀਂ ਹੈ।

*ਮੰਦਰ ਵਿਚ ਸਲੇਸ ਹੋਣ ਕਰਕੇ-ਪਹਾੜ ਤੇ ਮੰਦਰ ਦੋ ਅਰਥ ਹਨ।

†ਕਲੰਦਰ ਇਕ ਮੁਸਲਮਾਨੀ ਫਕੀਰੀ ਦਾ ਦਰਜਾ ਹੈ। ਕਈ ਗਿਆਨੀ 'ਮਨ ਬਾਂਦਰ ਤੇ ਤਨ ਕਲੰਦਰ' ਅਰਥ ਕਰਦੇ ਹਨ, ਜੋ ਪ੍ਰਕਰਣ ਦੇ ਵਿਰੁਧ ਹੈ, ਕਈ 'ਮੰਦਰ' ਦਾ ਅਰਥ ਅੰਦਰ ਕਰਦੇ ਹਨ, ਓਹ ਭੀ ਅਸੰਗਤ ਹੈ।

**ਅਗਮ ਅਗੋਚਰ ਅਲਖ ਅਪਾਰਾ**
**ਚਿੰਤਾ ਕਰਹੁ ਹਮਾਰੀ ॥**

ਹੇ ਅਗਮ ਅਗੋਚਰ ਅਲਖ ਤੇ ਅਪਾਰ ! ਮੇਰੀ ਚਿੰਤਾ (ਤੁਸੀਂ) ਕਰਦੇ ਹੋ ।

**ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ**
**ਘਟਿ ਘਟਿ ਜੋਤਿ ਤੁਮਾਰੀ ॥ ੨ ॥**

(ਤੂੰ ਸਾਰੇ) ਜਲਾਂ, ਥਲਾਂ, ਧਰਤੀ ਅਕਾਸ ਵਿਚ ਪੂਰਨ ਵਿਆਪ ਹੈਂ, ਅਤੇ ਹਰ ਇਕ ਦਿਲ ਵਿਚ ਤੇਰੀ ਚੇਤਨ ਸੱਤਾ ਹੈ ॥ ੨ ॥

**ਸਿਖ ਮਤਿ ਸਭ ਬੁਧਿ ਤੁਮਾਰੀ**
**ਮੰਦਿਰ ਛਾਵਾ ਤੇਰੇ ॥**

ਸਿਖਿਆ, ਚਤਰਾਈ, ਤੇ ਬੁੱਧੀ (ਇਹ) ਸਭ ਤੇਰੀ (ਦਿੱ ਹੋਈ ਹੈ, ਅਤੇ ਇਹ) [ਮੰਦਿਰ] ਸਰੀਰ ਭੀ ਤੇਰੇ [ਛਾਵਾ] ਟਿਕ ਹੋਏ ਹਨ ।

**ਤੁਝ ਬਿਨੁ ਅਵਰ ਨ ਜਾਣਾ ਮੇਰੇ ਸਾਹਿਬਾ**
**ਗੁਣ ਗਾਵਾ ਨਿਤ ਤੇਰੇ ॥ ੩ ॥**

ਹੇ ਮੇਰੇ ਸਾਹਿਬ ! ਤੈਥੋਂ ਬਿਨਾਂ (ਮੈਂ ਕਿਸੇ) ਹੋਰ ਨੂੰ ਨਹੀਂ ਜਾਣਦਾ ਹਾਂ, ਅਤੇ ਸਦਾ ਤੇਰੇ ਗੁਣ ਗਾਉਂਦਾ ਹਾਂ ।

**ਜੀਅ ਜੰਤ ਸਭਿ ਸਰਣਿ ਤੁਮਾਰੀ**
**ਸਰਬ ਚਿੰਤ ਤੁਧੁ ਪਾਸੇ ॥**

ਸਾਰੇ ਜੀਵ ਜੰਤੂ ਤੇਰੀ ਸਰਣ ਵਿਚ ਹਨ, ਅਤੇ ਤੇਰੇ ਕੋਲ ਹੀ ਸਭਨਾਂ ਦੀ ਚਿੰਤਾ ਹੈ।

**ਜੋ ਤੁਧੁ ਭਾਵੈ ਸੋਈ ਚੰਗਾ**
**ਇਕ ਨਾਨਕ ਕੀ ਅਰਦਾਸੇ॥੪॥੨॥**

ਸਤਿਗੁਰੂ ਜੀ ਦੀ ਇਕ (ਇਹੋ) ਬੇਨਤੀ ਹੈ (ਕਿ) ਜੋ ਤੈਨੂੰ ਭਾਉਂਦਾ ਹੈ, (ਮੇਰੇ ਵਾਸਤੇ) ਓਹੀ ਚੰਗਾ ਹੈ ॥ ੪ ॥ ੨ ॥

— ਇਤਿ —

ਆਰਯ ਪ੍ਰੈਸ ਅਮ੍ਰਿਤਸਰ ਵਿਚ ਗਿਆਨੀ ਪਿੰਡੀ ਦਾਸ ਪ੍ਰਿੰਟਰ
ਦੇ ਪ੍ਰਬੰਧ ਨਾਲ ਛਪਿਆ।

ਪੰ:ਗਿ:ਨਰੈਣ ਸਿੰਘ ਜੀ ਦੇ ਟੀਕਾ ਕੀਤੇ ਹੋਏ ਗ੍ਰੰ

ਸ੍ਰੀ ਭਗਤਮਾਲ ੬) ਦਸ ਗ੍ਰੰਥੀ ਸਟੀਕ ੮)
ਪੰਜ ਗ੍ਰੰਥੀ ਸਟੀਕ ੫) ਵਾਰਾਂ ਭਾਈ ਗੁਰਦਾਸ
ਸਟੀਕ ੬) ਕਬਿੱਤ ਸਵਯੇ ਭਾਈ ਗੁਰਦਾਸ
ਸਟੀਕ ੫) ਬਾਈਵਾਰਾਂ ਸਟੀਕ ੫।।) ਬਾਣੀ
ਭਗਤਾਂ ਸਟੀਕ ੫।।)ਸਲੋਕ ਭਗਤਕਬੀਰ ਸਟੀਕ
।। = ) ਸਲੋਕ ਸ਼ੇਖ ਫਰੀਦ ਸਟੀਕ ।।) ਜ਼ਫਰ
ਨਾਮਾ ਸਟੀਕ ੨।।) ਗ਼ਜ਼ਲਾਂ ਭਾਈ ਨੰਦ ਲਾਲ
ਸਟੀਕ੧।।) ਵੈਰਾਗ ਸ਼ਤਕ(ਭਰਥਰੀ)ਸਟੀਕ ੨)
ਪ੍ਰਬੋਧ ਚੰਦਰਨਾਟਕ ਸਟੀਕ ੫) ਭੱਟਾਂ ਦੇ ਸਵਯੇ
ਸਟੀਕ ੧।।।) ਸੁੰਦਰ ਗੁਟਕਾ ਵਡਾ ਸਟੀਕ ੪)
ਜੈਤਸਰੀ ਦੀ ਵਾਰ ਸਟੀਕ।।)ਜਾਪਸਾਹਿਬ ਪ:੧੦
ਸਟੀਕ।।) ਸਿੱਧ ਗੋਸ਼ਟ ਸਟੀਕ ।। = ) ਬਾਵਨ
ਅਖਰੀ ਸਟੀਕ ।। = ) ਦਖਣੀ ਓਅੰਕਾਰ ਸਟੀਕ
।। = )ਸਲੋਕ ਸਹਸਕ੍ਰਿਤੀ ਸਟੀਕ ।।) ਰਹਿਰਾਸ
ਕੀਰਤਨ ਸੋਹਲਾ ਸਟੀਕ।।)ਚੰਡੀਦੀ ਵਾਰ ਸਟੀਕ
।। = )ਬਚਿਤ੍ਰ ਨਾਟਕ ਪ: ੧੦ ਸਟੀਕ ੨।।)

# ਸਭ ਤੋਂ ਵਡਾ ਤੇ ਅਸਲੀ

# ਸਾਖੀ ਪ੍ਰਮਾਣ

ਕ੍ਰਿਤ

## ਠਾਕਰਾਂ ਦੇ ਡੇਰੇ ਵਾਲੇ ਸ੍ਰੀ ਮਾਨ ਸੰਤ
## ਆਤਮਾਂ ਸਿੰਘ ਜੀ ਗਿਆਨੀ

ਇਸ ਪੁਸਤਕ ਵਿਚ ਸ੍ਰੀ ਜਪੁਜੀ ਸਾਹਿਬ ਜੀ ਤੋਂ ਲੈ
ਰਾਗਮਾਲਾ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦਾਂ ਉਪਰ ਸਾਖੀਆ
ਹਨ। ਭੇਟਾ ੭)

# ਪ੍ਰਬੋਧ ਚੰਦ੍ਰ ਨਾਟਕ ਸਟੀਕ

ਇਹ ਪ੍ਰਸਿਧ ਮੂਲ ਗ੍ਰੰਥ

## ਪੰਡਤ ਗੁਲਾਬ ਸਿੰਘ ਜੀ ਨਿਰਮਲੇ ਮਹਾਤਮ

ਦੀ ਰਚਿਤ ਹੈ ਤੇ ਇਸ ਦਾ ਟੀਕਾ

## ਪੰਡਤ ਨਰੈਣ ਸਿੰਘ ਜੀ ਗਿਆਨੀ ਲਾਹੌਰ
## ਮੁਜੰਗਾਂ ਵਾਲੇ ਨੇ ਕੀਤਾ ਹੈ

ਇਸ ਪੁਸਤਕ ਵਿਚ ਕਾਮ ਕਰੋਧ ਲੋਭ ਮੋਹ ਹੰਕਾਰ ਆਦਿ
ਦੀ ਲੜਾਈ ਸਤ ਸੰਤੋਖ ਵਿਚਾਰ ਸ਼ਾਂਤੀ ਸਰਧਾ ਭਗਤੀ ਆਦਿ ਨਾ
ਕਰਾਈ ਹੈ ਭਾਵ ਪੁਰਸ਼ ਇਸ ਨੂੰ ਪੜ੍ਹਕੇ ਅਪਨੇ ਅੰਦਰ ਈਸ਼ਵ
ਗਿਆਨ ਨੂੰ ਪੈਦਾ ਕਰਦਾ ਹੈ। ਸੱਤ ਸੰਗੀਆਂ, ਵੈਰਾਗੀਆਂ ਦੇ ਬ
ਲਾਭ ਦੀ ਪੁਸਤਕ ਹੈ। ਭੇਟਾ ੯)

ਪਤਾ— **ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

# ਜਾਪ ਸਾਹਿਬ ਸਟੀਕ

ਟੀਕਾਕਾਰ-ਪੰਡਤ ਨਰੈਣ ਸਿੰਘ ਜੀ ਗਿਆਨੀ ਮੁਜੰਗਾਂ ਵਾਲੇ (ਲਾਹੌਰ)



(੧) ਭੇਟਾ

ਪ੍ਰਕਾਸ਼ਕ

ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਦਸਮ ਸ੍ਰੀ ਗ੍ਰੰਥ ਸਾਹਿਬ ਸਟੀਕ ਵਿਚੋਂ

# ਜਾਪੁ ਸਾਹਿਬ ਸਟੀਕ

## ਤੇ ਸਵਯੇ ਸਟੀਕ




ਟੀਕਾਕਾਰ—ਪੰਡਤ ਨਰੈਣ ਸਿੰਘ ਜੀ ਗ੍ਯਾਨੀ

ਵਿਦ੍ਯਾ ਮਾਰਤੰਡ ਲਹੌਰ (ਮੁਜ਼ੰਗਾਂ ਵਾਲੇ)

—ਪ੍ਰਕਾਸ਼ਕ—

ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ, ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਦੂਜੀ ਵਾਰ

ਭੇਟਾ ।॥)

# ਸ੍ਰੀ ਜਾਪੁ ਸਾਹਿਬ ਪਾ: ੧੦ ਸਟੀਕ

## ੴ ਸਤਿਗੁਰਪ੍ਰਸਾਦਿ ॥

ਨਿਰਗੁਨ ਬ੍ਰਹਮ ਦੇ ਸਰਗੁਨ ਸਰੂਪ ਸਤਿਗੁਰੂ ਜੀਦੀ [ਪ੍ਰਸਾਦਿ] ਕ੍ਰਿਪਾ ਹੋਵੇ।*

ਇਸੇ ਅਰਥ ਨੂੰ ਸਿਧ ਕਰਨ ਲਈ ਭਾਈ ਗੁਰਦਾਸ ਜੀ ਨੇ ਕਿਹਾ ਹੈ:—

'ਏਕਾ ਏਕੰਕਾਰ ਲਿਖਿ ਵੇਖਾਲਿਆ। ਊੜਾ ਓਅੰਕਾਰ ਪਾਸ ਬਹਾਲਿਆ।" (ਵਾਰ ੩)

ਅਤੇ ਸ੍ਰੀ ਮੁਖਵਾਕ ਹੈ—'ਗੁਰ ਨਾਨਕ ਦੇਵ ਗੋਬਿੰਦ ਰੂਪ'।

ਇਸੇ ਸਿਧਾਂਤ ਨੂੰ ਲੈਕੇ ਸ੍ਰੀ ਦਸਮੇਸ਼ ਸ੍ਵਾਮੀ ਜੀ ਨੇ ਸਭ ਤੋਂ ਪਹਿਲੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਬ੍ਰਹਮ ਸਰੂਪ ਕਥਨ ਕਰਕੇ ਵਸਤੂ ਨਿਰਦੇਸ ਮੰਗਲ ਕੀਤਾ ਹੈ।

## ਸ੍ਰੀ ਵਾਹਿਗੁਰੂ ਜੀ ਕੀ ਫ਼ਤਹ

ਵਾਹਿਗੁਰੂ=ਮਨ, ਬਾਣੀ ਦੀ ਪਹੁੰਚ ਤੋਂ ਪਰੇ ਸੁੱਧ ਬ੍ਰਹਮ ॥

ਫਤਹ=ਜਿੱਤ, ਜੈ ॥ ਸ੍ਰੀ=ਸੋਭਾਸੰਜੁਗਤ ॥

ਅਰਥ—ਸੋਭਾ ਸੰਜੁਗਤ ਨਿਰੰਕਾਰ ਜੀ ਦੀ ਜੈ ਹੋਵੇ।

ਭਾਵ—ਪਹਿਲੇ 'ਸਤਿਗੁਰੂ'ਜੀ ਦਾ ਮੰਗਲ ਕਰਕੇ ਫਿਰ ਨਿਜ ਇਸ਼ਟ 'ਸੁਧ ਬ੍ਰਹਮ' ਦਾ ਮੰਗਲ ਕੀਤਾ ਹੈ, ਕਿਉਂਕਿ

*(ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਵਿਚ ਵਿਸਥਾਰ ਨਾਲ ਅਰਥ ਵਿਚਾਰ ਵੇਖੋ)।

'ਬ੍ਰਹਮ' ਨੂੰ ਜਣਾਉਨ ਵਾਲੇ ਸਤਿਗੁਰੂ ਜੀ ਬ੍ਰਹਮ ਤੋਂ ਪ੍ਰਿਥਮ ਪੂਜਨੇ ਯੋਗ ਹਨ। ਇਸੇ ਕਰਕੇ 'ਵਾਹਿਗੁਰੂ' ਜੀ ਦੇ ਵਸਤੂ ਨਿਰਦੇਸ ਮੰਗਲ ਤੋਂ ਪਹਿਲੇ 'ਨਿਜ ਗੁਰੂ ਜੀ' ਦਾ ਮੰਗਲ ਕੀਤਾ ਹੈ।

## ਜਾਪੁ ॥

## ਸ੍ਰੀ ਮੁਖ ਵਾਕ ਪਾਤਿਸ਼ਾਹੀ ੧੦ ॥

ਜਾਪੁ=ਗੁਪਤ ਰੂਪ ਨਾਲ ਸਿਮਰਨ ਕੀਤੇ ਜਾਣ ਵਾਲੇ ਨੂੰ 'ਮੰਤ੍ਰ', ਅਤੇ ਬੈਖਰੀ ਬਾਣੀ ਨਾਲ ਸਿਮਰਨ ਕੀਤੇ ਜਾਣ ਵਾਲੇ ਦਾ ਨਾਮ 'ਜਾਪੁ' ਹੈ।

(੨) ਜਿਸ ਤਰਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਆਦ ਵਿਚ 'ਜਪੁ' ਹੈ, ਉਸੇ ਤਰ੍ਹਾਂ ਦਸਮ ਗੁਰੂ ਜੀ ਦੀ ਰਚਨਾ ਦੇ ਆਰੰਭ ਵਿਚ ਜੋ ਬਾਣੀ ਹੈ, ਉਸਦਾ ਨਾਮ 'ਜਾਪੁ' ਹੈ॥ ਸ੍ਰੀ=ਪਵਿਤ੍ਰ॥ ਮੁਖਵਾਕ=ਮੂੰਹ ਤੋਂ ਉਚਾਰਨ ਕੀਤੇ ਵਚਨ, ਉਪਦੇਸ਼, ਬਾਣੀ॥ ਪਾਤਿਸ਼ਾਹੀ=ਜਿਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ 'ਮਹਲਾ' ਸ਼ਬਦ ਆਯਾ ਹੈ, ਉਸੇ ਤਰ੍ਹਾਂ ਇਥੇ 'ਪਾਤਿਸਾਹੀ' ਕਥਨ ਕੀਤਾ ਹੈ।

ਸ੍ਰੀ ਦਸਮ ਸਤਿਗੁਰੂ ਜੀ ਦੀ ਉਚਾਰਨ ਕੀਤੀ ਹੋਈ ਬਾਣੀ 'ਜਾਪੁ'। ਜੋ ਗੁਰ ਸਿਖਾਂ ਦੇ ਅੰਮ੍ਰਿਤ ਵੇਲੇ ਦੇ ਨਿੱਤ ਨੇਮ ਦੀ ਬਾਣੀ ਵਿਚੋਂ ਇਕ ਬਾਣੀ ਹੈ। ਇਸ ਦੇ ਪਾਠ ਕਰਨ ਦੀ ਸਤਿਗੁਰੂ ਜੀ ਦੀ ਖਾਸ ਆਗਿਆ ਹੈ, ਜੈਸਾ ਕਿ:-

"ਬਿਨੁ ਜਪੁ ਜਾਪੁ ਜਪੇ ਬਿਨਾ ਜੋ ਜੇਵੈ ਪ੍ਰਸਾਦਿ।
ਸੋ ਬਿਸਟਾ ਕਾ ਕਿਰਮ ਹੋਇ ਜਨਮ ਗਵਾਵੈ ਬਾਦ।"

(ਰਹਿਤਨਾਮਾ)

(੨) ਅੰਮ੍ਰਿਤ ਤਿਆਰ ਕਰਨ ਸਮੇਂ ਦੀਆਂ ਪੰਜਾਂ ਬਾਣੀਆਂ ਵਿਚੋਂ ਇਹ ਜਾਪੁ ਬਾਣੀ ਦੂਜੇ ਨੰਬਰ ਉਤੇ ਗਿਣੀ ਜਾਂਦੀ ਹੈ।

## ਛਪੈ ਛੰਦ ॥ ਤ੍ਵ ਪ੍ਰਸਾਦਿ ॥

'ਤ੍ਵ ਪ੍ਰਸਾਦਿ' ਅਰਥ ਹੈ–'ਤੇਰੀ ਕ੍ਰਿਪਾ ਹੋਵੇ'। ਦਸਮੇਸ਼ ਸੁਆਮੀ ਜੀ ਦਾ ਇਹ ਕਥਨ ਤਕੀਆ ਕਲਾਮ ਸੀ, ਅਰਥਾਤ ਆਪ ਹਰ ਸਮੇਂ ਅਤੇ ਹਰ ਹਾਲਤ ਵਿਚ ਨਿਰੰਕਾਰ ਜੀ ਪਾਸੋਂ ਏਹੀ ਮੰਗਦੇ ਸਨ, 'ਤੇਰੀ ਕ੍ਰਿਪਾ ਹੋਵੇ'।

### ਚਕ੍ਰ ਚਿਹਨ ਅਰੁ ਬਰਨ ਜਾਤਿ
### ਅਰੁ ਪਾਤ ਨਹਿਨ ਜਿਹ ॥

ਚਕ੍ਰ=ਹੱਥ ਦੀ ਤਲੀ ਜਾਂ ਪੈਰ ਦੇ ਤਲਵੇ ਵਿਚ ਘੇਰੀ ਹੋਈ ਥਾਂ ਤੇ ਮਹੀਨ ੨ ਲਕੀਰਾਂ ਦਾ ਨਿਸ਼ਾਨ, ਜਿਸ ਤੋਂ ਸਾਮੁੰਦ੍ਰੀਕ ਦੇ ਮਤ ਨਾਲ ਅਨੇਕ ਤਰ੍ਹਾਂ ਦੇ ਬੁਰੇ-ਭਲੇ ਨਤੀਜੇ ਕਢੇ ਜਾਂਦੇ ਹਨ। ਚਿਹਨ*=ਚਿੱਨ੍ਹ, ਨਿਸ਼ਾਨ। ਜਿਸ ਤਰ੍ਹਾਂ ਵਿਸ਼ਨੂੰ ਦੇ ਸੰਖ ਚਕ੍ਰਾਦਿਕ ॥ ਬਰਨ=ਬ੍ਰਾਹਮਣ, ਖਤ੍ਰੀ, ਵੈਸ਼ ਤੇ ਸੂਦ੍ਰ ਆਦਿਕ ॥ ਜਾਤ=ਇੱਕ ੨ ਵਰਨ ਵਿਚ ਕਈ ੨ ਜਾਤਾਂ ਕਲਪਤ ਕੀਤੀਆਂ ਹੋਈਆਂ ਹਨ, ਜਿਸ ਤਰ੍ਹਾਂ ਬ੍ਰਾਹਮਣ ਵਰਨ ਵਿਚ ਗੌੜ, ਸਾਰਸ੍ਵਤ, ਕਨੌਜ ਆਦਿਕ ਅਨੇਕਾਂ ਜਾਤਾਂ

---

*ਮੇਰੀ ਟੀਕਾ ਕੀਤੀ ਹੋਈ 'ਨਾਭਾ ਭਗਤ ਮਾਲ ਸਟੀਕ' ਦੇ ਦੂਜੇ ਛਪਜ ਦਾ ਟੀਕਾ ਪੜ੍ਹੋ।

ਹਨ ॥ ਪਾਤ=ਬਿਰਾਦਰੀ, ਇਕ ੨ ਜਾਤ ਦੀਆਂ ਕਈ ੨ ਬਿਰਾਦਰੀਆਂ ਮੰਨੀਆਂ ਜਾਂਦੀਆਂ ਹਨ।ਇਹ ਬਿਰਾਦਰੀਆਂ ਕਈ ਤਾਂ 'ਕੰਮ' ਤੋਂ ਬਣੀਆ ਹਨ, ਅਤੇ ਕਈ ਖਾਨਦਾਨ ਦੇ ਸੰਬੰਧ ਤੋਂ। ਜਿਸ ਤਰ੍ਹਾਂ ਲਕੜੀ ਦਾ ਕੰਮ ਕਰਨ ਵਾਲੇ ਸਾਰੇ ਹੀ ਤ੍ਰਖਾਣ ਹਨ, ਪਰ ਉਨ੍ਹਾਂ ਸਭਨਾਂ ਦੀ 'ਰਾਮਗੜ੍ਹੀਆ' ਬਿਰਾਦਰੀ ਇਕ ਹੋਣ ਤੇ ਭੀ ਵਖੋ ਵੱਖ ਕੁਲਾਂ ਦੀਆਂ ਅਨੇਕਾਂ ਬਿਰਾਦਰੀਆਂ ਕਹੀਆਂ ਹਨ।

ਅਰਥ—ਜਿਸਦਾ ਚਿੰਨ੍ਹ, ਚਕ੍ਰ, ਵਰਨ ਅਤੇ ਜਾਤੀ ਤੇ ਬਿਰਾਦਰੀ ਆਦਿਕ ਕੁਝ ਭੀ ਨਹੀਂ ਹੈ।

## ਰੂਪ ਰੰਗ ਅਰੁ ਰੇਖ ਭੇਖ
## ਕੋਊ ਕਹਿ ਨ ਸਕਤਿ ਕਿਹ ॥

ਰੂਪ=ਕਿਸੇ ਪਦਾਰਥ ਦਾ ਉਹ ਗੁਣ, ਜਿਸਦਾ ਬੋਧ ਵੇਖਣ ਵਾਲੇ ਨੂੰ ਅੱਖਾਂ ਦ੍ਵਾਰੇ ਹੁੰਦਾ ਹੈ। ਸ਼ਕਲ ਸੂਰਤ,ਅਕਾਰ। (੨) ਪਦਾਰਥਾਂ ਵਿਚ ਇਕ ਸ਼ਕਤੀ ਰਹਿੰਦੀ ਹੈ,ਜਿਸ ਨਾਲ ਉਨ੍ਹਾਂ ਦਾ ਤੇ ਇਸ ਤਰ੍ਹਾਂ ਨਾਲ ਵਿਕ੍ਰਿਤ ਹੁੰਦਾ ਹੈ, ਕਿ ਜਦ ਉਹ ਅੱਖਾਂ ਤੇ ਲੱਗਦਾ ਹੈ, ਤਦ ਵੇਖਣ ਵਾਲੇ ਨੂੰ ਉਸ ਪਦਾਰਥ ਦੀ ਸ਼ਕਲ ਸੂਰਤ ਦਾ ਗਿਆਨ ਹੋ ਜਾਂਦਾ ਹੈ, ਇਸ ਸ਼ਕਤੀ ਦਾ ਨਾਮ ਭੀ 'ਰੂਪ' ਹੈ ॥ ਰੰਗ=ਕਾਲਾ, ਪੀਲਾ, ਲਾਲ, ਸਬਜ, ਨੀਲਾ ਆਦਿਕ ॥ ਰੇਖ=ਹੱਥ, ਪੈਰ ਆਦਿਕ ਅੰਗਾਂ ਦੀਆਂ ਲੀਕਾਂ, ਸਾਮੁੰਦਰੀਕ ਅਨੁਸਾਰ ਜਿਨ੍ਹਾਂ

ਦੇ ਅਨੇਕਾਂ ਸ਼ੁਭ ਅਸ਼ੁਭ ਫਲ ਮੰਨੇ ਜਾਂਦੇ ਹਨ॥ ਭੇਖ=ਭੇਸ, ਲਿਬਾਸ, ਅਪਨੇ ਆਪ ਨੂੰ ਲੋਕਾਂ ਤੋਂ ਭਿੰਨ ਜਾਹਰ ਕਰਨ ਲਈ ਜੋ ਪਹਿਰਾਵਾ ਬਨਾਯਾ ਜਾਂਦਾ ਹੈ, ਉਸਦਾ ਨਾਮ ਭੇਖ ਜਾਂ ਭੇਸ ਹੈ॥ ਕਿ=ਕੈਸਾ ?

ਅਰਥ (ਉਸਦੇ) ਰੂਪ ਰੰਗ ਰੇਖ ਭੇਖ ਨੂੰ ਕੋਈ ਨਹੀਂ ਕਹਿ ਸਕਦਾ ਜੋ ਕੈਸਾ ਹੈ !

## ਅਚਲ ਮੂਰਤਿ ਅਨਭਉ ਪ੍ਰਕਾਸ ਅਮਿਤੋਜ਼ ਕਹਿਜੈ॥

ਅਚਲ=ਨਾ ਹਿੱਲਣਾ ॥ ਮੂਰਤ=ਸ੍ਵਰੂਪ ਹੈ ॥ ਅਨਭਉ=[ਅਨ+ਭਉ]=ਨਹੀਂ ਹੈ ਡਰ, ਭੈ ਤੋਂ ਰਹਿਤ। (੨) ਅਨਭਵ ਸੁਤੇ ਗਿਆਨ। ਉਹ ਗਿਆਨ ਜੋ ਕਿਸੇ ਸੰਸਕਾਰ ਦਾ ਮੁਥਾਜ ਨਾ ਹੋਵੇ॥ ਪ੍ਰਕਾਸ= ਪ੍ਰਕਾਸ਼ਕ, 'ਛੰਦ' ਦੇ ਵੱਸ ਹੋਣ ਕਰਕੇ 'ਕ' ਦਾ ਲੁਪਤ ਕੀਤਾ ਗਿਆ ਹੈ॥ ਅਮਿਤੋਜ=[ਅਮਿਤ+ਓਜ] ਬੇ ਹਿਸਾਬ ਬਲ ਵਾਲਾ, ਮਹਾਨ ਬਲ ਵਾਲਾ॥ ਕਹਿਜੈ=ਕਿਹਾ ਜਾਂਦਾ ਹੈ।

ਅਰਥ—ਅਚਲ (ਹੋਣਾ ਹੀ ਉਸਦਾ) ਸਰੂਪ ਹੈ, ਸੁਤੇ ਗਿਆਨ ਦਾ ਪ੍ਰਕਾਸ਼ਕ ਹੈ ਅਤੇ ਅਮਿਤ ਬਲ ਵਾਲਾ ਕਿਹਾ ਜਾਂਦਾ ਹੈ॥

## ਕੋਟਿ ਇੰਦ੍ਰ ਇੰਦ੍ਰਾਣ ਸਾਹ ਸਾਹਾਣ ਗਣਿਜੈ॥

ਇੰਦ੍ਰ=ਦੇਵਤਿਆਂਦੇ ਰਾਜੇ ਦਾ ਨਾਮਹੈ॥ ਇੰਦ੍ਰਾਣਿ=ਇੰਦ੍ਰ ਹੈ॥

ਅਰਥ- ਕ੍ਰੋੜਾਂ ਇੰਦਰਾਂ ਦਾ ਇੰਦਰ ਹੈ, ਅਤੇ ਸ਼ਾਹਾਂ ਦਾ ਸ਼ਾਹ ਭੀ ਗਿਣਿਆਂ ਜਾਂਦਾ ਹੈ।

## ਤ੍ਰਿਭਵਣ ਮਹੀਪ ਸੁਰ ਨਰ ਅਸੁਰ
## ਨੇਤ ਨੇਤ ਬਨ ਤ੍ਰਿਣ ਕਹਤ ॥

ਤ੍ਰਿਭਵਣ=ਤਿੰਨ ਲੋਕ-ਸੁਰਗ, ਮਾਤ ਤੇ ਪਤਾਲ ॥
ਮਹੀਪ=[ਮਹੀ+ਪ] ਪ੍ਰਿਥਵੀ ਪਤੀ, ਰਾਜਾ ॥
ਸੁਰ=ਦੇਵਤੇ, ਪੁਰਾਣਾਂ ਵਿਚ ਇਨ੍ਹਾਂ ਨੂੰ ਸੁਰਗ ਵਾਸੀ ਮੰਨਿਆ ਜਾਂਦਾ ਹੈ। ਨਰ=ਮਨੁਖ। ਅਸੁਰ=ਦੈਤ, ਰਾਖਸ। ਨੇਤ=[ਨ+ਇਤਿ] ਬੇਅੰਤ ॥

ਅਰਥ-ਤਿੰਨਾਂ ਲੋਕਾਂ ਦੇ ਦੇਵਤੇ, ਮਨੁਖਾਂ ਤੇ ਦੈਂਤਾਂ ਦਾ ਰਾਜਾ ਹੈ, ਅਤੇ ਬਨਾਂ ਦੇ ਕਖ (ਭੀ ਉਸਨੂੰ) ਬੇਅੰਤ ੨ ਕਹਿੰਦੇ ਹਨ।

## ਤਵ ਸਰਬ ਨਾਮ ਕਥੈ ਕਵਨ
## ਕਰਮ ਨਾਮ ਬਰਣਤ ਸੁਮਤ ॥ ੧ ॥

ਕਰਮ ਨਾਮ=ਕ੍ਰਿਯਾ ਤੋਂ ਬਣੇ ਹੋਏ ਨਾਮ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸਟੀਕ ਦੇ ਅਰੰਭ ਦੇ ਮੂਲ ਮੰਤ੍ਰ ਦਾ ਅਰਥ ਪੜ੍ਹੋ।

(ਹੇ ਵਾਹਿਗੁਰੂ!) ਤੇਰੇ ਸਾਰੇ ਨਾਮਾਂ ਨੂੰ ਕੌਣ ਕਥਨ ਕਰ ਸੱਕਦਾ ਹੈ? (ਕੋਈ) ਸ਼ੁਭ ਮੱਤ ਵਾਲਾ (ਹੀ ਤੇਰੇ) ਕਰਮ ਨਾਮਾਂ ਨੂੰ ਕਥਨ ਕਰ ਸੱਕਦਾ ਹੈ॥ ੧ ॥

ਭਾਵ-'ਸ੍ਰੀ ਵਾਹਿਗੁਰੂ ਜੀ ਕੀ ਫਤਹ' ਮੰਗਲ ਰੂਪ

ਰਚਣਾ ਵਿਚ ਜਿਸਦਾ ਨਾਮ 'ਵਾਹਿਗੁਰੂ' ਕਥਨ ਕੀਤਾ ਹੈ। ਉਸ ਦਾ ਸੁਧ ਸਰੂਪ ਇਸ ਛੰਦ ਵਿਚ ਕਥਨ ਕਰਕੇ ਸਪਸ਼ਟ ਕੀਤਾ ਹੈ, ਕਿ ਸਿੱਖ ਮਤ ਵਿਚ ਜਿਸਨੂੰ 'ਵਾਹਿਗੁਰੂ' ਬ੍ਰਹਮ ਜਾਂ ਅਕਾਲ ਪੁਰਖ ਆਦਿਕ ਨਾਮ ਨਾਲ ਸੰਬੋਧਨ ਕੀਤਾ ਜਾਂਦਾ ਹੈ, ਜਾਂ ਇਉਂ ਕਹੋ ਕਿ ਸਿਖ ਜਿਸ ਕਰਤਾਰ ਦੇ ਪੂਜਕ ਹਨ ਉਸਦੇ ਇਹ ਵਸ਼ੇਸ਼ਨ ਹਨ। ਜਿਸਦੇ ਵਿਚ ਇਹ ਗੁਣ ਘਟਦੇ ਹਨ ਉਸਦਾ ਨਾਮ 'ਵਾਹਿਗੁਰੂ' ਹੈ।

## ॥ ਭੁਜੰਗ ਪ੍ਰਯਾਤ ਛੰਦ ॥

**ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ ॥**
**ਨਮਸਤ੍ਵੰ ਅਰੂਪੇ ॥ ਨਮਸਤ੍ਵੰ ਅਨੂਪੇ ॥੨॥**

ਅਕਾਲੇ [ਅ=ਨਹੀ+ਕਾਲ। ਮੌਤ+ਏ=ਹੈ।]=ਹੇ ਕਾਲ ਤੋਂ ਰਹਿਤ ॥ ਨਮਸਤ੍ਵੰ [ਨਮ-।-ਅਸ-।-ਤ੍ਵੰ]ਤੈਨੂੰ ਨਮਸਕਾਰ ਹੈ। ਅਨੂਪੇ=[ਅਨ-।-ਉਪ-।-ਏ] ਹੇ ਉਪਮਾਂ ਤੋਂ ਰਹਿਤ।

ਹੇ ਨਾਂ ਮਰਣ ਵਾਲੇ! ਤੈਨੂੰ ਨਮਸਕਾਰ ਹੈ। ਹੇ ਕ੍ਰਿਪਾ ਕਰਨ ਵਾਲੇ! ਤੈਨੂੰ ਨਮਸਕਾਰ ਹੈ। ਹੇ ਰੂਪ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਉਪਮਾਂ ਤੋਂ ਰਹਿਤ! ਤੈਨੂੰ ਨਮਸਕਾਰ ॥ ੨॥

**ਨਮਸਤੰ ਅਭੇਖੇ ॥ ਨਮਸਤੰ ਅਲੇਖੇ ॥**
**ਨਮਸਤੰ ਅਕਾਏ ॥ ਨਮਸਤੰ ਅਜਾਏ ॥ ੩ ॥**

ਅਕਾਏ=ਅ [ਅ-।-ਕਾਯ=ਦੇਹ] ਹੇ ਦੇਹ ਤੋਂ ਰਹਿਤ ॥
ਅਜਾਏ=[ਅ-।-ਜਾਇ=ਜਗ੍ਹਾਂ] ਹੇ ਜਗ੍ਹਾਂ ਤੋਂ ਰਹਿਤ ॥

ਹੇ ਭੇਖ ਤੋਂ ਰਹਿਤ! ਤੈਨੂੰ ਨਮਸ਼ਕਾਰ ਹੈ। ਹੇ ਹਿਸਾਬ

ਤੋਂ ਪਰੇ। ਤੈਨੂੰ ਨਮਸ਼ਕਾਰ ਹੈ। ਹੇ ਦੇਹ ਤੋਂ ਰਹਿਤ ! ਤੈਨੂੰ ਨਮਸ਼ਕਾਰ ਹੈ। ਹੇ ਜਗ੍ਹਾਂ ਤੋਂ ਰਹਿਤ ! ਤੈਨੂੰ ਨਮਸ਼ਕਾਰ ਹੈ॥੩॥

ਭਾਵ–ਵਾਹਿਗੁਰੂ ਦੀ ਚਤੁਰਭੁਜ ਆਦਿਕ ਕੋਈ ਦੇਹ ਨਹੀਂ ਹੈ ਅਤੇ ਨਾ ਹੀ ਖੀਰ ਸਮੁੰਦਰ ਜਾਂ ਬੈਕੁੰਠ ਆਦਿਕ ਕੋਈ ਖਾਸ ਜਗ੍ਹਾ ਉਸ ਦੇ ਰਹਿਣ ਵਾਲੀ ਹੈ ॥੩॥

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**
**ਨਮਸਤੰ ਅਨਾਮੇ ॥ ਨਮਸਤੰ ਅਠਾਮੇ ॥ ੪ ॥**

ਅਗੰਜ=[ਅ-।-ਗੰਜ=ਨਿਰਾਦਰ] ਨਿਰਾਦਰ ਤੋਂ ਰਹਿਤ॥
ਅਭੰਜ=[ਅ-।-ਭੰਜ=ਝੁਕਨਾ] ਨਾ ਝੁਕਨ ਵਾਲਾ ॥
ਅਨਾ=[ਅਨ-।-ਆਮ=ਰੋਗ] ਰੋਗ ਰਹਿਤ ॥ ਅਠਾਮ=
[ਅ-।-ਠਾਮ=ਆਸਰਾ] ਆਸਰੇ ਤੋਂ ਰਹਿਤ ॥

ਹੇ ਨਿਰਾਦਰ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ (ਕਿਸੇ ਅੱਗੇ) ਨਾਂ ਝੁਕਨ ਵਾਲੇ ਤੈਨੂੰ ਨਮਸਕਾਰ ਹੈ। ਹੇ ਰੋਗ ਰਹਿਤ ! ਤੈਨੂੰ ਨਮਸਕਾਰ ਹੈ। ਹੇ ਆਸਰੇ ਤੋਂ ਰਹਿਤ ! ਤੈਨੂੰ ਨਮਸਕਾਰ ਹੈ॥ ੪ ॥

ਭਾਵ–ਵਾਹਿਗੁਰੂ ਦਾ ਨਿਰਾਦਰ ਕੋਈ ਨਹੀਂ ਕਰ ਸਕਦਾ, ਉਹ ਕਿਸੇ ਅਗੇ ਝੁਕਦਾ ਨਹੀਂ ਹੈ। ਉਸਨੂੰ ਆਧਿ, ਬਿਆਧਿ, ਉਪਾਧਿ ਆਦਿ ਰੋਗ ਨਹੀਂ ਹਨ, ਅਤੇ ਨਾਂ ਹੀ ਕਿਸੇ ਦੇ ਆਸਰੇ ਰਹਿੰਦਾ ਹੈ।

**ਨਮਸਤੰ ਅਕਰਮੰ ॥ ਨਮਸਤੰ ਅਧਰਮੰ ॥**
**ਨਮਸਤੰ ਅਨਾਮੰ ॥ ਨਮਸਤੰ ਅਧਾਮੰ ॥ ੫ ॥**

ਅਕਰਮ=[ਅ-।-ਕਰਮ=ਕ੍ਰਿਆ ਰਹਿਤ] ਅਕ੍ਰਿਆ ॥

ਅਧਰਮ=ਅ-।-ਧਰਮ=ਕਿਸੇ ਚੀਜ਼ ਜਾਂ ਦੇਹ ਦੀ ਉਹ ਵ੍ਰਿਤਿ ਜੋ ਉਸ ਵਿਚ ਸਦਾ ਰਹੇ, ਉਸ ਤੋਂ ਕਦੇ ਭੀ ਅਲੱਗ ਨਾਂ ਹੋਵੇ। ਪ੍ਰਕ੍ਰਿਤ, ਸੁਭਾਵ, (ਜਿਹਾ ਕਿ ਅੱਖਾਂ ਦਾ ਧਰਮ, ਵੇਖਣਾ ਆਦਿਕ)। ਸੁਭਾਵ ਤੋਂ ਰਹਿਤ ॥

ਹੇ ਅਕ੍ਰੈ ! ਤੈਨੂੰ ਨਮਸਕਾਰ ਹੈ। ਹੇ ਸੁਭਾਵ ਤੋਂ ਰਹਿਤ! ਤੈਨੂੰ ਨਮਸਕਾਰ ਹੈ। ਹੇ ਨਾਮ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਘਰ ਤੋਂ ਰਹਿਤ ! ਤੈਨੂੰ ਨਮਸਕਾਰ ਹੈ ॥ ੫ ॥

ਭਾਵ-ਵਾਹਿਗੁਰੂ ਵਿਚ ਕ੍ਰਿਯਾ ਨਹੀਂ ਹੈ, ਉਸ ਵਿਚ ਧਰਮ ਦੀ ਗੰਮਤਾ ਨਹੀਂ ਹੈ,ਨਾਂ ਹੀ ਵਿਸ਼ਨ, ਕ੍ਰਿਸ਼ਨ ਆਦਿਕ ਕੋਈ ਖਾਸ ਨਾਮ ਅਤੇ ਘਰ ਹੈ।

**ਨਮਸਤੰ ਅਜੀਤੇ ॥ ਨਮਸਤੰ ਅਭੀਤੇ ॥**
**ਨਮਸਤੰ ਅਬਾਹੇ ॥ ਨਮਸਤੰ ਅਢਾਹੇ ॥ ੬ ॥**

ਹੇ ਨਾਂ ਜਿਤੇ ਜਾਣ ਵਾਲੇ ! ਤੈਨੂੰ ਨਮਸਕਾਰ ਹੈ। ਹੇ ਨਾਂ ਡਰਨ ਵਾਲੇ ! ਤੈਨੂੰ ਨਮਸਕਾਰ ਹੈ । ਹੇ (ਕਿਸੇ ਉਤੇ) (ਬਾਹੇ) ਸਾਰੀ ਨਾਂ ਕਰਨ ਵਾਲੇ ! ਤੈਨੂੰ ਨਮਸਕਾਰ ਹੈ। (ਕਿਸੇ ਤੋਂ) ਨਾ ਢੈਹਣ ਵਾਲੇ ! ਤੈਨੂੰ ਨਮਸਕਾਰ ਹੈ ॥ ੬ ॥

ਭਾਵ-ਵਾਹਿਗੁਰੂ ਨੂੰ ਕੋਈ ਜਿੱਤ ਨਹੀਂ ਸਕਦਾ, ਉਹ ਕਿਸੇ ਤੋਂ ਡਰ ਨਹੀਂ ਮੰਨਦਾ, ਨਾਂ ਉਸਦੀ ਗਰੁੜਆਦਿਕਕੋਈ ਖਾਸ ਸਵਾਰੀ ਹੈ, ਅਤੇ ਨਾ ਕੋਈ ਉਸਨੂੰ ਡੇਗ ਹੀ ਸਕਦਾ ਹੈ।

**ਨਮਸਤੰ ਅਨੀਲੇ ॥ ਨਮਸਤੰ ਅਨਾਦੇ ॥**
**ਨਮਸਤੰ ਅਛੇਦੇ ॥ ਨਮਸਤੰ ਅਗਾਧੇ ॥੭॥**

ਅਨੀਲ=ਉੱਜਲ ॥ ਅਨਾਦ=(ਅਨ-।-ਆਦਿ) ਮੁੱਢ ਰਹਿਤ, (ਅ-।-ਛੇਦ=ਕੱਟਨ) ਨਾਂ ਕੱਟੇ ਜਾਣ ਵਾਲਾ ॥ ਅਗਾਧ (ਗਾਧ=ਥਾਹ) ਜਿਸ ਦੀ ਥਾਹ ਨਹੀਂ ਹੈ, ਮਹਾਨ ਗੰਭੀਰ ॥

ਹੇ ਉੱਜਲ ! ਤੈਨੂੰ ਨਮਸਕਾਰ ਹੈ । ਹੇ ਮਹਾਂ ਗੰਭੀਰ ! ਤੈਨੂੰ ਨਮਸਕਾਰ ਹੈ । ਹੇ ਅਖੰਡ ! ਤੈਨੂੰ ਨਮਸਕਾਰ ਹੈ । ਹੇ ਮਹਾਂ ਗੰਭੀਰ ! ਤੈਨੂੰ ਨਮਸਕਾਰ ਹੈ ॥ ੭ ॥

**ਨਮਸਤੰ ਅਗੰਜੇ ॥ ਨਮਸਤੰ ਅਭੰਜੇ ॥**
**ਨਮਸਤੰ ਉਦਾਰੇ॥ਨਮਸਤੰ ਅਪਾਰੇ ॥੮॥**

ਅਗੰਜ=(ਅ=ਕੀਰਤੀ-।-ਗੰਜ=ਸਮੂੰਹ, ਢੇਰ) ਕੀਰਤੀ ਪੁੰਜ ॥ ਅਭੰਜ=(ਭੰਜ=ਭੱਜਨਾ) ਨਾਂ ਭੱਜਨ ਵਾਲਾ ॥ ਉਦਾਰ=ਸਖੀ, ਦਾਤਾ ॥ ਅਪਾਰ=(ਪਾਰ=ਅੰਤ) ਅੰਤ ਰਹਿਤ ॥

ਹੇ ਕੀਰਤੀ ਪੁੰਜ ! ਤੈਨੂੰ ਨਮਸਕਾਰ ਹੈ । ਹੇ ਨਾਂ ਭੱਜਨ ਵਾਲੇ ! ਤੈਨੂੰ ਨਮਸ਼ਕਾਰ ਹੈ । ਹੇ ਦਾਤੇ ! ਤੈਨੂੰ ਨਮਸਕਾਰ ਹੈ ॥ ਹੇ ਬੇਅੰਤ ! ਤੈਨੂੰ ਨਮਸਕਾਰ ਹੈ ॥ ੮ ॥

**ਨਮਸਤੰ ਸੁ ਏਕੈ ॥ ਨਮਸਤੰ ਅਨੇਕੈ ॥**
**ਨਮਸਤੰ ਅਭੂਤੇ ॥ ਨਮਸਤੰ ਅਜੂਪੇ ॥੯॥**

ਅਭੂਤ=(ਭੂਤ=ਤੱਤ੍ਵ) ਤੱਤ ਤੋਂ ਰਹਿਤ ॥ ਅਜੂਪ= (ਅਜ=ਬ੍ਰਹਮਾ-।-ਊਪ=ਉੱਪਰ) ਬ੍ਰਹਮਾਂ ਤੋਂ ਉੱਪਰ । ਸੁ=ਸ਼ੁਭ, ਪਵਿਤ੍ਰ, ਸੁੰਦਰ ਸ੍ਰੇਸ਼ਟ ਉੱਤਮ ॥

ਹੇ ਪਵਿੱਤ੍ਰ ਇਕ ! ਤੈਨੂੰ ਨਮਸਕਾਰ ਹੈ। ਹੇ ਅਨੇਕਾਂ ਰੂਪ ! ਤੈਨੂੰ ਨਮਸਕਾਰ ਹੈ। ਹੇ ਤੱਤ੍ਵਾਂ ਦੀ ਰਚਨਾਂ ਤੋਂ ਰਹਿਤ ! ਤੈਨੂੰ ਨਮਸ਼ਕਾਰ ਹੈ। ਹੇ ਬ੍ਰਹਮਾਂ ਤੋਂ ਵਡੇ ! ਤੈਨੂੰ ਨਮਸਕਾਰਹੈ॥

ਭਾਵ–ਵਾਹਿਗੁਰੂ 'ਇਕ' ਹੁੰਦਾ ਹੋਯਾ ਭੀ ਅਨੇਕਾਂ ਰੂਪ ਹੈ, ਉਸਦੇ ਅਨੇਕਾਂ ਸਰੂਪ ਤੱਤਾਂ ਤੋਂ ਪੈਦਾ ਨਹੀਂ ਹੋਏ ਅਤੇ ਉਨਾਂ ਨੂੰ ਬ੍ਰਹਮਾਂ ਨੇ ਪੈਦਾ ਨਹੀਂ ਕੀਤਾ, ਇਸ ਲਈ ਉਹ 'ਅਭੂਤ' ਤੇ 'ਅਜੂਪ' ਹੈ।

## ਨਮਸਤੰ ਨ੍ਰਿਕ੍ਰਮੇ ॥ ਨਮਸਤੰ ਨ੍ਰਿਭ੍ਰਮੇ ॥
## ਨਮਸਤੰ ਨ੍ਰਿਦੇਸੇ ॥ ਨਮਸਤੰ ਨ੍ਰਿਭੇਸੇ ॥੧੦॥

ਨ੍ਰਿ=ਰਹਿਤ। ਭਰਮ=ਭੁਲੇਖਾ, ਭੂਲ॥ ਦੇਸ=ਵਤਨ ॥

ਹੇ ਕਰਮਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਨਾ ਭੁਲਣ ਵਾਲੇ ! ਤੈਨੂੰ ਨਮਸਕਾਰ ਹੈ। ਹੇ ਦੇਸ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਭੇਖਾਂ ਤੋਂ ਪਰੇ ! ਤੈਨੂੰ ਨਮਸਕਾਰ ਹੈ ॥੧੦॥

ਭਾਵ–ਵਾਹਿਗੁਰੂ ਦਾ ਵਜਕਤੀਵਾਨ ਹੋਣਾ, ਕਰਮ ਜਾਲ ਦੇ ਬੰਧਨ ਵਿਚ ਨਹੀਂ ਹੈ ਅਤੇ ਨਾਂ ਉਸਦੇ ਚੋਜ ਰੂਪ ਕੌਤਕ ਭੁਲੇਖੇ ਵਿਚ ਹਨ, ਉਹ ਕਿਸੇ ਇਕ ਦੇਸ ਦਾ ਵਾਸੀ ਭੀ ਨਹੀਂ ਹੈ, ਤੇ ਨਾ ਹੀ ਕਿਸੇ ਭੇਸ ਦੇ ਅੰਤਰਗਤ ਹੈ।

## ਨਮਸਤੰ ਨ੍ਰਿਨਾਮੇ ॥ ਨਮਸਤੰ ਨ੍ਰਿਕਾਮੇ ॥
## ਨਮਸਤੰ ਨ੍ਰਿਧਾਤੇ ॥ ਨਮਸਤੰ ਨ੍ਰਿਘਾਤੇ ॥ ੧੧ ॥

ਹੇ ਨਾਮ ਰਹਿਤ ! ਤੈਨੂੰ ਨਮਸਕਾਰ ਹੈ। ਹੇ (ਕਾਮ)

ਵਾਸ਼ਨਾ ਰਹਿਤ ! ਤੈਨੂੰ ਨਮਸਕਾਰ ਹੈ। ਹੇ (ਧਾਤ) ਮਾਯਾ ਰਹਿਤ ! ਤੈਨੂੰ ਨਮਸਕਾਰ ਹੈ। ਹੇ (ਘਾਤ) ਨਾਸ ਰਹਿਤ ! ਤੈਨੂੰ ਨਮਸ਼ਕਾਰ ਹੈ ॥ ੧੧ ॥

**ਨਮਸਤੰ ਨ੍ਰਿਧੂਤੇ ॥ ਨਮਸਤੰ ਅਭੂਤੇ ॥**
**ਨਮਸਤੰ ਅਲੋਕੇ ॥ ਨਮਸਤੰ ਅਸੋਕੇ ॥ ੧੨ ॥**

ਨ੍ਰਿਧੂਤ=ਧੂਤ=ਹਿੱਲਨਾਂ । ਅਚੱਲ ॥ ਅਭੂਤ=[ਭੂਤ ਸ਼ਬਦ,ਸਪਰਸ਼ ਆਦਿਕ ਪੰਜ]ਵਿਸ਼ੈ,ਯਥਾ-'ਪੰਚ ਭੂਤ ਸਬਲ ਹੈ ਦੇਹੀ' (ਨਟ ਮ: ੪) ॥
ਅਲੋਕ=[ਲੋਕ=ਵੇਖਣਾ ਅਗੋਚਰ।

ਹੇ ਨਾਂ ਹਿੱਲਨ ਵਾਲੇ ! ਤੈਨੂੰ ਨਮਸਕਾਰ ਹੈ। ਹੇ ਪੰਜਾਂ ਵਿਸ਼ਿਆਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਨਾਂ ਦਿਸਨ ਵਾਲੇ ! ਤੈਨੂੰ ਨਮਸਕਾਰ ਹੈ । ਹੇ ਸ਼ੋਕ ਰਹਿਤ ! ਤੈਨੂੰ ਨਮਸਕਾਰ ਹੈ ॥ ੧੨ ॥

**ਨਮਸਤੰ ਨ੍ਰਿਤਾਪੇ ॥ ਨਮਸਤੰ ਅਥਾਪੇ ॥**
**ਨਮਸਤੰ ਤ੍ਰਿਮਾਨੇ ॥ ਨਮਸਤੰ ਨਿਧਾਨੇ ॥ ੧੩ ॥**

ਤ੍ਰਿਮਾਨ (ਤ੍ਰਿ=ਤਿੰਨ=ਬ੍ਰਹਮਾਂ, ਵਿਸ਼ਨ ਤੇ ਸ਼ਿਵ-।-ਮਾਨ= ਪੂਜਜ) ਤਿੰਨਾਂ ਕਰਕੇ ਪੂਜਨੇ ਯੋਗ ॥ ਨਿਧਾਨ=ਨਿਧਿ, ਭੰਡਾਰ ॥ ਨਿਰਤਾਪ=(ਤਾਪ=ਦੁੱਖ) ਦੁਖ ਰਹਿਤ ॥

ਹੇ ਦੁੱਖਾਂ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਨਾਂ ਥਾਪੇ ਜਾਨ ਵਾਲੇ ! ਤੈਨੂੰ ਨਮਸਕਾਰ ਹੈ। ਹੇ ਤਿੰਨਾਂ ਦੇਵਤਿਆਂ ਦੇ ਪੂਜਨੇ ਯੋਗ ! ਤੈਨੂੰ ਨਮਸਕਾਰ ਹੈ। ਹੇ ਭੰਡਾਰ ਰੂਪ ! ਤੈਨੂੰ ਨਮਸਕਾਰ ਹੈ ॥ ੧੩ ॥

**ਨਮਸਤੰ ਅਗਾਹੇ ॥ ਨਮਸਤੰ ਅਬਾਹੇ**
**ਨਮਸਤੰ ਤ੍ਰਿਬਰਗੇ ॥ ਨਮਸਤੰ ਅਸਰਗੇ ॥ ੧੪ ॥**

ਅਗਾਹ=[ਗਾਹੇ=ਗ੍ਰਾਹਯ] ਨਾਂ ਫੜੇ ਜਾਨ ਯੋਗ ॥ ਅਬਾਹ=[ਵਾਹ=ਵਾਯੂ] ਪ੍ਰਾਣਾਂ ਤੋਂ ਰਹਿਤ ॥ ਤ੍ਰਿਬਰਗ= ਧਰਮ*ਅਰਥ ਤੇ ਕਾਮ ਤਿੰਨ ਰੂਪ ॥ ਅਸਰਗ= [ਸਰਗ=ਉਤਪਤਿ] ਉਤਪਤਿ ਰਹਿਤ ॥

ਹੇ ਅਗ੍ਰਾਹਯ ! ਤੈਨੂੰ ਨਮਸਕਾਰ ਹੈ। ਹੇ ਪ੍ਰਾਣ ਸ਼ਕਤੀ ਤੋਂ ਰਹਿਤ ! ਤੈਨੂੰ ਨਮਸਕਾਰ ਹੈ। ਹੇ ਤਿੰਨ ਰੂਪ ! ਤੈਨੂੰ ਨਮਸਕਾਰ ਹੈ। ਹੇ ਜਨਮ ਰਹਿਤ ! ਤੈਨੂੰ ਨਮਸਕਾਰ ਹੈ ॥੧੪॥

**ਨਮਸਤੰ ਪ੍ਰਭੋਗੇ ॥ ਨਮਸਤੰ ਸੁਜੋਗੇ ॥**
**ਨਮਸਤੰ ਅਰੰਗੇ ॥ ਨਮਸਤੰ ਅਭੰਗੇ ॥ ੧੫ ॥**

ਪ੍ਰਭੋਗੇ=(ਪ੍ਰ=ਉੱਤਮ-।-ਭੋਗ=ਫਲ-।-ਏ=ਦੇਨ ਵਾਲੇ) ਉੱਤਮ ਫਲ ਦੇਨ ਵਾਲੇ॥ਸੁਜੋਗੇ=ਸੁਯੋਗਯ,ਸਭ ਤਰਾਂ ਲਾਯਕ ॥ ਅਰੰਗ=ਰੰਗ ਰਹਿਤ, ਅਵਰਣ ॥

ਹੇ ਉੱਤਮ ਫਲ ਦੇਣ ਵਾਲੇ ! ਤੈਨੂੰ ਨਤਸਕਾਰ ਹੈ। ਹੇ ਸੁਯੋਗਯ ! ਤੈਨੂੰ ਨਮਸਕਾਰ ਹੈ। ਹੇ ਅਵਰਣ ! ਤੈਨੂੰ ਨਮਸਕਾਰ ਹੈ। ਹੇ ਅਟੁੱਟ ! ਤੈਨੂੰ ਨਮਸਕਾਰ ਹੈ ॥ ੧੫ ॥

**ਨਮਸਤੰ ਅਗੰਮੇ ॥ ਨਮਸਤਸੱਤੁ ਰੰਮੇ ॥**
**ਨਮਸਤੰ ਜਲਾਸ੍ਰੇ ॥ ਨਮਸਤੰ ਨਿਰਾਸ੍ਰੇ॥੧੬॥**

---

*ਸਨੁ ਸਿੰਮ੍ਰਤੀ ਵਿਚ ਇਨ੍ਹਾਂ ਤਿੰਨ੍ਹਾਂ ਦਾ ਨਾਮ 'ਤ੍ਰਿਵਰਗ' ਕਿਹਾ ਹੈ, ਦੇਖੋ ਮਹਾਨ ਕੋਸ਼ ਸਫਾ ੧੯੨੨।

ਅਗੰਮ=ਬੁਧੀ ਦੀ ਪਹੁੰਚ ਤੋਂ ਪਰੇ ॥ ਨਮਸਤਸੱਤੂ=(ਨਮਸਤੂ ਭਜਮਸਤੂ) ਨਮਸਕਾਰ ਹੋਵੇ।ਰੰਮ=(ਰਮਯ) ਮਨੋਹਰ ॥ ਜਲਾਸਰੇ=ਸਮੁੰਦਰ, ਜਲ ਦਾ ਆਸਰਾ।

ਹੇ ਅਚਿੰਤਜ! ਤੈਨੂੰ ਨਮਸਕਾਰ ਹੈ। ਹੇ ਮਨੋਹਰ ਤੈਨੂੰ ਨਮਸਕਾਰ ਹੋਵੇ। ਹੇ ਸਮੁੰਦਰ ਰੂਪ! ਤੈਨੂੰ ਨਮਸਕਾਰ ਹੈ। ਹੇ ਆਸਰੇ ਤੋਂ ਰਹਿਤ! ਤੈਨੂੰ ਨਮਸਕਾਰ ਹੈ॥ ੧੬ ॥

**ਨਮਸਤੰ ਅਜਾਤੇ ॥ ਨਮਸਤੰ ਅਪਾਤੇ ॥**
**ਨਮਸਤੰ ਅਮਜਬੇ ॥ ਨਮਸਤੱਸਤੂ ਅਜਬੇ ॥੧੭॥**

ਹੇ ਜਾਤੀ ਰਹਿਤ! ਤੈਨੂੰ ਨਮਸਕਾਰ ਹੈ। ਹੇ ਬਰਾਦਰੀ ਰਹਿਤ! ਤੈਨੂੰ ਨਮਸਕਾਰ ਹੈ ਹੇ ਮਜ਼ੁਬ ਰਹਿਤ। ਤੈਨੂੰ ਨਮਸਕਾਰ ਹੈ। ਹੇ [ਅਜਬੇ]ਅਚਰਜ ਰੂਪ! ਤੈਨੂੰ ਨਮਸਕਾਰ ਹੈ॥੧੭॥

**ਅਦੇਸੰ ਅਦੇਸੇ ॥ ਨਮਸਤੰ ਅਭੇਸੇ ॥**
**ਨਮਸਤੰ ਨ੍ਰਿਧਾਮੇ ॥ ਨਮਸਤੰ ਨ੍ਰਿਬਾਮੇ ॥੧੮॥**

ਅਦੇਸੰ=(ਅ-।-ਦੇਸ-।-ਅੰ) ਆਯਾ ਹੈ ਦੇਸਾਂ ਵਿਚ॥ਬਾਮ=ਇਸਤ੍ਰੀ, ਇਸਤ੍ਰੀ ਤੋਂ ਰਹਿਤ,ਭਾਵ ਪੁਰਖ ਰੂਪ,ਪ੍ਰਕ੍ਰਿਤੀ ਰਹਿਤ।

ਹੇ ਸਰਬ ਵਿਆਪੀ। ਤੈਨੂੰ ਨਮਸਕਾਰ ਹੈ। ਹੇ ਭੇਖਾਂ ਤੋਂ ਰਹਿਤ ਤੈਨੂੰ ਨਮਸਕਾਰ ਹੈ। ਹੇ ਘਰ ਰਹਿਤ! ਤੈਨੂੰ ਨਮਸਕਾਰ ਹੈ। ਹੇ ਪ੍ਰਕ੍ਰਿਤੀ ਰਹਿਤ! ਤੈਨੂੰ ਨਮਸਕਾਰਹੈ॥੧੮॥

**ਨਮੋ ਸਰਬ ਕਾਲੇ ॥ ਨਮੋ ਸਰਬ ਦਿਆਲੇ ॥**
**ਨਮੋ ਸਰਬ ਰੂਪੇ ॥ ਨਮੋ ਸਰਬ ਭੂਪੇ ॥ ੧੯ ॥**

ਹੇ ਸਭ ਦੇ ਕਾਲ ਰੂਪ! (ਤੈਨੂੰ) ਨਮਸਕਾਰ ਹੈ। ਹੇ

ਸਭਨਾਂ ਉਤੇ ਦਯਾ ਕਰਨ ਵਾਲੇ (ਤੈਨੂੰ) ਨਮਸਕਾਰ ਹੈ। ਹੇ ਸਾਰੇ ਰੂਪਾਂ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭਨਾਂ ਦੇ ਰਾਜੇ! (ਤੈਨੂੰ) ਨਮਸਕਾਰ ਹੈ॥ ੧੯॥

**ਨਮੋ ਸਰਬ ਖਾਪੇ॥ ਨਮੋ ਸਰਬ ਥਾਪੇ॥**

**ਨਮੋ ਸਰਬ ਕਾਲੇ॥ ਨਮੋ ਸਰਬ ਪਾਲੇ॥ ੨੦॥**

ਸਰਬਕਾਲ=ਵਾਹਿਗੁਰੂ ਦਾ ਨਾਮ ਹੈ।

ਹੇ ਸਭ ਨੂੰ ਖਪਉਣ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਭ ਨੂੰ ਸਥਿਰ ਕਰਨ ਵਾਲੇ! (ਤੈਨੂੰ) ਨਮਸਕਾਰ ਹੈ। ਹੇ ਸਰਬ ਕਾਲ! (ਤੈਨੂੰ) ਨਮਸਕਾਰ ਹੈ। ਹੇ ਸਰਬ ਪਾਲਕ! (ਤੈਨੂੰ) ਨਮਸਕਾਰ ਹੈ॥ ੨੦॥

**ਨਮਸਤੱਸਤੁ ਦੇਵੈ॥ ਨਮਸਤੰ ਅਭੇਵੈ॥**

**ਨਮਸਤੰ ਅਜਨਮੇ॥ ਨਮਸਤੰ ਸੁਬਨਮੇ॥ ੨੧॥**

ਦੇਵ=(ਦੇਵ=ਕਰਮ ਫਲ ਪ੍ਰਦਾਤਾ ਵਾਹਿਗੁਰੂ ਪਾਰਬ੍ਰਹਮ। ਅਭੇਵ=(ਭੇਵ=ਭੇਦ, ਅੰਤਰਾ) ਭੇਦ ਰਹਿਤ, ਜਿਸਦਾ ਭੇਦ ਨ ਪਾਇਆ ਜਾਏ। ਪੜਦੇ ਤੋਂ ਰਹਿਤ। ਸੁਬਨਮੇ=(ਸੂਅਨ। ਮਯ) ਪੁਤ੍ਰ ਰੂਪ, ਸੰਤਾਨ ਰੂਪ॥

ਹੇ ਕਰਮ ਫਲ ਦੇਣ ਵਾਲੇ! ਤੈਨੂੰ ਨਮਸਕਾਰ ਹੈ। ਹੇ ਭੇਦ ਰਹਿਤ! ਤੈਨੂੰ ਨਮਸਕਾਰ ਹੈ। ਹੇ ਜਨਮ ਰਹਿਤ। ਤੈਨੂੰ ਨਮਸਕਾਰ ਹੈ। ਹੇ ਪੁਤਰ ਰੂਪ। ਤੈਨੂੰ ਨਮਸਕਾਰ ਹੈ (ਅਰਥਾਤ ਉਹ ਆਪੇ ਹੀ ਜਨਮ ਰਹਿਤ ਤੇ ਸੰਤਾਨ ਸਰੂਪ ਹੈ)॥ ੨੧॥

**ਨਮੋ ਸਰਬ ਗਉਨੇ॥ ਨਮੋ ਸਰਬ ਭਉਨੇ॥**

**ਨਮੋ ਸਰਬ ਰੰਗੇ ॥ ਨਮੋ ਸਰਬ ਭੰਗੇ ॥੨੨॥**

ਗਉਣ (ਗੌਣ) ਸਹਾਯਕ ॥ ਭਉਨ=ਭਵਨ, ਸੰਸਾਰ ॥

ਹੇ ਸਰਬ ਦੇ ਸਹਾਯਕ। ਤੈਨੂੰ) ਨਮਸਕਾਰ ਹੈ। ਹੇ ਸਰਬ ਜਗਤ ਰੂਪ। (ਤੈਨੂੰ) ਨਮਸਕਾਰ ਹੈ। ਹੇ ਸਰਬ ਰੰਗਾਂ ਵਾਲੇ। ਤੈਨੂੰ ਨਮਸਕਾਰ ਹੈ। ਹੇ ਸਰਬ ਦੇ ਨਾਸ ਕਰਤਾ। (ਤੈਨੂੰ) ਨਮਸਕਾਰ ਹੈ ॥ ੨੨ ॥

**ਨਮੋ ਕਾਲ ਕਾਲੇ ॥ ਨਮਸਤੱਸਤੁ ਦਿਆਲੇ ॥**
**ਨਮਸਤੰ ਅਬਰਨੇ ॥ ਨਮਸਤੰ ਅਮਰਨੇ ॥੨੩॥**

ਅਬਰਨੇ=ਨਾ ਕਥਨ ਕੀਤੇ ਜਾਣ ਯੋਗ, ਅਕਥਨੀਯ ॥
ਅਮਰਣ=ਅਮਰਪਣਾ, ਮੌਤ ਦਾ ਅਭਾਵ, ਚਿਰੰਜੀਵ ॥

ਹੇ ਕਾਲ ਦੇ ਭੀ ਕਾਲ! ਤੈਨੂੰ ਨਮਸਕਾਰ ਹੈ। ਹੇ ਸਭਨਾਂ ਪੁਰ ਦਯਾ ਕਰਨ ਵਾਲੇ! ਤੈਨੂੰ ਨਮਸਕਾਰ ਹੈ। ਹੇ ਕਥਨੀ ਤੋਂ ਪਰੇ! ਤੈਨੂੰ ਨਮਸਕਾਰ ਹੈ। ਹੇ ਚਿਰੰਜੀਵੀ! ਤੈਨੂੰ ਨਮਸਕਾਰ ਹੈ ॥ ੨੩ ॥

**ਨਮਸਤੰ ਜਰਾਰੰ ॥ ਨਮਸਤੰ ਕ੍ਰਿਤਾਰੰ ॥**
**ਨਮੋ ਸਰਬ ਧੰਧੇ ॥ ਨਮੋ ਸਤ ਅਬੰਧੇ ॥੨੪॥**

ਜਰਾਰ=(ਜੱਰਾਰ) ਬਹਾਦਰ=ਵੀਰ ॥
ਕ੍ਰਿਤਾਰ=(ਕ੍ਰਿੰਤਨਕਾਰ) ਕੱਟਨ ਵਾਲਾ ॥

ਹੇ ਬਹਾਦਰ ਸੂਰਮੇ! ਤੈਨੂੰ ਨਮਸਕਾਰ ਹੈ। ਹੇ ਕੱਟਨ ਵਾਲੇ। ਤੈਨੂੰ ਨਮਸਕਾਰ ਹੈ। ਹੇ ਸਾਰੇ (ਧੰਧੇ) ਵਿਹਾਰ ਰੂਪ! ਤੈਨੂੰ ਨਮਸਕਾਰ ਹੈ। ਹੇ ਬੰਧਨਾਂ ਤੋਂ ਰਹਿਤ! ਤੈਨੂੰ ਨਮਸਕਾਰ

ਹੈ ॥ ੨੪ ॥

**ਨਮਸਤੰ ਨ੍ਰਿਸਾਕੇ ॥ ਨਮਸਤੰ ਨ੍ਰਿਬਾਕੇ ॥**
**ਨਮਸਤੰ ਰਹੀਮੇ ॥ ਨਮਸਤੰ ਕਰੀਮੇ ॥ ੨੫ ॥**

ਨ੍ਰਿਸਾਕੇ=ਸਾਕਾਗੀਰੀ ਤੋਂ ਰਹਿਤ । ਨ੍ਰਿਬਾਕੇ=(ਬਾਕ= ਡਰ ਤੋਂ ਰਹਿਤ । ਰਹੀਮੇ=ਰਹਮ (ਦਯਾ) ਕਰਨ ਵਾਲਾ । ਕਰੀਮੇ=ਬਖਸ਼ਸ਼ ਕਰਨ ਵਾਲਾ ।

ਹੇ ਸਾਕਾਦਾਰੀ ਤੋਂ ਰਹਿਤ ! ਤੈਨੂੰ ਨਮਸਕਾਰ ਹੈ । ਹੇ ਨਾ ਡਰਨ ਵਾਲੇ ! ਤੈਨੂੰ ਨਮਸਕਾਰ ਹੈ ।ਹੇ ਦਯਾ ਕਰਨ ਵਾਲੇ! ਤੈਨੂੰ ਨਮਸਕਾਰ ਹੈ । ਹੇ ਬਖਸ਼ਿੰਦ ! ਤੈਨੂੰ ਨਮਸਕਾਰ ਹੈ ॥੨੫॥

**ਨਮਸਤੰ ਅਨੰਤੇ ॥ ਨਮਸਤੰ ਮਹੰਤੇ ॥**
**ਨਮਸਤੱਸਤ ਰਾਗੇ ॥ ਨਮਸਤੰ ਸੁਹਾਗੇ ॥ ੨੬ ॥**

ਮਹੰਤ=ਵਡੇ ਬਜ਼ੁਰਗ ॥ ਰਾਗ=ਪ੍ਰੇਮ ॥ ਸੁਹਾਗ=ਅਨੰਦ । (੨) ਪਤੀ ॥

ਹੇ ਅਨੰਤ ਰੂਪ ! ਤੈਨੂੰ ਨਮਸਕਾਰ ਹੈ । ਹੇ ਵਡੇ ਬਜ਼ੁਰਗ ! ਤੈਨੂੰ ਨਮਸਕਾਰ ਹੈ । ਹੇ ਪਰੇਮ ਰੂਪ ! ਤੈਨੂੰ ਨਮਸਕਾਰ ਹੈ । ਹੇ ਸ੍ਵਾਮੀ ! ਤੈਨੂੰ ਨਮਸਕਾਰ ਹੈ ॥ ੨੬ ॥

**ਨਮੋ ਸਰਬ ਸੋਖੰ॥ ਨਮੋ ਸਰਬ ਪੋਖੰ ॥**
**ਨਮੋ ਸਰਬ ਕਰਤਾ ॥ ਨਮੋ ਸਰਬ ਹਰਤਾ ॥੨੭॥**

ਸੋਖੰ=ਸੁਕਾਨ ਵਾਲਾ ॥ ਪੋਖੰ=ਭਰਨ ਵਾਲਾ ॥

ਹੇ ਸਭ ਨੂੰ ਸੁਕਾਨ ਵਾਲੇ ! ਤੈਨੂੰ ਨਮਸਕਾਰ ਹੈ । ਹੇ ਸਭ ਨੂੰ ਭਰਨ ਵਾਲੇ ! ਤੈਨੂੰ ਨਮਸਕਾਰ ਹੈ। ਹੇ ਸਭ ਨੂੰ ਕਰਨ

ਵਾਲੇ ! ਤੈਨੂੰ ਨਮਸਕਾਰ ਹੈ। ਹੇ ਸਭ ਦੇ ਨਾਸ ਕਰਨ ਵਾਲੇ ! ਤੈਨੂੰ ਨਮਸਕਾਰ ਹੈ ॥ ੨੭ ॥

**ਨਮੋ ਜੋਗ ਜੋਗੇ ॥ ਨਮੋ ਭੋਗ ਭੋਗੇ ॥**
**ਨਮੋ ਸਰਬ ਦਿਆਲੇ ॥ ਨਮੋ ਸਰਬ ਪਾਲੇ॥੨੮॥**

ਜੋਗੇ=ਜੁੜਿਆ ਹੋਯਾ । ਭੋਗੀ=ਭੋਗਨ ਵਾਲਾ। ਭੋਗ=ਪਦਾਰਥ ।

ਹੇ ਜੋਗ ਵਿਚ ਜੁੜੇ ਹੋਏ ! ਤੈਨੂੰ ਨਮਸਕਾਰ ਹੈ। ਹੇ ਭੋਗਾਂ ਨੂੰ ਭੋਗਨ ਵਾਲੇ ! ਤੈਨੂੰ ਨਮਸਕਾਰ ਹੈ। ਹੇ ਸਭ ਪੁਰ ਦਯਾ ਕਰਨ ਵਾਲੇ ! ਤੈਨੂੰ ਨਮਸਕਾਰ ਹੈ ।ਹੇ ਸਭ ਦੀ ਪਾਲਣਾ ਕਰਨ ਵਾਲੇ ! ਤੈਨੂੰ ਨਮਸਕਾਰ ਹੈ ॥ ੨੮ ॥

## ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥

**ਅਰੂਪ ਹੈਂ ॥ ਅਨੂਪ ਹੈਂ ॥**
**ਅਜੂਅ ਹੈਂ ॥ ਅਭੂਅ ਹੈਂ ॥ ੨੯ ॥**

(ਤੂੰ) ਰੂਪ ਤੋਂ ਰਹਿਤ ਹੈਂ। ਉਪਮਾਂ ਤੋਂ ਰਹਿਤ ਹੈਂ। [ਜੂ] ਜਨਮ ਤੋਂ ਰਹਿਤ ਹੈਂ। (ਭੂ=ਪਵਨ) ਸਵਾਸ ਤੋਂ ਰਹਿਤ ਹੈਂ ॥ ੨੯ ॥

**ਅਲੇਖ ਹੈਂ ॥ ਅਭੇਖ ਹੈਂ ॥**
**ਅਨਾਮ ਹੈਂ ॥ ਅਕਾਮ ਹੈਂ ॥ ੩੦ ॥**

ਲੇਖੇ ਤੋਂ ਰਹਿਤ ਹੈਂ। ਸ਼ਕਲ ਤੋਂ ਰਹਿਤ ਹੈਂ। ਨਾਮ ਤੋਂ ਰਹਿਤ ਹੈਂ। ਕਾਮਨਾ ਤੋਂ ਰਹਿਤ ਹੈਂ ॥ ੩੦ ॥

**ਅਧੇਅ ਹੈਂ ॥ ਅਭੇਅ ਹੈਂ ॥**

**ਅਜੀਤ ਹੈਂ ॥ ਅਭੀਤ ਹੈਂ ॥ ੩੧ ॥**

ਅਧੇ=(ਅਧੇਯ) ਜੋ ਕਿਸੇ ਦਾ ਧਾਰਨ ਨਹੀਂ ਕੀਤਾ ਹੋਯਾ ॥ ਅਭੇ=(ਅਭੇਯ) ਨਾਂ ਡਰਨ ਯੋਗ ॥ ਅਭੀਤ (ਭੀਤ=ਪੜਦਾ) ਪੜਦੇ ਤੋਂ ਰਹਿਤ, ਪ੍ਰਗਟ ।

(ਤੂੰ) ਆਸਰੇ ਤੋਂ ਬਿਨਾਂ ਹੈਂ । ਡਰਨ ਤੋਂ ਰਹਿਤ ਹੈਂ ਜਿਤਿਆ ਨਹੀਂ ਜਾਂਦਾ ਅਤੇ ਪ੍ਰਗਟ ਹੈਂ ॥ ੩੧ ॥

**ਤ੍ਰਿਮਾਨ ਹੈਂ ॥ ਨਿਧਾਨ ਹੈਂ ॥**

**ਤ੍ਰਿਬਰਗ ਹੈਂ ॥ ਅਸਰਗ ਹੈਂ ॥ ੩੨ ॥**

ਤ੍ਰਿਮਾਨ=[ਮਾਨ=ਸ਼ਕਤੀ] ਤ੍ਰਿਧਾ ਸ਼ਕਤੀ । ਨਿਧਾਨ=[ਨਿਦਾਨ] ਆਦਿ ਕਾਰਣ ॥ ਤ੍ਰਿਬਰਗ=[ਵਰਗ=ਝੁੰਡ] ਤਿੰਨ ਝੁੰਡ—ਦੇਵਤੇ, ਮਨੁੱਖ ਤੇ ਦੈਂਤ॥ ਅਸਰਗ=[ਸਰਗ= ਸੰਕਲਪ]ਸੰਕਲਪ ਰਹਿਤ ॥

(ਤੂੰਹੀ) ਤਿੰਨ ਸ਼ਕਤੀ[ਲਛਮੀ,ਪਾਰਬਤੀ ਤੇ ਸਾਵਿਤ੍ਰੀ] ਹੈਂ । (ਤੂੰਹੀ ਜਗਤ ਦਾ) ਆਦਿ ਕਾਰਣ ਹੈਂ । (ਤੂੰਹੀ) ਤਿੰਨੇ ਗ੍ਰੋਹ [ਦੇਵਤੇ ਮਨੁੱਖ ਤੇ ਦੈਂਤ] ਹੈਂ, ਅਤੇ ਸੰਕਲਪ ਤੋਂ ਰਹਿਤ ਹੈਂ ॥ ੩੨ ॥

**ਅਨੀਲ ਹੈਂ ॥ ਅਨਾਦਿ ਹੈਂ ॥**

**ਅਜੇਅ ਹੈਂ ॥ ਅਜਾਦਿ ਹੈਂ ॥ ੩੩ ॥**

ਅਨਾਦ=[ਨਾਦ=ਫੁਰਨਾ] ਅਫੁਰ ॥ [ਅਜੇ=ਜੇਯ= ਜਿੱਤਨਾਂ] ਨਾਂ ਜਿਤੇ ਜਾਣ ਵਾਲਾ ॥ ਅਜਾਦਿ=[ਅਜ=

ਬ੍ਰਹਮਾ-।-ਆਦਿ=ਮੁੱਢ] ਬ੍ਰਹਮਾ ਦਾ ਕਰਤਾ।

ਗਿਨਤੀ ਤੋਂ ਰਹਿਤ ਹੈਂ, ਅਫੁਰ ਹੈਂ, ਅਜਿੱਤ ਹੈਂ, ਅਤੇ ਬ੍ਰਹਮਾਂ (ਆਦਿਕਾਂ ਦਾ ਭੀ) ਕਰਤਾ ਹੈਂ ॥ ੩੩ ॥

**ਅਜਨਮ ਹੈਂ ॥ ਅਬਰਨ ਹੈਂ ॥**

**ਅਭੂਤ ਹੈਂ ॥ ਅਭਰਨ ਹੈਂ ॥ ੩੪ ॥**

(ਅਭਰਨ=ਭੂਸ਼ਨ, ਗਹਿਣਾ)

ਜਨਮ ਤੋਂ ਰਹਿਤ ਹੈਂ। ਵਰਨ ਤੋਂ ਰਹਿਤ ਹੈਂ। ਤੱਤਾਂ ਦੀ ਅੰਸ ਨਹੀਂ ਹੈਂ, ਅਤੇ ਸ਼ਿੰਗਾਰ ਰੂਪ ਹੈਂ ॥

ਭਾਵ—ਜੰਮਿਆ ਨਹੀਂ ਹੈਂ, ਬ੍ਰਾਹਮਣ ਆਦਿਕ ਵਰਣ ਤੇਰਾ ਕੋਈ ਨਹੀਂ ਹੈ, ਤੇਰੀ ਦੇਹ ਤੱਤਾਂ ਦਾ ਕਾਰਯ ਨਹੀਂ ਹੈ, ਅਤੇ ਸਭ ਦੀ ਸੁਹੱਪਨਤਾ ਹੈਂ ॥ ੩੪ ॥

**ਅਗੰਜ ਹੈਂ ॥ ਅਭੰਜ ਹੈਂ ॥**

**ਅਜੂਝ ਹੈਂ ॥ ਅਝੰਝ ਹੈਂ ॥ ੩੫ ॥**

ਅਗੰਜ=[ਗੰਜ=ਰੋਗ] ਰੋਗ ਰਹਿਤ। ਅਜੂਝ=[ਜੂਝ= ਜੂਝਨਾ] ਜਿਸ ਨਾਲ ਜੁੱਧ ਨਾ ਕੀਤਾ ਜਾਏ। ਅਝੰਝ=(ਝੰਝ =ਕੰਬਨਾ) ਅਡੋਲ।

(ਤੂੰ) ਦੁੱਖਾਂ ਤੋਂ ਰਹਿਤ ਹੈਂ। ਭੱਜਨ ਵਾਲਾ ਨਹੀਂ ਹੈਂ (ਤੇਰੇ ਨਾਲ ਕੋਈ) ਲੜ ਨਹੀਂ ਸਕਦਾ ਅਤੇ ਅਡੋਲ ਹੈਂ॥੩੫॥

**ਅਮੀਕ ਹੈਂ ॥ ਰਫੀਕ ਹੈਂ ॥**

**ਅਧੰਧ ਹੈਂ ॥ ਅਬੰਧ ਹੈਂ ॥ ੩੬ ॥**

ਅਮੀਕ=(ਅਮੀਕ) ਅਥਾਹ ॥ (ਰਫੀਕ=) ਰਫੀਕ

ਹਮਰਾਹੀ, ਸਾਥੀ, ਭਾਵ ਦੋਸਤ, ਮਿੱਤ੍ਰ ॥ ਅਧੰਧ=[ਬਖੇੜਾ] ਧੰਧਿਆਂ ਤੋਂ ਰਹਿਤ ॥ ਅਬੰਧ=[ਅਬੱਧ] ਕਿਸੇ ਤੋਂ ਨਾਂ ਮ੍ਰਰਨ ਵਾਲਾ ।

(ਤੂੰ) ਅਥਾਹ ਹੈਂ। (ਸਭਦਾ) ਸਾਥੀ ਹੈਂ। ਧੰਧਿਆਂ ਤੋਂ ਰਹਿਤ ਹੈਂ, ਅਤੇ ਕਿਸੇ ਤੋਂ ਮਰਨ ਵਾਲਾ ਨਹੀਂ ਹੈਂ ॥ ੩੬ ॥

**ਨ੍ਰਿਬੂਝ ਹੈਂ ॥ ਅਸੂਝ ਹੈਂ ॥**
**ਅਕਾਲ ਹੈਂ ॥ ਅਜਾਲ ਹੈਂ ॥ ੩੭ ॥**

ਨ੍ਰਿ-ਬੂਝ=[ਬੂਝ=ਪ੍ਰਤੀਤ ਹੋਣਾ] ਪ੍ਰਤੀਤ ਨਹੀਂ ਹੁੰਦਾ। (੨) ਅਗਜਾਨੀ ॥ ਅਸੂਝ=[ਸੂਝ=ਵੇਖਣਾ] ਦਿਸਦਾ ਨਹੀਂ ॥ ਅਜਾਲ=[ਜਾਲ=ਬੰਧਨ] ਬੰਧਨ ਰਹਿਤ ॥

(ਤੂੰ) ਪ੍ਰਤੀਤ ਨਹੀਂ ਹੁੰਦਾ, ਅਤੇ ਦਿੱਸਦਾ ਭੀ ਨਹੀਂ ਹੈਂ ਮੌਤ ਤੋਂ ਰਹਿਤ, ਅਤੇ ਬੰਧਨਾਂ ਤੋਂ ਰਹਿਤ ਹੈਂ। (੨) ਅਥਵਾ-ਅਗਿਆਨੀ ਨੂੰ ਵਿੱਸਦਾ ਨਹੀਂ ਹੈ, (ਕਿ) ਅਕਾਲ ਪੁਰਖ ਬੰਧਨਾਂ ਤੋਂ ਰਹਿਤ [ਕਰਦਾ ਹੈ]॥ ੩੭ ॥

**ਅਲਾਹ ਹੈਂ ॥ ਅਜਾਹ ਹੈਂ ॥**
**ਅਨੰਤ ਹੈਂ ॥ ਮਹੰਤ ਹੈਂ ॥ ੩੮ ॥**

ਅਲਾਹ=[ਲਾਹ=ਲਾਹੁਣਾ, ਡੇਗਣਾ] ਡਿੱਗਨ ਤੋਂ ਰਹਿਤ। ਅਜਾਹ=[ਜਾਹ=ਜਗ੍ਹਾ] ਜਗ੍ਹਾ ਰਹਿਤ । (੨) ਅੱਲਾਹ= ਵਾਹਿਗੁਰੂ ਦਾ ਜਾਤੀ ਨਾਮ ਹੈ॥ ਅਜਾਹ (ਅਰਬੀ)=ਪੜਦਾ ਹੈਂ (ਭੂਟਾਨੀ ਬੋਲੀ) ਸਭ ॥ ਮਹੰਤ=ਪਵਿਤ੍ਰ ਪੁਰਖ ॥

(ਤੂੰ) ਡਿੱਗਦਾ ਨਹੀਂ ਹੈਂ। (ਤੇਰੀ ਕੋਈ ਖਾਸ) ਜਗ੍ਹਾ ਨਹੀਂ ਹੈ। ਅੰਤ ਤੋਂ ਰਹਿਤ ਹੈਂ ਅਤੇ ਪਵਿਤ੍ਰ ਪੁਰਖ ਹੈਂ।

(੨) ਅਥਵਾ—ਵਾਹਿਗੁਰੂ ਸਭ ਦਾ ਪੜਦਾ ਹੈ, ਭਾਵ—ਉਹ ਸਭ ਦੇ ਔਗੁਣਾਂ ਨੂੰ ਵੇਖਕੇ ਭੀ ਕੱਜੀ ਰਖਦਾ ਹੈ ॥੩੮॥

**ਅਲੀਕ ਹੈਂ ॥* ਨ੍ਰਿਸ੍ਰੀਕ ਹੈਂ ॥**
**ਨ੍ਰਿਲੰਭ ਹੈਂ ॥ ਅਸੰਭ ਹੈਂ ॥ ੩੯ ॥**

ਅਲੀਕ=ਬਹੁਤ ਹੀ ਲਾਇਕ । ਨ੍ਰਿਸ੍ਰੀਕ=(ਸ੍ਰੀਕ=ਈਰਖਾ) ਈਰਖਾ ਰਹਿਤ । ਨ੍ਰਿਲੰਭ=(ਨਿਰਾਲੰਬ) ਆਸਰੇ ਤੋਂ ਬਿਨਾਂ। ਅਸੰਭ=(ਸੰਭ—ਜਨਮ) ਅਜਨਮ ।

ਬਹੁਤ ਹੀ ਲਾਇਕ ਹੈਂ। ਈਰਖਾ ਤੋਂ ਰਹਿਤ ਹੈਂ। ਆਸਰੇ ਤੋਂ ਬਿਨਾਂ ਹੈਂ ਅਤੇ ਜਨਮ ਤੋਂ ਰਹਿਤ ਹੈਂ ॥ ੩੯ ॥

**ਅਗੰਮ ਹੈਂ ॥ ਅਜੰਮ ਹੈਂ ॥**
**ਅਭੂਤ ਹੈਂ ॥ ਅਛੂਤ ਹੈਂ ॥ ੪੦ ॥**

ਅਗੰਮ=(ਗੰਮ=ਪਹੁੰਚ) ਪਹੁੰਚ ਤੋਂ ਪਰੇ। ਅਜੰਮ=(ਜੰਮ=ਜਨਮ) ਅਜਨਮ । ਅਭੂਤ=(ਭੂਤ=ਜੀਵ) ਜੀਵ ਨਹੀਂ। ਅਛੂਤ=(ਛੂਤ=ਛੋਹ) ਸਪਰਸ ਰਹਿਤ।

(ਸਾਡੀ) ਪਹੁੰਚ ਤੋਂ ਪਰੇ ਹੈਂ। ਜਨਮ ਰਹਿਤ ਹੈਂ। ਜੀਵ (ਸਮਾਨ ਪਤੰਤ੍ਰ) ਨਹੀਂ ਹੈਂ ਅਤੇ ਸਪਰਸਵਾਨ ਭੀ ਨਹੀਂ ਹੈਂ, ਅਰਥਾਤ ਤੇਰਾ ਸਪਰਸ ਨਹੀਂ ਹੋ ਸਕਦਾ ॥ ੪੦ ॥

**ਅਲੋਕ ਹੈਂ ॥ ਅਸੋਕ ਹੈਂ ॥**
**ਅਕਰਮ ਹੈਂ ॥ ਅਭਰਮ ਹੈਂ ॥ ੪੧ ॥**

---

*ਪਾਠਾਂਤਰ—ਨਿਰ ਸਰੀਕ ।

ਅਲੋਕ=(ਅਲੌਕਿਕ) ਅਸਚਰਜ ।

ਅਸਚਰਜ ਹੈਂ । ਸ਼ੋਕ ਤੋਂ ਰਹਿਤ ਹੈਂ । ਕਰਮਾਂ ਤੋਂ ਰਹਿਤ ਹੈਂ । ਭਰਮ ਤੋਂ ਬਿਨਾਂ ਹੈਂ ॥ ੪੧ ॥

**ਅਜੀਤ ਹੈਂ ॥ ਅਭੀਤ ਹੈਂ ॥**
**ਅਬਾਹ ਹੈਂ ॥ ਅਗਾਹ ਹੈਂ ॥ ੪੨ ॥**

ਜਿਤਿਆ ਨਹੀਂ ਜਾਂਦਾ, ਡਰਦਾ ਨਹੀਂ ਹੈ । ਅਬਾਧ (ਅਕੱਟ) ਹੈ, ਅਤੇ (ਗਾਹ) ਪਕੜਿਆ ਭੀ ਨਹੀਂ ਜਾਂਦਾ॥੪੨॥

**ਅਮਾਨ ਹੈਂ ॥ ਨਿਧਾਨ ਹੈਂ ॥**
**ਅਨੇਕ ਹੈਂ ॥ ਫਿਰੇਕਾਂ† ਹੈਂ ॥ ੪੩ ॥**

(ਅਮਾਨ=ਜਿਉਂ ਦਾ ਤਿਉਂ ॥ ਨਿਧਾਨ=ਸੋਤ੍ਰ ਸਥਾਨ ।
ਫਿਰੇਕ*=ਫਿਰ-।-ਏਕ ।

ਜਿਉਂ ਦਾ ਤਿਉ ਹੈ, ਅਰਥਾਤ ਵਿਕਾਰੀ ਨਹੀਂ ਹੈ । (ਸਭ ਦੀ ਪੈਦਾਇਸ਼ ਦਾ) ਸੋਤ੍ਰ ਸਥਾਨ ਹੈ । ਅਨੇਕਾਂ (ਰੂਪ) ਹੈ, (ਪਰ) ਫਿਰ ਭੀ ਇਕ ਰੂਪ ਹੈ, (ਅਰਥਾਤ ਜਿਵੇਂ ਚੰਦ੍ਰਮਾਂ ਘੜਿਆਂ ਦੇ ਸਬੰਧ ਕਰਕੇ ਅਨੇਕਾਂ ਰੂਪ ਹੋਕੇ ਭੀ ਇਕ ਹੈ, ਇਵੇਂ ਹੀ ਅਨੇਕਾਂ ਦੇਹਾਂ ਵਿਚ ਵਿਆਪਕ ਹੋਕੇ ਭੀ ਅਸੰਗ ਦਾ ਅਸੰਗ ਹੈ) ॥ ੪੩ ॥

---

†ਪਾਠਾਂਤਰ–ਫਿਰ ਏਕ ।

*ਕਈ ਜਗ੍ਹਾ ਤੇ 'ਫਿਰ ਏਕ ਹੈ' ਪਾਠ ਹੈ, ਜੋ ਛੰਦ ਦੇ ਨਿਯਮ ਤੋਂ ਵਿਰੁਧ ਹੈ ।

## ਭੁਜੰਗ ਪ੍ਰਯਾਤ ਛੰਦ ॥

**ਨਮੋ ਸਰਬ ਮਾਨੇ ॥ ਸਮਸਤੀ ਨਿਧਾਨੇ ॥**
**ਨਮੋ ਦੇਵ ਦੇਵੇ ॥ ਅਭੇਖੀ ਅਭੇਵੇ ॥੪੪॥**

ਸਮਸਤੀ=ਸਾਰੀਆਂ ॥ ਨਿਧਾਨ (ਨਿਧ-ਾ-ਆਨ)
ਨਿਧੀਆਂ ਦਾ ਘਰ ॥

ਸਾਰਿਆਂ ਦੇ ਮਾਨ ਰੂਪ ਨੂੰ ਨਮਸਕਾਰ ਹੈ। (ਜੋ) ਸਾਰੀਆਂ ਨਿਧੀਆਂ ਦਾ ਘਰ ਹੈ। ਦੇਵਤਿਆਂ ਦੇ ਦੇਵ ਨੂੰ ਨਮਸਕਾਰ ਹੈ। (ਜੋ) ਭੇਖ ਤੋਂ ਰਹਿਤ ਤੇ ਭੇਦ ਤੋਂ ਰਹਿਤ ਹੈ ॥ ੪੪ ॥

**ਨਮੋ ਕਾਲ ਕਾਲੇ ॥ ਨਮੋ ਸਰਬ ਪਾਲੇ ॥**
**ਨਮੋ ਸਰਬ ਗਉਣੇ ॥ ਨਮੋ ਸਰਬ ਭਉਣੇ ॥੪੫॥**

ਕਾਲ ਦੇ ਕਾਲ ਨੂੰ ਨਮਸਕਾਰ ਹੈ। ਸਭ ਦੇ ਪਾਲਕ ਨੂੰ ਨਮਸਕਾਰ ਹੈ। ਸਭਨਾਂ ਵਿਚ ਗਮਨ ਕਰਨ ਵਾਲੇ ਨੂੰ ਨਮਸਕਾਰ ਹੈ। ਸਭਨਾਂ ਦੇ (ਭਉਣੇ) ਘਰ ਨੂੰ ਮਨਸਕਾਰ ਹੈ ॥

ਭਾਵ—'ਕਾਲ ਸਭ ਦਾ ਸੰਘਾਰ ਕਰਦਾ ਹੈ', ਪਰ ਨਿਰੰਕਾਰ ਕਾਲ ਦਾ ਭੀ ਸੰਘਾਰ ਕਰਦਾ ਹੈ, ਇਸ ਲਈ ਉਸ ਦਾ ਨਾਮ 'ਕਾਲ ਕਾਲੇ' ਕਿਹਾ ਹੈ ॥ ੪੫ ॥

**ਅਨੰਗੀ ਅਨਾਥੇ ॥ ਨ੍ਰਿਸੰਗੀ ਪ੍ਰਮਾਥੇ ॥**
**ਨਮੋ ਭਾਨ ਭਾਨੇ ॥ ਨਮੋ ਮਾਨ ਮਾਨੇ ॥ ੪੬ ॥**

ਅਨੰਦੀ=(ਅਨ-ਾ-ਅੰਗੀ) ਦੇਹ ਰਹਿਤ।
ਅਨਾਥ=ਸ੍ਵਾਮੀ ਰਹਿਤ।

ਹੇ ਦੇਹ ਰਹਿਤ ! ਹੇ ਸ੍ਵਾਮੀ ਰਹਿਤ ! ਹੇ ਸਾਥੀ ਰਹਿਤ! ਹੇ ਪ੍ਰਮਥਨ ਕਰਨ ਵਾਲੇ ! (ਭਾਨ) ਪ੍ਰਕਾਸ਼ ਦੇ ਪ੍ਰਕਾਸ਼ ਨੂੰ ਨਮਸਕਾਰ ਹੈ, ਮਾਨ ਦੇ ਮਾਨ ਨੂੰ ਨਮਸਕਾਰ ਹੈ ॥

ਭਾਵ–'ਪ੍ਰਕਾਸ਼' ਸ਼ਕਤੀ ਵਿਚ ਪ੍ਰਕਾਸ਼ਤ੍ਰ ਰੂਪ ਵਾਹਿਗੁਰੂ ਦੀ ਸੱਤਾ ਹੈ, ਇਹ ਪ੍ਰਕਾਸ਼ ਉਸੇ ਤੋਂ ਪ੍ਰਗਟ ਹੋਕੇ ਜੀਵਾਂ ਨੂੰ ਗਿਆਨ ਕਰਾਂਦਾ ਹੈ, ਇਸ ਲਈ ਵਾਹਿਗੁਰੂ ਦਾ ਨਾਮ 'ਭਾਨ ਭਾਨੇ' ਕਿਹਾ ਹੈ ॥ ੪੬ ॥

**ਨਮੋ ਚੰਦ੍ਰ ਚੰਦ੍ਰੇ ਨਮੋ ਭਾਨ ਭਾਨੇ ॥**
**ਨਮੋ ਗੀਤ ਗੀਤੇ ਨਮੋ ਤਾਨ ਤਾਨੇ ॥੪੭॥**

ਚੰਦ੍ਰਮਾਂ ਦੇ ਚੰਦ੍ਰਮਾਂ ਨੂੰ ਨਮਸਕਾਰ ਹੈ। (ਭਾਨ) ਸੂਰਜ ਦੇ ਸੂਰਜ ਨੂੰ ਨਮਸਕਾਰ ਹੈ। ਗੀਤ ਵਿਚ ਗੀਤ ਰੂਪ ਨੂੰ ਨਮਸਕਾਰ ਹੈ, ਅਤੇ† 'ਤਾਨ' ਵਿਚ ਤਾਨ ਰੂਪ ਨੂੰ ਨਮਸਕਾਰ ਹੈ ॥ ੪੭ ॥

**ਨਮੋ ਨਿਰਤ ਨਿਰਤੇ ਨਮੋ ਨਾਦ ਨਾਦੇ ॥**
**ਨਮੋ ਪਾਨ ਪਾਨੇ ਨਮੋ ਬਾਦ ਬਾਦੇ ॥ ੪੮ ॥**

ਨ੍ਰਿਤ=ਨਾਚ। ਨ੍ਰਿਤੇ=ਨ੍ਰਿਤਪਣਾ । ਨਾਦੇ=ਅਲਾਪਿਤ੍ਰ ॥ ਪਾਨ=ਹੱਥ ॥ ਪਾਨੇ=ਹਥੱਤ੍ਰ=॥ ਬਾਦ=[ਬਾਦਿਤ੍ਰ]ਬਾਜ ਸਾਜ। ਬਾਦੇ=ਬਾਦਿੱਤ੍ਰ, ਭਾਵ–ਵਾਜੇਪਨਾ।

---

†ਸੁਰਾਂ ਦੇ ਫੈਲਾਉ ਦਾ ਨਾਮ 'ਤਾਨ' ਹੈ, ਅਰਥਾਤ ਖਰਜ (ਸਾ) ਤੋਂ ਨਿਖਾਧ (ਨੀ) ਵਲ ਨੂੰ ਜਾਣ ਦਾ ਨਾਮ 'ਅਰੋਹੀ ਤਾਨ' ਅਤੇ ਉਪਰੋਂ ਹੇਠਾਂ ਨੂੰ ਆਉਣ ਦਾ ਨਾਮ ਅਵਰੋਹੀ ਤਾਨ ਹੈ।

ਨ੍ਰਿਤ ਵਿਚ ਨ੍ਰਿਤ ਰੂਪ ਨੂੰ ਨਮਸਕਾਰ ਹੈ, ਅਲਾਪ ਵਿਚ ਅਲਾਪਿਤ੍ਰ ਰੂਪ ਨੂੰ ਨਮਸਕਾਰ ਹੈ। ਹੱਥ ਵਿਚ ਹੱਥਤ੍ਰ ਨੂੰ ਨਮਸਕਾਰ ਹੈ ਅਤੇ ਵਾਜੇ ਵਿਚ ਵਾਜਤ੍ਰ ਭਾਵ ਨੂੰ ਨਮਸਕਾਰ ਹੈ।

ਭਾਵ—ਜਿਸ ਤਰ੍ਹਾਂ ਅੱਗ ਵਿਚ ਗਰਮੀ, ਪਾਣੀ ਵਿਚ ਠੰਢਕ ਰਹਿੰਦੀ ਹੈ, ਇਸੇ ਤਰ੍ਹਾਂ ਹਰੇਕ ਪਦਾਰਥ ਵਿਚ ਪਦਾਰ-ਥਤ੍ਰ ਰਹਿੰਦਾ ਹੈ। ਉਹ ਪਦਾਰਥਤ੍ਰ ਨ੍ਰਿਤ ਵਿਚ ਨ੍ਰਿਤਤ੍ਰ, ਅਲਾਪ ਵਿਚ ਅਲਾਪਤ੍ਰ, ਹੱਥ ਵਿਚ ਹੱਥਤ੍ਰ ਤੇ ਵਾਜੇ ਵਿਚ ਵਾਜਤ ਹੈ। ਇਹ ਪਦਾਰਥਤ੍ਰ ਨੇਤ੍ਰਾਂਦਿਕਾਂ ਦਾ ਵਿਸ਼ੇ ਨਹੀਂ ਹੈ, ਪਰ ਮਨ ਕਰਕੇ ਜਾਣਿਆ ਜਾ ਸਕਦਾ ਹੈ ਜਿਸ ਤਰ੍ਹਾਂ ਫੁਲਾਂ ਦੀ ਵਾਸ਼ਨਾਂ ਅੱਖਾਂ ਨਾਲ ਤਾਂ ਨਹੀਂ ਦਿੱਸਦੀ ਪਰ ਅਨੁਭਵ ਹੋ ਸਕਦੀ ਹੈ ॥੪੮॥

**ਅਨੰਗੀ ਅਨਾਮੇ ਸਮਸਤੀ ਸਰੂਪੇ ॥**
**ਪ੍ਰਭੰਗੀ ਪ੍ਰਮਾਥੇ ਸਮਸਤੀ ਬਿਭੂਤੇ ॥ ੪੯ ॥**

ਅਨੰਗੀ [ਅਨ-ਾ-ਅੰਗੀ]=ਸਰੀਰ ਤੋਂ ਬਿਨਾਂ, ਭਾਵ ਰੂਪ ਤੋਂ ਬਿਨਾਂ। ਪ੍ਰਭੰਗੀ=ਤੋੜਨ ਵਾਲਾ। ਪ੍ਰਮਾਥੇ=ਦੁਖ ਦੇਣ ਵਾਲਾ। ਬਿਭੂਤੇ=ਸੰਪਦਾ।

ਹੇ ਨਾਮ ਰੂਪ ਤੋਂ ਰਹਿਤ! ਅਤੇ ਸਾਰੇ ਸਰੂਪਾਂ ਵਾਲੇ! ਹੇ ਦੁਖਦਾਈਆਂ ਨੂੰ ਨਾਸ ਕਰਨ ਵਾਲੇ! ਅਤੇ ਸਾਰੀ ਸੰਪਦਾ ਰੂਪ [ਤੈਨੂੰ ਨਮਸਕਾਰ ਹੈ] ॥ ੪੯ ॥

**ਕਲੰਕੰ ਬਿਨਾਨੇ ਕਲੰਕੀ ਸਰੂਪੇ ॥**
**ਨਮੋ ਰਾਜ ਰਾਜੇ ਸ੍ਵਰੰ ਪਰਮ ਰੂਪੇ ॥ ੫੦ ॥**

ਕਲੰਕ ਤੋਂ ਬਿਨਾਂ ਨਿਹਕਲੰਕ ਸਰੂਪ ਹੈਂ। ਰਾਜਿਆਂ ਦੇ ਭੀ ਰਾਜੇਸ੍ਵਰ ਪਵਿਤ੍ਰ ਰੂਪ ਵਾਲੇ! (ਤੈਨੂੰ) ਨਮਸਕਾਰ ਹੈ। ਅਥਵਾ–ਕਾਲਕ [ਤਮੋ ਰੂਪ] ਤੋਂ ਬਿਨਾਂ ਹੈਂ, ਅਤੇ ਤਮੋ ਸਰੂਪ ਭੀ ਤੂੰਹੀ ਹੈਂ। ਰਾਜਿਆਂ ਦੇ ਰਾਜੇ ਨੂੰ ਨਮਸਕਾਰ ਹੈ, (ਜੋ) [ਸ੍ਵਰੰ] ਉਤਮ ਤੇ [ਪਰਮ] ਮਹਾਨ ਸਰੂਪ ਹੈ।

ਭਾਵ–ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨ ਹਾਰਾ ॥ ਸਗਲ ਸਮਗ੍ਰੀ ਜਾਕਾ ਤਨਾ ॥ ਆਪਨ ਜਸ ਆਪਿ ਹੀ ਸੁਨਾ ॥ (ਸੁਖਮਨੀ) ਕਥਨ ਕੀਤਾ ਹੈ, ਤਾਂ 'ਕਲੰਕ ਤੋਂ ਬਿਨਾਂ' ਤੇ 'ਕਲੰਕ ਸਰੂਪ' ਇਕੋ ਨੂੰ ਕਥਨ ਕਰਨਾ ਅਨੁਚਿਤ ਨਹੀਂ ਹੈ, ਸਾਰੇ ਬੁਰੇ ਭਲੇ ਸਰੂਪ ਵਾਹਿਗੁਰੂ ਆਪੇ ਹੀ ਹੋ ਰਿਹਾ ਹੈ,ਇਸੇ ਭਾਵ ਨੂੰ ਲੈਕੇ ਦੀਵਾਨ ਜੀਨੇ ਕਿਹਾ ਹੈ–

"ਗਹੇ ਸੂਫੀ ਗਾਹੇ ਜ਼ਾਹਦ ਗਾਹੇ ਕਲੰਦਰ ਮੇਸ਼ਵਦ।
ਰੰਗ ਹਾਏ ਮੁਖ਼ਤਲਿਫ਼ ਦਾਰਦ ਬੁਤੇ ਅਯਾਰਿ ਮਾ ॥"
(ਦੀਵਾਨ ਗੋਯਾ) ॥ ੫੦ ॥

**ਨਮੋ ਜੋਗ ਜੋਗੇ ਸ੍ਵਰੰ ਪਰਮ ਸਿੱਧੇ ॥**
**ਨਮੋ ਰਾਜ ਰਾਜੇ ਸ੍ਵਰੰ ਪਰਮ ਬ੍ਰਿਧੇ ॥ ੫੧ ॥**

ਜੋਗੇਸ਼੍ਵਰ=ਯੋਗੀਂਦ੍ਰ ॥ ਸਿੱਧੇ=ਪ੍ਰਸਿੱਧ, ਮਸ਼ਹੂਰ। ਬ੍ਰਿੱਧੇ=ਵਡੇ।

ਯੋਗੀਆਂ ਦੇ ਯੋਗੀਰਾਜ ਨੂੰ ਨਮਸਕਾਰ ਹੈ, (ਜੋ) ਵੱਡਾ ਮਸ਼ਹੂਰ ਹੈ। ਰਾਜਿਆਂ ਦੇ ਮਹਾਰਾਜੇ ਨੂੰ ਨਮਸਕਾਰ ਹੈ, (ਜੋ) ਮਹਾਨ ਵੱਡਾ ਹੈ ॥ ੫੧ ॥

**ਨਮੋ ਸਸਤ੍ਰ ਪਾਣੇ ॥ ਨਮੋ ਅਸਤ੍ਰ ਮਾਣੇ ॥**

**ਨਮੋ ਧਰਮ ਗਿਆਤਾ ॥ ਨਮੋ ਲੋਕ ਮਾਤਾ ॥੫੨॥**

ਪਾਣੇ=ਹੱਥ ਵਿਚ। ਅਸਤ੍ਰ=ਉਹ ਸ਼ਸਤ੍ਰ ਜੋ ਹਥੋਂ ਨਿਕਲ ਕੇ ਮਾਰ ਕਰੇ, ਜੈਸਾ ਕਿ ਤੀਰ, ਚੱਕ੍ਰ ਆਦਿਕ। ਗਿਆਤਾ=ਜਾਣਨ ਵਾਲਾ। ਲੋਕ ਮਾਤਾ=ਜਗਤ ਮਾਤਾ।

ਸ਼ਸਤ੍ਰਧਾਰੀ ਨੂੰ ਨਮਸਕਾਰ ਹੈ। ਅਸਤ੍ਰ ਮਾਣਨ ਵਾਲੇ ਨੂੰ ਨਮਸਕਾਰ ਹੈ। ਪੂਰਨ ਜਾਣਨ ਹਾਰ ਨੂੰ ਨਮਸਕਾਰ ਹੈ। ਜਗਤ (ਦੇ ਪਿਤਾ) ਮਾਤਾ (ਸਰੂਪ ਨੂੰ) ਨਮਸਕਾਰ ਹੈ ॥ ੫੨ ॥

**ਅਭੇਖੀ ਅਭਰਮੀ ਅਭੋਗੀ ਅਭੁਗਤੇ ॥**
**ਨਮੋ ਜੋਗ ਜੋਗੇਸ੍ਵਰੰ ਪਰਮ ਜੁਗਤੇ ॥ ੫੩ ॥**

ਅਭਰਮੀ=[ਅਭਹਮ=ਨਿਸ਼ਚਾ] ਨਿਸ਼ਚੇ ਵਾਲਾ। ਅਭੋਗੀ=[ਅਭੋਕਤਾ] ਨਾਂ ਭੋਗਣ ਵਾਲਾ। ਅਭੁਗਤ=ਨਾਂ ਭੋਗੇ ਜਾਣ ਵਾਲਾ। ਜੁਗਤ=ਜੁੜੇ ਹੋਏ, ਮਿਲੇ ਹੋਏ। ਪਰਮ=ਪੂਰਨ।

ਭੇਖ ਤੋਂ ਰਹਿਤ, ਨਿਸ਼ਚੇ ਵਾਲੇ, ਨਾਂ ਭੋਗਣ ਵਾਲੇ ਅਤੇ ਨਾਂ ਭੋਗੇ ਜਾਣ ਵਾਲੇ ਨੂੰ ਨਮਸਕਾਰ ਹੈ। (ਜੋ) ਜੋਗੀਆਂ ਵਿਚ ਜੋਗ ਰੂਪ ਹੋਕੇ [ਸ੍ਵਰੰ] ਆਪਣੇ ਆਪ ਪੂਰਨ ਮਿਲਿਆ ਹੋਇਆ ਹੈ ॥ ੫੩ ॥

**ਨਮੋ ਨਿਤ ਨਾਰਾਇਣੇ ਕ੍ਰੂਰ ਕਰਮੇ ॥**
**ਨਮੋ ਪ੍ਰੇਤ ਅਪ੍ਰੇਤ ਦੇਵੇ‡ ਸੁਧਰਮੇ ॥੫੪॥**

---

‡ 'ਦੇਵਸ-ਸੁਧਰਮਾ' ਦਾ ਇਕ ਸੱਸਾ ਲੁਪਤ ਹੈ, ਵੇਖੋ ਪੰਜਾਬੀ ਮਹਾਨ ਕੋਸ਼ ਵਿਚ 'ਦੇਵੇਸੁਧਰਮੇ'।

ਨਾਰਾਇਣ=[ਨਾਰਾਯਣੀ] ਗੰਗਾ (੨) ਲਛਮੀ, ਭਾਵ— ਸੁਖ ਦੇਣ ਵਾਲੀ ਸ਼ਕਤੀ। ਕ੍ਰੂਰ ਕਰਮੇ=ਉਹ ਕਰਮ ਕਰਨ ਵਾਲਾ, ਜਿਸ ਨਾਲ ਦੂਜੇ ਨੂੰ ਕੱਸ਼ਟ ਪੁੱਜੇ । †ਪ੍ਰੇਤ=ਬਹੁਤ ਚਲਾਕ ਅਤੇ ਕੰਜੂਸ ਆਦਮੀ। ਅਪ੍ਰੇਤ=ਨੇਕ ਅਤੇ ਉਦਾਰਾਤਮਾ ਪੁਰਖ। ਦੇਵੇਸੁ=ਇੰਦਰ। ਸੁਧਰਮਾ=ਦੇਵ ਸਭਾ।

(ਉਸ ਨੂੰ) ਨਮਸਕਾਰ ਹੈ, (ਜੋ) ਸਦਾ ਸੁਖ ਦੇਂਦਾ ਹੈ, ਅਤੇ ਦੁਖ ਦੇਣ ਦੇ ਕਰਮ ਕਰਦਾ ਹੈ। (ਉਸਨੂੰ) ਨਮਸਕਾਰ ਹੈ, (ਜੋ ਪ੍ਰੇਤ ਅਪ੍ਰੇਤ) ਇੰਦਰ ਅਤੇ ਦੇਵ ਸਭਾ ਰੂਪ ਹੈ।

ਭਾਵ—ਇਸ ਛੰਦ ਵਿਚ 'ਦ੍ਵੰਦ ਭਾਵ' ਦਾ ਕਥਨ ਕੀਤਾ ਹੈ ਕਿ ਉਹ ਆਪੇ ਹੀ ਬੁਰਾ ਤੇ ਭਲਾ ਸਰੂਪ ਹੋ ਰਿਹਾ ਹੈ ॥੫੪॥

**ਨਮੋ ਰੋਗ ਹਰਤਾ ਨਮੋ ਰਾਗ ਰੂਪੇ ॥**
**ਨਮੋ ਸਾਹ ਸਾਹੰ ਨਮੋ ਭੂਪ ਭੂਪੇ ॥ ੫੫ ॥**

ਰੋਗ ਨਾਸ ਕਰਨ ਵਾਲੇ ਨੂੰ ਨਮਸਕਾਰ ਹੈ। (ਰਾਗ) ਪ੍ਰੇਮ ਸਰੂਪ ਨੂੰ ਨਮਸਕਾਰ ਹੈ। ਸ਼ਾਹਾਂ ਦੇ ਸ਼ਾਹ ਨੂੰ ਨਮਸਕਾਰ ਹੈ। ਰਾਜਿਆਂ ਦੇ ਰਾਜੇ ਨੂੰ ਨਮਸਕਾਰ ਹੈ ॥ ੫੫ ॥

**ਨਮੋ ਦਾਨ ਦਾਨੇ ਨਮੋ ਮਾਨ ਮਾਨੇ ॥**
**ਨਮੋ ਰੋਗ ਰੋਗੇ ਨਮਸਤੰ ਸਨਾਨੇ ॥ ੫੬ ॥**

ਦਾਨੇ=ਦੇਣ ਵਾਲੇ । ਮਾਨੇ=ਮਾਣਨ ਵਾਲੇ। ਰੋਗ ਰੋਗੇ=ਰੋਗੇ ਨੂੰ ਰੋਗ, ਭਾਵ—ਰੋਗ ਨਾਸਕ। ਸਨਾਨੇ=ਸੁਧਤਾ, ਸ੍ਵਸੱਥਾਵਸਥਾ, ਰੋਗ ਰਹਿਤ ਦਸ਼ਾ।

---

†ਵੇਖੋ ਹਿੰਦੀ ਸਬਦ ਸਾਗਰ ਸਫਾ ੨੨੭੯।

ਦਾਨ ਦੇਣ ਵਾਲੇ ਨੂੰ ਨਮਸਕਾਰ ਹੈ। ਸਨਮਾਨ ਮਾਨਣ ਵਾਲੇ ਨੂੰ ਨਮਸਕਾਰ ਹੈ। ਰੋਗ ਨਾਸਕ ਨੂੰ ਨਮਸਕਾਰ ਹੈ। ਸੁਧ ਸਰੂਪ ਨੂੰ ਨਮਸਕਾਰ ਹੈ॥ ੫੬॥

**ਨਮੋ ਮੰਤ੍ਰ ਮੰਤ੍ਰੰ॥ ਨਮੋ ਜੰਤ੍ਰ ਜੰਤ੍ਰੰ॥**
**ਨਮੋ ਇਸਟ ਇਸਟੇ ਨਮੋ ਤੰਤ੍ਰ ਤੰਤ੍ਰੰ॥ ੫੭॥**

ਮੰਤ੍ਰ=ਕਿਸੇ ਦੇਵਤੇ ਨੂੰ ਰਿਝਾਉਣ ਜਾਂ ਕਾਰਜ ਸਿਧੀ ਲਈ ਜਪਣ ਯੋਗ ਸ਼ਬਦ (ਤੰਤ੍ਰ ਸ਼ਾਸਤ੍ਰ)। ਜੰਤ੍ਰ=(ਯੰਤ੍ਰ, ਤਵੀਜ਼, ਰਖਜਾ, ਟੂਣੇ, ਕਾਗਜ਼ ਉਪਰ ਖਾਨੇ ਬਣਾਕੇ ਉਹਨਾਂ ਵਿਚ ਅੰਕ ਜਾਂ ਅੱਖਰ ਲਿਖਣਾ ਯੰਤ੍ਰ ਕਹਾਂਦਾ ਹੈ (ਤੰਤ੍ਰ ਸ਼ਾਸਤ੍ਰ)। ਤੰਤ੍ਰ=ਝਾੜਨੇ ਫੂਕਨੇ ਦਾ ਮੰਤ੍ਰ, ਉਹ ਮੰਤ੍ਰ ਜਿਸ ਨੂੰ ਪੜ੍ਹ ਕੇ ਫੂਕਾਂ ਮਾਰੀਆਂ ਜਾਂਦੀਆਂ ਹਨ, ਤੰਤ੍ਰ ਕਹਾਂਦਾ ਹੈ (ਤੰਤ੍ਰ ਸ਼ਾਸਤ੍ਰ)। ਮੰਤ੍ਰੰ=(ਮੰਤ੍ਰਗ) ਮੰਤ੍ਰ ਜਾਨਣ ਵਾਲਾ। ਜੰਤ੍ਰੰ=(ਜੰਤ੍ਰਗ) ਜੰਤ੍ਰ ਜਾਨਣ ਵਾਲਾ। ਤੰਤ੍ਰ=(ਤੰਤ੍ਰਗ) ਤੰਤ੍ਰ ਜਾਨਣ ਵਾਲਾ। ਇਸ਼ਟ=ਪੂਜਿਤ, ਉਹ ਦੇਵਤਾ ਜਿਸ ਦੀ ਪੂਜਾ ਕੀਤੀ ਜਾਏ। ਇਸ਼ਟੇ=ਜਿਸ ਨੂੰ ਦੇਵਤਾ ਸਿਧ ਹੋਵੇ। ਤੰਤ੍ਰ=ਜਿਸ ਨੂੰ ਤੰਤ੍ਰ ਸਿਧ ਹੋਵੇ।

ਮੰਤ੍ਰ ਅਤੇ ਮੰਤ੍ਰਗ ਨੂੰ ਨਮਸਕਾਰ ਹੈ। ਜੰਤ੍ਰ ਅਤੇ ਜੰਤ੍ਰਗ ਨੂੰ ਨਮਸਕਾਰ ਹੈ। ਤੰਤ੍ਰ ਅਤੇ ਤੰਤ੍ਰਗ ਨੂੰ ਨਮਸਕਾਰ ਹੈ। ਇਸ਼ਟ ਅਤੇ ਇਸ਼ਟੇ ਨੂੰ ਨਮਸਕਾਰ ਹੈ। ਤੰਤ੍ਰ ਅਤੇ ਤੰਤ੍ਰ ਸਿਧ ਪੁਰਸ਼ ਨੂੰ ਨਮਸਕਾਰ ਹੈ॥ ੫੭॥

**ਸਦਾ ਸਚਦਾਨੰਦ ਸਰਬੰ ਪ੍ਰਣਾਸੀ॥**

**ਅਨੂਪੇ ਅਰੂਪੇ ਸਮਸਤੁਲਿ ਨਿਵਾਸੀ ॥ ੫੮ ॥**

ਸਚਦਾਨੰਦ=ਸੱਤ, ਚੇਤੰਨ ਤੇ ਅਨੰਦ। ਸਮਸਤੁਲਿ=ਸਾਰਿਆਂ ਵਿਚ ਇਕ ਸਾਰ।

ਹਮੇਸ਼ਾਂ ਹੀ ਸੱਤ ਤੇ ਅਨੰਦ ਹੈ, ਅਤੇ ਸਭਨਾਂ ਦੇ ਨਾਸ ਕਰਨ ਵਾਲਾ ਹੈ। ਉਪਮਾਂ ਤੋਂ ਰਹਿਤ, ਰੂਪ ਤੋਂ ਰਹਿਤ, ਅਤੇ ਸਭਨਾਂ ਵਿਚ ਇਕ ਸਾਰ ਵਸ ਰਿਹਾ ਹੈ ॥ ੫੮ ॥

**ਸਦਾ ਸਿਧਦਾ ਬੁਧਦਾ ਬ੍ਰਿਧ ਕਰਤਾ ॥**
**ਅਧੋ ਉਰਧ ਅਰਧੰ ਅਘੰਓਘ ਹਰਤਾ ॥੫੯॥**

ਦਾ-ਦੇਣ ਵਾਲਾ । ਬ੍ਰਿਧ=ਵਾਧਾ । ਅਧੋ=ਹੇਠਾਂ । ਉਰਧ =ਉਤਾਹਾਂ । ਅਰਧ=ਵਿਚਾਲੇ, ਭਾਵ-ਨੀਚ, ਊਚ ਤੇ ਮੱਧਮ। ਅਘੰ=ਪਾਪ। ਓਘ=ਸਾਰੇ।

ਹਮੇਸ਼ਾਂ ਸਿੱਧੀ ਦੇਣ ਵਾਲਾ, ਬੁਧੀ ਦੇਨ ਵਾਲਾ ਅਤੇ ਵਾਧਾ ਕਰਨ ਵਾਲਾ ਹੈ । ਉੱਤਮ ਮਧਮ ਤੇ ਕਨਿਸ਼ਟ (ਤਰ੍ਹਾਂ ਦੇ) ਸਾਰੇ ਪਾਪਾਂ ਨੂੰ ਨਾਸ ਕਰਨ ਵਾਲਾ ਹੈ।

(੨) ਅਥਵਾ ਸਦਾ ਸਿੱਧੀ ਦੇਨ ਵਾਲੀ ਬੁਧੀ ਦਾ ਵਾਧਾ ਕਰਦਾ ਹੈ, ਅਤੇ ਨੀਚ ਨੂੰ ਊਚ (ਕਰਨ ਵਿਚ ਰੋਕ ਪਾਣ ਵਾਲੇ) ਸਾਰੇ ਪਾਪਾਂ ਨੂੰ (ਅਰਧ) ਵਿਚੋਂ ਦੂਰ ਕਰਦਾ ਹੈ, ਭਾਵ-ਨੀਚਾਂ ਦੀ ਨੀਚਤਾ ਦੂਰ ਕਰਕੇ ਉਨਾਂ ਨੂੰ ਊਚ ਕਰਦਾ ਹੈ ॥ ੫੯ ॥

**ਪਰਮ ਪਰਮ ਪਰਮੇਸ੍ਵਰੰ ਪ੍ਰੋਛ ਪਾਲੰ ॥**
**ਸਦਾ ਸਰਬਦਾ ਸਿਧ ਦਾਤਾ ਦਿਆਲੰ ॥ ੬੦ ॥**

ਪਰਮ=ਪਿਤਰ । ਪਰਮ=ਦੇਵਤੇ ॥ ਪਰਮ=ਬ੍ਰਹਮਾਦਿਕ। ਈਸ਼ਵਰ=ਸਵਾਮੀ। ਪ੍ਰੋਛ=ਪ੍ਰੋਖ, ਗੁਪਤ ਰੂਪ।

ਸਰਬਦਾ=ਸਾਰੇ ਸਮਿਆਂ ਵਿਚ।

(ਜੀਵਾਂ ਤੋਂ) ਪਰੇ ਪਿਤਰ, (ਉਨਾਂ ਤੋਂ) ਪਰੇ ਦੇਵਤੇ, (ਉਨ੍ਹਾਂ ਤੋਂ) ਪਰੇ ਬ੍ਰਹਮਾਦਿਕਾਂ ਦਾ ਸਵਾਮੀ (ਵਾਹਿਗੁਰੂ)ਗੁਪਤ ਰੂਪ ਨਾਲ (ਸਭ ਦੀ) ਪਾਲਨਾ ਕਰਦਾ ਹੈ। (ਉਹ) ਦਾਤਾ ਦਿਆਲੂ ਹਮੇਸ਼ਾਂ ਸਾਰੇ ਸਮਿਆਂ ਵਿਚ ਪ੍ਰਸਿੱਧ ਹੈ ॥ ੬੦ ॥

**ਅਛੇਦੀ ਅਭੇਦੀ ਅਨਾਮੰ ਅਕਾਮੰ ॥**
**ਸਮਸਤੋਪਰਾਜੀ ਸਮਸਤਸਤ ਧਾਮੰ ॥ ੬੧ ॥**

(ਉਹ ਕੱਟਿਆ ਨਹੀਂ ਜਾਂਦਾ, ਤੋੜਿਆ ਨਹੀਂ ਜਾਂਦਾ, ਨਾਮ ਤੋਂ ਬਿਨਾਂ ਹੈ, ਵਾਸ਼ਨਾ ਤੋਂ ਬਿਨਾਂ ਹੈ। (ਸਮਸਤ) ਸਾਰੀ ਦੁਨੀਆ (ਉਸਨੇ) [ਉਪਰਾਜੀ] ਪੈਦਾ ਕੀਤੀ ਹੈ ਅਤੇ ਸਾਰੀ ਦੁਨੀਆਂ (ਦਾ ਓਹੀ) [ਧਾਮੰ] ਆਸਰਾ ਹੈ ॥ ੬੧ ॥

**ਤੇਰਾ ਜੋਰੁ*॥ ਚਾਚਰੀ ਛੰਦ ॥**

**ਜਲੇਯਹੈਂ ॥ ਥਲੇਯ ਹੈਂ ॥**
**ਅਭੀਤ ਹੈਂ ॥ ਅਭੇਯ ਹੈਂ। ੬੨ ॥**
**ਪ੍ਰਭੂਅ ਹੈਂ ॥ ਅਜੂਅ ਹੈਂ ॥**
**ਅਦੇਸ ਹੈਂ ॥ ਅਭੇਸ ਹੈਂ ॥ ੬੩ ॥**

---

*ਤੇਰਾ ਬਲ, ਤੇਰੀ ਤਾਕਤ। ਇਹ ਪਦ ਕਈ ਛੰਦਾਂ ਦੇ ਮੁਢ ਵਿਚ ਆਉਂਦਾ ਹੈ, ਇਸ ਦਾ ਭਾਵ ਇਹ ਹੈ, ਕਿ ਮੈਂ ਜੋ ਕੁਝ ਕਥਨ ਕਰਦਾ ਹਾਂ, ਸਭ ਤੇਰੀ ਤਾਕਤ ਹੈ।

(ਤੂੰ) ਜਲ ਵਿਚ ਹੈਂ, ਥਲ ਵਿਚ ਹੈਂ, ਪੜਦੇ ਤੋਂ ਬਿਨਾਂ ਹੈਂ, ਡਰ ਤੋਂ ਬਿਨਾਂ ਹੈਂ ॥ ੬੨ ॥

(ਸਭ ਦਾ) [ਪ੍ਰਭੂ] ਸ੍ਵਾਮੀ ਹੈਂ, ਜਨਮ ਤੋਂ ਬਿਨਾਂ ਹੈਂ ਦੇਸ ਤੋਂ ਬਿਨਾਂ ਹੈਂ, ਭੇਸ ਤੋਂ ਬਿਨਾਂ ਹੈਂ ॥ ੬੩ ॥

**ਭੁਜੰਗ ਪ੍ਰਯਾਤ ਛੰਦ ॥ ਤ੍ਵ ਪ੍ਰਸਾਦਿ ॥**

**ਅਗਾਧੇ ਅਬਾਧੇ ਅਨੰਦੀ ਸਰੂਪੇ ॥**

**ਨਮੋ ਸਰਬ ਮਾਨੇ ਸਮਸਤੀ ਨਿਧਾਨੇ ॥ ੬੪ ॥**

ਹੇ ਅਗਾਧ! ਹੇ ਅਬਾਧ ਹੇ ਅਨੰਦ ਸਰੂਪ ਵਾਲੇ! ਸਾਰਿਆਂ ਦੇ ਮਾਨਰੂਪ (ਤੈਨੂੰ) ਨਮਸਕਾਰ ਹੈ, (ਤੂੰਹੀ) ਸਾਰੇ ਪਦਾਰਥਾਂ ਦਾ [ਨਿਧਾਨੇ] ਖਜਾਨਾ ਹੈਂ ॥ ੬੪ ॥

**ਨਮਸਤੰ ਨ੍ਰਿਨਾਥੇ ॥ ਨਮਸਤੰ ਪ੍ਰਮਾਥੇ ॥**

**ਨਮਸਤ੍ਵੰ ਅਗੰਜੇ ॥ ਨਮਸਤ੍ਵੰ ਅਭੰਜੇ ॥ ੬੫ ॥**

ਹੇ ਸਵਾਮੀ ਤੋਂ ਬਿਨਾ! ਤੈਨੂੰ ਨਮਸਕਾਰ ਹੈ। ਹੇ [ਪ੍ਰਮਾਥੇ] ਪੂਰਨ ਵਿਚਾਰ ਕਰਨ ਵਾਲੇ! ਤੈਨੂੰ ਨਮਸਕਾਰ ਹੈ। ਹੇ ਅਗੰਜੇ! ਤੈਨੂੰ ਨਮਸਕਾਰ ਹੈ। ਹੇ ਨਾ ਭਜਨ ਵਾਲੇ! ਤੈਨੂੰ ਨਮਸਕਾਰ ਹੈ ॥ ੬੫ ॥

**ਨਮਸਤ੍ਵੰ ਅਕਾਲੇ ॥ ਨਮਸਤੰ ਅਪਾਲੇ ॥**

**ਨਮੋ ਸਰਬ ਦੇਸੇ ॥ ਨਮੋ ਸਰਬ ਭੇਸੇ ॥ ੬੬ ॥**

*ਅਕਾਲ=[ਅ=ਉਤਪਤੀ ਕਰਨ ਵਾਲਾ-।-ਕਾਲੇ]

---

*ਵੇਖੋ ਹਿੰਦੀ ਸ਼ਬਦ ਸਾਗਰ ਸਫਾ ੨੮, ਅਤੇ ਮਹਾਨ ਕੋਸ਼ ਸਫਾ੬੯।

ਉਤਪਤੀ ਕਰਨ ਵਾਲਾ ਤੇ ਮਾਰਨ ਵਾਲਾ ।*ਅਪਾਲ= [ਅ=ਵਿਸ੍ਨੂ-।-ਪਾਲ]ਸੰਸਾਰ ਦੀ ਪਾਲਣਾ ਕਰਨ ਵਾਲਾ ॥

ਉਤਪਤੀ ਕਰਨ ਵਾਲੇ ਤੇ ਨਾਸ ਕਰਨ ਵਾਲੇ ਨੂੰ ਨਮਸਕਾਰ ਹੈ। ਜਗਤ ਦੀ ਪਾਲਨਾ ਕਰਨ ਵਾਲੇ ਨੂੰ ਨਮਸਕਾਰ ਹੈ। ਸਾਰੇ ਦੇਸਾਂ ਵਾਲੇ ਨੂੰ ਨਮਸਕਾਰ ਹੈ। ਸਾਰੇ ਭੇਸਾਂ ਵਾਲੇ ਨੂੰ ਨਮਸਕਾਰ ਹੈ॥ ੬੬ ॥

**ਨਮੋ ਰਾਜ ਰਾਜੇ॥ ਨਮੋ ਸਾਜ ਸਾਜੇ॥**
**ਨਮੋ ਸਾਹ ਸਾਹੇ ॥ ਨਮੋ ਮਾਹ ਮਾਹੇ ॥ ੬੭ ॥**

ਰਾਜ=[ਰਾਜ਼] ਗੁਪਤ ਭੇਦ । ਰਾਜੇ=ਪ੍ਰਕਾਸ਼ਨ ਵਾਲਾ। ਸਾਜ=ਲਾਭ । ਸਾਜੇ=ਬਨਾਉਣਾ । ਸਾਹ=ਸਵਾਮੀ। ਸਾਹੇ=ਸ੍ਵਾਸਾਂ ਦੇ । ਮਾਹ=ਚੰਦਰਮਾ। ਮਾਹੇ=ਪ੍ਰਕਾਸ਼ਕ।

ਗੁਪਤ ਭੇਦ ਦੇ ਪ੍ਰਕਾਸ਼ਕ ਨੂੰ ਨਮਸਕਾਰ ਹੈ। ਲਾਭ ਬਨਾਉਣ ਵਾਲੇ ਨੂੰ ਨਮਸਕਾਰ ਹੈ। ਸ੍ਵਾਸਾਂ ਦੇ ਸ੍ਵਾਮੀ ਨੂੰ ਨਮਸਕਾਰ ਹੈ। ਚੰਦਰਮਾਂ ਦੇ ਪ੍ਰਕਾਸ਼ ਨੂੰ ਨਮਸਕਾਰ ਹੈ॥ ੬੭ ॥

**ਨਮੋ ਗੀਤ ਗੀਤੇ ॥ ਨਮੋ ਪ੍ਰੀਤ ਪ੍ਰੀਤੇ ॥**
**ਨਮੋ ਰੋਖ ਰੋਖੇ॥ ਨਮੋ ਸੋਖ ਸੋਖੇ॥ ੬੮ ॥**

ਗੀਤ=ਵਡਿਆਈ, ਜਸ। ਗੀਤੇ=ਵਡਿਆਈ ਯੋਗ। ਪ੍ਰੀਤੇ=ਪ੍ਰੀਤਮ । ਰੋਖ=ਜੋਸ਼ । ਰੋਖੇ=ਜੋਸ਼ ਵਾਲਾ। ਸੋਖ=[ਸ਼ੋਖ਼] ਤੇਜ। ਸੋਖੇ=ਤੇਜ਼ ਵਾਲਾ।

ਜਸ ਤੇ ਜਸ ਵਾਲੇ ਨੂੰ ਨਮਸਕਾਰ ਹੈ। ਪ੍ਰੀਤ ਤੇ ਪ੍ਰੀਤਮ

*ਵੇਖੋ ਹਿੰਦੀ ਸ਼ਬਦ ਸਾਗਰ ਸਫਾ ੨੮, ਅਤੇ ਮਹਾਨ ਕੋਸ਼ ਸਫਾ੬੯।

ਨੂੰ ਨਮਸਕਾਰ ਹੈ। ਜੋਸ਼ ਤੇ ਜੋਸ਼ ਵਾਲੇ ਨੂੰ ਨਮਸਕਾਰ ਹੈ। ਤੇਜ ਤੇ ਤੇਜ ਵਾਲੇ ਨੂੰ ਨਮਸਕਾਰ ਹੈ ॥ ੬੮ ॥

**ਨਮੋ ਸਰਬ ਰੋਗੇ ॥ ਨਮੋ ਸਰਬ ਭੋਗੇ ॥**
**ਨਮੋ ਸਰਬ ਜੀਤੰ ॥ ਨਮੋ ਸਰਬ ਭੀਤੰ ॥ ੬੯ ॥**

ਸਾਰੇ ਰੋਗ ਰੂਪ ਨੂੰ ਨਮਸਕਾਰ ਹੈ। ਸਾਰੇ ਭੋਗ ਰੂਪ ਨੂੰ ਨਮਸਕਾਰ ਹੈ। ਸਭਨਾਂ ਨੂੰ ਜਿੱਤਣ ਵਾਲੇ ਨੂੰ ਨਮਸਕਾਰ ਹੈ। ਸਭਨਾਂ ਨੂੰ (ਭੀਤ) ਡਰ ਦੇਣ ਵਾਲੇ ਨੂੰ ਨਮਸਕਾਰ ਹੈ ॥ ੬੯ ॥

**ਨਮੋ ਸਰਬ ਗਿਆਨੰ ॥ ਨਮੋ ਪਰਮ ਤਾਨੰ ॥**
**ਨਮੋ ਸਰਬ ਮੰਤ੍ਰੰ ॥ ਨਮੋ ਸਰਬ ਜੰਤ੍ਰੰ ॥ ੭੦ ॥**

ਗਿਆਨੰ=ਜਾਣਨ ਵਾਲੇ। ਤਾਨੰ=ਬਲਵਾਲੇ।

ਸਭ ਦੇ ਜਾਣਨ ਵਾਲੇ ਨੂੰ ਨਮਸਕਾਰ ਹੈ। ਵਡੇ ਬਲ ਵਾਲੇ ਨੂੰ ਨਮਸਕਾਰ ਹੈ।ਸਾਰੇ ਮੰਤ੍ਰਾਂ ਦੇ ਗਿਆਤੇ ਨੂੰ ਨਮਸਕਾਰ ਹੈ। ਸਾਰੇ ਜੰਤ੍ਰਾਂ ਦੇ ਗਯਾਤੇ ਨੂੰ ਨਮਸਕਾਰ ਹੈ ॥ ੭੦ ॥

**ਨਮੋ ਸਰਬ ਦ੍ਰਿਸੰ ॥ ਨਮੋ ਸਰਬ ਕ੍ਰਿਸੰ ॥**
**ਨਮੋ ਸਰਬ ਰੰਗੇ ॥ ਤ੍ਰਿਭੰਗੀ ਅਨੰਗੇ ॥ ੭੧ ॥**

ਦ੍ਰਿਸੰ=ਵੇਖਣ ਵਾਲੇ। ਕ੍ਰਿਸੰ=ਖਿੱਚਣ ਵਾਲੇ। ਤ੍ਰਿਭੰਗੀ= ਤਿੰਨਾਂ ਦੇ ਨਾਸਕ।

ਸਭ ਨੂੰ ਵੇਖਣ ਵਾਲੇ ਨੂੰ ਨਮਸਕਾਰ ਹੈ। ਸਭ ਨੂੰ ਖਿੱਚਨ ਵਾਲੇ ਨੂੰ ਨਮਸਕਾਰ ਹੈ। ਸਾਰੇ (ਰੰਗੇ ਅਨੰਦਾਂ ਵਾਲੇ ਨੂੰ ਨਮਸਕਾਰ ਹੈ। ਤਿੰਨਾਂ (ਦੇਵਤਿਆਂ) ਦੇ ਨਾਸ ਕਰਨ ਵਾਲੇ ਅਨੰਗੀ ਨਿਰਾਕਾਰ (ਨੂੰ ਨਮਸਕਾਰ ਹੈ) ॥ ੭੧ ॥

**ਨਮੋ ਜੀਵ ਜੀਵੰ ॥ ਨਮੋ ਬੀਜ ਬੀਜੇ ॥**
**ਅਖਿਜੇ ਅਭਿਜੇ ॥ ਸਮਸਤੰ ਪ੍ਰਸਿਜੇ ॥ ੭੨ ॥**

ਜੀਵਾਂ ਦੇ ਜੀਵਨ ਰੂਪ ਨੂੰ ਨਮਸਕਾਰ ਹੈ। (ਜਗਤ ਦੇ) [ਬੀਜ] ਕਾਰਣਾਂ ਦੇ [ਬੀਜੇ] ਆਦਿ ਕਾਰਣ ਨੂੰ ਨਮਸਕਾਰ ਹੈ। ਨਾ ਖਿੱਝਨ ਵਾਲੇ ਤੇ ਨਾ ਭਿੱਜਣ ਵਾਲੇ (ਨੂੰ ਨਮਸਕਾਰ ਹੈ। ਅਤੇ) ਸਭਨਾਂ ਪੁਰ ਪ੍ਰਸੀਜਨ ਵਾਲੇ [ਨੂੰ ਨਮਸਕਾਰ ਹੈ] ॥੭੨॥

**ਕ੍ਰਿਪਾਲੰ ਸਰੂਪੇ ਕੁਕਰਮੰ ਪ੍ਰਣਾਸੀ ॥**
**ਸਦਾ ਸਰਬਦਾ ਰਿਧਿਸਿੱਧੰ ਨਿਵਾਸੀ ॥ ੭੩ ॥**

ਕ੍ਰਿਪਾਲੂ ਸਰੂਪ ਹੈ। ਬੁਰੇ ਕਰਮਾਂ ਨੂੰ ਨਾਸ ਕਰਨ ਵਾਲਾ ਹੈ। ਹਮੇਸ਼ਾਂ ਹੀ ਸਾਰੇ ਸਮਿਆਂ ਵਿਚ ਰਿੱਧਾਂ ਸਿੱਧਾਂ ਦਾ ਨਿਵਾਸ ਸਥਾਨ ਹੈ ॥ ੭੩ ॥

**ਚਰਪਟ ਛੰਦ ॥ ਤ੍ਵ ਪ੍ਰਸਾਦਿ ॥**

**ਅੰਮ੍ਰਿਤ ਕਰਮੇ ॥ ਅੰਬ੍ਰਿਤ ਧਰਮੇ ॥**
**ਅੱਖਲ ਜੋਗੇ ॥ ਅੱਚਲ ਭੋਗੇ ॥ ੭੪ ॥**

ਅੰਮ੍ਰਿਤ=[ਅਮ੍ਰਿਤਜ] ਅਮਰ । ਅੰਬ੍ਰਿਤ=ਅਖੰਡ । ਅਖਲ=ਸਮੂਹ ।

ਅਮਰ ਕਰਨ ਵਾਲਾ ਹੈ। ਅਖੰਡ ਧਰਮ ਵਾਲਾ ਹੈ। ਸਭ ਨਾਲ ਜੁੜਿਆ ਹੋਯਾ ਹੈ, ਅਤੇ ਅਚਲ(ਭੋਗੇ) ਪਦਾਰਥਹੈ।

**ਅਚੱਲ ਰਾਜੇ। ਅਟੱਲ ਸਾਜੇ ॥**
**ਅਖਲ ਧਰਮੰ ॥ ਅਲਖ ਕਰਮੰ ॥ ੭੫ ॥**

ਅਚੱਲ=ਪਹਾੜ, ਸਥਿਰ । ਅਲੱਖ=[ਅਲਖਜ] ਨਾ ਦਿੱਸਨ ਵਾਲਾ ।

ਸਥਿਰ ਰਾਜ ਵਾਲਾ ਹੈ। ਅਹਿੱਲ ਸਾਜ ਵਾਲਾ ਹੈ। ਸਾਰੇ ਧਰਮਾਂ ਵਾਲਾ ਹੈ। ਨਾਂ ਦਿੱਸਣ ਵਾਲੇ ਕਰਮਾਂ ਵਾਲਾ ਹੈ ॥ ੭੫ ॥

**ਸਰਬੰ ਦਾਤਾ ॥ ਸਰਬੰ ਗਿਆਤਾ ॥**
**ਸਰਬੰ ਭਾਨੇ ॥ ਸਰਬੰ ਮਾਨੇ ॥ ੭੬ ॥**

ਸਭ ਨੂੰ ਦੇਨ ਵਾਲਾ ਹੈ। ਸਭ ਨੂੰ ਜਾਣਨ ਵਾਲਾ ਹੈ। ਸਭ ਦਾ (ਭਾਨੇ) ਪ੍ਰਕਾਸ਼ਕ ਹੈ । ਸਭ ਨੂੰ ਮਾਣਦਾ (ਭੋਗਦਾ) ਹੈ ॥ ੭੬ ॥

**ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥**
**ਸਰਬੰ ਭੁਗਤਾ ॥ ਸਰਬੰ ਜੁਗਤਾ ॥ ੭੭ ॥**

ਸਭ ਦੇ ਪ੍ਰਾਣ ਹੈ। ਸਭ ਦਾ (ਤ੍ਰਾਣੰ) ਰਾਖਾ ਹੈ। ਸਭ ਨੂੰ ਭੋਗਣ ਵਾਲਾ ਹੈ। ਸਭ ਨਾਲ ਜੁੜਿਆ ਹੋਇਆ ਹੈ ॥੭੭॥

**ਸਰਬੰ ਦੇਵੰ ॥ ਸਰਬੰ ਭੇਵੰ ॥**
**ਸਰਬੰ ਕਾਲੇ ॥ ਸਰਬੰ ਪਾਲੇ ॥ ੭੯ ॥**

ਸਭ ਦਾ (ਦੇਵੰ) ਪੂਜਕ ਪੁਰਖ ਹੈ। ਸਭ ਤੋਂ [ਭੇਵ= ਰਹਸਜ] ਗੁਪਤ ਹੈ। ਸਭ ਨੂੰ ਮਾਰਦਾ ਹੈ। ਸਭ ਨੂੰ ਪਾਲਦਾ ਹੈ ॥ ੭੯ ॥

## ਰੂਆਲ ਛੰਦ ॥ ਤ੍ਵ ਪ੍ਰਸਾਦਿ ॥

**ਆਦਿਰੂਪ ਅਨਾਦਿਮੂਰਤਿ ਅਜੋਨ ਪੁਰਖ ਅਪਾਰ ॥**

(ਤੂੰ ਸਭ ਦਾ) ਆਦ ਹੈਂ, (ਤੇਰੇ) ਰੂਪ ਦਾ ਆਦ ਨਹੀਂ ਹੈ, ਅਜੋਨੀ ਸਰੂਪ ਹੈਂ, ਅਤੇ ਅਪਾਰ ਪੁਰਖ ਹੈਂ।

**ਸਰਬ ਮਾਨ ਤ੍ਰਿਮਾਨ ਦੇਵ ਅਭੇਵ ਆਦਿ ਉਦਾਰ॥**

ਸਭ ਦਾ ਮਾਨ ਹੈਂ, ਤਿੰਨੇ ਦੇਵਤੇ (ਤੈਨੂੰ ਮੰਨਦੇ ਹਨ, ਭੇਦ ਤੋਂ ਬਿਨਾਂ ਤੇ ਮੁਢ ਤੋਂ ਦਾਤਾ ਹੈਂ।

**ਸਰਬ ਪਾਲਕ ਸਰਬ ਘਾਲਕ ਸਰਬਕੋਪੁਨਕਾਲ॥**

ਸਭ ਦੀ ਪਾਲਨਾ ਕਰਦਾ ਹੈਂ, ਸਭ ਨੂੰ (ਘਾਲਕ) ਪ੍ਰੇਰਦਾ ਹੈ, ਅਤੇ ਸਭ ਨੂੰ ਨਾਸ ਕਰਦਾ ਹੈਂ।

**ਜੱਤ੍ਰ ਤੱਤ੍ਰ ਬਿਰਾਜਹੀ ਅਵਧੂਤਰੂਪਰਿਸਾਲ ॥੭੯॥**

ਅਵਧੂਤ=ਸੰਤ । ਰਿਸਾਲ=ਦਿਆਲੂ ।

ਜਿਥੇ ਤਿਥੇ ਦਿਆਲੂ ਸੰਤ ਰੂਪ (ਹੋ ਕੇ ਤੂੰ ਹੀ) ਬਿਰਾਜ ਰਿਹਾ ਹੈਂ ॥ ੭੯ ॥

**ਨਾਮ ਠਾਮ ਨ ਜਾਤ ਜਾਕਰ ਰੂਪ ਰੰਗ ਨ ਰੇਖ॥**

[ਜਾਕਰ] ਜਿਸਦਾ ਨਾਮ, ਧਾਮ, ਰੂਪ ਰੰਗ ਰੇਖ (ਭੇਖ ਤੇ) ਜਾਤੀ ਨਹੀਂ ਹੈ।

**ਆਦਿਪੁਰਖ ਉਦਾਰ ਮੂਰਤਿ ਅਜੋਨ ਆਦਿ ਅਸੇਖ**

ਪਹਿਲਾ ਪੁਰਖ ਹੈ ਉਦਾਰ ਮੂਰਤੀ ਹੈ, ਪੈਦਾਇਸ਼ ਤੋਂ ਬਿਨਾਂ,ਅਤੇ ਮੁਢ ਤੋਂ ਹੀ [ਅਸੇਖ] ਪੂਰਨ ਹੈ।

**ਦੇਸ ਅਉਰ ਨ ਭੇਸ ਜਾਕਰ ਰੂਪ ਰੇਖ ਨ ਰਾਗ ॥**

ਜਿਸਦਾ ਦੇਸ,ਭੇਸ ਅਤੇ ਰੂਪ ਰੇਖ(ਤੇ ਕਿਸੇਨਾਲ)ਰਾਗ (ਦ੍ਵੈਖ) ਨਹੀਂ ਹੈ।

**ਜੱਤ੍ਰ ਤੱਤ੍ਰ ਦਿਸਾ ਵਿਸਾ ਹੁਇ ਫੈਲਿਓ ਅਨੁਰਾਗੁ ॥**

ਦਿਸ਼ਾ=ਉੱਤਰ, ਦੱਖਣ, ਪੂਰਬ ਤੇ ਪੱਛਮ । ਵਿਸਾ=ਚਾਰੇ ਕੋਨੇ ਈਸ਼ਾਨ, ਨੈਰਤ,ਵਾਯਵ ਤੇ ਅਗਨਿ। ਅਨੁਰਾਗ=ਪ੍ਰੇਮ ।

ਜਿਥੇ ਕਿਥੇ [ਚੌਹੀਂ] ਪਾਸੀਂ [ਤੇ ਚੌਹਾਂ] ਕੋਨਿਆਂ [ਵਿਚ ਤੂੰ] ਪਰੇਮ [ਰੂਪ ਹੋਕੇ] ਫੈਲ ਰਿਹਾ ਹੈਂ ॥ ੯੦ ॥

**ਨਾਮ ਕਾਮ ਬਿਹੀਨ ਪੇਖਤ ਧਾਮ ਹੂੰ ਨਹਿ ਜਾਹਿ॥**

[ਜੋ] ਨਾਮ ਤੇ ਕਾਮਨਾਂ ਤੋਂ ਬਿਨਾਂ ਦਿੱਸਦਾ ਹੈ, ਅਤੇ ਜਿਸਦਾ ਘਰ ਭੀ ਨਹੀਂ ਹੈ।

**ਸਰਬ ਮਾਨ ਸਰਬਤ੍ਰ ਮਾਨ ਸਦੈਵ ਮਾਨਤਤਾਹਿ ॥**

ਸਭ ਦਾ ਮਾਨ ਹੈਂ, ਸਭ ਨੂੰ ਮਾਨਦਾ ਹੈਂ, [ਅਸੀਂ] ਸਦਾ ਹੀ ਉਸ ਨੂੰ ਮੰਨਦੇ ਹਾਂ।

**ਏਕ ਮੂਰਤਿ ਅਨੇਕ ਦਰਸਨ ਕੀਨ ਰੂਪ ਅਨੇਕ ॥**

[ਮੂਰਤਿ] ਦੇਹ ਇੱਕ ਹੈ ਦਰਸ਼ਨ ਅਨੇਕਾਂ [ਹੁੰਦੇ ਹਨ, ਕਿਉਂਕਿ ਉਸ ਨੇ] ਅਨੇਕਾਂ ਰੂਪ [ਧਾਰਨ] ਕੀਤੇ ਹੋਏ ਹਨ।

**ਖੇਲ ਖੇਲ ਅਖੇਲ ਖੇਲਨ ਅੰਤ ਕੋ ਫ਼ਿਰਏਕ॥੯੧॥**

ਖੇਡਾਂ ਖੇਡਕੇ (ਜਦ) ਖੇਡਨ ਤੋਂ ਅਖੇਡ (ਹੋਵੇਗਾ ਤਾਂ) ਫਿਰ ਅੰਤ ਨੂੰ ਇੱਕ ਹੀ ਰਹੇਗਾ ॥ ੯੧ ॥

**ਦੇਵ ਭੇਵ ਨ ਜਾਨਹੀ ਜਿਹ ਬੇਦ ਅਉਰ ਕਤੇਬ ॥**

ਬੇਦ, ਕਤੇਬ ਅਤੇ ਦੇਵਤੇ ਵੀ ਜਿਸਦਾ ਭੇਦ ਜਾਨਦੇ ਨਹੀਂ ਹਨ।

**ਰੂਪ ਰੰਗ ਨ ਜਾਤ ਪਾਤ ਸੁ ਜਾਨਈ ਕਿਹ ਜੇਬ ॥**

ਸੁ=ਉਸਨੂੰ ॥ ਜੇਬ=ਜੈਸਾ ॥

(ਜਿਸਦਾ) ਰੂਪ, ਰੰਗ, ਜਾਤ, ਪਾਤ ਨਹੀਂ ਹੈ, ਉਸ ਨੂੰ (ਕਿਸ) ਜੈਸਾ ਜਾਣਿਆ ਜਾਏ ?

**ਤਾਤਮਾਤ ਨਜਾਤਜਾਕਰਿ ਜਨਮਮਰਨ ਬਿਹੀਨ ॥**

ਜਿਸ ਦਾ (ਤਾਤ) ਪਿਤਾ ਮਾਤਾ ਨਹੀਂ (ਜਾਤ) ਜਾਣੀਦਾ, ਅਤੇ (ਜੋ) ਜਨਮ ਮਰਨ ਤੋਂ ਰਹਿਤ ਹੈ।

**ਚੱਕ੍ਰ ਬੱਕ੍ਰ ਫਿਰੈਚੱਤ੍ਰ ਚੱਕ ਮਾਨਈ ਪੁਰਤੀਨ॥੮੨॥**

ਚੱਕ੍ਰ=ਇੱਕ ਤਰ੍ਹਾਂ ਦਾ ਗੋਲ ਅਸਤ੍ਰ ਚੱਕਰ ॥ ਬੱਕ੍ਰ=ਤੇਜ਼ੀ ਨਾਲ ਭੌਂਦਾ ਹੋਯਾ ॥ ਚਤ੍ਰ ਚੱਕ=ਚਾਰੇ ਚੱਕ, ਚੌਹੀ ਪਾਸੀਂ ॥ ਪੁਰ ਤੀਨ=ਤਿੰਨੇ ਲੋਕ ॥

(ਜਿਸ ਦਾ) ਚੌਹਾਂ ਚੱਕਾਂ (ਵਿਚ) ਤੇਜ ਚੱਕ੍ਰ ਭੌਂਦਾ ਫਿਰਦਾ ਹੈ (ਅਰਥਾਤ ਅਮੋੜ ਹੁਕਮ ਚਲ ਰਿਹਾ ਹੈ) ਅਤੇ (ਜਿਸਨੂੰ) ਤਿੰਨੇ ਲੋਕ ਮੰਨਦੇ ਹਨ ॥ ੮੨ ॥

**ਲੋਕ ਚਉਦਹਕੇ ਬਿਖੈ ਜਗ ਜਾਪ ਹੀ ਜਿਹਜਾਪ ॥**

ਚੌਧਾਂ ਲੋਕਾਂ ਵਿਚ ਜਗਤ ਜਿਸ ਦਾ ਜਾਪ ਜਪਦਾ ਹੈ।

**ਆਦਿ ਦੇਵ ਅਨਾਦਿ ਮੂਰਤਿ**

**ਥਾਪਿਓ ਸਬੈ ਜਿਹ ਥਾਪ ॥**

ਸਭ ਤੋਂ ਪਹਿਲਾ ਦੇਵਤਾ ਹੈ, ਮੂਢ ਤੋਂ ਰਹਿਤ ਸਰੂਪ ਵਾਲਾ ਹੈ, ਅਤੇ ਸਾਰੀ ਥਾਪਨਾ ਨੂੰ ਜਿਸਨੇ ਥਾਪ ਰਖਿਆ ਹੈ।

**ਪਰਮ ਰੂਪ ਪੁਨੀਤ ਮੂਰਤਿ ਪੂਰਨ ਪੁਰਖ ਅਪਾਰ॥**

(ਪਰਮ) ਸੁੰਦਰ ਰੂਪ ਵਾਲਾ, ਪਵਿਤ੍ਰ ਮੂਰਤੀ ਵਾਲਾ ਅਤੇ ਪੂਰਨ ਪੁਰਖ ਤੇ ਅਪਾਰ ਹੈ।

**ਸਰਬ ਬਿਸ੍ਵ ਰਚਿਓ ਸੁਯੰਭਵ**
**ਗੜਨ ਭੰਜਨ ਹਾਰ ॥ ੯੩ ॥**

[ਸੁਯੰਭਵ] ਆਪਣੇ ਪ੍ਰਕਾਸ਼ ਤੋਂ (ਉਸਨੇ) ਸਾਰੇ [ਬਿਸ] ਜਗਤ ਨੂੰ ਰਚਿਆ ਹੈ, ਅਤੇ [ਸਭ ਦੇ] ਬਣਾਉਣ ਤੇ ਢਾਉਨ ਵਾਲਾ ਹੈ ॥ ੯੩ ॥

**ਕਾਲਹੀਨ ਕਲਾ ਸੰਜੁਗਤਿ ਅਕਾਲ ਪੁਰਖ ਅਦੇਸ॥**

ਕਾਲ ਤੋਂ ਰਹਿਤ ਤੇ ਸ਼ਕਤੀ ਸੰਜੁਗਤ ਅਕਾਲ ਪੁਰਖ ਨੂੰ ਨਮਸਕਾਰ ਹੈ।

**ਧਰਮਧਾਮ ਸੁ ਭਰਮ ਰਹਿਤ ਅਭੂਤ ਅਲਖ ਅਭੇਸ॥**

ਧਰਮ ਦਾ ਸਥਾਨ ਹੈ, ਭਰਮ ਤੋਂ ਰਹਿਤ ਹੈ [ਭੂਤ] ਮਨ ਤੋਂ ਰਹਿਤ ਹੈ, ਨਾਂ ਜਾਣੇ ਜਾਣ ਵਾਲਾ ਤੇ ਭੇਖ ਤੋਂ ਭੀ ਬਿਨਾਂ ਹੈ।

**ਅੰਗ ਰਾਗ ਨ ਰੰਗ ਜਾਕਹਿ ਜਾਤ ਪਾਤ ਨ ਨਾਮ॥**

ਜਿਸਦਾ [ਅੰਗ] ਸਰੀਰ, [ਰੂਪ] ਰੰਗ, ਜਾਤ ਪਾਤ ਨਾਮ [ਠਾਮ, ਅਤੇ ਜਿਸ ਵਿਚ] ਰਾਗ (ਦੋਖ ਭੀ) ਨਹੀਂ ਹੈ।

**ਗਰਬ ਗੰਜਨ ਦੁਸਟ ਭੰਜਨ**
**ਮੁਕਤਿ ਦਾਇਕ ਕਾਮ ॥ ੯੪ ॥**

ਹੰਕਾਰ ਨੂੰ ਨਾਸ ਕਰਨਾ, ਦੁਸ਼ਟਾਂ ਨੂੰ ਮਾਰਨਾ ਅਤੇ ਮੁਕਤੀ ਦੇਣਾ, (ਇਹੋ ਉਸਦਾ) ਕੰਮ ਹੈ ॥ ੯੪ ॥

**ਆਪ ਰੂਪ ਅਮੀਕ ਅਨੁਉਸਤਤਿ**
**ਏਕ ਪੁਰਖ ਅਵਧੂਤ ॥**

(ਉਹ) ਇਕੋ ਆਪ (ਅਮੀਕ) ਗੰਭੀਰ ਰੂਪ ਵਾਲਾ, ਉਪਮਾਂ ਤੋਂ (ਅਨ) ਰਹਿਤ ਤੇ (ਅਵਧੂਤ) ਪਵਿੱਤ੍ਰ ਪੁਰਖ ਹੈ

**ਗਰਬ ਗੰਜਨ ਸਰਬ ਭੰਜਨ ਆਦਿ ਰੂਪ ਅਸੂਤ॥**

ਘੁਮੰਡ ਤੋੜਨ ਵਾਲਾ ਹੈ, ਸਭ ਦਾ ਭਾਂਜਨ ਹੈ, ਅਤੇ ਮੁੱਢ ਤੋਂ ਹੀ [ਅਸੂਤ] ਬੇਲਗਾਮ ਸਰੂਪ ਹੈ, ਭਾਵ—ਸਭ ਦਾ ਆਸਰਾ ਹੋਕੇ ਭੀ ਕਿਸੇ ਨਾਲ ਸਬੰਧ ਨਹੀਂ ਰਖਦਾ।

**ਅੰਗ ਹੀਨ ਅਭੰਗ ਅਨਾਤਮ ਏਕ ਪੁਰਖ ਅਪਾਰ॥**

(ਉਹ) ਇਕ ਅਪਾਰ ਪੁਰਖੁ (ਅੰਗ) ਦੇਹ ਤੋਂ ਰਹਿਤ ਹੈ, ਨਾਸ ਤੋਂ ਰਹਿਤ ਹੈ ਅਤੇ [ਆਨ-।-ਆਤਮ=ਮਨ]ਮਨ ਤੋਂ ਬਿਨਾਂ ਹੈ।

**ਸਰਬ ਲਾਇਕ ਸਰਬ ਘਾਇਕ**
**ਸਰਬ ਕੋ ਪ੍ਰਤਿਪਾਰ ॥ ੯੫ ॥**

ਸਭਨਾਂ (ਕੰਮਾਂ ਦੇ) ਯੋਗ ਹੈ, ਸਭ ਨੂੰ ਮਾਰਦਾ ਹੈ, ਸਭਨਾਂ ਨੂੰ (ਪ੍ਰਤਿ) ਵੱਖੋ ਵੱਖ ਪਾਲਦਾ ਹੈ ॥ ੯੫ ॥

**ਸਰਬ ਗੰਤਾ ਸਰਬ ਹੰਤਾ ਸਰਬ ਤੇ ਅਨਭੇਖ ॥**

ਸਭ ਨੂੰ ਜਾਣਦਾ ਹੈ, ਸਭ ਨੂੰ ਮਾਰਦਾ ਹੈ, ਅਤੇ ਸਾਰੇ ਭੇਖਾਂ ਤੋਂ ਰਹਿਤ ਹੈ।

**ਸਰਬ ਸਾਸਤ੍ਰ ਨ ਜਾਨਹੀ**
**ਜਿਹ ਰੂਪ ਰੰਗ ਅਰੁ ਰੇਖ ॥**

ਸਾਰੇ ਸ਼ਸਤ੍ਰ ਭੀ ਜਿਸਦੇ ਰੂਪ ਰੰਗ ਅਤੇ ਰੇਖ (ਭੇਖ ਨੂੰ) ਨਹੀਂ ਜਾਣਦੇ।

**ਪਰਮ ਬੇਦ ਪੁਰਾਨ ਜਾਕਹਿ ਨੇਤਿ ਭਾਖਤ ਨਿੱਤ ॥**

ਸਦਾ ਹੀ ਵੇਦ ਪੁਰਾਨ ਜਿਸ ਨੂੰ (ਪਰਮ) ਵੱਡਾ ਅਤੇ ਬੇਅੰਤ ਆਖਦੇ ਹਨ।

**ਕੋਟਿ ਸਿੰਮ੍ਰਿਤਿ ਪੁਰਾਨ ਸ਼ਾਸਤ੍ਰ**
**ਨ ਆਵਹੀ ਵਹੁ ਚਿਤਿ ॥ ੯੬ ॥**

ਕ੍ਰੋੜਾਂ ਹੀ ਸਿੰਮ੍ਰਤੀਆਂ, ਪੁਰਾਨ ਤੇ ਸ਼ਾਸਤ੍ਰ (ਪੜ੍ਹਦੇ ਹਨ ਪਰ) ਉਹ ਕਿਸੇ ਤਰਾਂ ਭੀ ਉਨ੍ਹਾਂ ਨੂੰ) [ਚਿਤਿ] ਨਜ਼ਰ ਨਹੀਂ ਆਉਂਦਾ ॥ ੯੬ ॥

**ਮਧੁਭਾਰ ਛੰਦ ॥ ਤ੍ਵਪ੍ਰਸਾਦਿ ॥**

**ਗੁਨ ਗਨ ਉਦਾਰ ॥ ਮਹਿਮਾ ਅਪਾਰ ॥**
**ਆਸਨ ਅਭੰਗ ॥ ਉਪਮਾ ਅਨੰਗ ॥ ੯੭ ॥**

ਗਨ=ਸਮੂਹ। ਆਸਨ=ਸਥਾਨ। ਅਨੰਗ=ਅਕਾਸ਼।

ਉਦਾਰ (ਆਦਿਕ) ਸਾਰੇ ਗੁਣ (ਪੂਰਨ ਹੈ)। ਅਪਾਰ

ਮਹਿਮਾਂ [ਵਾਲਾ ਹੈ, ਜਿਸਦਾ] ਸਥਾਨ ਨਾਮ ਤੋਂ ਰਹਿਤ ਹੈ, ਅਤੇ ਅਕਾਸ਼ ਜਿਸਦੀ ਉਪਮਾਂ ਹੈ ॥

ਭਾਵ—'ਅਕਾਸ' ਨੂੰ ਵਾਹਿਗੁਰੂ ਦੀ ਉਪਮਾਂ ਕਿਹਾ ਹੈ, ਅਰਥਾਤ ਜਿਵੇਂ ਅਕਾਸ ਪੂਰਨ ਹੈ, ਅਫੁਰ ਹੈ, ਰੂਪ, ਰੰਗ ਜਾਤ, ਪਾਤ, ਹਰਖ, ਸੋਗ, ਹਾਨ, ਲਾਭ, ਦੁਖ ਸੁਖ, ਰਾਗ, ਦ੍ਵੈਖ ਤੋਂ ਰਹਿਤ ਹੈ, ਇਵੇਂ ਹੀ ਉਹ ਸਭ ਜਗ੍ਹਾਂ ਤੇ ਪੂਰਨ ਹੈ ਉਪ੍ਰੋਕਤ ਸਾਰੇ ਗੁਣਾਂ ਵਾਲਾ ਹੈ, ਇਸ ਭਾਵ ਨੂੰ ਲੈਕੇ ਹੀ ਵਾਹਿਗੁਰੂ ਦੀ ਉਪਮਾਂ ਲਈ 'ਅਕਾਸ' ਪਦ ਵਰਤਿਆ ਹੈ।੮੭।

**ਅਨਭਉ ਪ੍ਰਕਾਸ ॥ ਨਿਸਦਿਨ ਅਨਾਸ ॥**
**ਆਜਾਨ ਬਾਹੁ ॥ ਸਾਹਾਨ ਸਾਹੁ ॥ ੮੮ ॥**

ਅਨਭਉ=ਸੁਤੇ ਗਜਾਨ । ਅਨਾਸ=ਨਾਸ ਰਹਿਤ, ਭਾਵ-ਇਕ ਰਸ । ਆਜਾਨੁ=[ਜਾਨੁ=ਗੋਡਾ] ਗੋਡਿਆਂ ਤੱਕ।

ਸੁਤੇ ਗਿਆਨ ਦਾ ਪ੍ਰਕਾਸ਼ਕ ਹੈ। ਰਾਤ ਦਿਨ ਇਕ ਰਸ ਹੈ। ਗੋਡਿਆਂ ਤੱਕ ਬਾਹਾਂ ਵਾਲਾ ਹੈ ਸ਼ਹਿਨਸ਼ਾਹ ਹੈ।੮੮।

**ਰਾਜਾਨ ਰਾਜ ਭਾਨਾਨ ਭਾਨ ॥**
**ਦੇਵਾਨ ਦੇਵ ਉਪਮਾ ਮਹਾਨ ॥ ੮੯ ॥**

ਭਾਨਾਨ=ਪ੍ਰਕਾਸ ਕਰਨ ਵਾਲੇ, ਚੰਦ ਸੂਰਜ ਅਗਨਿ ਆਦਿਕ।

ਰਾਜਿਆਂ ਦਾ ਰਾਜਾ [ਰਾਜਾਧਿਰਾਜ] ਹੈ । ਪ੍ਰਕਾਸ਼ਕਾਂ ਦਾ ਪ੍ਰਕਾਸ਼ਕ ਹੈ। ਦੇਵਤਿਆਂ ਦਾ ਦੇਵਤਾ ਹੈ ਵਡੀ ਉਪਮਾਂ ਵਾਲਾ ਹੈ ॥ ੮੯ ॥

**ਇੰਦ੍ਰਾਨ ਇੰਦ੍ਰ ਬਾਲਾਨ ਬਾਲ ॥**
**ਰੰਕਾਨ ਰੰਕ ਕਾਲਾਨ ਕਾਲ ॥ ੯੦ ॥**

ਇੰਦ੍ਰਾਨ ਇੰਦ੍ਰ=[ਅਨਇੰਦ੍ਰ=ਪਰਜਾ] ਰਾਜਾ-ਪਰਜਾ। ਬਾਲਾਨਬਾਲ=[ਬਾਲ=ਮੂੜ-।-ਅਨ ਬਾਲ=ਚਤਰ]= ਮੂਰਖ ਚਤਰ। ਰੰਕਾਨ ਰੰਕ=[ਰੰਕ-।-ਅਨਰੰਕ=ਧਨਵਾਨ] ਕੰਗਾਲ, ਧਨਵਾਨ । ਕਾਲਾਨ ਕਾਲ=[ਕਾਲ-।-ਅਨਕਾਲ] ਮਰਣਾ ਤੇ ਜੀਊਣਾ।

ਰਾਜਾ, ਪਰਜਾ, ਮੂੜ, ਚਤੁਰ, ਕੰਗਾਲ, ਧਨਵਾਨ, ਮਰਣਾ ਤੇ ਜੀਊਨਾ[ਇਤਯਾਦਿਕ ਸਾਰੇ ਰੂਪਾਂ ਵਾਲਾ ਹੈ]। (੨) ਅਥਵਾ ਇੰਦ੍ਰਿਆਂ ਵਿਚ ਇੰਦ੍ਰ ਹੈ। ਵੱਡਿਆਂ ਵਿਚ ਵੱਡਾ ਹੈ। (ਰੰਕਾਨ) ਛੋਟਿਆਂ ਵਿਚ ਛੋਟਾ ਹੈ। ਅਤੇ ਕਾਲਾਂ ਵਿਚ ਕਾਲ ਹੈ॥ ੯੦ ॥

**ਅਨਭੂਤ ਅੰਗ ॥ ਆਭਾ ਅਭੰਗ ॥**
**ਗਤਿ ਮਿਤਿ ਅਪਾਰ ॥ ਗੁਨ ਗਨ ਉਦਾਰ ॥੯੧॥**

ਅਨਭੂਤ=ਤੱਤਾਂ ਤੋਂ ਰਹਿਤ। ਅੰਗ=ਸਰੀਰ। ਆਭਾ= ਚੇਹਰੇ ਦੀ ਕ੍ਰਾਂਤੀ, ਚਮਕ। ਉਦਾਰ=ਦੇਨ ਵਾਲਾ। ਅਪਾਰ=ਅੰਤ ਨਹੀਂ।

ਤੱਤਾਂ ਤੋਂ ਬਿਨਾਂ (ਉਸ ਦੀ) ਦੇਹ ਹੈ। ਨਾਸ ਤੋਂ ਬਿਨਾਂ ਕ੍ਰਾਂਤੀ ਵਾਲਾ ਹੈ। [ਉਸ ਦੀ] ਗਤੀ ਤੇ ਮਰਯਾਦਾ ਦਾ ਅੰਤ ਨਹੀਂ ਹੈ। ਸਾਰੇ ਗੁਣਾਂ ਦਾ ਦਾਤਾ ਹੈ ॥੯੧ ॥

**ਮੁਨਿ ਗਨਿ ਪ੍ਰਨਾਮ ॥ ਨਿਰਭੈ ਨਿਕਾਮ ॥**

**ਅਤਿ ਦੂਤਿ ਪ੍ਰਚੰਡ ॥ ਮਿਤਿ ਗਤਿ ਅਖੰਡ ॥੯੨॥**

ਗਨਿ=ਸਾਰੇ । ਪ੍ਰਨਾਮ=ਨਮਸਕਾਰ । ਨਿਕਾਮ=ਵਾਸ਼ਨਾ ਰਹਿਤ । ਦੂਤਿ=ਪ੍ਰਕਾਸ਼ । ਪ੍ਰਚੰਡ=ਬਹੁਤ ਤੇਜ਼।

ਸਾਰੇ ਮੁਨੀ ਪ੍ਰਨਾਮ ਕਰਦੇ ਹਨ। ਡਰ ਤੋਂ ਬਿਨਾਂ ਤੇ ਕਾਮਨਾਂ ਤੋਂ ਬਿਨਾਂ ਹੈ। ਵੱਡੇ ਤਿੱਖੇ ਤੇਜ਼ ਵਾਲਾ ਹੈ। ਨਾਸ ਤੋਂ ਬਿਨਾਂ ਗਤੀ ਤੇ ਮਰਯਾਦਾ ਵਾਲਾ ਹੈ ॥ ੯੨ ॥

**ਆਲਿਸਯ ਕਰਮ ॥ ਆਦ੍ਰਿਸਯ ਧਰਮ ॥**
**ਸਰਬਾਭਰਣਾਢਯ ॥ ਅਨਡੰਡ ਬਾਢਯ ॥ ੯੩ ॥**

ਆਦ੍ਰਿਸਯ=[ਆਦਰਸ਼] ਨਮੂਨਾ, ਮਿਸਾਲ ॥

ਸਰਬਾਭਰਣਾਢਯ=[ਸਰਬ-|-ਆਭਰਨ-|-ਆਢਯ= ਆਸਰਾ] ਸਾਰੇ ਗਹਿਣੇ ਧਾਰਨ ਵਾਲਾ ਹੈ। [ਬਾਢਯ]ਠੀਕ, ਨਿਸਚੇ ਹੀ, ਸਚ ਮੁਚ।

(ਉਸਦਾ) ਕਰਮ 'ਆਲਸ' ਹੈ, (ਅਰਥਾਤ ਅਕਰਤਾ ਹੋਣ ਕਰਕੇ, ਕੋਈ ਕਰਮ ਨਹੀਂ ਕਰਦਾ) । ਧਰਮ ਦੀ ਮਿਸਾਲ ਹੈ। ਸਾਰੇ ਗਹਿਣਿਆਂ ਦੇ ਧਾਰਨ ਵਾਲਾ ਹੈ। ਸੱਚ ਮੁਚ ਦੰਡ ਤੋਂ ਰਹਿਤ ਹੈ, (ਅਰਥਾਤ ਉਸ ਉਤੇ ਕਿਸੇ ਦਾ ਦੰਡ ਨਹੀਂ ਹੈ) ॥ ੯੩ ॥

**ਚਾਚਰੀ ਛੰਦ ॥ ਤ੍ਵ ਪ੍ਰਸਾਦਿ ॥**

**ਗੁਬਿੰਦੇ ॥ ਮੁਕੰਦੇ ॥ ਉਦਾਰੇ ॥ ਅਪਾਰੇ । ੯੪॥**
**ਹਰੀਅੰ॥ ਕਰੀਅੰ॥ ਨ੍ਰਿਨਾਮੇ ॥ ਅਕਾਮੇ ॥੯੫॥**

ਮੁਕੰਦ=ਮੁਕਤੀ ਦੇਨ ਵਾਲਾ। ਹਰੀਅੰ=ਨਾਸ ਕਰਨ ਵਾਲਾ।

ਹੇ ਗੋਬਿੰਦ! ਹੇ ਮੁਕੰਦ ! ਹੇ ਦਾਤਾਰ ! ਹੇ ਅਪਾਰ ! ॥ ੯੪ ॥ ਹੇ ਨਾਸ ਕਰਨ ਵਾਲੇ ! ਹੇ ਬਣਾਨ ਵਾਲੇ ਹੇ ਨਾਮ ਰਹਿਤ ! ਹੇ ਕਾਮ ਰਹਿਤ ॥ ੯੫ ॥

## ਭੁਜੰਗ ਪ੍ਰਯਾਤ ਛੰਦ ॥

**ਚੱਤ੍ਰ ਚੱਕ੍ਰ ਕਰਤਾ ॥ ਚੱਤ੍ਰ ਚੱਕ੍ਰ ਹਰਤਾ ॥**
**ਚੱਤ੍ਰ ਚੱਕ੍ਰ ਦਾਨੇ ॥ ਚੱਤ੍ਰ ਚੱਕ੍ਰ ਜਾਨੇ ॥੯੬॥**

ਚੱਤ੍ਰ ਚੱਕ੍ਰ=ਚਾਰੇ ਚੱਕ, ਚੌਹੀਂ ਪਾਸੀਂ । ਦਾਨੇ=ਦੇਂਦਾ ਹੈ ।

ਹੇ ਚੌਹਾਂ ਚੱਕਾਂ ਦੇ ਕਰਨ ਵਾਲੇ ! ਹੇ ਚੌਹਾਂ ਚੱਕਾਂ ਨੂੰ ਗਿਰਾਨ ਵਾਲੇ ! ਹੇ ਚੌਹਾਂ ਚੱਕਾਂ ਨੂੰ ਦੇਣ ਵਾਲੇ ! ਹੇ ਚੌਹਾਂ ਚੱਕਾਂ ਦੀ ਜਾਨਣ ਵਾਲੇ ॥ ੯੬ ॥

**ਚੱਤ੍ਰ ਚੱਕ੍ਰ ਵਰਤੀ ॥ ਚੱਤ੍ਰ ਚੱਕ੍ਰ ਭਰਤੀ ॥**
**ਚੱਤ੍ਰ ਚੱਕ੍ਰ ਪਾਲੇ ॥ ਚੱਤ੍ਰ ਚੱਕ੍ਰ ਕਾਲੇ॥੯੭॥**

ਹੇ ਚੌਹਾਂ ਚੱਕਾਂ ਵਿਚ ਵਰਤਣ ਵਾਲੇ । ਹੇ ਚੌਹਾਂ ਚੱਕਾਂ ਨੂੰ ਭਰਣ ਵਾਲੇ ! ਹੇ ਚੌਹਾਂ ਚੱਕਾਂ ਦੀ ਪਾਲਣਾ ਕਰਨ ਵਾਲੇ ! ਹੇ ਚੌਹਾਂ ਚੱਕਾਂ ਦੇ ਨਾਸ ਕਰਨ ਵਾਲੇ ॥੯੭॥

**ਚੱਤ੍ਰ ਚੱਕ੍ਰ ਪਾਸੇ ॥ ਚੱਤ੍ਰ ਚੱਕ੍ਰ ਵਾਸੇ ॥**
**ਚੱਤ੍ਰ ਚੱਕ੍ਰਮਾਨਯੈ ॥ ਚੱਤ੍ਰ ਚੱਕ੍ਰ ਦਾਨਯੈ॥੯੮॥**

(ਤੂੰ) ਚੌਹਾਂ ਦੇ ਕੋਲ ਹੈਂ । ਚੌਹਾਂ ਚੱਕਾਂ ਵਿਚ ਵੱਸਦਾ ਹੈਂ । ਚੌਹਾਂ ਚੱਕਾਂ ਦੀ ਮੰਨਦਾ ਹੈਂ । ਚੌਹਾਂ ਚੱਕਾਂ ਦੀ ਜਾਣਦਾ ਹੈਂ ॥ ੯੮ ॥

## ਚਾਚਰੀ ਛੰਦ ॥

**ਨ ਸੱਤ੍ਰੈ ਨ ਮਿਤ੍ਰੈ ॥ ਨ ਭਰਮੰ ਨ ਭਿਤ੍ਰੈ ॥ ੯੯**
**ਨ ਕਰਮੰ ਨ ਕਾਏ ॥ ਅਜਨਮੰ ਅਜਾਇ ॥੧੦੦**

ਭਿਤ੍ਰੈ=[ਭਯਾਤੁਰ] ਡਰ ਦਾ ਦੁਖ। ਕਾਏ=ਦੇਹ। ਜਾਏ=ਜਗ੍ਹਾ

[ਤੇਰਾ] ਦੁਸ਼ਮਨ ਨਹੀਂ ਹੈ। ਦੋਸਤ ਨਹੀਂ ਹੈ। [ਤੈਨੂੰ] ਭਰਮ ਨਹੀਂ ਹੈ। ਡਰ ਦਾ ਦੁਖ ਨਹੀਂ ਹੈ॥ ੯੯ ॥ [ਤੇਰ] ਕੋਈ ਖਾਸ] ਕਰਮ ਨਹੀਂ ਹੈ। ਦੇਹ ਨਹੀਂ ਹੈ॥ ਜਨਮ ਨਹੀਂ ਹੈ। ਜਗ੍ਹਾ ਨਹੀਂ ਹੈ॥ ੧੦੦ ॥

**ਨ ਚਿਤ੍ਰੈ ਨ ਮਿਤ੍ਰੈ ॥ ਪਰੇ ਹੈ ਪਵਿਤ੍ਰੈ ॥ ੧੦੧**
**ਪ੍ਰਿਥੀਸੈ॥ਅਦੀਸੈ॥ਅਦ੍ਰਿਸੈ ॥ ਅਕ੍ਰਿਸੈ ॥ ੧੦੨**

ਪ੍ਰਿਥੀਸੈ=[ਪ੍ਰਿਥ-।-ਈਸੈ] ਰਾਜਾ ॥ ਅਦੀਸੈ=ਈਸ਼ਰਾਂ ਨ ਆਦ ॥ ਅਦ੍ਰਿਸੈ=[ਅਦ੍ਰਿਸ਼ਯ] ਨਾ ਦਿਸਨ ਵਾਲਾ ਕ੍ਰਿਸੈ=[ਕ੍ਰਿਸ-।-ਲਿਸਾ] ਮਾੜਾ ਨਹੀਂ ॥

(ਤੇਰੀ) ਮੂਰਤ ਨਹੀਂ ਹੈ। (ਤੇਰਾ ਕੋਈ ਖਾਸ) ਮਿੱ ਨਹੀਂ ਹੈ। (ਸਭ ਤੋਂ) ਪਰੇ ਹੈਂ। (ਸਭ ਤੋਂ) ਪਵਿੱਤ੍ਰ ਹੈਂ॥ ੧੦੧ ਪ੍ਰਿਥਵੀ ਦਾ ਪਤੀ ਹੈਂ। (ਸਭ ਤੋਂ) ਪਹਿਲਾ ਸ੍ਵਾਮ ਹੈਂ॥ਦਿੱਸਦ ਨਹੀਂ ਹੈਂ। (ਕਿਸੇ ਤੋਂ) ਕਮਜ਼ੋਰ ਨਹੀਂ ਹੈਂ, ਭਾਵ ਬਲਵਾ ਹੈਂ॥ ੧੦੨ ॥

## ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥ ਕਥਤੇ ॥

**ਕਿ ਆਛਿਜ ਦੇਸੈ ॥ ਕਿ ਆਭਿਜ ਭੇਸੈ ॥**

**ਕਿ ਆਛਿਜ ਕਰਮੈ ॥ ਕਿ ਆਭੰਜ ਭਰਮੈ ॥੧੦੩॥**

ਕਿ=ਜੋ । ਅਛਿਜ=[ਛਿਜ=ਕੱਟਣਾ] ਅਖੰਡ ।
ਅਭੰਜ=(ਭੰਜ=ਝੁਕਣਾ । ਅਝੁੱਕ ।

ਜੋ ਅਖੰਡ ਦੇਸ਼ ਵਾਲਾ ਹੈ। ਜੋ ਅਖੰਡ ਸਰੂਪ ਵਾਲਾ ਹੈ ਜੋ ਕਰਮਾਂ ਕਰਕੇ ਨਾਸ਼ ਨਹੀਂ ਹੁੰਦਾ । ਜੋ ਭਰਮ ਕਰਕੇ ਝੁਕਦਾ ਨਹੀਂ ਹੈ, ਭਾਵ—ਜਿਸ ਉਤੇ ਭਰਮ ਦਾ ਜ਼ੋਰ ਨਹੀਂ ਹੈ ॥੧੦੩॥

**ਕਿ ਆਭਿਜ ਲੋਕੈ ॥ ਕਿ ਆਦਿਤ ਸੋਕੈ ॥**
**ਕਿ ਅਵਧੂਤ ਬਰਨੈ ॥ ਕਿ ਬਿਭੂਤ ਕਰਨੈ ॥੧੦੪॥**

ਅਭਿਜ=[ਭਿਜ=ਮੋਹ ਕਰਨਾ] ਮੋਹ ਤੋਂ ਬਿਨਾਂ ।
ਆਦਿਤ=ਸੂਰਜ । ਬਿਭੂਤ=ਧਨ, ਸੰਪਦਾ ।

ਜੋ ਲੋਕਾਂ ਨਾਲ ਭਿੱਜਦਾ ਨਹੀਂ ਹੈ। ਜੋ ਸੂਰਜ ਨੂੰ ਸੁਕਾ ਦੇਂਦਾ ਹੈ। ਜੋ ਪਵਿਤ੍ਰ ਸਰੂਪ ਵਾਲਾ ਹੈ। ਜੋ ਧਨ ਸੰਪਦਾ ਦੇ ਕਰਨ ਵਾਲਾ ਹੈ ॥ ੧੦੪ ॥

**ਕਿ ਰਾਜੰ ਪ੍ਰਭਾ ਹੈਂ ॥ ਕਿ ਧਰਮੰ ਧੁਜਾ ਹੈਂ ॥**
**ਕਿ ਆਸੋਕ ਬਰਨੈ ॥ ਕਿ ਸਰਬਾ ਅਭਰਨੈ ॥ ੧੦੫॥**

ਪ੍ਰਭਾ=ਸ਼ੋਭਾ, ਚਮਕ ਦਮਕ । ਧੁਜਾ=ਝੰਡਾ । ਬਰਨੈ=
ਕਹੀਦਾ ਹੈ ॥ ਅਭਰਨ=ਸ਼ਿੰਗਾਰ ।

ਜੋ ਰਾਜ ਦੀ ਸੋਭਾ ਹੈ। ਜੋ ਧਰਮ ਦਾ ਝੰਡਾ ਹੈ। ਜੋ ਸ਼ੋਕ ਤੋਂ ਰਹਿਤ ਕਹੀਦਾ ਹੈ। ਜੋ ਸਭ ਦਾ ਸ਼ਿੰਗਾਰ ਹੈ ॥੧੦੫॥

**ਕਿ ਜਗਤੰ ਕ੍ਰਿਤੀ ਹੈਂ । ਕਿ ਛਤ੍ਰੰ ਛਤ੍ਰੀ ਹੈਂ ॥**
**ਕਿ ਬ੍ਰਹਮੰ ਸਰੂਪੈ ॥ ਕਿ ਅਨਭਉ ਅਨੂਪੈ ॥੧੦੬॥**

ਕ੍ਰਿਤੀ=ਕਰਨ ਵਾਲਾ। ਬ੍ਰਹਮੰ=ਵਿਆਪਕ।
ਅਨਭਉ=ਡਰ ਤੋਂ ਬਿਨਾਂ।

ਜੋ ਜਗਤ ਦੇ ਕਰਨ ਵਾਲਾ ਹੈ। ਜੋ ਸੂਰਮਿਆਂ ਦਾ ਭੀ ਸੂਰਮਾ ਹੈ। ਜੋ ਵਿਆਪਕ ਸਰੂਪ ਹੈ। ਜੋ ਡਰ ਤੋਂ ਬਿਨਾਂ ਤੇ ਉਪਮਾਂ ਤੋਂ ਰਹਿਤ ਹੈ॥ ੧੦੬॥

**ਕਿ ਆਦਿ ਅਦੇਵ ਹੈਂ॥ ਕਿ ਆਪਿ ਅਭੇਵ ਹੈਂ॥**
**ਕਿ ਚਿਤ੍ਰੰ ਬਿਹੀਨੈ॥ ਕਿ ਏਕੈ ਅਧੀਨੈ॥੧੦੭॥**

ਜੋ ਮੁੱਢ ਤੋਂ ਹੀ ਸੁਆਮੀ ਰਹਿਤ ਹੈ। ਜੋ ਆਪ ਭੇਦ ਤੋਂ ਰਹਿਤ ਹੈ। ਜੋ (ਚਿਤ੍ਰ) ਸ਼ਕਲ ਤੋਂ ਬਿਨਾਂ ਹੈ, ਜੋ ਇੱਕ ਹੈ ਅਤੇ (*ਅਧੀਨੈ) ਦੀਨਤਾ ਤੋਂ ਬਿਨਾਂ ਹੈ॥ ੧੦੭॥

**ਕਿ ਰੋਜੀ ਰਜ਼ਾਕੈ॥ ਰਹੀਮੈ ਰਿਹਾਕੈ॥**
**ਕਿ ਪਾਕ ਬਿਐਬ ਹੈਂ॥ ਕਿ ਗੈਬੁਲ ਗੈਬ ਹੈਂ॥੧੦੮॥**

ਰੋਜੀ=ਰੋਜ਼ ਹੀ, ਨਿਤ ਹੀ। ਰਜ਼ਾਕ=ਰੋਜ਼ੀ ਦੇਣ ਵਾਲਾ।
ਰਹੀਮੈ=ਰਹਿਮ ਕਰਨ ਵਾਲਾ, ਦਿਆਲੂ॥
ਰਿਹਾਕੈ=ਰਿਹਾਈ [ਛੁਟਕਾਰਾ] ਦੇਣ ਵਾਲਾ। ਬਿਐਬ=ਦੋਸ਼ ਤੋਂ ਬਿਨਾਂ। ਗ਼ੈਬੁਲ ਗ਼ੈਬ=ਗੁਪਤ ਤੋਂ ਗੁਪਤ।

ਜੋ ਨਿੱਤ ਹੀ ਰੋਜ਼ੀ ਦੇਂਦਾ ਹੈ। (ਜੋ) ਦਯਾ ਕਰਨ ਵਾਲਾ ਛੁਟਕਾਰਾ ਦੇਂਦਾ ਹੈ। ਜੋ ਪਵਿਤ੍ਰ ਅਤੇ ਨਿਰਦੋਸ਼ ਹੈ। ਜੋ ਗੁਪਤ ਤੋਂ ਗੁਪਤ ਹੈ॥ ੧੦੮॥

---

†ਅਦੀਨ ਨੂੰ ਅਧੀਨ ਭਾਈ ਸਾਹਿਬ ਜੀ ਨੇ ਭੀ ਲਿਖਿਆ ਹੈ, ਯਥਾ—"ਅਜਯ ਅਧੀਨ ਤਾਂਤੇ ਪਰਮ ਪਵਿੱਤ੍ਰ ਭਈ॥" (ਕ: ਭਾ: ਗੁ:)

**ਕਿ ਅਫਵਲ ਗੁਨਾਹ ਹੈਂ॥ਕਿ ਸ਼ਾਹਾਨ ਸ਼ਾਹ ਹੈਂ॥**
**ਕਿਕਾਰਨ ਕੁਨਿੰਦਹੈਂ॥ਕਿਰੋਜੀ ਦਿਹੰਦਹੈਂ॥੧੦੯॥**

ਅਫਵਲ=ਖ਼ਿਮਾ ਕਰਨ ਵਾਲਾ। ਗੁਨਾਹ=ਅਪਰਾਧ, ਦੋਸ।
ਕੁਨਿੰਦ=ਕਰਨ ਵਾਲਾ। ਦਿਹੰਦ=ਦੇਨ ਵਾਲਾ।

ਜੋ ਅਪਰਾਧ ਖਿਮਾ ਕਰਨ ਵਾਲਾ ਹੈ। ਜੋ ਸ਼ਾਹਾਂ ਦਾ ਸ਼ਾਹ ਹੈ। ਜੋ ਕਾਰਨਾਂ ਦੇ ਕਰਨ ਵਾਲਾ ਹੈ। ਜੋ ਰੋਜ਼ੀ ਦੇਨ ਵਾਲਾ ਹੈ॥ ੧੦੯॥

**ਕਿ ਰਾਜਕ ਰਹੀਮ ਹੈਂ॥ ਕਿ ਕਰਮੰ ਕਰੀਮ ਹੈਂ॥**
**ਕਿ ਸਰਬੰ ਕਲੀ ਹੈਂ॥ਕਿਸਰਬੰ ਦਲੀਹੈਂ॥੧੧੦॥**

ਕਰਮੰ=ਬਖਸ਼ਸ਼। ਕਰੀਮ=ਬਖਸ਼ਿੰਦ।
ਕਲੀ=[ਕਲ=ਸ਼ਕਤੀ] ਸ਼ਕਤੀ ਵਾਲਾ।

ਜੋ ਰੋਜ਼ੀ ਦੇਨ ਵਾਲਾ ਦਿਆਲੂ ਹੈ। ਜੋ ਬਖਸ਼ਸ਼ ਕਰਨ ਵਾਲਾ ਬਖਸ਼ਿੰਦ ਹੈ। ਜੋ ਸਰਬ ਸ਼ਕਤੀ ਵਾਲਾ ਹੈ। ਜੋ ਸਭ ਨੂੰ ਦਲਣ ਵਾਲਾ ਹੈ॥ ੧੧੦॥

**ਕਿ ਸਰਬਤ੍ਰ ਮਾਨਜੈ॥ ਕਿ ਸਰਬਤ੍ਰ ਦਾਨਜੈ॥**
**ਕਿ ਸਰਬਤ੍ਰ ਗਉਨੈ॥ਕਿ ਸਰਬਤ੍ਰਭਉਨੈ॥੧੧੧॥**

ਜੋ ਸਭ ਦੀ ਮੰਨਦਾ ਹੈ। ਜੋ ਸਭ ਨੂੰ ਜਾਣਦਾ ਹੈ। ਜੋ ਸਭਨਾ ਵਿਚ ਗਮਨ ਕਰਦਾ ਹੈ। ਜੋ ਸਾਰੇ ਘਰਾਂ ਵਿਚਹੈ।੧੧੧।

**ਕਿ ਸਰਬਤ੍ਰ ਦੇਸੈ॥ ਕਿ ਸਰਬਤ੍ਰ ਭੇਸੈ॥**
**ਕਿ ਸਰਬਤ੍ਰ ਰਾਜੈ॥ ਕਿ ਸਰਬਤ੍ਰ ਸਾਜੈ॥੧੧੨॥**

ਜੋ ਸਾਰੇ ਦੇਸਾਂ ਵਿਚ ਹੈ। ਜੋ ਸਾਰੇ ਭੇਸਾਂ ਵਿਚ ਹੈ॥ ਜੋ ਸਭ ਦਾ ਰਾਜਾ ਹੈ।ਜੋ ਸਭ ਨੂੰ ਸਾਜਦਾ [ਬਨਾਉਂਦਾ] ਹੈ॥੧੧੨॥

**ਕਿ ਸਰਬਤ੍ਰ ਦੀਨੈਂ ॥ ਕਿ ਸਰਬਤ੍ਰ ਲੀਨੈਂ ॥**
**ਕਿ ਸਰਬਤ੍ਰ ਜਾਹੋ ॥ ਕਿ ਸਰਬਤ੍ਰ ਭਾਹੋ ॥੧੧੩॥**

ਦੀਨੈ=ਧਰਮ ॥ ਲੀਨੈ=ਅਭੇਦ ॥ ਜਾ=ਜਗ੍ਹਾ।
ਭਾ=ਸੋਭਾ।

ਜੋ ਸਾਰੇ ਧਰਮ ਹੈ। ਜੋ ਸਭ ਵਿਚ ਅਭੇਦ ਹੈ। ਜੋ ਸਭ ਜਗ੍ਹਾਂ ਵਿਚ ਹੈ। ਜੋ ਸਭ ਦੀ ਸ਼ੋਭਾ ਹੈ॥ ੧੧੩ ॥

**ਕਿ ਸਰਬਤ੍ਰ ਦੇਸੈ ॥ ਕਿ ਸਰਬਤ੍ਰ ਭੇਸੈ ॥**
**ਕਿ ਸਰਬਤ੍ਰ ਕਾਲੈ ॥ ਕਿ ਸਰਬਤ੍ਰ ਪਾਲੈ॥੧੧੪॥**

ਜੋ ਸਾਰੇ ਦੇਸਾਂ ਵਿਚ ਹੈ। ਜੋ ਸਾਰੇ ਭੇਸਾਂ ਵਿਚ ਹੈ। ਜੋ ਸਭ ਦਾ ਕਾਲ ਹੈ। ਜੋ ਸਭ ਨੂੰ ਪਾਲਦਾ ਹੈ॥ ੧੧੪ ॥

**ਕਿ ਸਰਬਤ੍ਰ ਹੰਤਾ ॥ ਕਿ ਸਰਬਤ੍ਰ ਗੰਤਾ ॥**
**ਕਿ ਸਰਬਤ੍ਰ ਭੇਖੀ ॥ ਕਿ ਸਰਬਤ੍ਰ ਪੇਖੀ ॥੧੧੫॥**

ਜੋ ਸਭ ਨੂੰ (ਹੰਤਾ) ਮਾਰਦਾ ਹੈ। ਜੋ ਸਭ ਨੂੰ ਗੰਤਾ=ਗਮਾਤਾ) ਜਾਣਦਾ ਹੈ। ਜੋ ਸਾਰੇ ਭੇਖਾਂ ਵਾਲਾ ਹੈ। ਜੋ ਸਭ ਨੂੰ ਵੇਖਦਾ ਹੈ॥ ੧੧੫ ॥

**ਕਿ ਸਰਬਤ੍ਰ ਕਾਜੇ ॥ ਕਿ ਸਰਬਤ੍ਰ ਰਾਜੇ ॥**
**ਕਿ ਸਰਬਤ੍ਰ ਸੋਖੈ ॥ ਕਿ ਸਰਬਤ੍ਰ ਪੋਖੈ ॥੧੧੬॥**

ਜਿਸਦਾ ਸਭ ਕਾਰਜ ਹੈ (ਭਾਵ ਜੋ ਸਭ ਦਾ ਕਾਰਣ

ਹੈ)। ਜੋ ਸਭ ਵਿਚ (ਰਾਜੇ) ਸੋਭਦਾ ਹੈ। ਜੋ ਸਭ ਨੂੰ ਸੁਕਾਂਦਾ ਹੈ। ਜੋ ਸਭ ਨੂੰ (ਪੋਖੈ) ਭਰਦਾ ਹੈ॥ ੧੧੬॥

ਕਿ ਸਰਬਤ੍ਰ ਤ੍ਰਾਣੈ॥ ਕਿ ਸਰਬਤ੍ਰ ਪ੍ਰਾਣੈ॥
ਕਿ ਸਰਬਤ੍ਰ ਦੇਸੈ॥ ਕਿ ਸਰਬਤ੍ਰ ਭੇਸੈ॥੧੧੭॥

ਜੋ ਸਭ ਦਾ (ਤ੍ਰਾਣੈ) ਰਾਖਾ ਹੈ। ਜੋ ਸਭ ਦੇ ਪ੍ਰਾਣ [ਜੀਵਣ] ਹੈ। ਜੋ ਸਾਰੇ ਦੇਸਾਂ ਵਿਚ ਹੈ। ਜੋ ਸਾਰੇ ਭੇਸਾਂ ਵਿਚ ਹੈ॥੧੧੭॥

ਕਿ ਸਰਬਤ੍ਰ ਮਾਨਯੈ॥ ਸਦੈਵੰ ਪ੍ਰਧਾਨਯੈ॥
ਕਿ ਸਰਬਤ੍ਰ ਜਾਪਯੈ॥
ਕਿ ਸਰਬਤ੍ਰ ਥਾਪਯੈ॥ ੧੧੮॥

ਜੋ ਸਭ ਜਗ੍ਹਾਂ ਵਿਚ ਮੰਨਿਆ ਜਾਂਦਾ ਹੈ। (ਜੋ) ਸਦਾ ਪ੍ਰਧਾਨ [ਮੁਖੀ] ਹੈ। ਜੋ ਸਭ ਜਗ੍ਹਾਂ ਵਿਚ ਜਪਿਆ ਜਾਂਦਾ ਹੈ। ਜੋ ਸਭ ਜਗ੍ਹਾਂ ਵਿਚ ਸਥਿਰ ਹੈ॥ ੧੧੮॥

ਕਿ ਸਰਬਤ੍ਰ ਭਾਨੈ॥ ਕਿ ਸਰਬਤ੍ਰ ਮਾਨੈ॥
ਕਿ ਸਰਬਤ੍ਰ ਇੰਦ੍ਰੈ॥
ਕਿ ਸਰਬਤ੍ਰ ਚੰਦ੍ਰੈ॥ ੧੧੯॥

ਭਾਨੈ=ਪ੍ਰਕਾਸ਼ਕ॥ ਇੰਦਰੈ=ਰਾਜਾ। ਚੰਦਰੈ=ਸ਼ਾਂਤੀ ਦਾਤਾ।

ਜੋ ਸਭ ਦਾ ਪ੍ਰਕਾਸ਼ਕ ਹੈ। ਜੋ ਸਭ ਤੋਂ ਮਾਨ ਪਾਂਦਾ ਹੈ। ਜੋ ਸਭ ਦਾ ਇੰਦ੍ਰ ਹੈ। ਜੋ ਸਭ ਦਾ ਚੰਦ੍ਰਮਾ ਹੈ॥ ੧੧੯॥

ਕਿ ਸਰਬੰ ਕਲੀਮੈ॥ ਕਿ ਪਰਮੰ ਫਹੀਮੈ॥

**ਕਿ ਅਕਾਲ ਅਲਾਮੈ ॥**
**ਕਿ ਸਾਹਿਬ ਕਲਾਮੈ ॥ ੧੨੦ ॥**

ਕਲੀਮੈ=ਸ਼ਕਤੀ ਰੂਪ। ਫਹੀਮੈ=ਬੁਧਿਮਾਨ। ਆਕਲ=ਦਾਨਾ, ਅਕਲ ਵਾਲਾ। ਅਲਾਮੈ=ਵਿਦ੍ਵਾਨ। ਕਲਾਮੈ=ਬੋਲੀ ਵਾਲਾ।

ਜੋ ਸਾਰੀਆਂ ਤਾਕਤਾਂ ਵਾਲਾ ਹੈ। ਜੋ ਵੱਡਾ ਬੁਧਿਮਾਨ ਹੈ। ਜੋ ਦਨਾ ਤੇ ਵਿਦਵਾਨ ਹੈ। ਜੋ ਬੋਲੀਆਂ ਦਾ ਮਾਲਕ ਹੈ ॥ ੧੨੦ ॥

**ਕਿ ਹੁਸਨਲ ਵਜੂ ਹੈਂ ॥ ਤਮਾਮੁਲ ਰੁਜੂ ਹੈਂ ॥**
**ਹਮੇਸੁਲ ਸਲਾਮੈ ॥ ਸਲੀਖਤ ਮੁਦਾਮੈ ॥੧੨੧॥**

ਹੁਸਨਲ=ਸੁੰਦਰਤਾ। ਵਜੂ=(ਵਜੂਦ) ਸਰੀਰ। ਤਮਾਮੁਲ=ਸਭ ਨੂੰ। ਰੁਜੂ=ਤਵੱਜਹ ਵਾਲਾ। ਸਲਾਮੈ=ਸਲਾਮਤ। ਸਲੀਖਤ=ਔਲਾਦ, ਸੰਤਾਨ।

ਜੋ ਸੁੰਦਰਤਾ ਦਾ ਸਰੀਰ ਹੈ। (ਜੋ) ਸਭ ਨੂੰ ਆਪਨੇ ਵੱਲ) ਰੁਜੂ ਕਰਨ ਵਾਲਾ ਹੈ। ਜੋ ਸਦਾ ਹੀ ਸਲਾਮਤ ਹੈ।(ਜੋ) ਸਥਿਰ ਸੰਤਾਨ ਵਾਲਾ ਹੈ ॥ ੧੨੧ ॥

**ਗਨੀਮੁਲ ਸਿਕਸਤੈ॥ ਗਰੀਬੁਲ ਪਰਸਤੈ ॥**
**ਬਿਲੰਦੁਲ ਮਕਾਨੈ ॥ ਜਮੀਨੁਲ ਜਮਾਨੈ ।।੧੨੨॥**

ਗਨੀਮੁਲ=ਵਡੇ ਦੁਸ਼ਮਨਾਂ। ਸ਼ਿਕਸਤੈ=ਹਰਾਉਣ ਵਾਲਾ। ਗਰੀਬੁਲ=ਵਡੇ ਗਰੀਬ। ਪਰਸਤੈ=ਪਾਲਨ ਵਾਲਾ। ਬਿਲੰਦੁਲ=ਵਡੇ ਉਚੇ। ਜਮੀਨੁਲ=ਧਰਤੀ ਅਤੇ।

ਜਮਾਨੈ=ਅਕਾਸ਼ ਵਿਚ।

ਵਡੇ ਦੁਸ਼ਮਨਾਂ ਨੂੰ ਫਤੇ ਕਰਨ ਵਾਲਾ ਹੈ। ਵਡੇ ਗਰੀਬਾਂ ਦਾ ਪੱਖ ਕਰਨ ਵਾਲਾ ਹੈ। ਉਚੇ ਮਕਾਨ ਵਾਲਾ ਹੈ। ਧਰਤੀ ਅਤੇ ਅਕਾਸ਼ ਵਿਚ ਹੈ ॥੧੨੨॥

**ਤਮੀਜੁਲ ਤਮਾਮੈ ॥ ਰੁਜੂਅਲ ਨਿਧਾਨੈ ॥**
**ਹਰੀਫੁਲ ਅਜ਼ੀਮੈ ॥ ਰਜਾਇਕ ਯਕੀਨੈ ॥੧੨੩॥**

ਤਮੀਜੁਲ=ਤਾਮੀਜ਼, ਫਰਕ ਸਮਝਣ ਦੀ ਕ੍ਰਿਆ, ਭੇਦ ਗਿਆਨ। ਰੁਜੂਅਲ=ਤਵਜੋਂਹ ਕਰਨ ਵਾਲੀ ਚੇਸ਼ਟਾ। ਹਰੀਫੁਲ=ਮਿੱਤ੍ਰ। ਅਜੀਮੈ=ਵੱਡਾ। ਰਜਾਇਕ=ਰਾਜਕ।

ਸਭ ਦੀ ਤਮੀਜ਼ ਵਾਲਾ ਹੈ। ਰੁਜੂਅਲ ਦਾ ਖਜਾਨਾ ਹੈ। ਵੱਡਾ ਮਿੱਤ੍ਰ ਹੈ। ਸੱਚ ਮੁਚ ਹੀ ਰੋਜੀ ਦੇਣ ਵਾਲਾ ਹੈ ॥੧੨੩॥

**ਅਨੇਕੁਲ ਤਰੰਗ ਹੈਂ ॥ ਅਭੇਦ ਹੈਂ ਅਭੰਗ ਹੈਂ ॥**
**ਅਜੀਜੁਲ ਨਿਵਾਜ ਹੈਂ ॥**
**ਗਨੀਮੁਲ ਖਿਰਾਜ ਹੈਂ ॥ ੧੨੪ ॥**

ਤਰੰਗ=ਲੈਹਰਾਂ। ਅਜੀਜੁਲ=ਵਡੇ ਪਿਆਰੇ। ਨਿਵਾਜ=ਵਡਿਆਉਨਾ। ਖਿਰਾਜ=ਟੈਕਸ ਲੈਣ ਵਾਲਾ, ਭਾਵ-ਡੰਡ ਦੇਣ ਵਾਲਾ।

ਅਨੇਕਾਂ ਲੈਹਰਾਂ ਰੂਪ ਹੈਂ। ਭੇਦ ਤੋਂ ਬਿਨਾਂ ਹੈਂ ਤੇ ਨਾਸ ਤੋਂ ਬਿਨਾਂ ਹੈਂ। ਆਪਣੇ ਪਿਆਰਿਆਂ ਨੂੰ ਵਡਿਆਉਣ ਵਾਲਾ ਹੈਂ। ਦੋਸ਼ੀਆਂ ਨੂੰ ਡੰਡ ਦੇਣ ਵਾਲਾ ਹੈਂ ॥ ੧੨੪ ॥

**ਨਿਰੁਕਤ ਸਰੂਪ ਹੈਂ ॥ ਤ੍ਰਿਮੁਕਤਿ ਬਿਭੂਤ ਹੈਂ ॥**

**ਪ੍ਰਭੁਗਤਿਪ੍ਰਭਾ ਹੈਂ ॥ ਸੁਜੁਗਤਿ ਸੁਧਾ ਹੈਂ ॥੧੨੫॥**

ਨਿਰੁਕਤ=[ਉਕਤ=ਕਥਨ ਕਰਨਾ] ਨਾ ਕਥਨ ਕੀਤੇ ਜਾਣਾ। ਤ੍ਰਿਮੁਕਤਿ=ਤਿੰਨਾਂ ਤੋਂ ਨਿਰਾਲਾ । ਪ੍ਰਭੁਗਤਿ=[ਪ੍ਰਭੂਤ] ਉਤਪਤੀ, (੨) ਸ਼ਕਤਿ, (੩) ਅਧਿਕਤਾ । ਸੁਜੁਗਤਿ [ਸੰਯੁਕਿਤ] ਮਿਲਿਆ ਹੋਯਾ।

ਨਾ ਕਥਨ ਕੀਤੇ ਜਾਣ ਵਾਲਾ (ਤੇਰਾ) ਸਰੂਪ ਹੈ। ਤਿੰਨਾਂ ਗੁਣਾਂ ਤੋਂ ਨਿਰਾਲਾ ਅਤੇ ਸੰਪਦਾ ਰੂਪ ਹੈ। ਸੋਭਾ ਦੀ ਉਤਪਤੀ ਹੈ, (ਅਰਥਾਤ ਸ਼ੋਭਾ ਤੇਰੇ ਤੋਂ ਹੀ ਪੈਦਾ ਹੋਈ ਹੈ)। ਸਦਾ ਹੀ (ਸਭ ਨਾਲ) ਮਿਲਿਆ ਹੋਯਾ ਹੈਂ ॥੧੨੫॥

**ਸਦੈਵੰ ਸਰੂਪ ਹੈਂ ॥ ਅਭੇਦੀ ਅਨੂਪ ਹੈਂ ॥**
**ਸਮਸਤੋਪਰਾਜਹੈਂ॥ ਸਦਾਸਰਬਸਾਜਹੈਂ ॥ ੧੨੬ ॥**

ਸਮਸਤੋਪਰਾਜਿ=[ਸਮਸਤ-।-ਉਪਰਾਜਿ] ਸਭ ਨੂੰ ਪੈਦਾ ਕਰਨ ਵਾਲਾ।

ਨਿਤੱਜ ਸਰੂਪ ਹੈਂ। ਭੇਦ ਤੋਂ ਬਿਨਾਂ ਤੇ ਉਪਮਾ ਤੋਂ ਰਹਿਤ ਹੈਂ। ਸਭ ਨੂੰ ਪੈਦਾ ਕਰਨ ਵਾਲਾ ਹੈਂ ਸਭ ਨੂੰ ਬਨਾਂਦਾ ਹੈਂ ॥ ੧੨੬ ॥

**ਸਮਸਤੁਲ ਸਲਾਮ ਹੈਂ ॥ ਸਦੈਵਲ ਅਕਾਮ ਹੈਂ ॥**
**ਨ੍ਰਿਬਾਧਸਰੂਪਹੈਂ ॥ ਅਗਾਧਿਹੈਂਅਨੂਪਹੈਂ ॥੧੨੭॥**

ਸਭਨਾਂ ਦੇ ਸਲਾਮ ਯੋਗ ਹੈਂ। ਹਮੇਸ਼ਾਂ ਹੀ ਕਾਮਨਾ ਤੋਂ ਬਿਨਾਂ ਹੈਂ। ਨਾ ਕੱਟੇ ਜਾਣ ਵਾਲਾ (ਤੇਰਾ) ਸਰੂਪ ਹੈ।ਨਾ ਗਾਹੇ ਜਾਣ ਵਾਲਾ ਹੈਂ। ਨਾ(ਤੇਰੀ)ਉਪਮਾ(ਹੋ ਸਕਦੀ) ਹੈ ॥ ੧੨੭ ॥

**ਓਅੰ ਆਦਿ ਰੂਪੇ ॥ ਅਨਾਦੀ ਸਰੂਪੈ ॥**
**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥੧੨੮॥**

ਓਅੰ=[ੳ=-।-ਅ=ਵਿਸ਼ਨ ਮ=ਸ਼ਿਵ] ਤਿੰਨ ਦੇਵ, ਤ੍ਰਿਦੇਵ। (ਭਾਵ=ਰੂਪ ਤੋਂ ਬਿਨਾਂ। ਕਾਮੇ=ਪੈਦਾ ਕਰਨ ਵਾਲਾ। ਅਨੰਗੀ=ਦੇਹ ਤੋਂ ਬਿਨਾ॥ ਆਦਿ=ਮੁੱਢ ਹੈਂ॥

ਤਿੰਨਾਂ ਦੇਵਤਿਆਂ ਦੇ ਤ੍ਰਿਦੇਵ ਰੂਪ ਦਾ ਮੁੱਢ, (੨) ਅਥਵਾ ਤਿੰਨਾਂ ਦੇਵਤਿਆਂ ਦਾ ਮੁੱਢ ਰੂਪ ਹੈਂ। (ਤੇਰੇ) ਸਰੂਪ ਦਾ ਮੁੱਢ ਨਹੀਂ ਹੈ। ਰੂਪ ਤੋਂ ਬਿਨਾਂ ਤੇ ਨਾਮ ਤੋਂ ਬਿਨਾਂ ਹੈ, (ਅਰਥਾਤ ਤੇਰਾ ਕੋਈ ਨਾਮ ਰੂਪ ਨਹੀਂ ਹੈ)। (ਤੂੰਹੀ) ਤਿੰਨਾਂ (ਦੇਵਤਿਆਂ) ਨੂੰ ਨਾਸ ਕਰਨ ਵਾਲਾ ਹੈਂ, ਅਤੇ ਤਿੰਨਾਂ ਨੂੰ ਪੈਦਾ ਕਰਨ ਵਾਲਾ ਹੈਂ ॥ ੧੨੮ ॥

**ਤ੍ਰਿਬਰਗੰ* ਤ੍ਰਿਬਾਧੇ ॥ ਅਗੰਜੇ ਅਗਾਧੇ ॥**
**ਸੁਭੰ ਸਰਬ ਭਾਗੇ ॥ ਸੁ ਸਰਬਾ ਅਨੁਰਾਗੇ ॥੧੨੯॥**

ਤ੍ਰਿਗੁਣ ਸਰੂਪ ਅਤੇ ਤਿੰਨਾਂ ਦਾ ਵਿਨਾਸ਼ਕ ਹੈਂ। ਨਾਸ ਤੋਂ ਰਹਿਤ ਅਤੇ ਅਥਾਹ ਹੈਂ। ਸਭ ਦੇ ਭਾਗਾਂ ਨੂੰ [ਸੁਭੰ] ਪ੍ਰਕਾਸ਼ ਦਾ ਹੈਂ ਸਭ ਨਾਲ ਪ੍ਰੇਮ ਕਰਦਾ ਹੈਂ ॥ ੧੨੯ ॥

**ਤ੍ਰਿਭੁਗਤ ਸਰੂਪੰ† ਹੈਂ ॥ ਅਛਿਜ ਹੈਂ ਅਛੂਤ ਹੈਂ ॥**
**ਕਿ ਨਰਕੰ ਪ੍ਰਣਾਸ ਹੈਂ ॥ ਪ੍ਰਿਥੀਉਲ ਪ੍ਰਵਾਸ ਹੈਂ ॥੧੩੦॥**

ਤਿੰਨਾਂ ਲੋਕਾਂ ਨੂੰ ਭੋਗਣ ਵਾਲਾ (ਤੇਰਾ) ਸਰੂਪ ਹੈ ॥

---

*ਖਾਸ ਬੀੜ ਵਿਚ 'ਤ੍ਰਿਬਰਗੱਸ ਬਾਧੇ' ਪਾਠ ਹੈ।

†ਖਾਸ ਬੀੜ ਵਿਚ 'ਸਰੂੱਪ ਪਾਠ ਹੈ।

(ਜੋ ਕਦੇ) ਛਿੱਜਦਾ ਨਹੀਂ ਹੈ ਅਤੇ ਸਪਰਸ਼ ਰਹਿਤ ਹੈਂ। ਜੋ ਨਰਕ ਨੂੰ ਨਾਸ ਕਰਨ ਵਾਲਾ ਹੈ, ਅਤੇ ਪ੍ਰਿਥਵੀ ਵਿਚ ਪੂਰਨ ਵੱਸ ਰਿਹਾ ਹੈ, ਅਰਥਾਤ ਸਾਰੇ ਬ੍ਰਹਮੰਡ ਵਿਚ ਵਿਆਪਕ ਹੈ॥

**ਨਿਰੁਕਤ ਪ੍ਰਭਾ ਹੈਂ ॥ ਸਦੈਵੰ ਸਦਾ ਹੈਂ ॥**
**ਬਿਭੁਗਤਿ ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥੧੩੧॥**

ਸਦੈਵੰ=ਨਿੱਤ੍ਯ । ਬਿਭੁਗਤਿ=[ਵਿਭਕਤ] ਵੰਡਿਆ ਹੋਯਾ, ਭਿੰਨ ਭਿੰਨ। ਪ੍ਰਜੁਗਤਿ=[ਪ੍ਰਯੁਕਤ] ਮਿਲਿਆ ਹੋਯਾ।

ਨਾਂ ਕਥਨ ਕੀਤੇ ਜਾਣ ਵਾਲੀ ਸ਼ੋਭਾ ਵਾਲਾ ਹੈਂ। ਸਦਾ ਹੀ ਨਿੱਤ ਹੈਂ। ਭਿੰਨ ਭਿੰਨ ਸਰੂਪ ਵਾਲਾ ਹੈਂ। ਸਭ ਦੇ ਨਾਲ ਮਿਲਿਆ ਹੋਯਾ ਉਪਮਾਂ ਰਹਿਤ ਹੈਂ॥ ੧੩੧॥

**ਨਿਰੁਕਤਿ ਸਦਾ ਹੈਂ ॥ ਬਿਭੁਗਤਿ ਪ੍ਰਭਾ ਹੈਂ ॥**
**ਅਨੁਕਤ ਸਰੂਪ ਹੈਂ ॥ ਪ੍ਰਜੁਗਤਿ ਅਨੂਪ ਹੈਂ ॥੧੩੨॥**

ਸਦਾ ਹੀ ਕ਼ਥਨ ਤੋਂ ਰਹਿਤ ਹੈ। ਵੱਖੋ ਵੱਖ ਤਰ੍ਹਾਂ (ਦੀ ਤੇਰੀ) ਸ਼ੋਭਾ ਹੈ। [ਉਕਤ] ਦਲੀਲ ਤੋਂ ਬਿਨਾਂ (ਤੇਰਾ) ਸਰੂਪ ਹੈ (ਅਰਥਾਤ ਤੇਰਾ ਸਰੂਪ ਬੁੱਧਿ ਦਾ ਵਿਸ਼ਾ ਭੀ ਨਹੀਂ ਹੈ)। (ਸਭ ਦੇ ਨਾਲ) ਮਿਲਿਆ ਹੋਯਾ ਤੇ ਉਪਮਾਂ ਤੋਂ ਰਹਿਤ ਹੈਂ।

## ਚਾਚਰੀ ਛੰਦ ॥

**ਅਭੰਗ ਹੈਂ ॥ ਅਨੰਗ ਹੈਂ ॥**
**ਅਭੇਖ ਹੈਂ ॥ ਅਲੇਖ ਹੈਂ ॥੧੩੩॥**

ਨਾਸ ਨਹੀਂ ਹੁੰਦਾ ਹੈਂ। ਸ਼ਰੀਰ ਤੋਂ ਬਿਨਾਂ ਹੈਂ। ਭੇਖ

ਤੋਂ ਬਿਨਾਂ ਹੈਂ ਲੇਖੇ ਤੋਂ ਬਾਹਰ ਹੈਂ॥ ੧੩੩ ॥

**ਅਭਰਮ ਹੈਂ ॥ ਅਕਰਮ ਹੈਂ ॥**

**ਅਨਾਦਿ ਹੈਂ ॥ ਜੁਗਾਦਿ ਹੈਂ ॥ ੧੩੪ ॥**

ਕਰਮ ਤੋਂ ਬਿਨਾਂ ਹੈਂ। ਮੁੱਢ ਤੋਂ ਰਹਿਤ ਹੈਂ। ਜੁਗ ਮਰਯਾਦਾ ਦਾ ਮੁੱਢ ਹੈਂ, (ਅਰਥਾਤ ਸਤਜੁਗ ਆਦਿਕ ਮਰਯਾਦਾ ਭੀ ਤੈਥੋਂ ਹੀ ਹੋਈ ਹੈ)॥ ੧੩੪ ॥

**ਅਜੈ ਹੈਂ ॥ ਅਬੈ ਹੈਂ ॥**

**ਅਭੂਤ ਹੈਂ ॥ ਅਧੂਤ ਹੈਂ ॥ ੧੩੫ ॥**

ਜਿਤਿਆ ਨਹੀਂ ਜਾਂਦਾ ਹੈਂ। ਤੇਰੀ ਕੋਈ ਖਾਸ [ਬਯ] ਉਮਰਾ ਨਹੀਂ ਹੈ। (ਤੂੰ) (ਭੂਤ) ਜੀਵ ਨਹੀਂ ਹੈਂ। (ਇਸ ਲਈ) (ਅਧੂਤ) ਨਿਰ ਭੈ ਹੈਂ॥ ੧੩੫ ॥

**ਅਨਾਸ ਹੈਂ ॥ ਉਦਾਸ ਹੈਂ ॥**

**ਅਧੰਧ ਹੈਂ ॥ ਅਬੰਧ ਹੈਂ ॥ ੧੩੬ ॥**

ਨਾਸ ਤੋਂ ਬਿਨਾਂ ਹੈਂ। (ਸਭ ਤੋਂ) ਉਪਰਾਮ ਹੈਂ। ਧੰਧਿਆਂ ਤੋਂ ਬਿਨਾਂ ਹੈ। ਬੰਧਨਾਂ ਤੋਂ ਰਹਿਤ ਹੈਂ॥ ੧੩੬ ॥

**ਅਭਗਤ ਹੈਂ ॥ ਬਿਰੱਕਤ ਹੈਂ ॥**

**ਅਨਾਸ ਹੈਂ ॥ ਪ੍ਰਕਾਸ ਹੈਂ ॥ ੧੩੭ ॥**

ਅਭਗਤ=[ਅਭਕਤ] ਜੋ ਵੰਡਿਆ ਨਾਂ ਜਾਏ, ਜੋ ਅਲੱਗ ਨਾਂ ਕੀਤਾ ਜਾਏ, ਜਿਸਦੇ ਟੁਕੜੇ ਨਾਂ ਹੋਏ ਹੋਣ, ਸਮੁੱਚਾ ॥

ਬਿਰਕਤ=[ਰਕਤ=ਰੰਗ] ਰੰਗ ਬਿਨਾ।

ਅਨਾਸ=[ਅਨ੍-ਾ-ਆਸ਼] ਇੱਛਾ ਬਿਨਾ ॥

ਸਮੁੱਚਾ ਹੈਂ। ਰੰਗ ਤੋਂ ਬਿਨਾ ਹੈਂ। ਇੱਛਾ ਤੋਂ ਬਿਨਾਂ ਹੈਂ। ਚਾਨਣ [ਗਜ਼ਾਨ] ਰੂਪ ਹੈਂ ॥ ੧੩੭ ॥

**ਨਿਚਿੰਤ ਹੈਂ ॥ ਸੁਨਿੰਤ ਹੈਂ ॥**
**ਅਲਿਖ ਹੈਂ ॥ ਅਦਿਖ ਹੈਂ ॥ ੧੩੮ ॥**

ਸੁਨਿੰਤ=[ਸੁਨਿਯਤ] ਮਨ ਤੇ ਇੰਦ੍ਰੀਆਂ ਦੇ ਰੋਕਨ ਵਾਲਾ ॥

ਚਿੰਤਾ ਤੋਂ ਬਿਨਾ ਹੈਂ। ਇੰਦ੍ਰੀਆਂ ਨੂੰ ਰੋਕਨ ਵਾਲਾ ਹੈਂ। ਲਿਖਿਆ ਨਹੀਂ ਜਾਂਦਾ ਹੈਂ। ਦਿਸਦਾ ਨਹੀਂ ਹੈਂ ॥ ੧੩੮ ॥

**ਅਲੇਖ ਹੈਂ ॥ ਅਭੇਖ ਹੈਂ ॥**
**ਅਢਾਹ ਹੈਂ ॥ ਅਗਾਹ ਹੈਂ ॥ ੧੩੯ ॥**

ਲੇਖੇ ਤੋਂ ਬਾਹਰ ਹੈਂ। ਭੇਖ ਤੋਂ ਰਹਿਤ ਹੈਂ। (ਤੇਰਾ ਕੋਈ) (ਢਾਹ) ਕਿਨਾਰਾ ਨਹੀਂ ਹੈ ਨਾ ਹੀ (ਤੇਰਾ ਕੋਈ) (ਗਾਹ) ਥੱਲਾ ਹੈ ॥ ੧੩੯ ॥

**ਅਸੰਭ ਹੈਂ ॥ ਅਗੰਭ ਹੈਂ ॥**
**ਅਨੀਲ ਹੈਂ ॥ ਅਨਾਦ ਹੈ ॥ ੧੪੦ ॥**

ਅਸੰਭ=[ਸੰਭ=ਜਨਮ] ਜਨਮ ਰਹਿਤ। ਅਗੰਭ[=ਅਗੰਭਨ]ਅਗਾਹ। ਅਨੀਲ=[ਨੀਲ=ਗਿਣਤੀ] ਅਗਿਣਤ। ਅਨਾਦ=[ਨਾਦ]ਸਬਦ ਰਹਿਤ।

ਜਨਮ ਰਹਿਤ ਹੈਂ। ਅਥਾਹ ਹੈਂ। ਅਗਿਣਤ ਹੈਂ। ਸ਼ਬਦ ਰਹਿਤ ਹੈਂ ॥ ੧੪੦ ॥

**ਅਨਿੱਤ ਹੈਂ ॥ ਸੁਨਿੱਤ ਹੈਂ ॥**

**ਅਜਾਤ ਹੈਂ ॥ ਅਜਾਦਿ ਹੈਂ ॥ ੧੪੧ ॥**

ਅਨਿੱਤ=[ਅਨਿਤਜ] ਜੋ ਆਪ ਕਾਰਯ ਰੂਪ ਹੋਵੇ ਅਤੇ ਜਿਸਦਾ ਕੋਈ ਕਾਰਣ ਨਾਂ ਹੋਵੇ ॥ ਸੁਨਿੱਤ=[ਸੁਨਿੰਤ] ਸੁਣਨ ਵਾਲਾ ॥ ਅਜਾਤ=ਜੋ ਜੰਮਿਆਂ ਨਹੀਂ ਹੈ ॥

(ਤੂੰ) ਅਨਿਤਜ ਹੈਂ। ਸੁਣਨ ਵਾਲਾ ਹੈਂ। ਜੰਮਿਆਂ ਨਹੀਂ ਹੈਂ। ਸੁਤੰਤ੍ਰ ਹੈਂ ॥ ੧੪੧ ॥

**ਚਰਪਟ ਛੰਦ ॥ ਤ੍ਵ ਪ੍ਰਸਾਦਿ ॥**

**ਸਰਬੰ ਹੰਤਾ ॥ ਸਰਬੰ ਗੰਤਾ ॥**

**ਸਰਬੰ ਖਿਆਤਾ ॥ ਸਰਬੰ ਗਿਆਤਾ ॥ ੧੪੨ ॥**

ਗੰਤਾ=ਜਾਣ ਵਾਲਾ ॥ ਖਿਆਤਾ=ਕਥਨ ਕੀਤਾ ਗਿਆ ॥ ਗਿਆਤਾ=ਜਾਣਨ ਵਾਲਾ ॥

ਸਭ ਨੂੰ ਮਾਰਨ ਵਾਲਾ ਹੈਂ। ਸਭ ਵਿਚ ਜਾਣ ਵਾਲਾ ਹੈਂ। ਸਭ ਵਿਚ ਕਥਨ ਕੀਤਾ ਗਿਆ ਹੈਂ। ਸਭ ਨੂੰ ਜਾਣਨ ਵਾਲਾ ਹੈਂ ॥ ੧੪੨ ॥

**ਸਰਬੰ ਹਰਤਾ ॥ ਸਰਬੰ ਕਰਤਾ ॥**

**ਸਰਬੰ ਪ੍ਰਾਣੰ ॥ ਸਰਬੰ ਤ੍ਰਾਣੰ ॥ ੧੪੩ ॥**

ਸਭ ਨੂੰ ਮਾਰਦਾ ਹੈਂ। ਸਭ ਨੂੰ ਬਣਾਂਦਾ ਹੈਂ। ਸਭ ਦਾ [ਪ੍ਰਾਣੰ] ਜੀਵਨ ਹੈਂ। ਸਭ ਦਾ [ਤ੍ਰਾਣੰ] ਰਾਖਾ ਹੈਂ ॥ ੧੪੩ ॥

**ਸਰਬੰ ਕਰਮੰ ॥ ਸਰਬੰ ਧਰਮੰ ॥**

**ਸਰਬੰ ਜੁਗਤਾ ॥ ਸਰਬੰ ਮੁਕਤਾ ॥ ੧੪੪ ॥**

ਸਾਰੇ ਕਰਮਾਂ ਵਿਚ ਹੈਂ। ਸਾਰੇ ਧਰਮਾਂ ਵਿਚ ਹੈਂ। ਸਭ ਨਾਲ ਜੁੜਿਆ ਹੈਂ। ਸਭ ਤੋਂ ਮੁਕਤ [ਅਜਾਦ] ਹੈਂ ॥੧੪੪॥

## ਰਸਾਵਲ ਛੰਦ ॥ ਤ੍ਵ ਪ੍ਰਸਾਦਿ ॥

**ਨਮੋ*ਨਰਕ ਨਾਸੇ ॥ ਸਦੈਵੰ ਪ੍ਰਕਾਸੇ ॥**
**ਅਨੰਗੰ ਸਰੂਪੇ ॥ ਅਭੰਗੰ ਬਿਭੂਤੇ ॥ ੧੪੫ ॥**

ਨਰਕ ਨਾਸ ਕਰਨ ਵਾਲੇ ਨੂੰ। ਸਦਾ ਪ੍ਰਕਾਸ ਕਰਨ ਵਾਲੇ ਨੂੰ। ਦੇਹ ਤੋਂ ਰਹਿਤ ਸਰੂਪ ਵਾਲੇ ਨੂੰ। (ਅਤੇ) ਨਾਸ ਤੋਂ ਰਹਿਤ ਸੰਪਦਾ ਵਾਲੇ ਨੂੰ ਨਮਸਕਾਰ ਹੈ*॥ ੧੪੫ ॥

**ਪ੍ਰਮਾਥੰ ਪ੍ਰਮਾਥੇ ॥ ਸਦਾ ਸਰਬ ਸਾਥੇ ॥**
**ਅਗਾਧਿ ਸਰੂਪੇ ॥ ਨਿਰਬਾਧਿ ਬਿਭੂਤੇ ॥ ੧੪੬ ॥**

ਪ੍ਰਮਾਥੰ=ਦੁਖ ਦੇਣ ਵਾਲਿਆਂ। ਪ੍ਰਮਾਥੇ=ਨਾਸ ਕਰਨ ਵਾਲਾ ॥ ਨਿਰਬਾਧਿ=[ਬਾਧ=ਪੀੜਾ] ਦੁਖ ਤੋ ਰਹਿਤ॥

ਦੁਖ ਦੇਨ ਵਾਲਿਆਂ ਦੇ ਨਾਸ ਕਰਨ ਵਾਲੇ ਨੂੰ। ਸਦਾ ਹੀ ਸਭ ਦੇ ਸਾਥੀ ਨੂੰ। ਅਗਾਧ ਸਰੂਪ ਵਾਲੇ ਨੂੰ। ਦੁਖ ਤੋਂ ਰਹਿਤ ਬਿਭੂਤੀ ਵਾਲੇ ਨੂੰ ਨਮਸਕਾਰ ਹੈ (ਭਾਵ–ਮਾਯਕ ਬਿਭੂਤੀ ਦੁਖਦਾਈ ਹੈ, ਪਰ ਨਿਰੰਕਾਰੀ ਬਿਭੂਤੀ ਦੁਖ ਤੋਂ ਰਹਿਤ ਹੈ) ॥ ੧੪੬ ॥

**ਅਨੰਗੀ ਅਨਾਮੇ ॥ ਤ੍ਰਿਭੰਗੀ ਤ੍ਰਿਕਾਮੇ ॥**

---

*ਇਹ 'ਨਮੋ' ਪਦ ਸਾਰੇ ਛੰਦ ਦੀ ਹਰੇਕ ਤੁਕ ਨਾਲ ਲੱਗਦਾ ਹੈ।

ਨ੍ਰਿਭੰਗੀ ਸਰੂਪੇ ॥ ਸ੍ਰਬੰਗੀ ਅਨੂਪੇ ॥ ੧੪੭ ॥

ਨਾਮ ਤੇ ਰੂਪ ਤੋਂ ਰਹਿਤ ਹੋਣ ਵਾਲੇ ਨੂੰ ਤਿੰਨਾਂ ਦੇ ਨਾਸਕ ਤੇ ਤਿੰਨਾਂ ਦੇ ਉਤਪੱਤ ਕਰਨ ਵਾਲੇ ਨੂੰ, ਨਾਂ ਨਾਸ ਹੋਣ ਵਾਲੇ ਸਰੂਪ ਵਾਲੇ ਨੂੰ, ਸਾਰਿਆਂ ਦੇ ਪੱਖੀ ਤੇ ਉਪਮਾਂ ਤੋਂ ਰਹਿਤ ਨੂੰ ਨਮਸਕਾਰ ਹੈ) ॥ ੧੪੭ ॥

ਨ ਪੋਤ੍ਰੈ ਨ ਪੁਤ੍ਰੈ ॥ ਨ ਸਤ੍ਰੈ ਨ ਮਿਤ੍ਰੈ ॥
ਨ ਤਾਤੈ ਨ ਮਾਤੈ ॥ ਨ ਜਾਤੈ ਨ ਪਾਤੈ ॥੧੪੮॥

(ਜਿਸਦਾ) ਨ ਪੋਤ੍ਰਾ ਹੈ। ਨਾ ਪੁਤ੍ਰ ਹੈ। ਨਾ ਸ਼ਤ੍ਰ ਹੈ। ਨਾ ਮਿੱਤ੍ਰ ਹੈ। ਨਾ ਪਿਤਾ ਹੈ। ਨਾ ਮਾਤਾ ਹੈ। ਨਾ ਜਾਤਿ ਹੈ। ਨਾ ਬਿਰਾਦਰੀ ਹੈ ॥ ੧੪੮ ॥

ਨ੍ਰਿਸਾਕੰ ਸਰੀਕ ਹੈਂ ॥ ਅਮਿਤੋ ਅਮੀਕ ਹੈਂ ॥
ਸਦੈਵੰ ਪ੍ਰਭਾ ਹੈਂ ॥ ਅਜੈ ਹੈਂ ਅਜਾ ਹੈਂ ॥ ੧੪੯ ॥

ਸਰੀਕ=ਹਿੱਸਾ ਵੰਡਨ ਵਾਲਾ। ਅਮੀਕ=ਡੂੰਘਾ।
ਜੈ=ਜਿੱਤਨਾ। ਜਾ=ਜਨਮ ॥

(ਜੋ ਸਾਕ ਤੇ ਸ਼ਰੀਰਕ ਤੋਂ ਰਹਿਤ ਹੈ। ਅਮਿੱਤ ਅਤੇ ਡੂੰਘਾ ਹੈ। ਨਿੱਤ ਹੀ ਸੋਭਾ ਰੂਪ ਹੈ। ਜਿੱਤਿਆ ਨਹੀਂ ਜਾਂਦਾ ਹੈ ਅਤੇ ਜੰਮਦਾ ਨਹੀਂ ਹੈ ॥ ੧੪੯ ॥

ਭਗਵਤੀ ਛੰਦ ॥ ਤ੍ਵ ਪ੍ਰਸਾਦਿ ॥

ਕਿ ਜਾਹਰ ਜਹੂਰ ਹੈਂ ॥ ਕਿ ਹਾਜਰ ਹਜੂਰ ਹੈਂ ॥
ਹਮੇਸੁਲ ਸਲਾਮ ਹੈਂ ॥

**ਸਮਸਤੁਲ ਕਲਾਮ ਹੈਂ ॥ ੧੫੦ ॥**

ਜਾਹਰ=ਪ੍ਰਗਟ । ਜਹੂਰ=ਪ੍ਰਕਾਸ਼, ਚਮਤਕਾਰ । ਹਜ਼ੂਰ=[ਹਜ਼ੂਰ] ਸਾਹਮਣੇ । ਹਾਜਰ=ਮੌਜੂਦ, ਨੇੜੇ । ਸਲਾਮ=ਸਲਾਮਤ ਕਾਯਮ । ਕਲਾਮ=ਗੱਲ ਬਾਤ ॥

ਜੋ ਪ੍ਰਗਟ ਪ੍ਰਕਾਸ਼ ਰੂਪ ਹੈ । ਜੋ ਨੇੜੇ ਤੇ ਸਾਹਮਣੇ ਹੈ । ਜੋ ਸਦਾ ਹੀ ਸਥਿਰ ਹੈ । ਜੋ ਸਭਨਾਂ ਵਿਚ ਬੋਲਦਾ ਹੈ ॥੧੫੦॥

**ਕਿ ਸਾਹਿਬ ਦਿਮਾਗ ਹੈਂ ॥**
**ਕਿ ਹੁਸਨਲ ਚਰਾਗ ਹੈਂ ॥**
**ਕਿ ਕਾਮਲ ਕਰੀਮ ਹੈਂ ॥**
**ਕਿ ਰਾਜਕ ਰਹੀਮ ਹੈਂ ॥੧੫੧॥**

ਸਾਹਿਬ ਦਿਮਾਗ=ਬੁਧਿ ਦਾ ਸਵਾਮੀ, ਵੱਡਾ ਦਾਨਾ । ਹੁਸਨਲ=ਸੁੰਦਰਤਾ । ਚਰਾਗ=ਦੀਵਾ । ਕਾਮਲ=ਪੂਰਾ । ਕਰੀਮ=ਬਖਸ਼ਸ਼ ਕਰਨ ਵਾਲਾ ।

ਜੋ ਵੱਡਾ ਦਾਨਾ ਹੈ । ਜੋ ਸੁੰਦਰਤਾ ਦਾ ਦੀਵਾ ਹੈ । ਪੂਰਾ ਬਖਸ਼ਿੰਦ ਹੈ ਜੋ ਰੋਜੀ ਦਾਤਾ ਦਿਆਲੂ ਹੈ ॥ ੧੫੧ ॥

**ਕਿ ਰੋਜੀ ਦਿਹੰਦ ਹੈਂ ॥ ਕਿ ਰਾਜਕ ਰਹਿੰਦ ਹੈਂ ॥**
**ਕਰੀਮੁਲ ਕਮਾਲ ਹੈਂ ॥**
**ਕਿ ਹੁਸਨਲ ਜਮਾਲ ਹੈਂ ॥ ੧੫੨ ॥**

ਦਿਹੰਦ=ਦੇਣ ਵਾਲਾ । ਰਾਜਕ=ਰਾਜਾ । ਰਹਿੰਦ [ਰਹਾਨਿੰਦਹ] ਰਿਹਾਈ ਦਿਹੰਦਾ । ਕਰੀਮੁਲ=ਕ੍ਰਿਪਾਲੂ

ਕਮਾਲ=ਪੂਰਨ। ਹੁਸਨਲ ਜਮਾਲ=ਵੱਡਾ ਸੋਹਣਾ, ਮਨੋਹਰ।

ਜੋ ਰੋਜੀ ਦੇਣ ਵਾਲਾ ਹੈ। ਜੋ ਛੁਟਕਾਰਾ ਦੇਣ ਵਾਲਾ ਰਾਜਾ ਹੈ। ਜੋ ਪੂਰਣ ਕ੍ਰਿਪਾਲੂ ਹੈ। (ਜੋ) ਡਾਢਾ ਸੋਹਣਾ ਹੈ॥ ੧੫੨॥

**ਗਨੀਮੁਲ ਖਿਰਾਜ ਹੈਂ॥ ਗਰੀਬੁਲ ਨਿਵਾਜ ਹੈਂ॥**
**ਹਰੀਫੁਲ ਸਿਕੰਨ ਹੈਂ॥ ਹਿਰਾਸੁਲ ਫਿਕੰਨ ਹੈਂ॥**

ਗਨੀਮੁਲ=ਦੁਸ਼ਮਨ ਤੋਂ। ਗਰੀਬੁਲ=ਗਰੀਬਾਂ ਨੂੰ।
ਨਿਵਾਜ=ਵਡਿਆਉਣਾ। ਹਰੀਫੁਲ=ਵੈਰੀਆਂ।
ਸਿਕਨ=ਤੋੜਨ ਵਾਲਾ। ਹਿਰਾਸੁਲ=ਡਰ।
ਫਿਕੰਨ=ਫੈਂਕਣ ਵਾਲਾ, ਸੁਟਣ ਵਾਲਾ।

(ਜੋ) ਦੁਸ਼ਮਨਾਂ ਤੋਂ ਡੰਡ ਲੈਂਦਾ ਹੈ। ਗਰੀਬਾਂ ਨੂੰ ਵਡਿਆਉਂਦਾ ਹੈ। ਵੈਰੀਆਂ ਨੂੰ ਮਾਰਦਾ ਹੈ। ਡਰ ਨੂੰ ਦੂਰ ਕਰਦਾ ਹੈ॥ ੧੫੩॥

**ਕਲੰਕੰ ਪ੍ਰਣਾਸ ਹੈਂ॥ ਸਮਸਤੁਲ ਨਿਵਾਸ ਹੈਂ॥**
**ਅਗੰਜੁਲ ਗਨੀਮ ਹੈਂ॥**
**ਰਜਾਇਕ ਰਹੀਮ ਹੈਂ॥ ੧੫੪॥**

ਪ੍ਰਣਾਸ=ਬਿਲਕੁਲ ਨਾਸ। ਅਗੰਜੁਲ=ਨਾ ਨਾਸ ਹੋਣ ਵਾਲਾ। ਗਨੀਮ=ਵੈਰੀ। ਰਜਾਇਕ=[ਰੱਜਾਕ] ਰੋਜੀ ਦੇਣ ਵਾਲਾ। ਰਹੀਮ=ਦਿਆਲੂ।

(ਜੋ) ਕਲੰਕ ਨੂੰ ਬਿਲਕੁਲ ਨਾਸ ਕਰਦਾ ਹੈ। ਸਭਨਾਂ ਵਿਚ ਵੱਸਦਾ ਹੈ। ਦੁਸ਼ਮਨਾਂ ਤੋਂ ਨਾਸ ਨਹੀਂ ਹੁੰਦਾ। (ਜੋ)

ਰੋਜ਼ੀ ਦੇਣ ਵਾਲਾ ਦਿਆਲੂ ਹੈ ॥ ੧੫੪ ॥

**ਸਮਸਤੁਲ ਜੁਬਾ ਹੈਂ ॥ ਕਿ ਸਾਹਿਬ ਕਿਰਾ ਹੈਂ ॥**
**ਕਿ ਨਰਕੰ ਪ੍ਰਣਾਸ ਹੈਂ ॥**
**ਬਹਿਸਤੁਲ ਨਿਵਾਸ ਹੈਂ ॥ ੧੫੫ ॥**

ਜੁਬਾਂ=ਬੋਲੀਆਂ। ਕਿਰਾਂ=[ਕਲੀਮ] ਦੇਸ,ਵਲਾਯਤ। (੨) ਇਕ ਰਾਸੀ ਵਿਚ ਅਨੇਕਾਂ ਨਛੱਤ੍ਰਾਂ ਦਾ ਇਕੱਠ ਹੋਣਾ, ਇਸ ਅਰਥ ਨਾਲ'ਸਾਹਿਬ ਕ੍ਰਿਰਾਂ'=ਨਛੱਤ੍ਰ ਵਾਲਾ,ਭਾਗਵਾਨ, ਭਾਵ–ਮਹਾਂ ਪ੍ਰਤਾਪੀ। ਬਹਿਸਤੁਲ=ਬਹਿਸ਼ਤ, ਸ੍ਵਰਗ, ਅਮਰਲੋਕ।

(ਜੋ) ਸਾਰੀਆਂ ਬੋਲੀਆਂ ਦਾ ਮਾਲਕ ਹੈ। (ਜੋ) (ਸਾਰੇ) ਦੇਸਾਂ ਦਾ ਮਾਲਕ ਹੈ। ਜੋ ਨਰਕ ਨੂੰ ਨਾਸ ਕਰਨ ਵਾਲਾ ਹੈ। (ਜੋ) ਬਹਿਸ਼ਤ ਵਿਚ ਵੱਸਦਾ ਹੈ ॥ ੧੫੫ ॥

**ਕਿ ਸਰਬੁਲ ਗਵੰਨ ਹੈਂ ॥ ਹਮੇਸੁਲ ਰਵੰਨ ਹੈਂ ॥**
**ਤਮਾਮੁਲ ਤਮੀਜ ਹੈਂ ॥ ਸਮਸਤੁਲ ਅਜੀਜ ਹੈਂ ॥**

ਰਵੰਨ=ਵਿਆਪਕ। (੨) ਭੋਗਣਹਾਰ, ਰਾਵਨਹਾਰ।
ਤਮਾਮੁਲ=ਸਭਨਾਂ ਦੀ। ਤਮੀਜ=ਸਮਝ, ਗਜ਼ਾਤ।
ਅਜੀਜ=ਪਿਆਰਾ।

ਜੋ ਸਭ ਵਿਚ ਗਮਨ ਕਰਦਾ ਹੈ। ਹਮੇਸ਼ਾਂ ਹੀ ਵਿਆਪਕ ਹੈ। ਸਭ ਦੀ ਸਮਝ ਰਖਦਾ ਹੈ। ਸਭ ਦਾ ਪਿਆਰਾ ਹੈ ॥੧੫੬॥

**ਪਰੰ ਪਰਮ ਈਸ ਹੈਂ ॥ ਸਮਸਤੁਲ ਅਦੀਸ ਹੈਂ ॥**

**ਅਦੇਸੁਲ ਅਲੇਖ ਹੈਂ॥ਹਮੇਸੁਲ ਅਭੇਖ ਹੈਂ॥੧੫੭॥**

ਅਦੀਸ=ਅਦ੍ਰਿਸ਼, ਗੁਪਤ। ਅਦੇਸੁਲ=ਦੇਸਾਂ ਤੋਂ ਰਹਿਤ। ਵਡਿਆਂ ਤੋਂ ਵਡਿਆਂ ਦਾ ਸੁਆਮੀ ਹੈ। ਸਭਨਾਂ ਤੋਂ ਗੁਪਤ ਹੈ। ਦੇਸਾਂ ਤੋਂ ਰਹਿਤ ਅਤੇ ਲੇਖੇ ਤੋਂ ਰਹਿਤ ਹੈ। ਹਮੇਸ਼ਾਂ ਹੀ ਭੇਖ ਤੋਂ ਰਹਿਤ ਹੈ॥ ੧੫੭ ॥

**ਜਿਮੀਨੁਲ ਜਮਾ ਹੈਂ ॥ ਅਮੀਕੁਲ ਇਮਾ ਹੈਂ ॥**
**ਕਰੀਮੁਲ ਕਮਾਲ ਹੈਂ ॥ ਕਿ ਜੁਰਅਤਿ ਜਮਾਲ ਹੈਂ ॥**

ਜਿਮੀਨੁਲ=ਧਰਤੀ ਅਤੇ । ਜਮਾਂ=ਅਸਮਾਨ । ਇਮਾ=ਈਮਾਨ, ਧਰਮ। ਜੁਰਅਤਿ=ਸਾਹਸ,ਦਲੇਰੀ। ਜਮਾਲ=ਨੂਰ, ਸੁੰਦਰਤਾ।

ਧਰਤੀ ਅਤੇ ਅਕਾਸ਼ ਵਿਚ ਹੈਂ। ਗੰਭੀਰ ਧਰਮ ਵਾਲਾ ਹੈਂ ਪੂਰਨ ਕ੍ਰਿਪਾਲੂ ਹੈਂ। ਜੋ ਸਾਹਸ ਤੇ ਸੁੰਦਰ ਹੈਂ ॥ ੧੫੮ ॥

**ਕਿ ਅਚਲੰ ਪ੍ਰਕਾਸ਼ ਹੈਂ ॥ ਕਿ ਅਮਿਤੋ ਸੁਬਾਸ ਹੈਂ।**
**ਕਿ ਅਜਬ ਸਰੂਪ ਹੈਂ ॥ ਕਿ ਅਮਿਤੋ ਬਿਭੂਤ ਹੈਂ ॥**

ਜੋ ਅਚੱਲ ਪ੍ਰਕਾਸ਼ ਵਾਲਾ ਹੈ। ਜੋ ਅਮਿੱਤ ਸੁਗੰਧੀ ਵਾਲਾ ਹੈ। ਜੋ ਅਚਰਜ ਸਰੂਪ ਵਾਲਾ ਹੈ। ਜੋ ਅਮਿੱਤ ਸੰਪਦਾ ਵਾਲਾ ਹੈ॥ ੧੫੯ ॥

**ਕਿ ਅਮਿਤੋ ਪਸਾ ਹੈਂ ॥ ਕਿ ਆਤਮ ਪ੍ਰਭਾ ਹੈਂ ॥**
**ਕਿ ਅਚਲੰ ਅਨੰਗ ਹੈਂ ॥ ਕਿ ਅਮਿਤੋ ਅਭੰਗ ਹੈਂ ॥**

ਪਸਾ=ਦਾਤ। ਆਤਮ=ਅਪਨੇ ਆਪ। ਪ੍ਰਭਾ=ਪ੍ਰਕਾਸ਼ਵਾਨ

ਜਿਸਦੀ ਅਮਿੱਤ ਦਾਤ ਹੈ। ਜੋ ਅਪਨੇ ਆਪ ਪ੍ਰਕਾਸ਼ਵਾਨ ਹੈ। ਜੋ ਅਚੱਲ ਤੇ ਦੇਹ ਰਹਿਤ ਹੈ। ਜੋ ਅਮਿੱਤ ਅਤੇ ਨਾਸ ਰਹਿਤ ਹੈ॥ ੧੬੦ ॥

## ॥ ਮਧੁਭਾਰ ਛੰਦ ॥ ਤ੍ਵ ਪ੍ਰਸਾਦਿ ॥

**ਮੁਨਿ ਮਨਿ ਪ੍ਰਨਾਮ ॥ ਗੁਨ ਗਨ ਮੁਦਾਮ ॥**
**ਅਰਬਰ ਅਗੰਜ ॥ ਹਰਿ ਨਰ ਪ੍ਰਭੰਜ ॥੧੬੧॥**

ਮੁਨਿ=ਮੰਨਨ ਸ਼ੀਲ ਮਹਾਤਮਾ । ਗਨ=ਵਿਚਾਰਨਾ। ਮੁਦਾਮ=ਹਮੇਸ਼ਾਂ। ਅਰਬਰ=(ਅਰਬਲ) ਆਰਬਲਾ, ਉਮਰਾ।

(ਜਿਸ ਨੂੰ) ਮੁਨੀ ਮਨ ਕਰਕੇ ਪ੍ਰਣਾਮ ਕਰਦੇ ਹਨ। ਸਦਾ (ਜਿਸ ਦੇ, ਗੁਣਾਂ ਨੂੰ ਵਿਚਾਰਦੇ ਹਨ (ਜਿਸ ਦੀ) ਉਮਰਾ ਨਾਸ ਨਹੀਂ ਹੁੰਦੀ। (ਜੋ)ਹਰੇਕ ਨਰ ਨੂੰ ਨਾਸ ਕਰਦਾ ਹੈ।੧੬੧।

**ਅਨਗਨ ਪ੍ਰਨਾਮ ॥ ਮੁਨਿ ਮਨਿ ਸਲਾਮ ॥**
**ਹਰਿ ਨਰ ਅਖੰਡ ॥ ਬਰਨਰ ਅਮੰਡ ॥ ੧੬੨ ॥**

ਅਨਗਨ=ਅਨਗਿਣਤ। ਹਰਿ=ਯਮ। ਨਰ=ਦੇਵਤਾ।
ਬਰ ਨਰ=[ਬਰ=ਸ੍ਰੇਸ਼ਟ। ਨਰ=ਬ੍ਰਹਮਾ, ਵਿਸ਼ਨ]
ਬ੍ਰਹਮਾਦਿਕ ਦੇਵਤੇ।

(ਉਸ ਨੂੰ) ਅਨੇਕਾਂ ਵਾਰੀ ਪ੍ਰਣਾਮ ਹੈ। (ਜੋ) ਮੁਨੀਆਂ ਦੇ ਮਨ ਵਿਚ ਸਥਿਰ ਹੈ। (ਜੋ) ਯਮ ਦੇਵਤੇ ਤੋਂ ਨਾਸ ਨਹੀਂ ਹੁੰਦਾ। (ਜੋ) ਬ੍ਰਹਮਾਦਿਕ ਦਾ ਮੰਡਨ ਨਹੀਂ ਕੀਤਾ ਹੋਇਆ, (ਅਰਥਾਤ) ਬ੍ਰਹਮਾ, ਵਿਸ਼ਨ ਆਦਿਕ ਦੇਵਤਿਆਂ ਨੇ ਜਿਸ ਨੂੰ ਸਥਾਪਨ ਨਹੀਂ ਕੀਤਾ, ਭਾਵ ਜੋ ਸੁਤੇ ਪ੍ਰਕਾਸ਼ ਹੈ)॥ ੧੬੨ ॥

**ਅਨਭਵ ਅਨਾਸ ॥ ਮੁਨ ਮਨਿ ਪ੍ਰਕਾਸ ॥**
**ਗੁਨ ਗਨ ਪ੍ਰਨਾਮ ॥ ਜਲ ਥਲ ਮੁਦਾਮ ॥੧੬੩॥**

(ਜੋ) ਗਜਾਨ ਰੂਪ ਇੱਛਾ ਤੋਂ ਰਹਿਤ ਹੈ। ਮੁਨੀਆਂ ਦੇ ਮਨ ਵਿਚ ਪ੍ਰਕਾਸ਼ਮਾਨ ਹੈ। ਗੁਣੀਆਂ ਦੇ (ਗਨ) ਗ੍ਰੋਹ (ਜੱਥੇ) (ਜਿਸਨੂੰ) ਪ੍ਰਨਾਮ (ਕਰਦੇ ਹਨ, ਅਤੇ ਜੋ) ਜਲ ਥਲ ਵਿਚ ਸਥਿਰ ਹੈ ॥ ੧੬੩ ॥

**ਅਨਛਿਜ ਅੰਗ ॥ ਆਸਨ ਅਭੰਗ ॥**
**ਉਪਮਾ ਅਪਾਰ ॥ ਗਤਿ ਮਿਤਿ ਉਦਾਰ ॥੧੬੪॥**

ਨਾਂ ਛਿਜਨ ਵਾਲਾ ਸਰੀਰ ਹੈ। ਅਚੱਲ ਸਥਾਨ ਹੈ। ਬੇ-ਹੱਦ ਉਪਮਾ ਵਾਲਾ ਹੈ। ਉਦਾਰਤਾ (ਜਿਸਦੀ) (ਗਤਿ) ਚਾਲ ਤੇ ਮਰਯਾਦਾ ਹੈ ॥ ੧੬੪ ॥

**ਜਲ ਥਲ ਅਮੰਡ ॥ ਦਿਸ ਵਿਸ ਅਭੰਡ ॥**
**ਜਲ ਥਲ ਮਹੰਤ ॥ ਦਿਸ ਵਿਸ ਬਿਅੰਤ ॥੧੬੫॥**

(ਜੋ ਜਲ ਥਲ ਵਿਚ [ਅਮੰਡ] ਵੱਡੀ ਸ਼ੋਭਾ ਵਾਲਾ ਹੈ। ਦਿਸਾਂ ਵਿਸਾਂ ਵਿਚ ਅਨਿੰਦ ਹੈ, ਅਰਥਾਤ ਜਿਸ ਦੀ ਕਿਤੇ ਭੀ ਨਿੰਦਾ ਨਹੀਂ ਹੁੰਦੀ)। ਜਲ ਥਲ ਵਿਚ ਪੂਜਯ ਹੈ। ਦੇਸਾਂ ਪ੍ਰਦੇਸਾਂ ਵਿਚ (ਓਹੀ) ਬੇਅੰਤ ਹੈ ॥ ੧੬੫ ॥

**ਅਨਭਵ ਅਨਾਸ ॥ ਧ੍ਰਿਤ ਧਰ ਧੁਰਾਸ ॥**
**ਆਜਾਨ ਬਾਹੁ ॥ ਏਕੈ ਸਦਾਹੁ ॥ ੧੬੬ ॥**

ਧ੍ਰਿਤ ਧਰ=ਧੀਰਜ ਧਾਰਨ ਵਾਲੇ। ਧੁਰਾਸ=(ਧੁਰਾਸਨ)

ਉੱਚਾ ਆਸਨ। ਆਜਾਨ=ਉਹ ਦੇਵਤਾ, ਜੋ ਸ੍ਰਿਸ਼ਟੀ ਦੇ ਆਦਿ ਵਿਚ ਦੇਵਤਾ ਹੀ ਪੈਦਾ ਹੋਇਆ ਹੋਵੇ। ਦੇਵਤੇ ਦੋ ਤਰ੍ਹਾਂ ਦੇ ਹੁੰਦੇ ਹਨ, (੧) ਕਰਮ ਦੇਵ, (ਜੋ) ਕਰਮਾਂ ਕਰਕੇ ਦੇਵਤਾ ਹੋਇਆ ਹੋਵੇ। (੨) ਆਜਾਨ ਦੇਵ, (ਜੋ) ਸ਼ੁਰੂ ਤੋਂ ਹੀ ਦੇਵਤਾ ਪੈਦਾ ਹੋਇਆ ਹੋਵੇ। ਬਾਹੁ=ਪ੍ਰੇਰਕ। ਸਦਾਹੁ=ਤੋਂ।

(ਜੋ) ਡਰ ਤੋਂ ਬਿਨਾਂ ਤੇ ਨਾਸ ਤੋਂ ਰਹਿਤ ਹੈ। ਧੀਰਜ ਧਰਨ ਵਾਲਿਆਂ ਵਿਚ (ਜਿਸ ਦਾ) ਉੱਚਾ ਸਥਾਨ ਹੈ। (ਜੋ) *ਦੇਵਤਿਆਂ ਦਾ ਪ੍ਰੇਰਕ ਅਤੇ ਸਦਾ ਤੋਂ ਇੱਕ ਹੈ ॥ ੧੬੬ ॥

**ਓਅੰਕਾਰਿ ਆਦਿ ॥ ਕਥਨੀ ਅਨਾਦਿ ॥**
**ਖਲ ਖੰਡ ਖਿਆਲ ॥ ਗੁਰ ਬਰ ਅਕਾਲ॥੧੬੭॥**

ਅਨਾਦਿ=(ਨਾਦਿ) ਬਾਣੀ ਦੀ। ਖਿਆਲ=ਸੰਕਲਪ, ਫੁਰਨਾ। ਖਲ=ਮਰਖ। ਗੁਰ=ਵੱਡਾ। ਆਕਲ=(ਅ=ਬ੍ਰਹਮਾ-।-ਕਾ=ਵਿਸ਼ਨੂੰ ਲਾ=ਸ਼ਿਵ) ਤਿੰਨ ਦੇਵਤੇ।

(ਜੋ ਰਚਨਾਂ ਦਾ) ਮੁੱਢ ਰੂਪ ਓਅੰਕਾਰ ਹੈ। (ਜਿਸ ਨੂੰ) ਕਥਨ ਕਰਨ ਲਈ ਬਾਣੀ ਦੀ (ਪਹੁੰਚ) ਨਹੀਂ ਹੈ। (ਜੋ) ਫੁਰਨੇ ਨਾਲ ਹੀ ਦੁਸ਼ਟਾਂ ਨੂੰ ਨਾਸ ਕਰਦਾ ਹੈ। (ਜੋ) ਤਿੰਨਾਂ ਦੇਵਤਿਆਂ ਤੋਂ ਵੱਡਾ ਅਤੇ ਸ੍ਰੇਸ਼ਟ ਹੈ॥ ੧੬੭ ॥

**ਘਰ ਘਰ ਪ੍ਰਨਾਮ ॥ ਚਿਤ ਚਰਨ ਨਾਮ ॥**

---

*ਕਈ ਸ਼ਾਬਦਿਕ ਗਜਾਨ ਤੋਂ ਹੀਣੇ ਇਸਦਾ ਅਰਥ—'ਗੋਡਿਆਂ ਤਕ ਬਾਹਾਂ ਵਾਲਾ' ਕਰਦੇ ਹਨ। ਪਰ ਜਿਥੇ 'ਆਜਾਨ' ਦਾ ਅਰਥ ਗੋਡਿਆਂ ਤਕ ਹੈ, ਉਥੇ ਪਾਠ 'ਆਜਾਨੁ' ਹੁੰਦਾ ਹੈ।

**ਅਨਛਿਜ ਗਾਤ ॥ ਆਜਿਜ ਨ ਬਾਤ ॥੧੬੮॥**

ਘਰ=ਸਮੂੰਹ। ਨਾਮ=ਸਿਮਰਨ। ਗਾਤ=ਸਰੀਰ।
ਆਜਿਜ=ਦੀਨ।

ਸਾਰੇ ਘਰਾਂ (ਵਿਚ ਜਿਸਨੂੰ) ਪ੍ਰਨਾਮ (ਹੁੰਦੀ ਹੈ। ਸਾਰੇ) ਚਿੱਤਾਂ (ਵਿਚ ਜਿਸਦੇ) ਚਰਨਾਂ ਦਾ ਸਿਮਰਨ ਹੈ। ਨਾਂ ਛਿੱਜਨ ਵਾਲਾ (ਜਿਸਦਾ) ਸਰੀਰ ਹੈ। (ਜਿਸ ਵਿਚ) ਦੀਨਤਾ ਦੀ ਗੱਲ ਨਹੀਂ ਹੈ (ਭਾਵ–ਜੋ ਕੰਗਾਲ ਨਹੀਂ) ॥ ੧੬੮ ॥

**ਅਨਝੰਜ ਗਾਤ ॥ ਅਨਰੰਜ ਬਾਤ ॥**
**ਅਨਟੁਟ ਭੰਡਾਰ ॥ ਅਨਠਟ ਅਪਾਰ ॥ ੧੬੯ ॥**

ਅਨਝੰਜ=[ਝੰਜ=ਕੰਬਨਾ] ਅਡੋਲ।
ਅਨਰੰਜ=[ਰੰਜ=ਗੁੱਸਾ] ਨਹੀਂ॥

(ਜਿਸਦਾ) ਸਰੀਰ ਡੋਲਦਾ ਨਹੀਂ ਹੈ। (ਜਿਸਦੀ) ਗੱਲ ਵਿਚ ਗੁਸਾ ਨਹੀਂ ਹੈ। (ਜਿਸ ਦਾ) ਭੰਡਾਰ ਮੁੱਕਦਾ ਨਹੀਂ ਹੈ। (ਜੋ ਕਿਸੇ ਦਾ) (ਠਟ) ਕਾਯਮ ਨਹੀਂ ਕੀਤਾ (ਹੋਇਆ, ਤੇ ਜਿਸ ਦਾ) ਪਾਰ ਭੀ ਨਹੀਂ ਹੈ ॥ ੧੬੯ ॥

**ਆਡੀਠ ਧਰਮ ॥ ਅਤਿ ਢੀਠ ਕਰਮ ॥**
**ਅਣਬ੍ਰਣ ਅਨੰਤ ॥ ਦਾਤਾ ਮਹੰਤ ॥ ੧੭੦ ॥**

(ਜੋ) ਨਾਂ ਦਿਸਣ ਵਾਲੇ ਧਰਮ ਵਾਲਾ ਹੈ। ਵਡੇ ਢੀਠ ਕਰਮਾਂ ਵਾਲਾ ਹੈ। (ਬ੍ਰਣ) ਜ਼ਖਮ ਤੋਂ ਬਿਨਾਂ ਤੇ ਅੰਤ ਤੋਂ ਰਹਿਤ ਹੈ (ਜੋ ਸਭ ਦਾ) ਦਾਤਾ ਤੇ ਵੱਡਾ ਹੈ ॥ ੧੭੦ ॥

## ਹਰਿ ਬੋਲਮਨਾ ਛੰਦ ॥ ਤ੍ਵ ਪ੍ਰਸਾਦਿ ॥

**ਕਰੁਣਾਲਯ ਹੈਂ ॥ ਅਰਿ ਘਾਲਯ ਹੈਂ ॥**
**ਖਲ ਖੰਡਨ ਹੈਂ ॥ ਮਹਿ ਮੰਡਨ ਹੈਂ ॥ ੧੭੧॥**

[ਕਰਣ-ਾ-ਆਲਯ]=ਕ੍ਰਿਪਾ ਦਾ ਘਰ। ਘਾਲਯ=ਮਾਰਨ ਵਾਲੇ। ਮੰਡਨ=ਭੂਖਨ।

ਕ੍ਰਿਪਾ ਦਾ ਘਰ ਹੈ। ਦੁਸ਼ਮਨਾਂ ਦੇ ਨਾਸ ਕਰਨ ਵਾਲਾ ਹੈ। ਮੂਰਖਾਂ ਨੂੰ ਮਾਰਨ ਵਾਲਾ ਹੈ। ਪ੍ਰਿਥਵੀ ਦਾ ਭੂਸ਼ਨ ਹੈ।੧੭੧।

**ਜਗਤੇਸ੍ਵਰ ਹੈਂ ॥ ਪਰਮੇਸ੍ਵਰ ਹੈਂ ॥**
**ਕਲਿ ਕਾਰਨ ਹੈਂ ॥ ਸਰਬੁਬਾਰਨ ਹੈਂ ॥ ੧੭੨॥**

ਜਗਤ ਦੇ ਈਸ਼੍ਵਰ ਨਾਲੋਂ ਵੱਡਾ ਈਸ਼੍ਵਰ ਹੈ। (ਕਲਿ) ਮਾਯਾ ਦਾ ਕਾਰਨ ਹੈ, (ਅਰਥਾਤ ਮਾਯਾ ਉਸੇ ਦੀ ਪੈਦਾ ਕੀਤੀ ਹੋਈ ਹੈ) ਸਭ ਨੂੰ ਬਚਾਉਣ ਵਾਲਾ ਹੈ॥ ੧੭੨ ॥

**ਧ੍ਰਿਤ ਧਾਰਨ ਹੈਂ ॥ ਜਗ ਕਾਰਨ ਹੈਂ ॥**
**ਮਨ ਮਾਨਯ ਹੈਂ ॥ ਜਗ ਜਾਨਯ ਹੈਂ ॥ ੧੭੩॥**

ਧੀਰਜ ਦੇ ਧਾਰਨ ਵਾਲਾ ਹੈ। ਜਗਤ ਦੇ ਕਰਨ ਵਾਲਾ ਹੈ। ਮਨ ਦੀ ਮੰਨਣ ਵਾਲਾ ਹੈ। ਜਗਤ ਦੀ ਜਾਣਦਾ ਹੈ॥੧੭੩॥

**ਸਰਬੰ ਭਰ ਹੈਂ ॥ ਸਰਬੰ ਕਰ ਹੈਂ ॥**
**ਸ੍ਰਬ ਪਾਸਿਯ ਹੈਂ ॥ ਸ੍ਰਬ ਨਾਸਿਯ ਹੈਂ ॥੧੭੪॥**

ਸਭ ਨੂੰ ਭਰਦਾ ਹੈ। ਸਭ ਨੂੰ ਕਰਦਾ ਹੈ। ਸਭ ਦੇ ਕੋਲ ਹੈ। ਸਭ ਨੂੰ ਮਾਰਦਾ ਹੈ॥ ੧੭੪ ॥

**ਕਰੁਣਾਕਰ ਹੈਂ ॥ ਬਿਸ੍ੰਭਰ ਹੈਂ ॥**

**ਸਰਬੇਸ੍ਵਰ ਹੈਂ ॥ ਜਗਤੇਸ੍ਵਰ ਹੈਂ ॥ ੧੭੫ ॥**

ਕਰਣਾਕਾਰ=[ਕਰੁਣਾ-।-ਆਕਰ=ਖਾਣਿ] ਕ੍ਰਿਪਾ ਦੀ ਖਾਣ।
ਬਿਸ੍ੰਭਰ=[ਬਿਸ੍-।-ਅੰ=ਭਰ] ਜਗਤ ਨੂੰ ਭਰਨ ਵਾਲਾ।

ਕ੍ਰਿਪਾ ਦੀ ਖਾਣਿ ਹੈਂ। ਜਗਤ ਨੂੰ ਭਰਨ ਵਾਲਾ ਹੈ। ਸਭ ਦਾ ਸ੍ਵਾਮੀ ਹੈਂ। ਜਗਤ ਦਾ ਈਸ੍ਵਰ (ਪੂਜ੍ਯ ਪੁਰਖ) ਹੈਂ ॥

**ਬ੍ਰਹਮੰਡਸ ਹੈਂ ॥ ਖਲ ਖੰਡਸ ਹੈਂ ॥**

**ਪਰ ਤੇ ਪਰ ਹੈਂ ॥ ਕਰੁਨਾ ਕਰ ਹੈਂ ॥੧੭੬॥**

ਬ੍ਰਹਮੰਡਸ=(ਬ੍ਰਹਮੰਡ-।-ਅਸੁ=ਪ੍ਰਾਣ) ਜਗਤ ਦਾ ਜੀਵਨ।
ਖੰਡਸ=ਨਾਸ ਕਰਤਾ।

ਜਗਤ ਦਾ ਜੀਵਨ ਹੈਂ। ਦੁਸ਼ਟਾਂ ਦੇ ਨਾਸ ਕਰਨ ਵਾਲਾ ਹੈਂ। ਪਰੇ ਤੋਂ ਪਰੇ ਹੈਂ। ਕ੍ਰਿਪਾ ਦੀ ਖਾਣੀ ਹੈਂ, (ਅਰਥਾਤ ਕਰੁਣਾ ਦੇ ਪੈਦਾ ਹੋਣ ਦੀ ਜਗ੍ਹਾ ਹੈਂ) ॥ ੧੭੬ ॥

**ਅਜਪਾ ਜਪ ਹੈਂ ॥ ਅਥਪਾ ਥਪ ਹੈਂ ॥**

**ਅਕ੍ਰਿਤਾ ਕ੍ਰਿਤ ਹੈਂ ॥ ਅੰਮ੍ਰਿਤਾ ਮ੍ਰਿਤ ਹੈਂ ॥੧੭੭॥**

ਅਜਪਾ=ਜੋ ਜਾਪਦਾ ਨਹੀਂ ਹੈ, ਜੋ ਮਲੂਮ ਨਹੀਂ ਹੁੰਦਾ।
ਜਪ=ਜਾਪਦਾ ਹੈ। ਅਥਪਾ=ਸੋ ਸਥਿਰ ਨਹੀਂ ਹੈ।
ਥਪ=ਸਥਿਰ ਹੁੰਦਾ। ਅਕ੍ਰਿਤਾ=ਨਾਂ ਕੀਤੇ ਜਾਣ ਵਾਲਾ ਕੰਮ।
ਕ੍ਰਿਤਿ=ਕਰਦਾ ਹੈਂ। ਅਮ੍ਰਿਤਾ=ਨਾਂ ਮਰਨ ਵਾਲਿਆਂ।
ਮ੍ਰਿਤ=ਮਾਰਦਾ ਹੈਂ।

ਜੋ ਜਾਪਦਾ ਨਹੀਂ ਹੈ; (ਉਸ ਨੂੰ) ਜਣਾਨ ਵਾਲਾ ਹੈਂ।

ਜੋ ਸਥਿਰ ਨਹੀਂ ਹੈ, (ਉਸਨੂੰ) ਸਥਿਰ ਕਰਨ ਵਾਲਾ ਹੈਂ। ਜੋ ਕੀਤਾ ਨਹੀਂ ਜਾਣਨ ਵਾਲਾ, (ਉਸ ਨੂੰ) ਕਰਨ ਵਾਲਾ ਹੈ। ਜੋ ਮਰਦਾ ਨਹੀਂ ਹੈ, (ਉਸ ਨੂੰ) ਮਾਰਨ ਵਾਲਾ ਹੈਂ ॥ ੧੭੭॥

**ਅਮ੍ਰਿਤਾ ਮ੍ਰਿਤ ਹੈਂ ॥ ਕਰੁਣਾ ਕ੍ਰਿਤ ਹੈਂ ॥**

**ਅਕ੍ਰਿਤਾ ਕ੍ਰਿਤ ਹੈਂ ॥ ਧਰਣੀ ਧ੍ਰਿਤ ਹੈਂ ॥੧੭੮॥**

ਕਰੁਣਾਕ੍ਰਿਤ=(ਕਰੁਣ-।-ਅਕ੍ਰਿਤ=ਸਰੂਪ) ਕ੍ਰਿਪਾ ਸਰੂਪ। ਅਕ੍ਰਿਤਾ=ਅਕ੍ਰਿਤ, ਦੇਹਾਂ । ਅੰਮ੍ਰਿਤਾਮ੍ਰਿਤ=ਅੰਮ੍ਰਿਤ ਦਾ ਅੰਮ੍ਰਿਤ, ਅੰਮ੍ਰਿਤ ਵਿਚਲੀ ਸਾਰ ਵਸਤੂ।

ਅੰਮ੍ਰਿਤ ਵਿਚ ਅੰਮ੍ਰਿਤੁ ਹੈ। ਕ੍ਰਿਪਾ ਸਰੂਪ ਹੈ। ਸਰੀਰਾਂ ਦੇ ਕਰਨ ਵਾਲਾ ਹੈ। ਧਰਤੀ ਦੇ ਧਾਰਨ ਵਾਲਾ ਹੈਂ ॥੧੭੮॥

**ਅਮਿਤੇਸੁਰ ਹੈਂ ॥ ਪਰਮੇਸੁਰ ਹੈਂ ॥**

**ਅਕ੍ਰਿਤਾ ਕ੍ਰਿਤ ਹੈਂ ॥ ਅਮਿਤਾ ਮ੍ਰਿਤ ਹੈਂ ॥੧੭੯॥**

ਅੰਮ੍ਰਿਤ ਦਾ ਸਵਾਮੀ ਹੈਂ। ਵਡਾ ਮਾਲਕ ਹੈਂ। ਨਾ ਕੀਤੇ ਜਾਣ ਵਾਲੇ ਸਰੂਪ ਵਾਲਾ ਹੈਂ। ਅੰਮ੍ਰਿਤ ਦਾ ਭੀ ਅੰਮ੍ਰਿਤ ਰੂਪ ਹੈਂ ॥ ੧੭੯ ॥

**ਅਜਬਾ ਕ੍ਰਿਤ ਹੈਂ ॥ ਅਮ੍ਰਿਤਾ ਮ੍ਰਿਤ ਹੈਂ ॥**

**ਨਰ ਨਾਇਕ ਹੈਂ ॥ ਖਲ ਘਾਇਕ ਹੈਂ ॥੧੮੦॥**

ਅੰਮ੍ਰਿਤ=ਮੁਕਤੀ। ਨਾਇਕ=ਸ੍ਵਾਮੀ।
ਘਾਇਕ=ਨਾਸ ਕਰਨ ਵਾਲਾ।

ਅਸਚਰਜ ਰੂਪ ਵਾਲਾ ਹੈਂ। ਮੁਕਤੀ (ਦੇ ਕੇ) ਮੁਕਤ

ਕਰਨ ਵਾਲਾ ਹੈਂ। *ਨਰਾਂ ਦਾ ਸ੍ਵਾਮੀ ਹੈਂ। ਦੁਸ਼ਟਾਂ ਨੂੰ ਨਾਸ ਕਰਨ ਵਾਲਾ ਹੈਂ ॥ ੧੯੦ ॥

**ਬਿਸ੍ਵੰਭਰ ਹੈਂ ॥ ਕਰੁਣਾਲਯ ਹੈਂ ॥**
**ਨ੍ਰਿਪ ਨਾਇਕ ਹੈਂ ॥ ਸ੍ਰਬ ਪਾਇਕ ਹੈ ॥੧੯੧॥**

ਨਾਇਕ=ਸ੍ਵਾਮੀ। ਪਾਇਕ=ਪੀਣ ਵਾਲਾ। (੨) ਦਾਸ।

ਇਸ਼ਟ ਨੂੰ ਭਰਨ ਵਾਲਾ ਹੈਂ, ਕ੍ਰਿਪਾ ਦਾ ਘਰ ਹੈਂ। ਰਾਜਿਆਂ ਦਾ ਸ੍ਵਾਮੀ ਹੈਂ। ਸਭ ਨੂੰ ਪੀਣ ਵਾਲਾ ਹੈਂ। (੨) ਅਥਵਾ ਸਾਰੇ (ਉਸ ਦੇ) ਦਾਸ ਹਨ ॥ ੧੯੧ ॥

**ਭਵ ਭੰਜਨ ਹੈਂ ॥ ਅਰਿ ਗੰਜਨ ਹੈਂ ॥**
**ਰਿਪ ਤ੍ਰਾਪਨ ਹੈਂ ॥ ਜਪ ਜਾਪਨ ਹੈਂ ॥ ੧੯੨ ॥**

ਰਿਪ=ਵੈਰੀ। ਤਾਪਨ=ਦੁਖ ਦੇਣ ਵਾਲਾ।

ਜਾਪਨ=(ਜਾਪਿਨ) ਜਪ ਕਰਤਾ।

ਡਰ ਨੂੰ ਨਾਸ ਕਰਨ ਵਾਲਾ ਹੈਂ। ਵੈਰੀਆਂ ਨੂੰ ਚੰਡਨ ਵਾਲਾ ਹੈਂ। ਸ਼ਤਰੂਆਂ ਨੂੰ ਦੁਖ ਪਹੁੰਚਾਣ ਵਾਲਾ ਹੈਂ। ਜਪ ਨੂੰ ਜਪਣ ਵਾਲਾ ਹੈਂ ॥ ੧੯੨ ॥

**ਅਕਲੰਕ੍ਰਿਤ ਹੈਂ ॥ ਸਰਬਾਕ੍ਰਿਤ ਹੈਂ ॥**
**ਕਰਤਾ ਕਰ ਹੈਂ ॥ ਹਰਤਾ ਹਰਿ ਹੈਂ ॥ ੧੯੩ ॥**

ਅਕਲੰਕ੍ਰਿਤ=(ਕਲੰਕਿਤ) ਕਲੰਕ ਤੋਂ ਬਿਨਾਂ ਰੂਪ।

ਕਲੰਕ ਤੋਂ ਬਿਨਾਂ ਰੂਪ ਵਾਲਾ ਹੈਂ। ਸਾਰੇ ਰੂਪਾਂ ਵਾਲਾ

*'ਨਰ' ਦੇ ਕਈ ਅਰਥ ਹਨ, ਵੇਖੋ ਗੁਰਮੁਖੀ ਸਬਦ ਸਾਗਰ ਵਿਚੋਂ 'ਨਰ'

ਹੈਂ। ਕਤਰਿਆਂ ਦਾ ਕਤਰਾ ਹੈਂ। ਕਤਰਿਆਂ ਦਾ ਹਰਤਾ ਹੈਂ, (ਅਰਥਾਤ—ਜੋ ਜਗਤ ਦੇ ਕਰਤੇ ਪੰਜ ਤਤ, ਜਾਂ ਬ੍ਰਹਮਾਦਿਕ ਹਨ ਉਨ੍ਹਾਂ ਦੇ ਨਾਸ ਕਰਨ ਵਾਲਾ ਹੈਂ) ॥ ੧੮੩ ॥

**ਪਰਮਾਤਮ ਹੈਂ ॥ ਸਰਬਾਤਮ ਹੈਂ ॥**
**ਆਤਮ ਬਸ ਹੈਂ ॥ ਜਸ ਕੇ ਜਸ ਹੈਂ ॥ ੧੮੪ ॥**

ਪਰਮਾਤਮ=ਪਾਰਬ੍ਰਹਮ। ਆਤਮ ਬਸ=ਆਤਮ ਜਿੱਤ, ਸ੍ਵਾਧੀਨ, ਖੁਦ ਮੁਖਤਾਰ। ਜਸ=(ਯਸ੍ਯ) ਜੈਸਾ।

ਪਾਰਬ੍ਰਹਮ ਹੈਂ। ਸਰਬ ਦਾ ਆਪਣਾ ਆਪ ਹੈਂ। ਖ਼ੁਦ ਮੁਖ਼ਤਾਰ ਹੈਂ। ਜੈਸੇ ਦਾ ਜੈਸਾ ਹੈਂ, (ਭਾਵ—ਪ੍ਰਣਾਮੀ ਨਹੀਂ ਹੈਂ, ਜਿਉਂ ਦਾ ਤਿਉਂ ਹੈਂ) ॥ ੧੮੪ ॥

## ਭੁਜੰਗ ਪ੍ਰਯਾਤ ਛੰਦ ॥

**ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥**
**ਨਮੋ ਰਾਜ ਰਾਜੇ ਨਮੋ ਇੰਦ੍ਰ ਇੰਦ੍ਰੇ ॥**

ਸੂਰਜ ਦੇ ਸੂਰਜ ਨੂੰ ਨਮਸਕਾਰ ਹੈ, ਚੰਦ੍ਰਮਾਂ ਦੇ ਚੰਦ੍ਰਮਾਂ ਨੂੰ ਨਮਸਕਾਰ ਹੈ। ਰਾਜਿਆਂ ਦੇ ਰਾਜੇ ਨੂੰ ਨਮਸਕਾਰ ਹੈ, ਇੰਦ੍ਰਾਂ ਦੇ ਇੰਦ੍ਰ ਨੂੰ ਨਮਸਕਾਰ ਹੈ।

**ਨਮੋ ਅੰਧਕਾਰੇ ਨਮੋ ਤੇਜ ਤੇਜੇ ॥**
**ਨਮੋ ਬ੍ਰਿੰਦ ਬ੍ਰਿੰਦੇ ਨਮੋ ਬੀਜ ਬੀਜੇ ॥ ੧੮੫ ॥**

ਅੰਧੇਰਾ ਕਰਨ ਵਾਲੇ ਨੂੰ ਨਮਸਕਾਰ ਹੈ, (ਤੇਜ) ਪ੍ਰਕਾਸ਼ ਦੇ (ਤੇਜੇ) ਪ੍ਰਕਾਸ਼ਕ ਨੂੰ ਨਮਸਕਾਰ ਹੈ। (ਬ੍ਰਿੰਦ ਬ੍ਰਿੰਦੇ) ਵਡਿਆਂ

ਤੂੰ ਵਡੇ ਨੂੰ ਨਮਸਕਾਰ ਹੈ, (ਬੀਜ ਬੀਜੇ) ਛੋਟਿਆਂ ਤੋਂ ਛੋਟੇ ਨੂੰ ਨਮਸਕਾਰ ਹੈ ॥ ੧੯੫ ॥

**ਨਮੋ ਰਾਜਸੰ ਤਾਮਸੰ ਸਾਂਤ ਰੂਪੇ ॥**
**ਨਮੋ ਪਰਮ ਤਤੰ ਅਤਤੰ ਸਰੂਪੇ ॥**

ਤਤੰ=ਤਤ੍ਵ, ਸਾਰ ਵਸਤੂ। ਅਤਤੰ=ਅਸਾਰ ਵਸਤੂ।
ਪਰਮ=ਵੱਡਾ ।

ਰਾਜਸ, ਤਾਮਸ ਤੇ ਸ਼ਾਂਤ ਰੂਪ ਨੂੰ ਨਮਸਕਾਰ ਹੈ। ਵੱਡਾ ਸਾਰ ਤੇ ਅਸਾਰ ਸਰੂਪ ਵਾਲੇ ਨੂੰ ਨਮਸਕਾਰ ਹੈ।

**ਨਮੋ ਜੋਗ ਜੋਗੇ ਨਮੋ ਗਿਆਨ ਗਿਆਨੇ ॥**
**ਨਮੋ ਮੰਤ੍ਰ ਮੰਤ੍ਰੇ ਨਮੋ ਧਿਆਨ ਧਿਆਨੇ ॥੧੯੬॥**

ਜੋਗ ਵਿਚ ਜੋਗ ਰੂਪ ਨੂੰ ਨਮਸਕਾਰ ਹੈ, ਗਿਆਨ ਵਿਚ ਗਿਆਨ ਰੂਪ ਨੂੰ ਨਮਸਕਾਰ ਹੈ। ਮੰਤ੍ਰ ਵਿਚ ਮੰਤ੍ਰ ਰੂਪ ਨੂੰ ਨਮਸਕਾਰ ਹੈ, ਧਿਆਨ ਵਿਚ ਧਿਆਨ ਰੂਪ ਨੂੰ ਨਮਸਕਾਰ ਹੈ॥ ੧੯੬ ॥

**ਨਮੋ ਜੁਧ ਜੁਧੇ ਨਮੋ ਗਿਆਨ ਗਿਆਨੇ ॥**
**ਨਮੋ ਭੋਜ ਭੋਜੇ ਨਮੋ ਪਾਨ ਪਾਨੇ ॥**

ਜੁੱਧ ਵਿਚ ਜੁੱਧ ਰੂਪ ਨੂੰ ਨਮਸਕਾਰ ਹੈ, ਗਿਆਨ ਵਿਚ ਗਿਆਨ ਰੂਪ ਨੂੰ ਨਮਸਕਾਰ ਹੈ। ਭੋਜਨ ਵਿਚ ਭੋਜਨ (ਰੂਪ) ਨੂੰ ਨਮਸਕਾਰ ਹੈ, ਪਾਣੀ ਵਿਚ ਪਾਣੀ (ਰੂਪ) ਨੂੰ ਨਮਸਕਾਰ ਹੈ।

**ਨਮੋ ਕਲਹ ਕਰਤਾ ਨਮੋ ਸ਼ਾਂਤ ਰੂਪੇ ॥**
**ਨਮੋ ਇੰਦ੍ਰ ਇੰਦ੍ਰੇ ਅਨਾਦੰ ਬਿਭੂਤੇ ॥੧੯੭॥**

(ਕਲਹ) ਲੜਾਈ ਕਰਨ ਵਾਲੇ ਨੂੰ ਨਮਸਕਾਰ ਹੈ, ਸ਼ਾਂਤ ਰੂਪ ਵਾਲੇ ਨੂੰ ਨਮਸਕਾਰ ਹੈ। ਇੰਦ੍ਰਿਆਂ ਵਿਚ ਇੰਦ੍ਰ ਰੂਪ ਅਤੇ ਆਦਿ ਤੋਂ ਰਹਿਤ ਸੰਪਦਾ ਵਾਲੇ ਨੂੰ ਨਮਸਕਾਰ ਹੈ ॥ ੧੯੭ ॥

**ਕਲੰਕਾਰ ਰੂਪੇ ਅਲੰਕਾਰ ਅਲੰਕੇ ॥**
**ਨਮੋ ਆਸ ਆਸੇ ਨਮੋ ਬਾਂਕ ਬੰਕੇ ॥**

ਕਲੰ=ਸ਼ਕਤੀਆਂ। ਕਾਰ=ਕਰਨ ਵਾਲਾ। ਅਲੰਕੇ= ਅਲੰਕ੍ਰਿਤ ਕਰਨ ਵਾਲਾ, ਭੂਸ਼ਿਤ ਕਰਨ ਵਾਲਾ। ਆਸ= (ਆਸਜ) ਮੁਖ। ਬਾਕ=ਸੁੰਦਰ। ਬੰਕੇ=ਸੁੰਦਰਤਾ।

ਸ਼ਕਤੀਆਂ ਕਰਨ ਵਾਲੇ ਰੂਪ (ਨੂੰ ਨਮਸਕਾਰ ਹੈ, ਅਤੇ) ਭੂਖਨ ਨੂੰ ਭੂਸ਼ਿਤ ਕਰਨ ਵਾਲੇ (ਨੂੰ ਨਮਸਕਾਰ ਹੈ)। ਮੁਖ ਵਿਚ ਮੁਖ ਰੂਪ ਨੂੰ ਨਮਸਕਾਰ ਹੈ ਅਤੇ ਸੁੰਦਰ ਵਿਚ ਸੁੰਦਰਤਾ ਰੂਪ ਨੂੰ ਨਮਸਕਾਰ ਹੈ।

**ਅਭੰਗੀ ਸਰੂਪੇ ਅਨੰਗੀ ਅਨਾਮੇ ॥**
**ਤ੍ਰਿਭੰਗੀ ਤ੍ਰਿਕਾਲੇ ਅਨੰਗੀ ਅਕਾਮੇ ॥੧੯੮॥**

ਨਾਂ ਨਾਸ ਹੋਣ ਵਾਲੇ, ਨਾਮ ਤੇ ਰੂਪ ਤੋਂ ਰਹਿਤ, ਸਰੂਪ ਵਾਲੇ (ਨੂੰ ਨਮਸਕਾਰ ਹੈ। ਜੋ) ਤਿੰਨਾਂ ਕਾਲਾਂ ਵਿਚ, ਤਿੰਨਾਂ ਲੋਕਾਂ ਨੂੰ ਨਾਸ ਕਰਦਾ ਹੈ, ਅਤੇ (ਆਪ) ਦੇਹ ਤੋਂ ਰਹਿਤ ਵਾਸ਼ਨਾ ਤੋਂ ਰਹਿਤ ਹੈ, (ਉਸ ਨੂੰ ਨਮਸਕਾਰ ਹੈ) ॥ ੧੯੮ ॥

## ਏਕ ਅਛਰੀ ਛੰਦ ॥

**ਅਜੈ ॥ ਅਲੈ ॥ ਅਭੈ ॥ ਅਬੈ ॥ ੧੮੯ ॥**

**ਅਭੂਅ ॥ ਅਜੂਅ ॥ ਅਨਾਸ ॥ ਅਕਾਸ ॥੧੯੦॥**

(ਜੈ) ਜਿੱਤਿਆ ਨਹੀਂ ਜਾਂਦਾ। (ਲੈ) ਨਾਸ ਨਹੀਂ ਹੁੰਦਾ ਹੈ। ਡਰਦਾ ਨਹੀਂ। ਉਮਰਾ ਤੋਂ ਰਹਿਤ ਹੈ ॥ ੧੮੯ ॥

(ਜੋ) [ਭੂ] ਜਨਮ ਰਹਿਤ ਹੈ। ਜੂਨ ਤੋਂ ਰਹਿਤ ਹੈ। ਨਾਸ ਨਹੀਂ ਹੁੰਦਾ। (ਕਾਸ) ਦੁਖ ਤੋਂ ਬਿਨਾਂ ਹੈ ॥ ੧੯੦ ॥

**ਅਗੰਜ ॥ ਅਭੰਜ ॥ ਅਲਖ ॥ ਅਭਖ ॥ ੧੯੧ ॥**

**ਅਕਾਲ ॥ ਦਿਆਲ॥ ਅਲੇਖ॥ ਅਭੇਖ ॥੧੯੨॥**

ਨਾਸ ਨਹੀਂ ਹੁੰਦਾ। ਟੁੱਟਦਾ ਨਹੀਂ। ਜਾਣਿਆਂ ਨਹੀਂ ਜਾਂਦਾ। (ਭਖ=ਤਪਨਾ) ਤਪਦਾ ਨਹੀਂ ਹੈ॥ ੧੯੧ ॥

ਸਮੇਂ ਤੋਂ ਬਿਨਾਂ ਹੈ। ਦਿਆਲੂ ਹੈ। ਲੇਖੇ ਤੋਂ ਬਾਹਰ। ਭੇਖ ਤੋਂ ਰਹਿਤ ਹੈ॥ ੧੯੨ ।

**ਅਨਾਮ ॥ ਅਕਾਮ ॥ ਅਗਾਹ ॥ ਅਢਾਹ ॥੧੯੩॥**

**ਅਨਾਥੇ ॥ ਪ੍ਰਮਾਥੇ ॥ ਅਜੋਨੀ ॥ ਅਮੋਨੀ ॥੧੯੪॥**

(ਜਿਸ ਦਾ) ਨਾਮ ਨਹੀਂ ਹੈ। ਕੰਮ ਨਹੀਂ ਹੈ। ਥਾਹ ਨਹੀਂ ਹੈ। ਕਿਨਾਰਾ ਨਹੀਂ ਹੈ॥ ੧੯੩ ॥

(ਜਿਸ ਦਾ) ਸੁਆਮੀ ਨਹੀਂ। (ਜੋ) [ਪ੍ਰਮਾਥੇ] ਵੱਡਾ ਸਿਰਤਾਜ ਹੈ। ਜੂਨਾਂ ਤੋਂ ਬਿਨਾਂ ਹੈ। (ਜੋ) [ਮੋਨ] ਚੁਪ ਨਹੀਂ ਹੈ। (ਅਰਥਾਤ) ਜੋ ਸਰਬ ਤਰ੍ਹਾਂ ਦਾ ਵਕਤਾ ਹੈ)॥ ੧੯੪ ॥

**ਨ ਰਾਗੇ ॥ ਨ ਰੰਗੇ ॥ ਨ ਰੂਪੇ ॥ ਨ ਰੇਖੇ ॥੧੯੫॥**
**ਅਕਰਮੰ ॥ ਅਭਰਮੰ ॥ ਅਗੰਜੇ ॥ ਅਲੇਖੇ ॥੧੯੬॥**

(ਜਿਸਨੂੰ) ਮੋਹ ਨਹੀਂ ਹੈ। (ਜਿਸਦਾ) ਰੰਗ ਨਹੀਂ ਹੈ ਰੂਪ ਨਹੀਂ ਹੈ। ਰੇਖ ਨਹੀਂ ਹੈ ॥ ੧੯੫ ॥ ਕਰਮ ਨਹੀਂ ਹੈ ਭਰਮ ਨਹੀਂ ਹੈ।ਨਾਸ ਨਹੀਂ ਹੁੰਦਾ। ਲੇਖੇ ਤੋਂ ਰਹਿਤ ਹੈ ॥੧੯੬।

## ਭੁਜੰਗ ਪ੍ਰਯਾਤ ਛੰਦ ॥

**ਨਮਸਤੁਲ ਪ੍ਰਨਾਮੇ ਸਮਸਤੁਲ ਪ੍ਰਣਾਸੇ ॥**
**ਅਗੰਜੁਲ ਅਨਾਮੇ ਸਮਸਤੁਲ ਨਿਵਾਸੇ ॥**

ਪ੍ਰਨਾਮੇ=ਤਬਦੀਲ ਹੋਣ ਵਾਲਾ। ਅਨਾਮੇ=ਨਾਸ ਤੋਂ ਬਿਨਾਂ ॥

(ਉਸਨੂੰ) ਨਮਸਕਾਰ ਹੈ, (ਜੋ) ਪ੍ਰਨਾਮ ਹੋਣ ਵਾਲਾ ਤੇ ਸਭਨਾਂ ਵਿਚ ਵੱਸਦਾ ਹੈ ॥

**ਨ੍ਰਿਕਾਮੰ ਬਿਭੂਤੇ ਸਮਸਤੁਲ ਸਰੂਪੇ ॥**
**ਕੁਕਰਮੰ ਪ੍ਰਣਾਸੀ ਸੁਧਰਮੰ ਬਿਭੂਤੇ ॥੧੯੭॥**

(ਜੋ) ਕਾਮਨਾਂ ਤੋਂ ਬਿਨਾਂ, ਸੰਪਦਾ ਵਾਲਾ ਅਤੇ ਸਰੂਪਾਂ ਵਾਲਾ ਹੈ। ਬੁਰੇ ਕਰਮਾਂ ਦੇ ਨਾਸ ਕਰਨ ਵਾਲਾ ਅਤੇ ਸ਼ੁਭ ਧਰਮ ਨਾਲ (ਬਿਭੂਤੇ) ਭੂਸ਼ਤ ਕਰਨ ਵਾਲਾ ਹੈ ॥ ੧੯੭ ॥

**ਸਦਾ ਸਚਦਾਨੰਦ ਸਤ੍ਰੰ ਪ੍ਰਣਾਸੀ ॥**
**ਕਰੀਮੁਲ ਕੁਨਿੰਦਾ ਸਮਸਤੁਲ ਨਿਵਾਸੀ ॥**

(ਜੋ) ਸਦਾ ਹੀ ਸੱਤ, ਚਿੱਤ ਅਨੰਦ (ਸਰੂਪ ਅਤੇ) ਵੈਰੀਆਂ ਨੂੰ ਨਾਸ ਕਰਨ ਵਾਲਾ ਹੈ। ਵੱਡੀ ਭਾਰੀ ਭਖ਼ਸ਼ਸ਼ ਦੇ

(ਕੁਨਿੰਦਾ) ਕਰਨ ਵਾਲਾ ਅਤੇ ਸਾਰਿਆਂ ਵਿਚ ਵੱਸਦਾ ਹੈ।

**ਅਜਾਇਬ ਬਿਭੂਤੇ ਗਜਾਇਬ ਗਨੀਮੇ ॥**
**ਹਰੀਅੰ ਕਰੀਅੰ ਕਰੀਮੁਲ ਰਹੀਮੇ ॥੧੯੮॥**

ਅਜਾਇਬ=ਅਚਰਜ। ਗਜਾਇਬ=ਗਜ਼ਬ ਢਾਹੁਣ ਵਾਲਾ, ਕ੍ਰੋਧ ਕਰਨ ਵਾਲਾ। ਹਰੀਅੰ=ਹਰੇ, ਅਨੰਦ। ਕਰੀਅੰ=ਕਰਨ ਵਾਲਾ।

ਅਚਰਜ ਸੰਪਦਾ ਵਾਲਾ ਹੈ। ਦੁਸ਼ਮਨਾਂ ਉਤੇ ਗਜ਼ਬ (ਕ੍ਰੋਧ) ਢਾਹੁਣ ਵਾਲਾ ਹੈ। (ਸੇਵਕਾਂ ਨੂੰ) ਅਨੰਦ ਕਰਨ ਵਾਲਾ, ਕ੍ਰਿਪਾਲੂ ਤੇ ਦਿਆਲੂ ਹੈ ॥ ੧੯੮ ॥

**ਚੱਤ੍ਰ ਚੱਕ੍ਰ ਵਰਤੀ ਚੱਤ੍ਰ ਚੱਕ੍ਰ ਭੁਗਤੇ ॥**
**ਸੁਯੰਭਵ ਸੁਭੰ ਸਰਬਦਾ ਸਰਬ ਜੁਗਤੇ ॥**

ਚੌਹਾਂ ਚੱਕਾਂ ਵਿਚ ਵਰਤ ਰਿਹਾ ਹੈ, ਚੌਹਾਂ ਚੱਕਾਂ ਨੂੰ ਭੋਗਦਾ ਹੈ। (ਸੁਯੰਭਵ) ਅਪਨੇ ਆਪ ਪ੍ਰਕਾਸ਼ਵਾਨ ਸੋਭਦਾ ਹੈ, (ਜੋ) ਹਮੇਸ਼ਾ ਹੀ ਸਭ ਨਾਲ ਜੁੜ ਰਿਹਾ ਹੈ।

**ਦੁਕਾਲੰ ਪ੍ਰਣਾਸੀ ਦਯਾਲੰ ਸਰੂਪੇ ॥**
**ਸਦਾ ਅੰਗ ਸੰਗੇ ਅਭੰਗੰ ਬਿਭੂਤੇ ॥੧੯੯॥**

(ਦੁਕਾਲੰ) ਬੁਰੇ ਵੇਲੇ ਨੂੰ ਨਾਸ ਕਰਨ ਵਾਲਾ ਅਤੇ ਦਿਆਲੂ ਸਰੂਪ ਹੈ। ਸਦਾ (ਹੀ ਸਾਡੇ) ਅੰਗ ਸੰਗ (ਰਹਿੰਦਾ ਹੈ, ਅਤੇ) ਨਾਸ ਨਾ ਹੋਣ ਵਾਲੀ ਸੰਪਦਾ ਬਖਸ਼ਦਾ ਹੈ॥੧੯੯॥



# ਸੁੱਧਾ ਸਵਯੇ ਸਟੀਕ

## ਤ੍ਵ ਪ੍ਰਸਾਦਿ ॥ ਸ੍ਵੈਯਾ ॥

**ਸ੍ਰਾਵਗ ਸੁਧ ਸਮੂਹ ਸਿਧਾਨ ਕੇ**
**ਦੇਖ ਫਿਰਿਓ ਘਰ ਜੋਗ ਜਤੀ ਕੇ ॥**

ਸ੍ਰਾਵਗ=(ਸ਼੍ਰਾਵਕ) ਬੋਧ ਧਰਮ ਨੂੰ ਮੰਨਣ ਵਾਲੇ, ਬੁੱਧ ਦੇ ਸਾਧੂ ਨੂੰ 'ਯਤੀ' ਤੇ ਉਪਦੇਸ਼ ਸੁਣਨ ਵਾਲੇ ਨੂੰ 'ਸ਼੍ਰਾਵਕ' ਕਹਿੰਦੇ ਹਨ। ਸਮੂੰਹ=ਸਭਨਾਂ। ਸੁਧ=ਸ਼ੋਧੀ, ਕਰਮ ਕਾਂਡੀ। ਸਿਧਾਨ=ਸਿੱਧ ਪੁਰਸ਼। ਜਤੀ=ਸੰਨਯਾਸੀ।

ਜੈਨ ਧਰਮੀ, ਕਰਮ ਕਾਂਡੀ, ਸਿੱਧ ਪੁਰਸ਼, ਜੋਗੀ ਤੇ ਸੰਨਯਾਸੀ, (ਇਨ੍ਹਾਂ) ਸਭਨਾਂ ਹੀ ਘਰਾਂ ਨੂੰ ਫਿਰਕੇ ਵੇਖ ਲਿਆ ਹੈ (ਅਰਥਾਤ ਇਨ੍ਹਾਂ ਮੱਤਾਂ ਦੇ ਪੁਸਤਕ ਪੜ੍ਹਕੇ ਵੇਖ ਲਏ ਹਨ)।

**ਸੂਰ ਸੁਰਾਰਦਨ ਸੁਧ ਸੁਧਾਦਿਕ**
**ਸੰਤ ਸਮੂਹ ਅਨੇਕ ਮਤੀ ਕੇ ॥**

ਸੂਰ=ਸੂਰਮੇ। ਸੁਰਾਰਦਨ=(ਸੁਰ-ਾ-ਅਰਦਨ) ਦੇਵਤਿਆਂ ਨੂੰ ਦੁੱਖ ਦੇਣ ਵਾਲੇ ਦੈਂਤ।

ਸੁਧਾਦਿਕ=ਅੰਮ੍ਰਿਤ ਪੀਣ ਵਾਲੇ, ਦੇਵਤੇ। ਹੁਧ=ਪਵਿੱਤ੍ਰ।

ਸੂਰਮੇ, ਦੈਂਤ, ਪਵਿੱਤ੍ਰ ਅੰਮ੍ਰਿਤ ਨੂੰ ਛਕਣ ਵਾਲੇ ਦੇਵਤੇ ਅਤੇ ਅਨੇਕਾਂ ਮੱਤਾਂ ਦੇ ਸਾਰੇ ਸੰਤਾਂ (ਨੂੰ ਭੀ ਫਿਰਕੇ ਵੇਖ ਲਿਆ ਹੈ)।

**ਸਾਰੇ ਹੀ ਦੇਸ ਕੋ ਦੇਖਿ ਰਹਯੋ ਮਤ**
**ਕੋਊ ਨ ਦੇਖੀਅਤ ਪ੍ਰਾਨ ਪਤੀ ਕੇ ॥**

ਸਾਰੇ ਦੇਸ ਦੇ ਮਤਾਂ ਨੂੰ ਵੇਖ ਲਿਆ ਹੈ,(ਇਨ੍ਹਾਂ ਵਿਚੋਂ) ਕੋਈ ਭੀ (ਪ੍ਰਾਨ ਪਤੀ) ਵਾਹਿਗੁਰੂ ਦੇ (ਪਿਆਰ ਵਾਲਾ) ਨਹੀਂ ਦਿੱਸਦਾ।

**ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂੰ ਤੇ**
**ਏਕ ਰਤੀ ਬਿਨੁ ਏਕ ਰਤੀ ਕੇ ॥੧॥੨੧॥**

ਭਗਵਾਨ=(ਭਗ=ਛੇ ਗੁਣ) ਛੇ ਗੁਣ ਧਾਰਨ ਵਾਲਾ, *ਕਰਤਾਰ। ਭਾਇ=(ਭਾਉ) ਸ਼ਰਧਾ, ਵਿਸ਼ਵਾਸ। ਰਤੀ=ਪ੍ਰੀਤੀ। ਰਤੀ=ਰੱਤੀ।

ਸੋਭਾ ਵਾਲੇ ਕਰਤਾਰ ਦੀ ਸ਼ਰਧਾ, ਕਿਰਪਾ ਤੇ ਇਕ ਪ੍ਰੀਤੀ ਤੋਂ ਹੀਣੇ (ਹੋਣ ਕਰਕੇ ਉਹ ਸਾਰੇ ਇਕ ਰੱਤੀ ਦੇ ਹਨ।

**ਮਾਤੇ ਮਤੰਗ ਜਰੇ ਜਰ ਸੰਗਿ**
**ਅਨੂਪ ਉਤੰਗ ਸੁਰੰਗ ਸਵਾਰੇ ॥**

ਮਤੰਗ=ਹਾਥੀ। ਜਰ=ਜ਼ਰ, ਸੋਨਾ। ਅਨੂਪ=ਮਹਾਨ ਸੁੰਦਰ। ਉਤੰਗ=ਉਚੇ। ਸੁਰੰਗ=ਰੰਗ ਨਾਲ।

ਮਸਤ ਹਾਥੀ (ਜੋ) ਸੋਨੇ ਨਾਲ ਜੜੇ ਹੋਏ, ਵਡੇ ਸੋਹਣੇ ਤੇ ਉੱਚੇ ਰੰਗ (ਸੰਧੂਰ) ਨਾਲ ਸਵਾਰੇ (ਹੋਏ ਹਨ)।

---

*ਜਸ, ਐਸ਼ੂਰਜ, ਵਿਰਾਗ, ਉਦਾਰ ॥ ਲਛਮੀ, ਗਯਾਨ, ਸੁਪੂਰਨ, ਧਾਰ॥
ਈਸ਼ੂਰ ਕੇ ਖਟ ਗੁਣ ਏ ਜਾਨ ॥ ਜਾਂ ਤੇ ਕਰੀਯਤ ਹੈ 'ਭਗਵਾਨ' ॥
(ਗੁ: ਪ੍ਰ: ਸੂ:)

(੨) ਜੋ ਭਰਨ ਵਾਲਾ, ਗਤਿ ਦਾਤਾ, ਵਾਸ ਸਭ ਜੀਵਾਂ ਨੂੰ ਦੇਣ ਵਾਲਾ, ਅਤੇ ਨਾਸ ਰਹਿਤ ਹੋਵੇ, ਸੋ 'ਭਗਵਾਨ'। [ਵਿਖੋ ਵਿਸ਼ਨੁ ਪੁਰਾਣ ਅੰਸੂ ੬, ਅਧ: ੫)।

**ਕੋਟ ਤੁਰੰਗ ਕੁਰੰਗ ਸੇ ਕੂਦਤ**
**ਪੌਨ ਕੇ ਗਉਨ ਕਉ ਜਾਤ ਨਿਵਾਰੇ ॥**

ਤੁਰੰਗ=ਘੋੜੇ। ਕੁਰੰਗ=ਹਰਨ। ਗਉਨ=ਤੇਜ਼ੀ।
ਜਾਤ ਨਿਵਾਰੇ=ਪਿੱਛੇ ਛੱਡ ਜਾਂਦੇ ਹਨ।

ਕ੍ਰੋੜਾਂ ਹੀ ਘੋੜੇ, (ਜੋ) ਹਰਨਾਂ ਵਾਂਗੂ ਕੁੱਦਦੇ ਹਨ ਅਤੇ ਹਵਾ ਦੀ ਤੇਜ਼ੀ ਨੂੰ ਪਿਛੇ ਛਡ ਜਾਂਦੇ ਹਨ, ਭਾਵ—ਹਵਾ ਨਾਲੋਂ ਤੇਜ਼ ਚਲਣ ਵਾਲੇ ਹਨ।

**ਭਾਰੀ ਭੁਜਾਨ ਕੇ ਭੂਪ ਭਲੀ ਬਿਧਿ**
**ਨਿਆਵਤ ਸੀਸ ਨ ਜਾਤ ਬਿਚਾਰੇ ॥**

ਵੱਡੀਆਂ ਬਾਹਾਂ ਵਾਲੇ ਰਾਜੇ ਭੀ ਚੰਗੀ ਤਰ੍ਹਾਂ ਸਿਰ ਨਿਵਾਂਦੇ ਹਨ, (ਅਤੇ ਉਹ ਸਲਾਮੀ ਭਰਨ ਵਾਲੇ) ਰਾਜੇ ਏਨੇ ਹਨ, (ਜਿਨ੍ਹਾਂ ਦੀ) ਵੀਚਾਰ ਨਹੀਂ ਕੀਤੀ ਜਾ ਸਕਦੀ।

**ਏਤੇ ਭਏ ਤੋ ਕਹਾਂ ਭਏ ਭੂਪਤ**
**ਅੰਤਕੋ ਨਾਂਗੇ ਹੀ ਪਾਇ ਪਧਾਰੇ ॥੨॥੨੨॥**

(ਜੋ) ਏਡੇ (ਵੱਡੇ) ਰਾਜੇ ਹੋ ਗਏ, ਤਾਂ ਕੀ ਹੋਇਆ? (ਕਿਉਂਕਿ) ਅੰਤ ਨੂੰ (ਤਾਂ) ਨੰਗੇ ਪੈਰੀਂ ਹੀ ਤੁਰਕੇ ਜਾਣਗੇ।

**ਜੀਤ ਫਿਰੈ ਸਬ ਦੇਸ ਦਿਸਾਨ ਕੋ**
**ਬਾਜਤ ਢੋਲ ਮ੍ਰਿਦੰਗ ਨਗਾਰੇ ॥**

ਸਾਰੇ ਦੇਸਾਂ ਦੇਸਾਂਤਰਾਂ ਨੂੰ ਜਿੱਤਦਾ ਫਿਰੇ, (ਅਤੇ ਅੱਗੇ) ਢੋਲ, ਮ੍ਰਿਦੰਗ ਤੇ ਧੌਂਸੇ ਭੀ ਵੱਜਦੇ ਹੋਣ।

**ਗੁੰਜਤ ਗੂੜ ਗਜਾਨ ਕੇ ਸੁੰਦਰ**
**ਹੰਸਤ ਹੀ ਹਯ ਰਾਜ ਹਜਾਰੇ ॥**

ਗੁੰਜਤ=ਝੂਲਦੇ ਹਨ। ਗੂੜ=ਝੁੰਡ । ਗਜਾਨ=(ਗਜ ਦਾ ਬ: ਬ:) ਹਾਥੀਆਂ । ਹੰਸਤ=ਹਿਣਕਦੇ ਹਨ ।

ਹੈ-ਰਾਜ=(ਹਯਰਾਜ) ਰਾਜ ਘੋੜੇ, ਦਰਯਾਈ ਘੋੜੇ ।

(ਦਰਵਾਜ਼ੇ ਉਤੇ) ਸੁੰਦਰ ਹਾਥੀਆਂ ਦੇ ਝੁੰਡ ਝੂਲਦੇ ਹਨ ਅਤੇ ਹਜ਼ਾਰਾਂ ਹੀ ਦਰਯਾਈ ਘੋੜੇ ਹਿਣਕਦੇ ਹਨ।

**ਭੂਤ ਭਵਿਖ ਭਵਾਨ ਕੇ ਭੂਪਤ**
**ਕਉਨ ਗਨੈ ਨਹੀ ਜਾਤ ਬਿਚਾਰੇ ॥**

ਤਿੰਨਾਂ ਕਾਲਾਂ (ਵਿਚ ਇਸ ਤਰ੍ਹਾਂ) ਦੇ ਰਾਜੇ (ਇਤਨੇ ਹੋਏ ਹਨ, ਜਿਨ੍ਹਾਂ ਨੂੰ) ਕੌਣ ਗਿਣੇ, (ਕਿਸੇ ਤੋਂ ਭੀ) ਵਿਚਾਰੇ ਨਹੀਂ ਜਾ ਸਕਦੇ।

**ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ**
**ਅੰਤਕੁ ਅੰਤਕ ਧਾਮ ਸਿਧਾਰੇ ॥੩॥੨੩॥**

(ਸ੍ਰੀ) ਮਾਯਾ ਦੇ ਸ੍ਵਾਮੀ ਸ੍ਰੀ ਕਰਤਾਰ ਦੇ ਸਿਮਰਨ ਤੋਂ ਬਿਨਾਂ (ਹੋਣ ਕਰਕੇ, ਉਹ) ਅੰਤ ਨੂੰ (ਅੰਤਕ) ਜਮ ਦੇ ਘਰ ਵਿਚ ਚਲੇ ਗਏ ਹਨ ॥ ੩ ॥ ੨੩ ॥

**ਤੀਰਥ ਨਾਨ ਦਇਆ ਦਮ ਦਾਨ**
**ਸੁ ਸੰਜਮ ਨੇਮ ਅਨੇਕ ਬਿਸੇਖੈ ॥**

ਦਮ=ਇੰਦ੍ਰੀਆਂ ਨੂੰ ਕਾਬੂ ਕਰਨ ਦਾ ਭਾਵ।

ਸੰਜਮ=ਮਨ ਤੇ ਇੰਦ੍ਰੀਆਂ ਨੂੰ ਵਿਕਾਰਾਂ ਤੋਂ ਰੋਕਨਾਂ। ਨੇਮ=(ਨਿਯਮ) ਸਤ, ਸੰਤੋਖ, ਪਵਿੱਤ੍ਰਤਾ, ਵਿਦਯਾ ਭਯਾਸ ਤੇ ਦਾਨ ਆਦਿਕ ਦਾ ਇਕਰਸ ਪਾਲਨ ਕਰਨ ਦਾ ਨਾਮ ਨੇਮ ਹੈ। ਬਿਸੇਖੈ=ਅਧਕਤਾ, ਜ਼ਯਾਦਤੀ। (੨) ਉੱਤਮ ਕਰਮ।

ਤੀਰਥ, ਇਸ਼ਨਾਨ, ਦਯਾ, ਦਮ, ਦਾਨ, ਸੁਭ ਸੰਜਮ, ਨੇਮ ਅਤੇ ਹੋਰ ਅਨੇਕਾਂ ਉੱਤਮ ਕਰਮ (ਕਰੇ)।

**ਬੇਦ ਪੁਰਾਨ ਕਤੇਬ ਕੁਰਾਨ**
**ਜਿਮੀਨ ਜਮਾਨ ਸਬਾਨ ਕੇ ਪੇਖੈ॥**

(ਹਿੰਦੂਆਂ ਦੇ) ਵੇਦ ਪੁਰਾਣ, (ਮੁਸਲਮਾਨੀ) ਕੁਰਾਨ, (ਆਦਿਕ ਚਾਰੇ) ਕਤੇਬਾਂ (ਪੜ੍ਹੇ, ਅਤੇ ਸਾਰੀ) ਜਿਮੀਨ (ਉਤੇ ਫਿਰਕੇ) ਸਾਰੇ ਜ਼ਮਾਨੇ ਵੇਖ ਲਵੇ।

**ਪਉਨ ਅਹਾਰ ਜਤੀ ਜਤ ਧਾਰ॥**
**ਸਬੈ ਸੁ ਬਿਚਾਰ ਹਜਾਰਕ ਦੇਖੈ॥**

ਪੌਣ ਦਾ ਭੋਜਨ ਕਰੇ, ਜਤ ਨੂੰ ਧਾਰ ਕੇ ਜਤੀ ਹੋਵੇ, ਸਾਰੀਆਂ ਸ਼ੁਭ ਵਿਚਾਰਾਂ (ਕਰੇ, ਇਸ ਤਰ੍ਹਾਂ ਦੇ ਅਸਾਂ ਕਈ) ਹਜ਼ਾਰਾਂ ਹੀ (ਆਦਮੀ) ਵੇਖੇ ਹਨ।

**ਸ੍ਰੀ ਭਗਵਾਨ ਭਜੇ ਬਿਨੁ ਭੂਪਤਿ**
**ਏਕ ਰਤੀ ਬਿਨੁ ਏਕ ਨ ਲੇਖੈ॥੪॥੨੪॥**

ਹੇ ਰਾਜਨ*! ਸ੍ਰੀ ਕਰਤਾਰ ਜੀ ਦੇ ਭਜਨ ਤੋਂ ਬਿਨਾਂ

---

*ਪਹਾੜੀ ਰਾਜਿਆਂ ਨੂੰ ਉਪਦੇਸ਼ ਦੇਣ ਲਈ ਇਹ ਸਵਯੇ ਉਚਾਰੇ ਸਨ। ਪਰ ਕਈ ਸੰਪ੍ਰਦਾਈ ਕਹਿੰਦੇ ਹਨ (ਦੇਖੋ ਸਫਾ ੯੯)

ਅਤੇ ਪ੍ਰੀਤੀ ਤੋਂ ਬਿਨਾਂ (ਹੋਣ ਕਰਕੇ ਇਤਾਦਿਕ ਕਰਮਾਂ ਵਿਚੋਂ) ਇਕ ਭੀ ਕਬੂਲ ਨਹੀਂ ਪਿਆ ॥ ੪ ॥ ੨੪ ॥

**ਸੁਧ ਸਿਪਾਹ ਦੁਰੰਤ ਦੁਬਾਹ**

**ਸੁ ਸਾਜਿ ਸਨਾਹ ਦੁਜਾਨ ਦਲੈਂਗੇ ॥**

ਸਿਪਾਹ=ਫੌਜ। ਦੁਰੰਤ = ਬੁਰਾ ਫਲ। ਦੁਬਾਹ=ਦੋ ਬਾਹਾਂ ਵਾਲਾ, ਆਦਮੀ। ਸਨਾਹ=ਲੋਹੇ ਦਾ ਕੁੜਤਾ, ਸੰਜੋਯ। ਦੁਰਜਾਨ=ਵੈਰੀਆਂ।

ਚੰਗੀ ਫੌਜ ਹੋਵੇ, ਜਿਸ ਦਾ ਹਰੇਕ) ਆਦਮੀ ਘੋਰ ਜੁਧ (ਕਰਨ ਵਾਲਾ ਹੋਵੇ, ਉਹ) ਸੰਜੋਆਂ ਸਜਾ ਕੇ ਦੁਸ਼ਮਨਾਂ ਨੂੰ ਦਲ ਸੁਟਣ।

**ਭਾਰੀ ਗੁਮਾਨ ਭਰੇ ਮਨ ਮੈ**

**ਕਰ ਪਰਬਤ ਪੰਖ ਹਲੈ ਨ ਹਲੈਂਗੇ ॥**

(ਉਹ ਅਪਨੇ) ਮਨ ਵਿਚ ਭਾਰੀ ਗੁਮਾਨ ਨਾਲ ਭਰੇ (ਹੋਏ ਹੋਨ, ਉਨ੍ਹਾਂ ਦਾ ਜੰਗ ਵੇਖਕੇ) ਪਰਬਤ ਤਾਂ ਖੰਭ ਲਾ ਕੇ ਹੱਲ ਜਾਵਣ (ਤਾਂ ਕੋਈ ਅਚਰਜ ਨਹੀਂ, ਪਰ ਉਹ ਕਿਸੇ ਤਰ੍ਹਾਂ ਭੀ ਰਣ ਭੂਮੀ ਵਿਚੋਂ) ਨਹੀਂ ਹੱਲਣਗੇ।

**ਤੋਰ ਅਰੀਨ ਮਰੋਰ ਮਵਾਸਨ**

**ਮਾਤੇ ਮਤੰਗਨ ਮਾਨ ਮਲੈਂਗੇ ॥**

---

*੮੮ ਸਫੇ ਦੀ ਬਾਕੀ) ਜਦ ਆਸਾਮ ਦਾ ਰਾਜਾ ਰਤਨ ਰਾਇ ਪ੍ਰਸਾਦੀ ਹਾਥੀ, ਪੰਜ ਕਲਾ ਸ਼ਸਤ੍ਰ ਆਦਿਕ ਸੁਗਾਤਾਂ ਲੈਕੇ ਅਨੰਦਪੁਰ ਗੁਰ ਚਰਨਾਂ ਵਿਚ ਹਾਜ਼ਰ ਹੋਇਆ ਸੀ, ਉਸ ਵੇਲੇ ਇਹ ਸਵਯੇ ਉਚਾਰਨ ਕਰਕੇ ਉਸ ਨੂੰ ਉਪਦੇਸ਼ ਦਿਤਾ ਸੀ।

(ਉਹ, ਅਰੀਨ) ਵੈਰੀਆਂ ਨੂੰ ਤੋੜ ਦੇਣ, ਕਿਲੇ ਵਿਚ (ਮਵਾਸਨ) ਆਕੀ ਹੋਇਆਂ ਨੂੰ ਮਰੋੜ ਸੁਟਣ ਅਤੇ ਮਤੇ ਹੋਏ ਹਾਥੀਆਂ ਦੇ ਮਾਨ ਨੂੰ ਮਲ ਸੁਟਣ ।

**ਸ੍ਰੀ ਪਤ ਸ੍ਰੀ ਭਗਵਾਨ ਕ੍ਰਿਪਾ ਬਿਨੁ**
**ਤਿਆਗ ਜਹਾਨੁ ਨਿਦਾਨ ਚਲੈਂਗੇ॥੫॥੨੫॥**

ਮਾਯਾ ਦੇ ਸਵਾਮੀ ਸ੍ਰੀ ਵਾਹਿਗੁਰੂ ਜੀ ਦੀ ਕ੍ਰਿਪਾ ਤੋਂ ਬਿਨਾਂ (ਏਡੇ ਵਡੇ ਸੂਰਮੇ ਭੀ) (ਨਿਦਾਨ) ਅੰਤ ਸਮੇਂ ਜਗਤ ਨੂੰ ਛੱਡਕੇ ਚਲੇ ਜਾਵਣਗੇ ॥ ੫ ॥ ੨੫ ॥

**ਬੀਰ ਅਪਾਰ ਬਡੇ ਬਰਿਆਰ**
**ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥**

ਬਰਿਆਰ=ਬਲਵਾਨ ।

ਅਬਿਚਾਰਹਿ=ਵਿਚਾਰ ਬਿਨਾਂ, ਨਿਸ਼ੰਕ ਹੋ ਕੇ ।

ਅਪਾਰਾਂ ਬੀਰ, ਵੱਡੇ ਬਲ ਵਾਲੇ ਜੋ ਨਿਸ਼ੰਕ ਹੋ ਕੇ ਸ਼ਸਤ੍ਰਾਂ ਦੀ ਮਾਰ ਖਾਂਦੇ ਹਨ ।

**ਤੋਰਤ ਦੇਸ ਮਲਿੰਦ ਮਵਾਸਨ**
**ਮਾਤੇ ਗਜਾਨ ਕੇ ਮਾਨ ਮਲੱਯਾ ॥**

(ਜੋ) ਦੇਸਾਂ ਨੂੰ ਫਤੇ ਕਰਦੇ ਹਨ, ਆਕੀਆਂ ਨੂੰ ਮਲ ਸੁੱਟਦੇ ਹਨ, ਅਤੇ ਮਸਤ ਹਾਥੀਆਂ ਦੇ ਮਾਨ ਨੂੰ ਮਲ ਸੁੱਟਦੇ ਹਨ ।

**ਗਾੜੇ ਗੜ੍ਹਾਨ ਕੇ ਤੋੜਨ ਹਾਰ**

**ਸੁ ਬਾਤਨ ਹੀ ਚੱਕ ਚਾਰ ਲਵੱਯਾ ॥**

(ਜੋ) (ਗਾੜ੍ਹੇ) ਮਜ਼ਬੂਤ ਕਿਲਿਆਂ ਨੂੰ ਤੋੜਨ ਵਾਲੇ ਹਨ, ਅਤੇ ਗੱਲਾਂ ਨਾਲ ਹੀ ਚੌਹਾਂ ਚੱਕਾਂ ਨੂੰ ਜਿੱਤ ਲੈਣ ਵਾਲੇ ਹਨ, (ਭਾਵ ਚਾਰੇ ਚੱਕ ਜਿਤਦਿਆਂ ਜਿਨ੍ਹਾਂ ਨੂੰ ਡੇਰ ਨਹੀਂ ਲਗਦੀ)।

**ਸਾਹਿਬ ਸ੍ਰੀ ਸਭ ਕੋ ਸਿਰ ਨਾਇਕ**
**ਜਾਚਿਕ ਅਨੇਕ ਸੁ ਏਕ ਦਿਵੱਯਾ ॥ ੬ ॥ ੨੬ ॥**

ਸੋਭਾ ਦਾ ਮਾਲਕ ਸਭ ਦੇ ਸਿਰ ਦਾ ਸਾਹਿਬ ਹੈ, ਅਨੇਕਾਂ (ਹੀ ਇਸ ਤਰ੍ਹਾਂ ਦੇ ਸੂਰਮੇ ਉਸਦੇ ਦਰ ਦੇ) ਮੰਗਤੇ ਹਨ,ਅਤੇ ਉਹ ਇਕੋ (ਸਭ ਨੂੰ) ਦੇਣ ਵਾਲਾ ਹੈ ॥ ੬ ॥ ੨੬ ॥

**ਦਾਨਵ ਦੇਵ ਫਨਿੰਦ ਨਿਸਾਚਰ**
**ਭੂਤ ਭਵਿੱਖ ਭਵਾਨ ਜਪੈਂਗੇ ॥**

ਦਾਨਵ=ਦੈਂਤ। ਫਨਿੰਦ=ਸ਼ੇਸ਼ਨਾਗ।
ਨਿਸ਼ਾਚਰ=ਰਾਖਸ਼।

ਦੈਂਤ, ਦੇਵਤੇ, ਸ਼ੇਸ਼ਨਾਗ ਅਤੇ ਰਾਖਸ਼ (ਵੀ ਜਿਸ ਨੂੰ) ਤਿੰਨਾਂ ਕਾਲਾਂ ਵਿਚ ਜਪਦੇ ਹਨ।

**ਜੀਵ ਜਿਤੇ ਜਲ ਮੈ ਥਲ ਮੈ**
**ਪਲ ਹੀ ਪਲ ਮੈ ਸਭ ਥਾਪ ਥਪੈਂਗੇ ॥**

ਜਲ ਵਿਚ ਤੇ ਥਲ ਵਿਚ ਜਿੰਨੇ ਜੀਵ ਹਨ, (ਇਹਨਾਂ) ਸਭਨਾਂ ਦੀ ਥਾਪਨਾ (ਜੋ) ਪਲ ਹੀ ਪਲ ਵਿਚ ਥਾਪ ਦੇਂਦਾ ਹੈ।

***ਪੁੰਨ ਪ੍ਰਤਾਪਨ ਬਾਢਤ ਜੈ ਧੁਨ**
**ਪਾਪਨ ਕੇ ਬਹੁ ਪੁੰਜ ਖਪੈਂਗੇ ॥**

ਪ੍ਰਤਾਪਨ=ਪ੍ਰਚੰਡ ਤੇਜ। ਜੈ=ਜਿਸ।
ਧੁਨਿ=ਸਿਮਰਨ ਕਰਕੇ। ਪੁੰਜ=ਝੁੰਡ।

ਜਿਸਦੇ ਸਿਮਰਨ ਨਾਲ ਪੁੰਨਾਂ ਦਾ ਪਰਚੰਡ ਤੇਜ ਵਧ ਜਾਂਦਾ ਹੈ, (ਜਿਸ ਨਾਲ) ਪਾਪਾਂ ਦੇ ਬਹੁਤੇ ਝੁੰਡ ਖਪ (ਨਸ਼ਟ ਹੋ) ਜਾਂਦੇ ਹਨ।

**ਸਾਧ ਸਮੂਹ ਪ੍ਰਸੰਨ ਫਿਰੈ ਜਗ**
**ਸ਼ੱਤ੍ਰ ਸਭੈ ਅਵਲੋਕ ਚਪੈਂਗੇ ॥ ੭ ॥ ੨੭ ॥**

ਉਸ ਪ੍ਰਤਾਪ ਨੂੰ (ਅਵਲੋਕ) ਵੇਖਕੇ ਸਾਰੇ ਸੰਤ ਜਗਤ ਵਿਚ ਪ੍ਰਸੰਨ ਹੋਏ ਫਿਰਦੇ ਹਨ, ਅਤੇ ਸ਼ਤਰੂ ਵੇਖਕੇ ਸਾਰੇ ਦਬ ਗਏ ਹਨ ॥ ੭ ॥ ੨੭ ॥

**ਮਾਨਵ ਇੰਦ੍ਰ ਗਜਿੰਦ੍ਰ ਨਰਾਧਪ**
**ਜੌਨ ਤ੍ਰਿਲੋਕ ਕੋ ਰਾਜ ਕਰੈਂਗੇ ॥**

ਮਾਨਵਇੰਦ੍ਰ=(ਮਾਨਵੇਂਦ੍ਰ) ਰਾਜਾ। ਗਜਿੰਦ੍ਰ=(ਗਜਾਧਿਪ) ਇੰਦਰ ਰਾਜਾ। ਨਰਾਧਿਪ=ਕੁਬੇਰ। ਜੌਨ=ਜੇਹੜੇ।

ਰਾਜੇ, ਇੰਦ੍ਰ ਤੇ ਕੁਬੇਰ ਅਤੇ ਹੋਰ ਜਿਹੜੇ ਤਿੰਨਾਂ ਲੋਕਾਂ ਦਾ ਰਾਜ ਕਰਦੇ ਹਨ।

---

*ਪਾਠਾਂਤਰ ਹੈ–'ਪੁੰਨ ਪ੍ਰਤਾਪਨ ਬਾਢ ਜੈਤ ਧੁਨਿ = ਪੁੰਨਾਂ ਦੇ ਪ੍ਰਤਾਪ ਤੋਂ ਜਿੱਤ ਦੀ ਆਵਾਜ਼ ਹੁੰਦੀ ਹੈ।'

**ਕੋਟਿ ਇਸਨਾਨ ਗਜਾਦਿਕ ਦਾਨ**
**ਅਨੇਕ ਸੁਅੰਬਰ ਸਾਜ ਬਰੈਂਗੇ ॥**

(ਜੋ) ਕ੍ਰੋੜਾਂ (ਤੀਰਥਾਂ ਦਾ) ਇਸ਼ਨਾਨ (ਕਰਕੇ) ਹਾਥੀ ਆਦਿਕ ਦਾਨ (ਕਰਦੇ ਹਨ, ਅਤੇ) ਅਨੇਕਾਂ ਸੁਯੰਬਰ ਦੇ ਸਾਜ (ਸਿੰਗਾਰ) ਨੂੰ ਵਰਤਦੇ ਹਨ, (ਭਾਵ ਅਨੇਕਾਂ ਸੁਯੰਬਰਾਂ ਦੀ ਸੁੰਦਰਤਾਈ ਰੂਪ ਇਸਤ੍ਰੀਆਂ ਨੂੰ ਵਿਆਹ ਲਿਆਉਂਦੇ ਹਨ)।

**ਬ੍ਰਹਮ ਮਹੇਸਰ ਬਿਸਨ ਸਚੀ ਪਤ**
**ਅੰਤ ਫਸੇ ਜਮ ਫਾਸ ਪਰੈਂਗੇ ॥**

(ਜੇ ਉਹ) ਅੰਤ (ਸਮੇਂ) ਬ੍ਰਹਮਾ, ਸ਼ਿਵਜੀ, ਵਿਸ਼ਨੂੰ (ਜਾਂ) (ਸਚੀ ਪਤਿ) ਇੰਦਰ (ਦੇ ਜਾਪ ਜਾਂ ਧਿਆਨ ਵਿਚ) ਫਸੇ (ਹੋਏ ਹੋਣਗੇ ਤਾਂ ਉਹ) ਜਮ ਦੀ ਫਾਹੀ ਵਿਚ ਪੈਣਗੇ।

**ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ**
**ਤੇ ਨਰ ਫੇਰ ਨ ਦੇਹ ਧਰੈਂਗੇ ॥੮॥੨੮॥**

ਜਿਹੜੇ ਪੁਰਸ਼ (ਸ੍ਰੀ ਪਤਿ) ਕਰਤਾਰ ਦੇ ਚਰਨਾਂ ਨੂੰ ਪਰਸਦੇ ਹਨ, ਉਹ ਪੁਰਸ਼ ਮੁੜਕੇ ਦੇਹ ਨਾ ਧਾਰਨਗੇ, (ਭਾਵ ਮੁਕਤੇ ਹੋ ਜਾਣਗੇ,ਮੁੜਕੇ ਜੂਨਾਂ ਵਿਚ ਨਹੀਂ ਪੈਣਗੇ)॥੮।੨੮।

**ਕਹਾ ਭਯੋ ਜੋ ਦੋਊ ਲੋਚਨ ਮੂੰਦਕੈ**
**ਬੈਠ ਰਹਿਓ ਬਕ ਧਿਆਨ ਲਗਾਇਓ ॥**

ਜੇ ਦੋਵੇਂ ਅੱਖਾਂ ਮੀਟਕੇ ਬੈਠ ਗਿਆ। ਅਤੇ (ਬਕ) ਬਗਲੇ (ਵਾਂਗੂ) ਧਿਆਨ ਲਗਾ ਲਿਆ, (ਤਾਂ)ਕੀ ਹੋ ਗਿਆ ?

**ਨ੍ਹਾਤ ਫਿਰਿਓ ਲੀਏ ਸਾਤ ਸਮੁੰਦ੍ਰਨ**
**ਲੋਕ ਗਇਓ ਪਰਲੋਕ ਗਵਾਇਓ ॥**

(ਜੇ) ਸੱਤਾਂ ਸਮੁੰਦਰਾਂ ਵਿਚ ਨਹਾਉਂਦਾ ਫਿਰਿਆ (ਤਾਂ ਕੀ ਹੋ ਗਿਆ ? (ਉਸਦਾ) ਲੋਕ (ਵਿ ਗੜ) ਗਿਆ ਹੈ, ਅਤੇ ਪਰਲੋਕ (ਭੀ) ਗਵਾ ਲਿਆ ਹੈ।

**ਬਾਸੁ ਕੀਓ ਬਿਖਿਆਨ ਸੋ ਬੈਠਕੇ**
**ਐਸੇ ਹੀ ਐਸ ਸੁ ਬੈਸ ਬਿਤਾਇਓ ॥**

ਬਿਖਿਆਨ=(ਵੈਖਾਨਸ) ਬਾਨ ਪ੍ਰਸਤੀ। (੨)—(ਵਿਖਾਨ) ਸਿੰਙਾਂ ਵਾਲੇ ਪਸ਼ੂ, ਹਰਨ ਆਦਿਕ। ਸੋ=ਨਾਲ।
(੩) ਵਿਸ਼ਈ ਪੁਰਖ। ਬੈਸ=ਉਮਰਾ।

(ਜੇ ਜੰਗਲਾਂ ਵਿਚ) ਵਾਸਾ ਕੀਤਾ ਅਤੇ ਬਾਨਪ੍ਰਸਤੀ ਪੁਰਸ਼ਾਂ (ਜਾਂ ਜੰਗਲੀ ਪਸ਼ੂਆਂ) ਨਾਲ ਬੈਠਕੇ ਐਵੇਂ ਹੀ ਐਵੇਂ ਉਮਰਾ ਨੂੰ ਗਵਾ ਲਿਆ (ਤਾਂ ਕੀ ਹੋ ਗਿਆ ?)

(੨) ਅਥਵਾ—ਵਿਸ਼ਈ ਪੁਰਖਾਂ ਨਾਲ ਬੈਠਕੇ ਵਿਸ਼ੇ ਭੋਗਾਂ ਦੀ ਵਾਸ਼ਨਾਂ ਕੀਤੀ ਅਤੇ ਇਸੇ ਤਰ੍ਹਾਂ ਹੀ ਉਮਰਾ ਨੂੰ ਗੁਜ਼ਾਰ ਲਿਆ (ਤਾਂ ਕੀ ਹੋ ਗਿਆ ?)

**ਸਾਚੁ ਕਹੋਂ ਸੁਨ ਲੇਹੁ ਸਭੈ, ਜਿਨ ਪ੍ਰੇਮੁ ਕੀਓ**
**ਤਿਨਹੀ ਪ੍ਰਭੁ ਪਾਇਓ ॥ ੯ ॥ ੨੯ ॥**

ਸਚ ਕਹਿੰਦਾ ਹਾਂ, ਸਾਰੇ ਸੁਣ ਲਓ, ਜਿਸਨੇ ਪ੍ਰੇਮ (ਨਾਲ ਪ੍ਰਭੂ ਨੂੰ ਯਾਦ) ਕੀਤਾ ਹੈ, ਉਸ ਨੇ ਹੀ ਪ੍ਰਭੂ ਨੂੰ ਪਾਇਆ ਹੈ ॥ ੯ ॥ ੨੯ ॥

**ਕਾਹੂ ਲੈ ਪਾਹਨ ਪੂਜ ਧਰੋ ਸਿਰ**
**ਕਾਹੂ ਲੈ ਲਿੰਗੁ ਗਰੇ ਲਟਕਾਇਓ ॥**

ਪਾਹਨ ਪੂਜ=ਪੂਜਣ ਪਥਰ, ਸਾਲਗ੍ਰਾਮ।
ਲਿੰਗ=ਸ਼ਿਵ ਲਿੰਗ।

ਕਿਸੇ ਨੇ ਸਾਲਗਰਾਮ ਠਾਕਰ ਲੈ ਕੇ ਸਿਰ ਵਿਚ ਰਖ ਲਿਆ ਹੈ, ਅਤੇ ਕਿਸੇ ਨੇ ਸ਼ਿਵਲਿੰਗ ਲੈ ਕੇ ਗਲ ਵਿਚ ਲਟਕਾ ਲਿਆ ਹੈ।

**ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ**
**ਕਾਹੂ ਪਛਾਹ ਕੋ ਸੀਸ ਨਿਵਾਇਓ ॥**

ਕਿਸੇ ਨੇ ਹਰੀ ਨੂੰ (ਅਵਾਚੀ) ਪੂਰਬ ਦਿਸ਼ਾ ਵਿਚ ਜਾਣਿਆ ਹੈ, ਅਤੇ ਕਿਸੇ ਨੇ ਪੱਛਮ ਵਲੇ ਸਿਰ ਨਿਵਾਇਆ ਹੈ, (ਭਾਵ ਲੈਂਹਦੇ ਵਲ ਸਿਜਦਾ ਕੀਤਾ ਹੈ)।

**ਕੋਊ ਬੁਤਾਨ ਕੋ ਪੂਜਤ ਹੈ ਪਸੁ**
**ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥**

ਮ੍ਰਿਤਾਨ=ਮ੍ਰਿਤਕ ਸਥਾਨ ਕਬਰਾਂ।
ਬੁਤਾਨ=ਮਿੱਟੀ ਪਥਰ ਦੀਆਂ ਸ਼ਕਲਾਂ। ਪਸੂ=ਬੇਸਮਝ।

ਕੋਈ ਬੇ ਸਮਝ ਬੁਤਾਂ ਨੂੰ ਪੂਜਦਾ ਹੈ, ਅਤੇ ਕੋਈ ਕਬਰਾਂ ਨੂੰ ਪੂਜਨ ਲਈ ਭਜਾ ਫਿਰਦਾ ਹੈ।

**ਕੂਰ ਕ੍ਰਿਆ ਉਰਝਿਓ ਸਭ ਹੀ ਜਗੁ**
**ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥੩੦॥**

ਸਾਰਾ ਜਗਤ ਹੀ (ਕੂਰ ਕ੍ਰਿਆ) ਬੁਰੇ ਕਰਮਾਂ ਵਿਚ ਫਸਿਆ ਹੋਇਆ ਹੈ, ਸ੍ਰੀ ਨਿਰੰਕਾਰ ਜੀ ਦੇ ਭੇਦ ਨੂੰ (ਕਿਸੇ ਨੇ ਭੀ) ਨਹੀਂ ਪਾਯਾ ॥ ੧੦ ॥ ੩੦ ॥

—o—

ਸੁਧਾ ਸਵਾਂ
ਫ
ਸ਼ਿ
ਸ਼ਨੀਚ
ਹਰੀ ਹਰ
ਹਨੂੰਮਾਨ ਚ
ਹਨੂੰਮਾਨ ਚਾ
ਭਗਵਤ ਗੀਤਾ
ਮੁਦਿਨ
ਭਾਈ ਬੂਟਾ ਸਿੰਘ

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਵਿਚੋਂ

# ਰਹਿਰਾਸ ਸਟੀਕ

ਅਰਦਾਸ ਤੇ ਕੀਰਤਨ ਸੋਹਲਾ
ਸਟੀਕ ਦੀ ਟੀਕਾ ਭੀ ਹੈ

ਟੀਕਾਕਾਰ ਪੰਡਤ ਨਰੈਣ ਸਿੰਘ, ਗਿਆਨੀ, ਵਿਦਿਆ ਮਾਰਤੰਡ
ਲਾਹੌਰ ਮੁਜੰਗਾਂ ਵਾਲੇ ॥



ਭਾਈ ਬੂਟਾ ਸਿੰਘ ਪ੍ਰਤਾਪ ਸਿੰਘ
ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਭੇਟਾ ॥=)

ਮਘਰ ਸੰਮਤ ੨੦੦੯

# ਰਹਿਰਾਸ ਸਟੀਕ

## ਸਲੋਕੁ ਮਃ ੧ ॥

**ਦੁਖੁ ਦਾਰੂ ਸੁਖੁ ਰੋਗੁ ਭਇਆ ਜਾ ਸੁਖੁ ਤਾਮਿ ਨ ਹੋਈ ॥**

(ਤੇਰੇ ਸਿਮਰਨ ਦਾ) ਦਾਰੂ ਦੁਖ (ਹੈ, ਅਤੇ) ਸੁਖ ਰੋਗ ਬਣਿਆ ਹੋਇਆ ਹੈ, (ਕਿਉਂਕਿ) ਜਦ ਸੁਖ ਹੁੰਦਾ ਹੈ,[ਤਾਮਿ] ਤਦੋਂ (ਸਿਮਰਨ ਦੀ) [ਤਾਮਿ] ਇੱਛਾ ਹੀ ਨਹੀਂ ਹੁੰਦੀ।

**ਤੂੰ ਕਰਤਾ ਕਰਣਾ ਮੈ ਨਾਹੀ**
**ਜਾ ਹਉ ਕਰੀ ਨ ਹੋਈ ॥ ੧ ॥**

(ਹੇ ਵਾਹਿਗੁਰੂ ! ਸਭ ਕੁਝ) ਤੂੰ ਕਰਦਾ ਹੈਂ, ਮੈਂ (ਕੁਝ) ਕਰਣਾ ਨਹੀਂ (ਜਾਣਦਾ, ਭਲਾ) ਜੇ ਮੈਂ (ਕੁਝ) ਕਰਾਂ (ਭੀ, ਤਾਂ ਕੁਝ) ਹੁੰਦਾ ਨਹੀਂ ਹੈ।

**ਬਲਿਹਾਰੀ ਕੁਦਰਤਿ ਵਸਿਆ**
**ਤੇਰਾ ਅੰਤੁ ਨ ਜਾਈ ਲਖਿਆ ॥ ੧ ॥ ਰਹਾਉ ॥**

ਮੈਂ ਸਦਕੇ ਜਾਵਾਂ, (ਤੂੰ) ਕੁਦਰਤ ਦੇ ਵਿਚ ਵਸਿਆ ਹੋਇਆ ਹੈਂ, ਤੇਰਾ ਅੰਤ (ਕਿਸੇ ਤੋਂ ਭੀ) ਜਾਣਿਆ ਨਹੀਂ ਜਾਂਦਾ।

**ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ**
**ਅਕਲ ਕਲਾ ਭਰਪੂਰਿ ਰਹਿਆ ॥**

[ਜਾਤਿ] ਸ੍ਰਿਸ਼ਟੀ ਵਿਚ ਜੋਤੀ (ਹੈ, ਅਤੇ) ਜੋਤੀ ਵਿਚ ਸ੍ਰਿਸ਼ਟੀ ਹੈ, (ਕਿਉਂਕਿ ਉਹ) ਅਕਲ ਦੀ ਕਲਾ (ਰੂਪ ਹੋਕੇ

ਸਭਨਾਂ ਵਿਚ) ਪੂਰਨ ਹੋ ਰਿਹਾ ਹੈ।

**ਤੂੰ ਸਚਾ ਸਾਹਿਬੁ ਸਿਫਤਿ ਸੁਆਲ੍ਹਿਉ**
**ਜਿਨਿ ਕੀਤੀ ਸੋ ਪਾਰਿ ਪਇਆ ॥**

ਤੂੰ ਸੱਚਾ ਸਾਹਿਬ (ਹੈਂ, ਤੇਰੀ) ਉਪਮਾਂ ਸੁੰਦਰ ਹੈ, ਜਿਸਨੇ (ਉਪਮਾਂ ਕੀਤੀ ਹੈ) ਉਹ (ਸੰਸਾਰ ਸਮੁੰਦਰ ਤੋਂ) ਪਾਰ ਹੋਯਾ ਹੈ।

**ਕਹੁ ਨਾਨਕ ਕਰਤੇ ਕੀਆ ਬਾਤਾ**
**ਜੋ ਕਿਛੁ ਕਰਣਾ ਸੁ ਕਰਿ ਰਹਿਆ ॥੨॥**

ਸਤਿਗੁਰੂ ਜੀ ਕਰਤੇ ਦੀਆਂ (ਏਹੋ) ਗੱਲਾਂ ਕਹਿੰਦੇ ਹਨ, (ਕਿ) ਜੋ ਕੁਝ (ਉਸਨੇ) ਕਰਣਾ ਹੈ, ਉਹ (ਆਪੇ ਹੀ) ਕਰ ਰਿਹਾ ਹੈ ॥ ੨ ॥

## ਸੋਦਰੁ* ਰਾਗੁ ਆਸਾ ਮਹਲਾ ੧

ੴ ਸਤਿਗੁਰਪ੍ਰਸਾਦਿ ॥

**ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ**
**ਜਿਤੁ ਬਹਿ ਸਰਬ ਸਮਾਲੇ ॥**

(ਹੇ ਨਿਰੰਕਾਰ !) ਤੇਰਾ ਉਹ ਦਰਬਾਰ ਕੇਹੜਾ ਹੈ ?

*ਇਸ ਸਬਦ ਦਾ ਅਰੰਭ 'ਸੋਦਰ' ਪਦ ਤੋਂ ਹੁੰਦਾ ਹੈ, ਇਸ ਲਈ ਇਸਦਾ ਸਿਰਲੇਖ ਸੋਦਰ ਰਖਿਆ ਹੈ, ਇਸਦਾ ਅਰਥ 'ਸੋ ਦਰ' ਉਹ ਦਰਵਾਜਾ ਜਾਂ ਉਹ ਦਰਬਾਰ ਹੈ। ਫਿਰ ਅਗੇ ਉਸੇ ਦਰਬਾਰ ਤੇ ਦਰ ਦਾ ਵਰਣਨ ਹੈ।

ਗੁਰ ਸਿਖਾਂ ਵਿਚ ਇਹ ਬਾਣੀ ਸੰਧਯਾ ਸਮੇਂ ਦਾ ਨਿਤਨੇਮ ਹੈ।

ਅਤੇ ਉਹ ਘਰ ਕੇਹੜਾ ਹੈ ? ਜਿਥੇ ਬੈਠਕੇ ਤੂੰ ਸਾਰਿਆਂ ਦੀ ਸੰਭਾਲ ਕਰਦਾ ਹੈਂ !

ਇਸ ਪ੍ਰਸ਼ਨ ਦਾ ਉੱਤਰ ਆਪ ਜੀ ਨੇ ਅੱਗੇ ਜਾਕੇ ਬਾਣੀ ਵਿਚ ਸਫੁੱਟ ਕੀਤਾ ਹੈ—'ਇਹ ਜਗੁ ਸਚੇ ਕੀ ਹੈ ਕੋਠੜੀ' ਸਾਰਾ ਜਗਤ ਹੀ ਉਸਦਾ ਘਰ ਹੈ, ਅਤੇ 'ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ।' ਸਾਧ ਸੰਗਤ ਉਸ ਦਾ ਦਰਬਾਰ ਹੈ।

**ਵਾਜੇ ਤੇਰੇ ਨਾਦ ਅਨੇਕ ਅਸੰਖਾ**

**ਕੇਤੇ ਤੇਰੇ ਵਾਵਣ ਹਾਰੇ ॥**

ਹੇ ਅਸੰਖ ! ਤੇਰੇ (ਘਰ ਵਿਚ) ਅਨੇਕਾਂ ਹੀ ਨਾਦ ਆਦਿਕ ਵਾਜੇ ਹਨ, ਅਤੇ ਕਿੰਨੇ ਹੀ ਤੇਰੇ (ਘਰ ਵਿਚ ਉਨ੍ਹਾਂ ਨੂੰ) ਵਜਾਣ ਵਾਲੇ ਹਨ।

**ਕੇਤੇ ਰਾਗ ਪਰੀ ਸਿਉ ਕਹੀਅਹਿ**

**ਕੇਤੇ ਤੇਰੇ ਗਾਵਣ ਹਾਰੇ ॥**

ਤੇਰੇ (ਘਰ ਵਿਚ) ਕਿੰਨੇ ਹੀ ਰਾਗ ਰਾਗਨੀਆਂ ਸਮੇਤ ਕਹੇ ਜਾਂਦੇ ਹਨ, ਅਤੇ ਤੇਰੇ (ਘਰ ਵਿਚ) ਕਿੰਨੇ (ਹੀ ਉਨ੍ਹਾਂ ਨੂੰ) ਗਾਵਣ ਵਾਲੇ ਹਨ।

**ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ**

**ਗਾਵੈ ਰਾਜਾ ਧਰਮੁ ਦੁਆਰੇ ॥**

ਤੈਨੂੰ ਪੌਣ, ਪਾਣੀ ਤੇ ਅੱਗ (ਆਦਿਕ ਤੱਤ ਭੀ) ਗਾਂਵਦੇ ਹਨ, ਅਤੇ ਧਰਮ ਰਾਜਾ (ਭੀ ਤੇਰੇ ਦਰ (ਤੇ ਖੜਾ ਤੈਨੂੰ) ਗਾਉਂਦਾ ਹੈ।

**ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ ॥**

(ਜੋ ਜੀਵਾਂ ਦੇ ਕਰਮਾਂ ਨੂੰ) ਲਿਖਣਾ ਜਾਣਦੇ ਹਨ, (ਅਤੇ ਜਿਨ੍ਹਾਂ ਦੀ) ਲਿਖੀ ਲਿਖਤ (ਨੂੰ ਵੇਖਕੇ) ਧਰਮ (ਰਾਜਾ ਜੀਵਾਂ ਦੇ ਕਰਮਾਂ ਦੀ) ਵੀਚਾਰ ਕਰਦਾ ਹੈ, (ਉਹ ਚਿਤ ਗੁਪਤ ਭੀ ਤੈਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥**

(ਜੋ) ਤੇਰੇ ਸਵਾਰੇ ਹੋਏ ਸਦਾ ਸੋਭਾ ਪਾ ਰਹੇ ਹਨ, (ਉਹ) ਸ਼ਿਵਜੀ, ਬ੍ਰਹਮਾਂ ਤੇ ਦੇਵੀ (ਆਦਿਕ ਭੀ) ਤੈਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆਂ ਦਰਿ ਨਾਲੇ ॥**

'ਇੰਦ੍ਰ ਤਖਤ' ਤੇ ਬੈਠੇ ਇੰਦ੍ਰ ਭੀ ਤੈਨੂੰ ਗਾਉਂਦੇ ਹਨ, ਅਤੇ ਆਦਰ ਨਾਲ ਦੇਵਤੇ (ਭੀ ਤੈਨੂੰ ਗਾਉਂਦੇ ਹਨ)।

**ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥**

ਸਿਧ (ਪੁਰਸ਼) ਸਮਾਧੀ ਵਿਚ (ਹੋਕੇ) ਤੈਨੂੰ ਗਾਉਂਦੇ ਹਨ, ਅਤੇ ਸਾਧੂ (ਜਨ) ਵਿਚਾਰਾਂ(ਦਵਾਰੇ)ਤੈਨੂੰ ਗਾਉਂਦੇ, ਹਨ।

**ਗਾਵਨਿ ਤੁਧਨੋ ਜਤੀ ਸਤੀ ਸੰਤੋਖੀ**
**ਗਾਵਨਿ ਤੁਧਨੋ ਵੀਰ ਕਰਾਰੇ ॥**

ਜਤੀ ਸਤੀ ਤੇ ਸੰਤੋਖੀ ਭੀ ਤੈਨੂੰ ਗਾਉਂਦੇ ਹਨ, ਅਤੇ ਵਡੇ ਬਹਾਦਰ ਸੂਰਮੇ ਭੀ ਤੈਨੂੰ ਗਾਉਂਦੇ ਹਨ।

**ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ**
**ਜੁਗੁ ਜੁਗੁ ਵੇਦਾ ਨਾਲੇ ॥**

ਜੁਗਾਂ ਜੁਗਾਂ (ਵਿਚ) ਵੇਦਾਂ ਸਣੇ ਪੰਡਿਤ ਤੇ ਪੜਣ ਵਾਲੇ (ਵਿਦਯਾਰਥੀ) ਅਤੇ ਰਿਖੀ ਲੋਕ ਭੀ ਤੈਨੂੰ ਗਾਉਂਦੇ ਰਹੇ ਹਨ।

**ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ**
**ਸੁਰਗੁ ਮਛੁ ਪਇਆਲੇ ॥**

ਸੁਰਗ (ਲੋਕ), ਮਾਤ (ਲੋਕ, ਤੇ) ਪਤਾਲ (ਲੋਕ ਦੀਆਂ) ਮਨ ਨੂੰ ਮੋਹਨ ਵਾਲੀਆਂ ਮੋਹਣੀਆਂ [ਸੁੰਦਰ ਇਸਤ੍ਰੀਆਂ] ਭੀ ਤੈਨੂੰ ਗਾਉਂਦੀਆਂ ਹਨ।

**ਗਾਵਨਿ ਤੁਧਨੋ ਰਤਨ ਉਪਾਏ ਤੇਰੇ**
**ਅਠ ਸਠਿ ਤੀਰਥ ਨਾਲੇ ॥**

ਤੇਰੇ ਪੈਦਾ ਕੀਤੇ ਹੋਏ ਰਤਨ, ਅਠਾਠ ਤੀਰਥ ਅਤੇ ਦਰਿਆਉ (ਭੀ) ਤੈਨੂੰ (ਹੀ) ਗਾਉਂਦੇ ਹਨ।

**ਗਾਵਨਿ ਤੁਧਨੋ ਜੋਧ ਮਹਾਬਲ ਸੂਰਾ**
**ਗਾਵਨਿ ਤੁਧਨੋ ਖਾਣੀ ਚਾਰੇ ॥**

ਜੋਧੇ, ਮਹਾਬਲੀ ਤੇ ਸੂਰਮੇ (ਭੀ) ਤੈਨੂੰ ਗਾਉਂਦੇ ਹਨ, ਅਤੇ ਚਾਰੇ ਖਾਣੀਆਂ (ਦੇ ਜੀਵ ਭੀ) ਤੈਨੂੰ ਹੀ ਗਾਉਂਦੇ ਹਨ।

**ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ**
**ਕਰਿ ਕਰਿ ਰਖੇ ਤੇਰੇ ਧਾਰੇ ॥**

(ਜੋ ਤੁਸਾਂ) ਬਣਾ ਬਣਾ ਕੇ ਟਿਕਾ ਰਖੇ ਹਨ, (ਉਹ) ਖੰਡ, ਮੰਡਲ ਤੇ ਬ੍ਰਹਮੰਡ ਭੀ ਤੈਨੂੰ ਗਾਉਂਦੇ ਹਨ।

**ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ**
**ਰਤੇ ਤੇਰੇ ਭਗਤ ਰਸਾਲੇ ॥**

ਜੋ ਤੈਨੂੰ ਗਾਉਂਦੇ ਹਨ, ਓਹੀ ਤੈਨੂੰ ਭਾਉਂਦੇ ਹਨ, ਭਗਤ (ਜਨ ਤਾਂ) ਤੇਰੇ ਪ੍ਰੇਮ ਵਿਚ ਰਤੇ (ਹੋਏ ਹਨ)।

**ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ**
**ਨਾਨਕੁ ਕਿਆ ਬੀਚਾਰੇ ॥**

ਹੋਰ ਵੀ ਕਿੰਨੇ ਹੀ ਤੈਨੂੰ ਗਾਉਂਦੇ ਹਨ, ਉਹ ਮੈਨੂੰ ਚੇਤੇ ਨਹੀਂ ਆਉਂਦੇ, ਮੈਂ (ਉਨ੍ਹਾਂ ਦਾ) ਕੀ ਵਿਚਾਰ ਕਰਾਂ।

**ਸੋਈ ਸੋਈ ਸਦਾ ਸਚੁ ਸਾਹਿਬੁ**
**ਸਾਚਾ ਸਾਚੀ ਨਾਈ ॥**

ਉਹ ਸਚਾ ਸਾਹਿਬ ਸਦਾ ਹੀ [ਸਚੁ] ਸਥਿਰ ਹੈ,

ਉਸਦੀ ਵਡਿਆਈ ਭੀ ਸੱਚੀ ਹੈ।

**ਹੈ ਭੀ ਹੋਸੀ ਜਾਇ ਨ ਜਾਸੀ**
**ਰਚਨਾ ਜਿਨਿ ਰਚਾਈ ॥**

(ਉਹ ਹੁਣ) ਭੀ ਹੈ, (ਅਗੇ ਨੂੰ ਭੀ) ਹੋਵੇਗਾ, (ਇਹ ਸਾਰੀ) ਰਚਨਾ (ਨਾਸ ਹੋ) ਜਾਏਗੀ, (ਅਤੇ) ਜਿਸਨੇ (ਇਹ) ਰਚਾਈ ਹੈ, (ਉਹ) ਨਹੀਂ ਜਾਏਗਾ।

**ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ**
**ਮਾਇਆ ਜਿਨਿ ਉਪਾਈ ॥**

ਅਨੇਕਾਂ ਰੰਗਾਂ ਤੇ ਅਨੇਕਾਂ ਤਰਾਂ ਦੀਆਂ ਜਿਣਸਾਂ [ਚੀਜਾਂ] ਜਿਸਨੇ ਮਾਇਆ (ਦ੍ਵਾਰੇ) ਪੈਦਾ ਕੀਤੀਆਂ ਹਨ।

**ਕਰਿ ਕਰਿ ਵੇਖੈ ਕੀਤਾ ਆਪਣਾ**
**ਜਿਉ ਤਿਸਦੀ ਵਡਿਆਈ**

ਜਿਵੇਂ ਉਸਦੀ [ਵਡਿਆਈ] ਮਰਜੀ (ਹੁੰਦੀ ਹੈ ਓਵੇਂ ਹੀ ਪ੍ਰਪੰਚ ਨੂੰ)ਆਪਨਾ ਕੀਤਾ(ਜਾਣ)ਕਰਕੇ ਵੇਖਣਾ ਕਰਦਾਹੈ।

**ਜੋ ਤਿਸੁ ਭਾਵੈ ਸੋਈ ਕਰਸੀ**
**ਫਿਰਿ ਹੁਕਮੁ ਨ ਕਰਣਾ ਜਾਈ ॥**

ਜੋ ਉਹ ਚਾਹੇਗਾ, ਓਹੀ ਕਰੇਗਾ, (ਉਸਦੇ) ਹੁਕਮ (ਅੱਗੇ ਕਿਸੇ ਤੋਂ)[ਫਿਰਿ]ਮੋੜ ਨਹੀਂ ਕੀਤਾ ਜਾਂਦਾ।ਕਿਉਂਕਿ:-

**ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ**
**ਨਾਨਕ ਰਹਣੁ ਰਜਾਈ ॥ ੧ ॥**

ਉਹ ਸਾਹਿਬ ਪਾਤਿਸ਼ਾਹਾਂ ਦਾ ਭੀ ਪਾਤਸ਼ਾਹ ਹੈ, ਸਾਨੂੰ (ਉਸਦੇ) ਹੁਕਮ ਵਿਚ ਹੀ ਰਹਿਣਾ (ਚਾਹੀਦਾ ਹੈ) ॥ ੧ ॥

**ਆਸਾ ਮਹਲਾ ੧**

**ਸੁਣਿ ਵਡਾ ਆਖੈ ਸਭੁ ਕੋਇ ॥**
**ਕੇਵਡੁ ਵਡਾ ਡੀਠਾ ਹੋਇ ॥**

(ਹੇ ਵਾਹਿਗੁਰੂ ! ਤੈਨੂੰ) ਸਭ ਕੋਈ ਸੁਣਕੇ ਹੀ ਵੱਡਾ ਆਖਦਾ ਹੈ। ਕਿੱਡਾ ਕੁ ਵੱਡਾ (ਹੈ ? ਏਹ ਕੋਈ ਨਹੀਂ ਦੱਸਦਾ, ਜੇ) ਕਿਸੇ ਡਿੱਠਾ ਹੋਵੇ (ਤਾਂ ਦੱਸੇ)।

**ਕੀਮਤਿ ਪਾਇ ਨ ਕਹਿਆ ਜਾਇ ॥**
**ਕਹਣੈ ਵਾਲੇ ਤੇਰੇ ਰਹੇ ਸਮਾਇ ॥ ੧ ॥**

(ਸੰਤਾਂ ਨੇ ਤੇਰਾ) ਮੁੱਲ ਪਾਇਆ (ਹੈ, ਅਰਥਾਤ ਤੇਰੀ ਕਦਰ ਪਾਈ ਹੈ, ਪਰ ਉਹ ਮੁੱਲ ਭੀ) ਕਿਹਾ ਨਹੀਂ ਜਾਂਦਾ। (ਕਿਉਂਕਿ) ਕਹਿਣ ਵਾਲੇ (ਹਨ ਇੰਦ੍ਰੈ, ਅਤੇ ਉਹ) ਤੇਰੇ (ਨਾਮ ਵਿਚ) ਸਮਾ ਰਹੇ ਹਨ, ਤਾਂ ਆਖੇ ਕੌਣ ? ॥ ੧ ॥

**ਵਡੇਮੇਰੇਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥**
**ਕੋਇ ਨ ਜਾਣੈ ਤੇਰਾ ਕੀਤਾ**
**ਕੇਵਡੁ ਚੀਰਾ ॥ ੧ ॥ ਰਹਾਉ ॥**

ਹੇ ਮੇਰੇ ਵਡੇ ਸਾਹਿਬਾ ! (ਤੂੰ) [ਗਹਿਰ ਗੰਭੀਰਾ] ਡੂੰਘੇ ਤੋਂ ਡੂੰਘਾ ਗੁਣਾਂ ਦਾ [ਗਹੀਰਾ] ਸਮੁੰਦਰ ਹੈਂ। (ਇਹ) ਕੋਈ ਨਹੀਂ ਜਾਣਦਾ, (ਜੋ) ਤੇਰਾ (ਮਾਇਆ ਰੂਪ) [ਚੀਰਾ]*ਕਪੜਾ ਕਿੱਡਾ ਕੂ ਵੱਡਾ ਹੈ ?

**ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥**
**ਸਭ ਕੀਮਤਿ ਮਿਲਿ ਕੀਮਤਿ ਪਾਈ ॥**

ਸਾਰੇ [ਸੁਰਤੀ] ਵੇਦ ਪਾਠੀਆਂ ਨੇ ਕੱਠੇ ਹੋਕੇ ਵੇਦਾਂ ਦੀ ਕਮਾਈ (ਕੀਤੀ ਹੈ।) ਅਤੇ ਸਾਰੇ [ਕੀਮਤਿ] ਹਿਸਾਬੀਆਂ [ਜੋਤਸ਼ੀਆਂ] ਨੇ ਮਿਲਕੇ ਹਿਸਾਬ ਭੀ ਲਾਏ ਹਨ।

**ਗਿਆਨੀ ਧਿਆਨੀ ਗੁਰ ਗੁਰਹਾਈ ॥**
**ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥**

ਗਿਆਨੀਆਂ, ਧਿਆਨੀਆਂ, [ਗੁਰ] ਅਚਾਰਯਾਂ [ਗ੍ਰੰਥ ਕਰਤਿਆਂ] (ਅਤੇ ਉਨ੍ਹਾਂ ਦੇ) [ਗੁਰਹਾਈ] ਵਡੇ ਗੁਰੂਆਂ (ਨੇ ਭੀ ਆਪੋ ਆਪਣਾ ਜ਼ੋਰ ਲਾਇਆ ਹੈ, ਪਰ ਇਨ੍ਹਾਂ ਸਭਨਾਂ ਪਾਸੋਂ) ਤੇਰੀ ਤਿਲ ਜਿੰਨੀ ਭੀ ਵਡਿਆਈ ਨਹੀਂ ਆਖੀ ਗਈ ॥ ੨ ॥

**ਸਭਿ ਸਤ ਸਭ ਤਪ ਸਭਿ ਚੰਗਿਆਈਆ ॥**
**ਸਿਧਾ ਪੁਰਖਾ ਕੀਆ ਵਡਿਆਈਆ ॥**

ਸਾਰੇ ਜਪ, ਸਾਰੇ ਤਪ, ਸਾਰੀਆਂ ਨੇਕੀਆਂ, (ਅਤੇ)

---

*ਹੱਦ ਤੇ ਦਫਤਰ ਭੀ ਅਰਥ ਕਰਦੇ ਹਨ। ਦੇਖੋ ਆਸਾ ਰਾਗ ਵਿਚ ਏਹੋ ਸ਼ਬਦ।

ਸਿੱਧਾਂ ਪੁਰਖਾਂ ਦੀਆਂ (ਜੋ) ਵਡਿਆਈਆਂ ਹਨ।

**ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥**

**ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥**

(ਇਹ ਸਭੇ) [ਸਿਧੀ] ਵਸਤਾਂ [ਚੀਜ਼ਾਂ] ਤੈਥੋਂ ਬਿਨਾਂ (ਹੋਰ) ਕਿਸੇ ਪਾਸੋਂ ਨਹੀਂ ਪਾਈਆਂ ਜਾਂਦੀਆਂ। (ਜਿਨ੍ਹਾਂ ਨੂੰ ਤੇਰੀ) ਬਖਸ਼ਸ਼ ਮਿਲੇਗੀ (ਉਨ੍ਹਾਂ ਤੋਂ ਇਹ ਵਸਤਾਂ) [ਠਾਕਿ] ਰੁਕੀਆਂ ਨਹੀਂ ਰਹਿਣਗੀਆਂ, [ਅਰਥਾਤ ਤੇਰੀ ਮੇਹਰ ਹੋਵੇ ਤਾਂ ਇਹ ਸਭ ਚੀਜ਼ਾਂ ਆਪੇ ਹੀ ਕੋਲ ਆ ਜਾਂਦੀਆਂ ਹਨ]॥੩॥

**ਆਖਣ ਵਾਲਾ ਕਿਆ ਵੇਚਾਰਾ ॥**

**ਸਿਫਤੀ ਭਰੇ ਤੇਰੇ ਭੰਡਾਰਾ ॥**

(ਤੇਰਾ ਜਸ) ਆਖਣ ਵਾਲਾ (ਮੈਂ) ਕੌਣ ਵਿਚਾਰਾ ਹਾਂ? ਹੇ ਸਿਫਤੀ! ਤੇਰੇ ਖਜਾਨੇ (ਤਾਂ ਸਾਰੇ ਪਦਾਰਥਾਂ ਨਾਲ) ਭਰੇ ਹੋਏ ਹਨ।

**ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥**

**ਨਾਨਕ ਸਚੁ ਸਵਾਰਣ ਹਾਰਾ ॥ ੪ ॥ ੨ ॥**

ਜਿਸਨੂੰ ਤੂੰ (ਆਪ) ਦੇਵੇਂਗਾ, ਉਸੇ [ਨੂੰ ਕੁਝ ਮਿਲੇਗਾ, ਹੋਰ ਕਿਸੇ ਦਾ, ਕੀ [ਚਾਰਾ] ਜੋਰ ਹੈ। ਸਤਿਗੁਰੂ ਜੀ (ਆਖਦੇ ਹਨ) ਹੇ ਸੱਚ! (ਤੂੰ ਹੀ) ਸਵਾਰਣ ਵਾਲਾ ਹੈਂ ॥ ੪ ॥ ੨ ॥

**ਆਸਾ ਮਹਲਾ ੧**

**ਆਖਾ ਜੀਵਾ ਵਿਸਰੈ ਮਰਿ ਜਾਉ ॥**

**ਆਖਣਿ ਅਉਖਾ ਸਾਚਾ ਨਾਉ ॥**

(ਮੈਂ ਨਾਮ) ਜਪਦਾ (ਹਾਂ, ਤਦੇ ਜ਼ੀਊਂਦਾ (ਹਾਂ, ਜੇ ਨਾਮ) ਭੁੱਲ ਜਾਏ (ਤਾਂ ਮੈਂ ਭੀ) ਮਰ ਜਾਵਾਂਗਾ। (ਪਰ) ਸੱਚਾ ਨਾਮ ਜਪਣਾ (ਬਹੁਤ) ਔਖਾ ਹੈ।

**ਸਾਚੇ ਨਾਮ ਕੀ ਲਾਗੈ ਭੂਖ ॥**

**ਉਤ ਭੂਖੈ ਖਾਇ ਚਲੀਅਹਿ ਦੂਖ ॥ ੧ ॥**

(ਮੈਨੂੰ ਤਾਂ) ਸੱਚੇ ਨਾਮ ਦੀ ਭੁੱਖ ਲੱਗਦੀ ਹੈ, ਉਸ ਭੁੱਖ ਨੇ (ਹੀ ਮੇਰੇ ਸਾਰੇ) ਦੁੱਖਾਂ ਨੂੰ ਖਾ ਲਿਆ ਹੈ ॥ ੧ ॥

**ਸੋ ਕਿਉ ਵਿਸਰੈ ਮੇਰੀ ਮਾਇ ॥**

**ਸਾਚਾ ਸਾਹਿਬੁ ਸਾਚੈ ਨਾਇ ॥ ੧ ॥ ਰਹਾਉ ॥**

ਹੇ ਮੇਰੀ ਮਾਂ ! (ਮੈਂ) ਉਸਨੂੰ ਕਿਉਂ ਭੁਲਾਵਾਂ ? ਸੱਚੇ ਸਾਹਿਬ ਦਾ ਸੱਚਾ ਨਾਮ (ਸਦਾ ਜਪਦੇ ਰਹਿਣਾ ਚਾਹੀਦਾ ਹੈ)।

**ਸਾਚੇ ਨਾਮ ਕੀ ਤਿਲੁ ਵਡਿਆਈ ॥**

**ਆਖਿ ਥਕੇ ਕੀਮਤਿ ਨਹੀ ਪਾਈ ॥**

(ਉਸ) ਸੱਚੇ ਨਾਮ ਦੀ ਤਿਲ (ਜਿੰਨੀ) ਵਡਿਆਈ (ਨੂੰ ਸਾਰੇ) ਆਖਦੇ ਥੱਕ ਗਏ (ਹਨ। ਪਰ) [ਕੀਮਤਿ] ਅੰਤ (ਕਿਸੇ ਨੇ ਭੀ) ਨਹੀਂ ਪਾਇਆ।

**ਜੇ ਸਭਿ ਮਿਲਿਕੈ ਆਖਣ ਪਾਹਿ ॥**

**ਵਡਾ ਨ ਹੋਵੈ ਘਾਟਿ ਨ ਜਾਇ ॥ ੨ ॥**

ਜੇ ਸਾਰੇ (ਜਣੇ) ਕੱਠੇ ਹੋਕੇ (ਉਸਦੇ ਜਸ ਨੂੰ) ਆਖਣ

ਲੱਗ ਪੈਣ। (ਤਾਂ ਉਹ ਆਪਣੀ ਵਡਿਆਈ ਹੁੰਦੀ ਵੇਖਕੇ) ਵੱਡਾ ਨਹੀਂ ਹੋਵੇਗਾ, (ਅਤੇ ਜੇ ਕੋਈ ਭੀ ਨਾ ਆਖੇ, ਤਾਂ ਉਹ) ਘਟ ਨਹੀਂ ਜਾਏਗਾ ॥ ੨ ॥

**ਨਾ ਓਹੁ ਮਰੈ ਨ ਹੋਵੈ ਸੋਗੁ ॥ ਦੇਦਾ ਰਹੈ ਨ ਚੂਕੈ ਭੋਗੁ ॥**

ਓਹ ਮਰੇਗਾ ਨਹੀਂ, (ਇਸ ਲਈ ਉਸਦੇ ਪਿਆਰਿਆਂ ਨੂੰ) ਸੋਗ ਨਹੀਂ ਹੋਵੇਗਾ। (ਉਹ ਹਮੇਸ਼ਾਂ) ਦੇਂਦਾ ਰਹੇਗਾ, (ਇਸ ਲਈ ਉਸਦੇ ਪਿਆਰਿਆਂ ਨੂੰ) ਚਿੰਤਾ ਨਹੀਂ ਹੋਵੇਗੀ, (ਅਤੇ ਉਸਦੇ ਖਜਾਨੇ ਵਿਚੋਂ) [ਭੋਗ] ਪਦਾਰਥ ਨਹੀਂ [ਚੂਕੈ] ਮੁੱਕਣੇ, (ਇਸ ਲਈ ਭਗਤਾਂ ਨੂੰ ਗ਼ਮ ਨਹੀਂ ਹੋਣਾ)।

**ਗੁਣੁ ਏਹੋ ਹੋਰੁ ਨਾਹੀ ਕੋਇ ॥**
**ਨਾ ਕੋ ਹੋਆ ਨਾ ਕੋ ਹੋਇ ॥ ੩ ॥**

(ਉਸ ਵਿਚ ਸਭ ਤੋਂ ਵੱਡਾ) ਗੁਣ ਏਹੋ (ਹੈ, ਜੋ ਅਜੇਹੇ ਗੁਣਾਂ ਵਾਲਾ ਸਾਰੇ ਬ੍ਰਹਮੰਡ ਵਿਚ) ਹੋਰ ਕੋਈ ਨਹੀਂ। ਨਾਂ ਕੋਈ ਪਿੱਛੇ) ਹੋਇਆ (ਹੈ, ਅਤੇ) ਨਾਂ ਕੋਈ (ਅੱਗੇ ਨੂੰ) ਹੋਵੇਗਾ ॥ ੩ ॥

**ਜੇਵਡੁ ਆਪਿ ਤੇਵਡੁ ਤੇਰੀ ਦਾਤਿ ॥**
**ਜਿਨਿ ਦਿਨੁ ਕਰਿਕੈ ਕੀਤੀ ਰਾਤਿ ॥**

(ਹੇ ਵਾਹਿਗੁਰੂ ! ਤੂੰ) ਜੇਡਾ ਵੱਡਾ ਆਪ ਹੈਂ, ਓਡੀ ਵੱਡੀ ਹੀ ਤੇਰੀ ਦਾਤ (ਸਾਨੂੰ ਮਿਲੀ ਹੈ। ਹੇ ਬੰਦੇ) ਜਿਸ ਨੇ ਦਿਨ ਬਣਾਕੇ ਸਾਡੇ ਅਰਾਮ ਲਈ ਨਾਲ ਰਾਤ ਭੀ ਪੈਦਾ ਕੀਤੀ ਹੈ।

**ਖਸਮ ਵਿਸਾਰਹਿ ਤੇ ਕਮਜਾਤਿ ॥**

**ਨਾਨਕ ਨਾਵੈ ਬਾਝੁ ਸਨਾਤਿ ॥ ੪ ॥ ੩ ॥**

(ਜੇਹੜੇ ਉਸ) ਮਾਲਕ ਨੂੰ ਭੁਲਾਉਂਦੇ ਹਨ, ਉਹ ਕਮਜ਼ਾਤ ਹਨ। ਸਤਿਗੁਰੂ ਜੀ (ਆਖਦੇ ਹਨ) ਨਾਮ ਤੋਂ ਹੀਣੇ (ਪੁਰਸ਼) [ਸਨਾਤਿ] ਮਹਾਂ ਨੀਚ ਹਨ ॥ ੪ ॥ ੩ ॥

## ਰਾਗੁ ਗੂਜਰੀ ਮਹਲਾ ੪

**ਹਰਿ ਕੇ ਜਨ ਸਤਿਗੁਰ ਸਤ ਪੁਰਖਾ**

**ਬਿਨਉ ਕਰਉ ਗੁਰਪਾਸਿ ॥**

ਹੇ ਹਰੀ ਦੇ ਜਨ ਸਤਿਗੁਰ ਸਤ ਪੁਰਖ ਗੁਰੂ (ਜੀ ! ਮੈਂ ਆਪ ਦੇ) ਕੋਲ ਬੇਨਤੀ ਕਰਦਾ ਹਾਂ।

**ਹਮ ਕੀਰੇ ਕਿਰਮ ਸਤਿਗੁਰ ਸਰਣਾਈ**

**ਕਰਿ ਦਇਆ ਨਾਮੁ ਪਰਗਾਸਿ ॥ ੧ ॥**

ਅਸੀਂ ਕੀੜੇ ਤੇ ਕਿਰਮ (ਹਾਂ, ਪਰ) ਸਤਿਗੁਰੂ (ਜੀ ! ਤੁਹਾਡੀ) ਸਰਣ ਵਿਚ ਆਏ (ਹਾਂ, ਕ੍ਰਿਪਾ ਕਰਕੇ (ਸਾਡੇ ਮਨ ਵਿਚ) ਨਾਮ ਦਾ ਉੱਜਾਲਾ ਕਰੋ ॥ ੧ ॥

**ਮੇਰੇ ਮੀਤ ਗੁਰਦੇਵ ਮੋਕਉ ਰਾਮ ਨਾਮੁ ਪਰਗਾਸਿ॥**

(ਹੇ) ਮੇਰੇ ਮਿੱਤ੍ਰ ਗੁਰਦੇਵ (ਜੀ !) ਮੈਨੂੰ ਰਾਮ (ਦੇ) ਨਾਮ ਦਾ ਚਾਨਣ ਬਖਸ਼ੋ।

**ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ**
**ਹਰਿ ਕੀਰਤਿ ਹਮਰੀ ਰਹਰਾਸਿ ॥ ੧ ॥ ਰਹਾਉ ॥**

(ਹੇ) ਗੁਰੋ! (ਆਪ ਦੀ) ਸਿਖ੍ਯਾ (ਦ੍ਵਾਰੇ ਮਿਲਿਆ) ਨਾਮ ਮੇਰੇ ਪ੍ਰਾਣਾਂ ਦਾ (ਸਖਾਈ] ਮਿੱਤ੍ਰ [ਸਾਥੀ] (ਹੋਵੇਗਾ, ਇਸ ਲਈ ਮੈਨੂੰ) ਹਰੀ ਦਾ ਜਸ (ਬਖਸ਼ੋ), ਮੇਰੀ (ਏਹੋ) ਬੇਨਤੀ ਹੈ।

**ਹਰਿ ਜਨ ਕੇ ਵਡਭਾਗ ਵਡੇਰੇ**
**ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥**

(ਉਨ੍ਹਾਂ ਹਰਿ ਜਨਾਂ ਦੇ ਵੱਡਿਆਂ ਤੋਂ ਵੱਡੇ ਭਾਗ ਹਨ, ਜਿਨ੍ਹਾਂ (ਦੇ ਹਿਰਦੇ ਵਿਚ) ਹਰਿ ਹਰਿ (ਨਾਮ ਦੀ) ਸਰਧਾ (ਤੇ) ਹਰਿ (ਨਾਮ ਦੀ) ਤ੍ਰੇਹ ਹੈ।

**ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ**
**ਮਿਲਿ ਸੰਗਤਿ ਗੁਣ ਪਰਗਾਸਿ ॥ ੨ ॥**

(ਮੈਨੂੰ ਭੀ) ਹਰਿ ਹਰਿ ਨਾਮ ਮਿਲੇ (ਤਾਂ ਮੇਰਾ ਮਨ) ਰੱਜੇਗਾ, (ਗੁਰਾਂ ਦੀ) ਸੰਗਤਿ ਵਿਚ ਮਿਲਿਆਂ (ਹੀ ਮੈਨੂੰ ਇਹ) ਗੁਣ ਪ੍ਰਗਟਿਆ ਹੈ ॥ ੨ ॥

**ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ**
**ਤੇ ਭਾਗਹੀਣ ਜਮ ਪਾਸਿ ॥**

ਜਿਨ੍ਹਾਂ (ਨੇ ਹਰੀ ਦੇ) ਹਰਿ ਨਾਮ ਦਾ ਰਸ [ਸ੍ਵਾਦ] ਨਹੀਂ ਪਾਇਆ, ਉਹ ਭਾਗਾਂ ਤੋਂ ਹੀਣੇ (ਹਨ, ਉਨ੍ਹਾਂ ਦੇ ਗਲ)

ਜਮਾਂ ਦੀ [ਪਾਸਿ] ਫਾਹੀ (ਪਵੇਗੀ)।

**ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ**

**ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥ ੩ ॥**

ਜੋ (ਪੁਰਸ਼) ਸਤਿਗੁਰੂ ਦੀ ਸਰਣ ਵਿਚ (ਤੇ ਸਾਧ) ਸੰਗਤ ਵਿਚ ਨਹੀਂ ਆਏ, (ਉਨ੍ਹਾਂ ਦੇ) ਜੀਵੇ ਨੂੰ ਭੀ) ਧ੍ਰਿਕਾਰ ਹੈ, (ਅਤੇ [ਜੀਵਾਸਿ) ਜੀਉਣ ਦੀ ਆਸ ਨੂੰ ਭੀ ਧ੍ਰਿਗ ਹੈ ॥੩॥

**ਜਿਨ ਹਰਿਜਨ ਸਤਿਗੁਰ ਸੰਗਤਿ ਪਾਈ**

**ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ ॥**

ਜਿਨ੍ਹਾਂ ਦੇ ਮੱਥੇ ਉਤੇ ਧੁਰ ਦਾ ਲਿਖਿਆ [ਲਿਖਾਸਿ] ਲੇਖ ਹੈ, ਉਨ੍ਹਾਂ ਨੇ ਹਰਿਜਨਾਂ [ਸੰਤਾਂ] ਅਤੇ ਸਤਿਗੁਰਾਂ ਦੀ ਸੰਗਤ ਪਾਈ ਹੈ।

**ਧਨੁ ਧੰਨੁ ਸਤਿ ਸੰਗਤਿ ਜਿਤੁ ਹਰਿ ਰਸੁ ਪਾਇਆ**

**ਮਿਲਿ ਜਨ ਨਾਨਕ ਨਾਮੁ ਪਰਗਾਸਿ ॥ ੪ ॥ ੪ ॥**

ਸਤ ਸੰਗਤਿ ਧੰਨ ਹੈ, ਧੰਨ ਹੈ, ਜਿਥੋਂ ਹਰੀ ਦਾ ਰਸ ਪਾਇਆ (ਜਾਂਦਾ ਹੈ), ਸਤਿਗੁਰੂ ਜੀ (ਆਖਦੇ ਹਨ) ਜਨ [ਦਾਸ] (ਨੂੰ ਉਸ ਨਾਲ) ਮਿਲਿਆਂ ਹੀ ਨਾਮ ਦਾ ਚਾਨਣ ਹੋਇਆ ਹੈ ॥ ੪ ॥ ੪ ॥

## ਰਾਗੁ ਗੂਜਰੀ ਮਹਲਾ ੫

**ਕਾਹੇ ਰੇ ਮਨ ਚਿਤਵਹਿ ਉਦਮੁ**

**ਜਾ ਆਹਰਿ ਹਰਿਜੀਉ ਪਰਿਆ ॥**

ਹੇ ਮਨ! (ਤੂੰ ਪੇਟ ਦੀ ਖਾਤਰ) ਕਿਉਂ ਉੱਦਮ ਸੋਚਦਾ ਹੈਂ? ਜਦ (ਕਿ ਤੇਰੇ) {ਆਹਰਿ} ਫਿਕਰ ਵਿਚ ਹਰੀ ਜੀ ਆਪ ਪਿਆ (ਹੋਯਾ ਹੈ)।

**ਸੈਲ ਪਥਰ ਮਹਿ ਜੰਤ ਉਪਾਏ**
**ਤਾਕਾ ਰਿਜਕੁ ਆਗੈ ਕਰਿ ਧਰਿਆ ॥ ੧ ॥**

(ਵੇਖ! ਉਸ ਨੇ ਜੋ) ਪਹਾੜਾਂ ਦੇ ਪੱਥਰਾਂ ਵਿਚ ਜੀਵ ਪੈਦਾ ਕੀਤੇ ਹਨ, ਉਨ੍ਹਾਂ ਦੀ [ਰਿਜਕੁ] ਰੋਜ਼ੀ (ਉਨ੍ਹਾਂ ਦੇ) ਅਗੇ ਰੱਖੀ ਹੋਈ ਹੈ॥ ੧ ॥

**ਮੇਰੇ ਮਾਧਉ ਜੀ ਸਤ ਸੰਗਤਿ ਮਿਲੇ ਸੁ ਤਰਿਆ ॥**

(ਹੇ) ਮੇਰੇ ਮਨ ! ਜੋ) [ਮਾਧਉ] ਵਾਹਿਗੁਰੂ ਜੀ ਦੀ ਸਤਿ ਸੰਗਤਿ ਵਿਚ ਮਿਲਿਆ ਹੈ, ਉਹ ਤਰ ਗਿਆ ਹੈ, (ਅਰਥਾਤ):-

**ਗੁਰ ਪਰਸਾਦਿ ਪਰਮਪਦੁ ਪਾਇਆ**
**ਸੂਕੇ ਕਾਸਟ ਹਰਿਆ ॥ ੧ ॥ ਰਹਾਉ ॥**

ਗੁਰਾਂ ਦੀ ਕ੍ਰਿਪਾ ਨਾਲ (ਉਸਨੇ) [ਪਰਮ ਪਦ] ਆਤਮ ਅਨੰਦ ਪਾ ਲਿਆ ਹੈ, ਅਤੇ (ਉਸ ਦਾ, ਸੁੱਕੇ ਕਾਠ (ਵਰਗਾ ਹਿਰਦਾ) ਹਰਾ ਹੋ ਗਿਆ ਹੈ, (ਅਰਥਾਤ ਉਸਦੀ ਮੁਰਦਾ ਰੂਹ ਜ਼ਿੰਦਾ ਹੋ ਗਈ ਹੈ)।

**ਜਨਨਿ ਪਿਤਾ ਲੋਕ ਸੁਤ ਬਨਿਤਾ**
**ਕੋਇ ਨ ਕਿਸ ਕੀ ਧਰਿਆ ॥**

ਮਾਂ, ਪਿਉ, ਸਬੰਧੀ, ਪੁਤ੍ਰ ਤੇ ਇਸਤ੍ਰੀ (ਆਦਿਕਾਂ ਵਿਚੋਂ) ਕੋਈ ਭੀ ਕਿਸੇ ਦੀ ਓਟ ਨਹੀਂ ਬਣਦਾ।

**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ**
**ਕਾਹੇ ਮਨ ਭਉ ਕਰਿਆ ॥੨॥**

(ਜਦ ਕਿ) ਵਾਹਿਗੁਰੂ ਬੰਦੇ ਬੰਦੇ ਨੂੰ ਰਿਜਕ [ਸੰਬਾਹੇ] ਪੁਚਾਂਦਾ ਹੈ, (ਤਾਂ ਹੇ) ਮਨ! (ਤੂੰ) ਕਿਉਂ ਡਰਦਾ ਹੈਂ? ॥੨॥

**ਊਡੇ ਊਡਿ ਆਵੈ ਸੈ ਕੋਸਾ**
**ਤਿਸੁ ਪਾਛੈ ਬਚਰੇ ਛਰਿਆ ॥**

(ਵੇਖ!) [ਊਡੇ] ਕੂੰਜਾਂ ਸੈਂਕੜੇ ਕੋਹਾਂ ਤੋਂ ਉੱਡਕੇ (ਇਥੇ) ਆਉਂਦੀਆਂ ਹਨ, ਅਤੇ ਉਨ੍ਹਾਂ ਨੇ ਬੱਚਿਆਂ ਪਿੱਛੇ ਛੱਡਿਆ ਹੁੰਦਾ ਹੈ।

**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ**
**ਮਨ ਮਹਿ ਸਿਮਰਨੁ ਕਰਿਆ ॥ ੩ ॥**

ਉਨ੍ਹਾਂ (ਬੱਚਿਆਂ ਨੂੰ ਕੌਣ ਖਿਡਾਂਦਾ ਹੈ? ਅਤੇ ਕੌਣ ਚੋਗਾ ਦੇਂਦਾ ਹੈ? (ਹੇ ਭਾਈ! ਕਦੇ) ਮਨ ਵਿਚ (ਇਸ ਗੱਲ ਦਾ) [ਸਿਮਰਨ] ਵਿਚਾਰ ਕੀਤਾ ਜੇ? ॥ ੩ ॥

**ਸਭਿ ਨਿਧਾਨ ਦਸ ਅਸਟ ਸਿਧਾਨ**
**ਠਾਕੁਰ ਕਰ ਤਲ ਧਰਿਆ ॥**

ਸਾਰੀਆਂ ਨਿਧਾਂ ਤੇ ਅਠਾਰਾਂ ਸਿਧਾਂ* ਨੂੰ ਵਾਹਿਗੁਰੂ ਨੇ (ਆਪਨੇ) ਹੱਥ ਦੀ ਤਲੀ (ਉਤੇ) ਰਖਿਆ ਹੋਯਾ ਹੈ, (ਜੋ ਉਸਨੂੰ ਜਪੇਗਾ, ਉਸਨੂੰ ਇਹ ਨਿਧਾਂ ਸਿਧਾਂ ਝਟ ਪਟ ਹੀ ਮਿਲ ਜਾਣਗੀਆਂ।

**ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥੫॥**

(ਹੇ ਵਾਹਿਗੁਰੂ ! ਤੇਰਾ) ਦਾਸ ਨਾਨਕ (ਤਾਂ ਤੇਰੇ ਉਪਰੋਂ) ਮਨ ਬਾਣੀ ਸਰੀਰ ਕਰਕੇ ਕੁਰਬਾਨ ਜਾਂਦਾ ਹੈ, ਤੇਰੇ ਪਾਰ ਉਰਾਰ ਦਾ ਅੰਤ ਨਹੀਂ ਆਉਂਦਾ ॥ ੪ ॥ ੫ ॥

---

*ਅਣਮਾ (ਅਣੂ ਰੂਪ ਕਰ ਲੈਣਾ)। (੨) ਮਹਿਮਾ (ਮਹਾਨ ਰੂਪ ਧਾਰ ਲੈਣਾ)। (੩) ਲਘੁਮਾ (ਹਲਕਾ ਫੁੱਲ ਰੂਪ ਕਰ ਲੈਣਾ। (੪) ਪ੍ਰਾਪਤੀ (ਮਨ ਇੱਛਤ ਭੋਗ ਪ੍ਰਾਪਤ ਕਰ ਲੈਣੇ)। (੫) ਪਰਕਾਮਯ (ਇਕ ਜਗ੍ਹਾ ਤੇ ਬੈਠਿਆਂ ਹੀ ਸਭ ਚੀਜ਼ਾਂ ਦਾ ਵੇਖਨਾ, ਸੁਨਣਾ ਤੇ ਸਭ ਦੇ ਦਿਲ ਦਾ ਹਾਲ ਜਾਨ ਲੈਣਾ। (੬) ਈਸਤਾ (ਅਪਨੀ ਇਛਾ ਅਨੁਸਾਰ ਸਭਨਾਂ ਨੂੰ ਪ੍ਰੇਰਨਾ)। (੭) ਵਸਤਾ (ਜੋ ਜੋ ਚਿਤਵਨੀ ਕਰਨੀ ਤਤ ਕਾਲ ਪੂਰੀ ਹੋ ਜਾਨੀ)। (੮) ਗਰਮਾ (ਮਹਾਨ ਬੋਝਲ ਹੋ ਜਾਣਾ)। (੯) ਅਨੂਰਮੀ (ਭੇਖ ਤ੍ਰੇਹ ਆਦਿਕ ਖਟ ਵਿਕਾਰ ਨਾਂ ਵਿਆਪਨੇ)। (੧੦) ਦੂਰ ਸ੍ਰਵਨ (ਦੂਰ ਬੈਠਿਆਂ ਸਭ ਦੀ ਗੱਲ ਸੁਣ ਲੈਣੀ)। (੧੧) ਦੂਰ ਦਰਸ਼ਨ (ਦੂਰ ਬੈਠਿਆਂ ਹੀ ਸਭ ਨੂੰ ਦੇਖ ਲੈਣਾ)। (੧੨) ਮਨੋ ਬੇਗ (ਮਨ ਵਾਂਗੂੰ ਛੇਤੀ ਗਮਨ ਕਰ ਲੈਣਾ)। (੧੩) ਕਾਮ ਰੂਪ (ਜੈਸਾ ਰੂਪ ਚਾਹੁਨਾ ਤੇਹਾ ਧਾਰ ਲੈਣਾ)। (੧੪) ਪਰਕਾਯ ਪ੍ਰਵੇਸ਼ (ਦੂਜੇ ਦੀ ਦੇਹ ਵਿਚ ਪ੍ਰਵੇਸ਼ ਕਰ ਲੈਣਾ)। (੧੫) ਸ੍ਵਛੰਦ ਮ੍ਰਿਤੂ (ਅਪਨੀ ਮਰਜ਼ੀ ਅਨੁਸਾਰ ਦੇਹ ਤਿਆਗਨੀ)। (੧੬) ਸੁਰ [ਦੇਖੋ ਸਫਾ ੨੦੮

## ਰਾਗੁ ਆਸਾ ਮਹਲਾ ੪ ਸੋ ਪੁਰਖੁ†

## ੧ ੴ ਸਤਿਗੁਰਪ੍ਰਸਾਦਿ ॥

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ॥**

ਉਹ ਪੁਰਖੁ [ਨਿਰ+ਅੰਜਨ] ਮਾਯਾ ਤੋਂ ਰਹਿਤ ਹੈ, ਹਰੀ ਪੁਰਖ [ਨਿਰੰਜਨ] ਸੁਧ ਸਰੂਪ ਹੈ,(ਉਹ) ਹਰੀ [ਅਗੰਮ] ਸਾਡੀ ਪਹੁੰਚ ਤੋਂ ਪਰੇ ਹੈ, (ਅਤੇ ਉਸ) ਅਪਾਰ (ਦਾ ਪਾਉਣਾ) [ਅਗਮ] ਵਡਾ ਔਖਾ ਹੈ।

**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥**

ਹੇ ਸੱਚੇ ਸਿਰਜਨਹਾਰ ਹਰੀ ਜੀ! ਸਾਰੇ ਤੈਨੂੰ ਹੀ ਧਿਆਉਂਦੇ ਹਨ, ਅਤੇ ਸਾਰੇ (ਤੈਨੂੰ ਹੀ) ਧਿਆਵਨਗੇ।

---

☞੨੦੭ ਸਫੇ ਦੀ ਬਾਕੀ] ਕ੍ਰੀੜਾ ਦਰਸ਼ਨ (ਦੇਵਤਿਆਂ ਦੇ ਅੱਛਰਾਂ ਨਾਲ ਕੌਤਕਾਂ ਨੂੰ ਵੇਖਨਾ)। (੧੭) ਸੰਕਲਪ (ਜੋ ਸੰਕਲਪ ਕਰਨਾ ਪੂਰਾ ਹੋਨਾ)। (੧੮) ਅਪ੍ਰਤਿਹਤ ਗਤਿ ਸਿਧਿ (ਜਿਥੇ ਜਾਣਾ ਚਾਹੁਣਾ, ਉਥੇ ਚਲੇ ਜਾਣਾ)।

†ਇਸ ਬਾਣੀ ਦੇ ਆਦ ਵਿਚ 'ਸੋ ਪੁਰਖੁ' ਪਦ ਹੋਣ ਕਰਕੇ ਇਸਦਾ ਨਾਮ ਹੀ ਸੋ ਪੁਰਖੁ ਰਖਿਆ ਹੈ। ਇਸਦਾ ਅਰਥ ਹੈ, ਓਹੋ ਪਰਮੇਸੁਰ ਪੁਰਖ, 'ਏਕਾ ਪੁਰਖ ਸਬਾਈ ਨਾਰਿ'।

**ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥**

(ਹੇ ਹਰੀ) ਜੀ ! (ਇਹ) ਸਾਰੇ ਜੀਵ ਤੇਰੇ (ਸਾਜੇ ਹੋਏ ਹਨ, ਅਤੇ) ਤੂੰ ਹੀ (ਇਨ੍ਹਾਂ) ਜੀਵਾਂ ਦਾ (ਰੋਜ਼ੀ) ਦਾਤਾ ਹੈਂ ॥

**ਹਰਿ ਧਿਆਵਹੁ ਸੰਤਹੁ ਜੀ**
**ਸਭਿ ਦੂਖ ਵਿਸਾਰਣ ਹਾਰਾ ॥**

ਹੇ ਸੰਤੋ ਜੀ ! ਉਸੇ ਹਰੀ ਨੂੰ ਚੇਤੇ ਕਰੋ ਜੋ ਸਾਰੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ।

**ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ**
**ਕਿਆ ਨਾਨਕ ਜੰਤ ਵਿਚਾਰਾ ॥ ੧ ॥**

(ਉਹ) ਹਰੀ ਆਪੇ ਹੀ ਮਾਲਕ ਹੈ, ਅਤੇ ਹਰੀ ਆਪੇ ਹੀ ਦਾਸ ਹੈ, ਸਤਿਗੁਰੂ ਜੀ (ਆਖਦੇ ਹਨ, ਉਸ ਦੀ ਸੱਤਾ ਤੋਂ ਬਿਨਾਂ ਇਹ) ਵਿਚਾਰਾ ਜੀਵ ਕੀ (ਕਰ ਸਕਦਾ) ਹੈ ? ॥ ੧ ॥

**ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ**
**ਹਰਿ ਏਕੋ ਪੁਰਖੁ ਸਮਾਣਾ ॥**

ਹੇ ਹਰੀ ਜੀ ! ਤੂੰ ਇਕੋ ਹੀ ਸਾਰੇ ਪੁਰਖਾਂ ਦੇ ਘਟ ਘਟ ਅੰਦਰ [ਨਿਰੰਤਰਿ] ਇਕ ਰਸ ਸਮਾਇਆ ਹੋਯਾ ਹੈਂ।

**ਇਕਿ ਦਾਤੇ ਇਕਿ ਭੇਖਾਰੀ ਜੀ**
**ਸਭਿ ਤੇਰੇ ਚੋਜ ਵਿਡਾਣਾ ॥**

(ਹੇ ਹਰੀ) ਜੀ ! (ਜਗਤ ਵਿਚ) ਇਕ ਦਾਤੇ (ਹਨ, ਅਤੇ) ਇਕ ਮੰਗਤੇ (ਹਨ, ਏਹ) ਸਾਰੇ ਤੇਰੇ ਹੀ [ਵਿਡਾਣਾ]

ਅਚਰਜ ਕੌਤਕ ਹਨ ।

**ਤੂੰ ਆਪੇ ਦਾਤਾ ਆਪੇ ਭੁਗਤਾ ਜੀ**

**ਹਉ ਤੁਧੁ ਬਿਨੁ ਅਵਰੁ ਨ ਜਾਣਾ ॥**

(ਹੇ ਹਰੀ ਜੀ ! ਤੂੰ ਆਪੇ ਹੀ ਦੇਣ ਵਾਲਾ ਹੈਂ (ਅਤੇ) ਆਪੇ (ਹੀ ਲੈਕੇ) [ਭੁਗਤਾ] ਛਕਨ ਵਾਲਾ ਹੈਂ, ਮੈਂ ਤਾਂ ਤੈਥੋਂ ਬਿਨਾਂ ਹੋਰ (ਕਿਸੇ ਨੂੰ) ਨਹੀਂ ਜਾਣਦਾ ।

**ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ**

**ਤੇਰੇ ਕਿਆ ਗੁਣ ਆਖਿ ਵਖਾਣਾ ॥**

ਹੇ ਪਾਰਬ੍ਰਹਮ ! ਤੂੰ ਬੇਅੰਤ (ਹੈਂ, ਬੇਅੰਤ) ਹੈਂ, ਮੈਂ) ਤੇਰੇ ਕੇਹੜੇ ੨ ਗੁਣ ਕਹਿਕੇ ਸੁਣਾਵਾਂ ?

**ਜੋ ਸੇਵਹਿ ਜੋ ਸੇਵਹਿ ਤੁਧੁ ਜੀ**

**ਜਨੁ ਨਾਨਕੁ ਤਿਨ ਕੁਰਬਾਣਾ ॥ ੨ ॥**

(ਹੇ ਵਾਹਿਗੁਰੂ) ਜੀ ! ਜੋ ਤੈਨੂੰ (ਮਨ ਕਰਕੇ) ਸਿਮ੍ਰਦੇ ਹਨ, ਅਤੇ ਜੋ (ਤੈਨੂੰ ਬਾਣੀ ਕਰਕੇ) ਜਪਦੇ ਹਨ, ਸਤਿਗੁਰੂ ਜੀ (ਆਖਦੇ ਹਨ) ਦਾਸ ਤਾਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ ॥ ੨ ॥

**ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ**

**ਸੇ ਜਨ ਜੁਗ ਮਹਿ ਸੁਖਵਾਸੀ ॥**

ਹੇ ਹਰੀ ਜੀ ! (ਜੋ) ਤੈਨੂੰ ਚਿੰਤਨ ਕਰਦੇ ਹਨ, (ਅਤੇ ਜੇਹੜੇ ਤੇਰੇ) ਹਰਿ (ਨਾਮ ਨੂੰ) ਜਪਦੇ ਹਨ, ਉਹ ਪੁਰਸ਼ (ਇਸ ਕਲ) ਜੁਗ ਵਿਚ ਸੁਖੀ ਵਸਦੇ ਹਨ ।

**ਸੋਮੁਕਤੁ ਸੋਮੁਕਤੁ ਭਏ ਜਿਨ ਹਰਿ ਧਿਆਇਆ ਜੀ ਤਿਨ ਤੂਟੀ ਜਮ ਕੀ ਫਾਸੀ ॥**

ਉਹ ਮੁਕਤ (ਰੂਪ ਹਨ, ਅਤੇ) ਓਹੀ ਮੁਕਤ ਹੋਏ ਹਨ, ਜਿਨ੍ਹਾਂ ਨੇ ਹਰੀ ਜੀ ਨੂੰ ਧਿਆਇਆ ਹੈ, (ਕਿਉਂਕਿ) ਉਨ੍ਹਾਂ ਦੇ ਗਲੋਂ ਜਮਾਂ ਦੀ ਫਾਹੀ ਟੁੱਟ ਚੁੱਕੀ ਹੈ।

**ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ ॥**

ਜਿਨ੍ਹਾਂ ਜਿਨ੍ਹਾਂ ਨੇ ਨਿਰਭਉ ਹਰੀ ਜੀ ਨੂੰ ਧਿਆਇਆ ਹੈ, ਨਿਰਭਉ (ਹਰੀ) ਉਨਾਂ ਸਭਨਾਂ ਦਾ ਡਰ ਦੂਰ ਕਰ ਦੇਵੇਗਾ।

**ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ ॥**

ਜਿਨ੍ਹਾਂ(ਨੇ ਮਨ ਕਰਕੇ)ਹਰੀ ਜੀ ਨੂੰ ਸੇਵਿਆ ਹੈ,ਜਿਨ੍ਹਾਂ (ਨੇ ਬਾਣੀ ਕਰਕੇ) ਮੇਰੇ ਹਰਿ ਜੀ ਨੂੰ [ਸੇਵਿਆ] ਜਪਿਆ ਹੈ, ਉਹ ਹਰੀ ਦੇ ਰੂਪ ਵਿਚ ਸਮਾ ਜਾਣਗੇ।

**ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨੁ ਨਾਨਕੁ ਤਿਨ ਬਲਿ ਜਾਸੀ ॥ ੩ ॥**

ਉਹ ਧੰਨ ਹਨ, ਉਹ ਧੰਨ ਹਨ, ਜਿਨ੍ਹਾਂ ਨੇ ਹਰੀ ਜੀ ਨੂੰ ਧਿਆਇਆ ਹੈ, ਸਤਿਗੁਰੂ ਜੀ (ਆਖਦੇ ਹਨ) ਦਾਸ ਤਾਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ ॥ ੩ ॥

**ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ**
**ਭਰੇ ਬਿਅੰਤ ਬੇਅੰਤਾ ॥**

ਹੇ ਬੇਅੰਤ ਰੂਪ ਜੀ ! ਤੇਰੀ (ਪ੍ਰਾਪਤੀ ਦਾ ਸਾਧਨ ਤੇਰੀ ਭਗਤੀ ਹੈ, (ਉਸ) ਭਗਤੀ ਦੇ ਭਰੇ ਹੋਏ ਭੰਡਾਰੇ [ਭਗਤ ਜਨ] ਬੇਅੰਤ ਹਨ ।

**ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ**
**ਹਰਿ ਅਨਿਕ ਅਨੇਕ ਅਨੰਤਾ ॥**

ਹੇ ਅਨੰਤ ਹਰੀ ਜੀ ! (ਜੋ) ਤੇਰੇ ਅਨੇਕਾਂ ਭਗਤ (ਹਨ, ਉਹ) ਭਗਤ (ਜਨ) ਤੇਰੇ (ਦਰਸ਼ਨ ਵਾਸਤੇ) ਤੈਨੂੰ ਅਨੇਕ (ਤਰ੍ਹਾਂ ਨਾਲ) ਸਲਾਹੁੰਦੇ ਹਨ ।

**ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ**
**ਤਪੁ ਤਾਪਹਿ ਜਪਹਿ ਬੇਅੰਤਾ ॥**

ਹੇ ਹਰੀ ਜੀ ! ਤੇਰੀ ਅਨੇਕ (ਤਰ੍ਹਾਂ ਦੀ) ਪੂਜਾ (ਹੈ, ਉਸਨੂੰ) ਅਨੇਕਾਂ ਹੀ ਕਰਦੇ ਹਨ, ਅਤੇ ਬੇਅੰਤ ਹੀ ਤਪ [ਤਾਪਹਿ] ਕਰਦੇ ਹਨ ਅਤੇ ਜਾਪ ਨੂੰ ਜਪਦੇ ਹਨ।

**ਤੇਰੇ ਅਨੇਕ ਤੇਰੇ ਅਨੇਕ ਪੜਹਿ**
**ਬਹੁ ਸਿਮ੍ਰਿਤਿ ਸਾਸਤ ਜੀ**
**ਕਰਿ ਕਿਰਿਆ ਖਟੁ ਕਰਮ ਕਰੰਤਾ ॥**

ਤੇਰੇ (ਦਰਸ਼ਨ ਦੀ ਸਿਕ ਵਾਲੇ) ਅਨੇਕਾਂ (ਹੀ) ਤੇਰੇ (ਪਿਆਰੇ) ਅਨੇਕਾਂ ਸ਼ਾਸਤ੍ਰਾਂ ਸਿੰਮ੍ਰਤੀਆਂ ਨੂੰ ਪੜ੍ਹਦੇ ਹਨ, ਅਤੇ

ਬਹੁਤੇ ਹੀ [ਕਰੰਤਾ] ਕਰਮ ਕਰਨ ਵਾਲੇ ਹੋਕੇ 'ਖਟ ਕਰਮਾਂ'* ਦੀ ਕਿਰਿਆ ਕਰਦੇ ਹਨ।

**ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ**
**ਜੋ ਭਾਵਹਿ ਮੇਰੇ ਹਰਿ ਭਗਵੰਤਾ ॥ ੪ ॥**

ਉਨ੍ਹਾਂ ਭਗਤ ਜਨਾਂ (ਵਿਚੋਂ) ਉਹ ਭਗਤ ਭਲੇ ਹਨ, ਸਤਿਗੁਰੂ ਜੀ (ਆਖਦੇ ਹਨ) ਜੋ ਮੇਰੇ ਹਰੀ ਭਗਵੰਤ ਨੂੰ ਭਾਉਂਦੇ ਹਨ ॥ ੪ ॥

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ**
**ਤੁਧੁ ਜੇਵਡੁ ਅਵਰੁ ਨ ਕੋਈ ॥**

ਹੇ ਕਰਤਾ ਪੁਰਖ ਜੀ ! ਤੂੰ (ਸਭਨਾਂ ਦਾ) [ਆਦਿ] ਮੁੱਢ ਅਤੇ [ਅਪਰੰਪੁਰ] ਉਰੇ ਤੋਂ ਉਰੇ ਤੇ ਪਰੇ ਤੋਂ ਪਰੇ (ਵਿਆਪਕ ਹੈਂ), ਤੇਰੇ ਜੇਡਾ ਵੱਡਾ ਹੋਰ ਕੋਈ ਭੀ ਨਹੀਂ ਹੈ।

**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ**
**ਤੂੰ ਨਿਹਚਲੁ ਕਰਤਾ ਸੋਈ ॥**

ਹੇ ਕਰਤਾ (ਪੁਰਖੁ) ਜੀ ! ਤੂੰ (ਜੋ) ਜੁਗਾਂ ਜੁਗਾਂ ਵਿਚ

---

*ਹਠ ਯੋਗ ਦੇ ਛੇ ਕਰਮ ਏਹ ਹਨ—ਧੋਤੀ, ਬਸਤੀ, ਨੇਤੀ, ਤ੍ਰਾਟਿਕ, ਨਿਉਲੀ ਤੇ ਕਪਾਲ ਭਾਂਤੀ। ਵੈਸ਼ਨਵ ਧਰਮ ਦੇ ਛੇ ਕਰਮ ਏਹ ਹਨ—ਇਸ਼ਨਾਨ, ਸੰਧਿਆ, ਜਪ, ਹੋਮ, ਅਥਿਤ ਪੂਜਾ ਤੇ ਦੇਵ ਪੂਜਾ। ਬ੍ਰਾਹਮਨਾਂ ਦੇ ਛੇ ਕਰਮ ਏਹ ਹਨ—ਪੜ੍ਹਨਾ, ਪੜ੍ਹਾਣਾ, ਦਾਨ ਦੇਣਾ, ਲੈਣਾ, ਯੱਗ ਕਰਨਾ ਤੇ ਕਰਾਣਾ। ਤੰਤ੍ਰ ਸ਼ਾਸਤ੍ਰ ਦੇ ਛੇ ਕਰਮ ਏਹ ਹਨ—ਵਸੀਕਾਰ, ਸਾਂਤ ਸਤੰਭਨ, ਬਿਦ੍ਵੇਖਨ, ਉਚਾਟਨ ਤੇ ਮਾਰਨ।

ਇਕੋ (ਰਿਹਾ ਹੈਂ, ਅਤੇ) ਤੂੰ (ਜੋ) ਸਦਾ ਸਦਾ ਇਕੋ (ਰਹੇਂਗਾ) ਓਹੀ ਤੂੰ (ਹੁਣ ਭੀ) ਅਚੱਲ ਹੈਂ।

**ਤੁਧੁ ਆਪੇ ਭਾਵੈ ਸੋਈ ਵਰਤੈ ਜੀ**
**ਤੂੰ ਆਪੇ ਕਰਹਿ ਸੁ ਹੋਈ ॥**

(ਹੇ ਵਾਹਿਗੁਰੂ) ਜੀ! ਜੋ ਤੈਨੂੰ ਆਪ ਭਾਉਂਦਾ ਹੈ, ਓਹੀ ਵਰਤਦਾ ਹੈ, ਅਤੇ ਜੋ ਤੂੰ ਕਰੇਂਗਾ, ਓਹੀ ਹੋਵੇਗਾ।

**ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ**
**ਤੁਧੁ ਆਪੇ ਸਿਰਜਿ ਸਭ ਗੋਈ॥**

ਜੀ! ਤੁਸਾਂ ਆਪੇ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ, ਅਤੇ ਤੁਸਾਂ ਆਪੇ ਹੀ ਸਾਰੀ [ਸਿਰਜਿ] ਸ੍ਰਿਸਟੀ [ਗੋਈ] ਨਾਸ ਕਰਨੀ ਹੈ।

**ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ**
**ਜੋ ਸਭਸੈ ਕਾ ਜਾਣੋਈ ॥ ੫ ॥ ੧ ॥**

ਸਤਿਗੁਰੂ ਜੀ (ਆਖਦੇ ਹਨ) ਦਾਸ (ਤਾਂ ਉਸ) ਕਰਤੇ ਜੀ ਦੇ ਗੁਣ ਗਾਉਂਦਾ ਹੈ, ਜੋ ਸਭ ਕਿਸੇ (ਦੇ ਦੁੱਖ) ਦਾ ਜਾਣੂ ਹੈ॥ ੫ ॥ ੧ ॥

## ਆਸਾ ਮਹਲਾ ੪

**ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥**

## ਜੋ ਤਉ ਭਾਵੈ ਸੋਈ ਥੀਸੀ
## ਜੋ ਤੂੰ ਦੇਹਿ ਸੋਈ ਹਉ ਪਾਈ ॥ ੧ ॥ ਰਹਾਉ ॥

ਹੇ ਸੱਚੇ ਕਰਤਾ ! ਤੂੰ [ਮੈਡਾ] ਮੇਰਾ [ਸਾਂਈ] ਮਾਲਕ ਹੈਂ । ਜੋ ਤੈਨੂੰ ਭਾਵੇਗਾ, ਓਹੀ ਹੋਵੇਗਾ, ਜੋ ਤੂੰ ਦੇਵੇਂਗਾ, ਓਹੀ ਮੈਨੂੰ ਮਿਲੇਗਾ ।

## ਸਭ ਤੇਰੀ ਤੂੰ ਸਭਨੀ ਧਿਆਇਆ
## ਜਿਸਨੋ ਕ੍ਰਿਪਾਕਰਹਿ ਤਿਨਿ ਨਾਮਰਤਨੁਪਾਇਆ॥

ਸਾਰੀ (ਰਚਨਾ) ਤੇਰੀ ਹੈ, ਤੈਨੂੰ ਹੀ ਸਭਨਾ ਨੇ ਅਰਾਧਿਆ ਹੈ । ਜਿਸ ਨੂੰ (ਤੂੰ ਆਪਨੀ) ਕਿਰਪਾ ਕਰਦਾ ਹੈਂ, ਉਸਨੇ (ਗੁਰਾਂ ਪਾਸੋਂ ਨਾਮ ਰਤਨ ਪਾਇਆ ਹੈ ।

## ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥
## ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥

ਗੁਰਮੁਖਾਂ ਨੇ (ਨਾਮ ਜਪਕੇ ਨਫਾ) ਖੱਟ ਲਿਆ ਹੈ, ਅਤੇ ਮਨਮੁਖਾਂ ਨੇ (ਸੁਆਸਾਂ ਰੂਪ ਪੂੰਜੀ ਨੂੰ) ਗਵਾ ਲਿਆ ਹੈ । (ਇਸ ਲਈ) ਤੁਸਾਂ (ਮਨਮੁਖਾਂ ਨੂੰ) ਆਪ ਨਾਲੋਂ ਵਿਛੋੜ ਦਿੱਤਾ ਹੈ, ਅਤੇ (ਗੁਰਮੁਖਾਂ ਨੂੰ) ਅਪਨੇ ਨਾਲ ਮਿਲਾ ਲਿਆ ਹੈ ॥ ੧ ॥

## ਤੂੰ ਦਰੀਆਉ ਸਭ ਤੁਝ ਹੀ ਮਾਹਿ ॥
## ਤੁਝ ਬਿਨੁ ਦੂਜਾ ਕੋਈ ਨਾਹਿ ॥

ਤੂੰ ਦਰਿਆਉ (ਵਾਂਗੂ ਹੈਂ, ਅਤੇ) ਸਭ ਕੁਝ ਤੇਰੇ ਵਿਚ

ਹੈ। ਤੈਥੋਂ ਬਿਨਾਂ(ਹੋਰ)ਕੋਈ ਦੂਜਾ(ਕੁਝ)ਨਹੀਂ(ਕਰ ਸਕਦਾ)।

**ਜੀਅ ਜੰਤ ਸਭਿ ਤੇਰਾ ਖੇਲੁ ॥**

**ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥ ੨ ॥**

(ਇਹ) ਸਾਰੇ ਜੀਵ ਜੰਤੂ ਤੇਰੀ ਖੇਡ ਹਨ। (ਜੋ)ਵਿਜੋਗੀ (ਕਰਮਾਂ ਨਾਲ) ਮਿਲਿਆ (ਹੈ, ਉਹ ਤੇਰੇ ਨਾਲੋਂ) ਵਿਛੁੜਿਆ (ਹੈ, ਅਤੇ) ਸੰਜੋਗੀ (ਕਰਮ ਕਰਨ ਵਾਲੇ ਦਾ ਤੇਰੇ ਨਾਲ)ਮੇਲ (ਹੋਯਾ ਹੈ) ॥ ੨ ॥

**ਜਿਸਨੋ ਤੂੰ ਜਾਣਾਇਹਿ ਸੋਈ ਜਨੁ ਜਾਣੈ ॥**

**ਹਰਿ ਗੁਣ ਸਦ ਹੀ ਆਖਿ ਵਖਾਣੈ ॥**

ਜਿਸਨੂੰ ਤੂੰ (ਇਹ ਭੇਦ) ਜਣਾਉਂਦਾ ਹੈਂ, ਓਹੀ ਪੁਰਸ਼ ਜਾਣਦਾ ਹੈ। (ਹੇ) ਹਰੀ ! (ਫਿਰ ਉਹ) ਹਮੇਸ਼ਾਂ ਹੀ (ਤੇਰੇ) ਗੁਣ ਕਹਿਕੇ (ਲੋਕਾਂ ਨੂੰ) ਸੁਣਾਂਦਾ ਹੈ।

**ਜਿਨ ਹਰਿ ਸੇਵਿਆ ਤਿਨਿ ਸੁਖੁ ਪਾਇਆ ॥**

**ਸਹਜੇ ਹੀ ਹਰਿ ਨਾਮਿ ਸਮਾਇਆ ॥੩॥**

ਜਿਸਨੇ ਹਰੀ ਨੂੰ ਜਪਿਆ ਹੈ, ਉਸਨੇ (ਆਤਮ) ਸੁਖ ਪਾਇਆ ਹੈ। (ਅਰਥਾਤ ਉਹ) ਸੁਤੇ ਹੀ [ਨਾਮਿ] ਨਾਮ ਜਪਕੇ ਹਰੀ ਵਿਚ ਸਮਾ ਗਿਆ ਹੈ।

**ਤੂੰ ਆਪੇ ਕਰਤਾ ਤੇਰਾ ਕੀਆ ਸਭੁ ਹੋਇ॥**

**ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥**

ਤੂੰ ਆਪੇ ਕਰਦਾ ਹੈਂ, ਤੇਰਾ ਕੀਤਾ (ਹੀ) ਸਭ (ਕੁਝ)

ਹੁੰਦਾ ਹੈ। ਤੈਥੋਂ ਬਿਨਾਂ ਹੋਰ ਕੋਈ ਦੂਜਾ ਨਹੀਂ ਹੈ।

**ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥**
**ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥ ੪ ॥੨॥**

ਤੂੰ (ਆਪੇ ਹੀ) [ਕਰਿ] ਬਨਾਂਦਾ ਹੈਂ, (ਫਿਰ)ਬਨਾਏ (ਹੋਈ ਨੂੰ) ਵੇਖਦਾ ਹੈਂ, (ਅਤੇ) ਉਨ੍ਹਾਂ (ਦੇ ਹਾਲ ਨੂੰ) ਜਾਣਦਾ ਹੈਂ, ਸਤਿਗੁਰੂ ਜੀ (ਆਖਦੇ ਹਨ ਦਾਸ ਨੂੰ [ਗੁਰ+ਮੁਖਿ]ਗੁਰੂ ਦੁਆਰੇ (ਤੇਰਾ ਇਹ ਭੇਦ) ਪ੍ਰਗਟ ਹੋਇਆ ਹੈ ॥ ੪ ॥ ੨ ॥

## ਆਸਾ ਮਹਲਾ ੧ ॥

**ਤਿਤੁ ਸਰਵਰੜੈ ਭਈਲੇ ਨਿਵਾਸਾ**
**ਪਾਣੀ ਪਾਵਕੁ ਤਿਨਹਿ ਕੀਆ॥**

ਉਸ (ਸੰਸਾਰ) ਸਰੋਵਰ ਵਿਚ (ਮੇਰਾ) ਵਾਸਾ ਹੋਇਆ ਹੈ, (ਜਿਸ ਵਿਚ ਪਦਾਰਥਾਂ ਰੂਪ) ਪਾਣੀ (ਤੇ ਤ੍ਰਿਸ਼ਨਾ ਰੂਪ) [ਪਾਵਕ] ਅੱਗ (ਭੀ) ਉਸ (ਨਿਰੰਕਾਰ) ਨੇ ਬਣਾਈ ਹੋਈ ਹੈ।

**ਪੰਕੁ ਜੁ ਮੋਹ ਪਗੁ ਨਹੀ ਚਾਲੈ**
**ਹਮ ਦੇਖਾ ਤਹ ਡੂਬੀਅਲੇ ॥ ੧ ॥**

(ਉਸ ਸਰੋਵਰ ਦੇ) [ਪੰਕ] ਚਿਕੜ 'ਮੋਹ' (ਵਿਚ, ਮੇਰਾ) ਪੈਰ [ਮਨ] [ਜੁ] ਜੁੜ [ਫਸ] ਗਿਆ ਹੈ, ਤੁਰਦਾ ਨਹੀਂ, ਮੈਂ (ਆਪਣੇ ਆਪ ਨੂੰ) ਉਸ ਵਿਚ ਡੁੱਬਦਾ ਵੇਖ ਰਿਹਾ ਹਾਂ ॥ ੧ ॥ (ਕਿਉਂਕਿ:-

**ਮਨ ਏਕੁ ਨ ਚੇਤਸਿ ਮੂੜ ਮਨਾ॥**

**ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ਰਹਾਉ॥**

ਹੇ [ਮਨ] ਮੇਰੇ ਮੂੜ ਮਨਾ! (ਤੂੰ) ਇਕ (ਨਿਰੰਕਾਰ ਨੂੰ ਕਿਉਂ) ਨਹੀਂ [ਚੇਤਸਿ] ਜਪਦਾ ? ਹਰੀ ਦੇ ਭੁੱਲ ਜਾਣ ਕਰਕੇ ਤੇਰੇ ਸਾਰੇ)ਗੁਣ ਗਲ ਗਏ ਹਨ।(ਤਾਂਤੇ ਬੇਨਤੀ ਕਰ):-

**ਨਾ ਹਉ ਜਤੀ ਸਤੀ ਨਹੀ ਪੜਿਆ**

**ਮੂਰਖ ਮੁਗਧਾ ਜਨਮੁ ਭਇਆ॥**

ਨਾਂ ਮੈਂ ਜਤੀ (ਹਾਂ,ਨਾਂ ਮੈਂ) ਸਤੀ (ਹਾਂ,ਅਤੇ ਮੈਂ ਕੁਝ) ਪੜ੍ਹਿਆ ਭੀ ਨਹੀਂ (ਹਾਂ, ਮੈਂ) ਮੂਰਖ (ਦਾ) ਮੂਰਖਾਂ (ਦੀ ਸੰਗਤ ਵਿਚ ਹੀ) ਜਨਮ (ਬਤੀਤ) ਹੋਇਆ ਹੈ।

**ਪ੍ਰਣਵਤਿ ਨਾਨਕ ਤਿਨਕੀ ਸਰਣਾ**

**ਜਿਨ ਤੂ ਨਾਹੀ ਵੀਸਰਿਆ ॥ ੨ ॥ ੩ ॥**

ਸਤਿਗੁਰੂ ਜੀ [ਪ੍ਰਣਵਤਿ] ਬੇਨਤੀ ਕਰਦੇ ਹਨ, (ਹੇ ਹਰੀ ! ਪਰ ਮੈਂ) ਉਨ੍ਹਾਂ ਦੀ ਸਰਣੀ (ਪਿਆ ਚਾਹੁੰਦਾ ਹਾਂ), ਜਿਨ੍ਹਾਂ ਨੂੰ ਤੂੰ ਕਦੇ) ਭੁਲਿਆ ਨਹੀਂ ਹੈਂ ॥ ੨ ॥ ੩ ॥

**ਆਸਾ ਮਹਲਾ ੫ ॥**

**ਭਈ ਪਰਾਪਤਿ ਮਾਨੁਖ ਦੇਹੁਰੀਆ ॥**

**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**

(ਹੇ ਬੰਦੇ ! ਇਹ ਜੋ ਤੈਨੂੰ) ਮਨੁਖ [ਦੇਹੁਰੀਆ] ਦੇਹੀ ਪਰਾਪਤ ਹੋਈ ਹੈ। ਗੋਬਿੰਦ ਦੇ ਮਿਲਣ ਦੀ ਤੇਰੀ ਏਹੋ ਵਾਰੀ ਹੈ।

**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**

**ਮਿਲਿ ਸਾਧ ਸੰਗਤਿ ਭਜੁ ਕੇਵਲ ਨਾਮ ॥ ੧ ॥**

ਹੋਰ (ਜਿੰਨੇ ਭੀ) ਕੰਮ ਹਨ, ਇਹ) ਤੇਰੇ ਕਿਸੇ ਵੀ ਕੰਮ ਨਹੀਂ ਹਨ, (ਤੂੰ) ਸਾਧ ਸੰਗਤ ਵਿਚ ਮਿਲਕੇ ਕੇਵਲ ਨਾਮ ਜਪੁ (ਏਹ ਤੇਰੇ ਕੰਮ ਆਵੇਗਾ) ॥ ੧ ॥

**ਸਰੰਜਾਮਿ ਲਾਗੁ ਭਵਜਲ ਤਰਨ ਕੈ ॥**
**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ ੧ ॥ ਰਹਾਉ ॥**

ਸੰਸਾਰ ਸਮੁੰਦਰ ਤੋਂ ਤਰਨ ਦੇ [ਸਰ+ਅੰਜਾਮ] ਬੰਦੋਬਸਤ ਕਰਨ ਵਿਚ ਲੱਗਾ ਮਾਇਆ ਦੇ ਪ੍ਰੇਮ ਵਿਚ (ਲਗਿਆਂ ਤਾਂ) ਜਨਮ ਬਿਰਥਾ ਜਾ ਰਿਹਾ ਹੈ।

**ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥**
**ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥**

(ਇਸ ਲਈ ਬੇਨਤੀ ਕਰ, ਮੈਂ) ਜਪ, ਤਪ, ਸੰਜਮ ਤੇ ਧਰਮ (ਦਾ ਕੰਮ ਭੀ) ਨਹੀਂ ਕੀਤਾ। (ਹੇ) ਹਰੀ ਰਾਜੇ! (ਤੇਰੇ) ਸੰਤਾਂ ਦੀ ਸੇਵਾ (ਕਰਨ ਦਾ ਵੱਲ ਭੀ) ਨਹੀਂ ਜਾਣਿਆ।

**ਕਹੁ ਨਾਨਕ ਹਮ ਨੀਚ ਕਰੰਮਾ ॥**
**ਸਰਣਿ ਪਰੇ ਕੀ ਰਾਖਹੁ ਸਰਮਾ ॥ ੨ ॥ ੪ ॥**

ਸਤਿਗੁਰੂ ਜੀ (ਆਖਦੇ ਹਨ, ਹੇ ਬੰਦੇ ! ਇਉਂ) ਕਹੁ, (ਮੈਂ) ਨੀਚ ਕਰਮ ਕਰਨ ਵਾਲਾ (ਤੁਹਾਡੀ ਸ਼ਰਣੀ ਆ ਪਿਆ ਹਾਂ, ਤੁਸੀ) ਸ਼ਰਣੀ ਪਏ ਦੀ [ਸਰਮਾ] ਲਾਜ ਰਖੋ ॥ ੨ ॥ ੪ ॥

ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਪਾਤਸ਼ਾਹੀ ੧੦ ॥ ਚੌਪਈ ॥

ਪੁਨਿ ਰਾਛਸ ਕਾ ਕਾਟਾ ਸੀਸਾ ॥
ਸ੍ਰੀ ਅਸਕੇਤੁ ਜਗਤੁ ਕੇ ਈਸਾ ॥
ਪੁਹਪਨ ਬ੍ਰਿਸਟਿ ਗਗਨ ਤੇ ਭਈ ॥
ਸਭਹਿਨ ਆਨ ਬਧਾਈ ਦਈ ॥ ੧ ॥

ਧੰਨਯ ਧੰਨਯ ਲੋਗਨ ਕੇ ਰਾਜਾ ॥
ਦੁਸਟਨ ਦਾਹ ਗਰੀਬ ਨਿਵਾਜਾ ॥
ਅਖਲ ਭੁਵਨ ਕੇ ਸਿਰਜਨ ਹਾਰੇ ॥
ਦਾਸ ਜਾਨਿ ਮੁਹਿ ਲੇਹੁ ਉਬਾਰੇ ॥ ੨ ॥

ਸ੍ਰੀ ਅਸਕੇਤ ਜਗਤ ਦੇ ਈਸਰ ਨੇ ਫੇਰ ਰਾਕਸ ਦਾ ਸਿਰ ਵੱਢ ਦਿੱਤਾ। ਤਦ ਅਕਾਸ ਤੋਂ ਫੁੱਲਾਂ ਦੀ ਬਰਖਾ ਹੋਈ ਅਤੇ ਸਾਰੇ ਦੇਵਤਿਆਂ ਨੇ ਆਕੇ ਵਧਾਈ ਦਿਤੀ ॥ ੧ ॥

ਹੇ ਲੋਕਾਂ ਦੇ ਰਾਜੇ ! (ਤੁਸੀ) ਧੰਨ ਹੋ, ਧੰਨ ਹੋ (ਤੁਸੀ) ਦੁਸਟਾਂ ਨੂੰ ਸਾੜਨ ਵਾਲੇ ਤੇ ਗਰੀਬਾਂ ਨੂੰ ਵਡਿਆਉਨ ਵਾਲੇ ਹੋ। ਸਾਰੇ ਲੋਕਾਂ ਦੇ ਬਨਾਨ ਵਾਲੇ ਹੋ, ਮੈਨੂੰ (ਆਪਨਾ) ਦਾਸ ਜਾਨਕੇ, ਬਚਾ ਲਵੋ ॥ ੨ ॥

## ॥ ਕਬਯੋ ਬਾਚ ਬੇਨਤੀ ॥ ਚੌਪਈ ॥

ਹਮਰੀ ਕਰੋ ਹਾਥ ਦੈ ਰੱਛਾ ॥
ਪੂਰਨ ਹੋਇ ਚਿੱਤ ਕੀ ਇੱਛਾ ॥
ਤਵ ਚਰਨਨ ਮਨ ਰਹੈ ਹਮਾਰਾ ॥
ਅਪਨਾ ਜਾਨਿ ਕਰੋ ਪ੍ਰਤਿਪਾਰਾ ॥ ੧ ॥
ਹਮਰੇ ਦੁਸਟ ਸਭੈ ਤੁਮ ਘਾਵਹੁ ॥
ਆਪ ਹਾਥ ਦੈ ਮੋਹਿ ਬਚਾਵਹੁ ॥
ਸੁਖੀ ਬਸੈ ਮੋਰੋ ਪਰਿਵਾਰਾ ॥
ਸੇਵਕ ਸਿਖ ਸਭੈ ਕਰਤਾਰਾ ॥ ੨ ॥

(ਅਪਨਾ) ਹੱਥ ਦੇਕੇ ਮੇਰੀ ਰਖਿਆ ਕਰੋ, ਤਾਂ ਕਿ ਮੇਰੇ) ਚਿੱਤ ਦੀ ਇੱਛਾ ਪੂਰੀ ਹੋ ਜਾਵੇ, ਤੇਰੇ ਚਰਨਾਂ ਨਾਲ ਮੇਰਾ ਮਨ ਲਗਾ ਰਹੇ, (ਤੁਸੀਂ ਮੈਨੂੰ) ਆਪਨਾ (ਦਾਸ) ਜਾਨਕੇ (ਮੇਰੀ) ਪ੍ਰਤਿਪਾਲਾ ਕਰੋ ॥ ੧ ॥

ਤੁਸੀਂ ਮੇਰੇ ਸਾਰੇ ਦੁਸ਼ਟਾਂ ਨੂੰ ਨਾਸ ਕਰੋ ਅਤੇ ਆਪਨਾ ਹੱਥ ਦੇ ਕੇ ਮੈਨੂੰ (ਉਨ੍ਹਾਂ ਦੁਸਟਾਂ ਤੋਂ) ਬਚਾ ਲਵੋ । ਹੇ ਕਰਤਾਰ! ਸਾਰੇ ਸਿਖਾਂ ਸੇਵਕਾਂ (ਰੂਪ ਜੋ) ਮੇਰਾ ਪਰਵਾਰ (ਹੈ, ਉਹ ਹਰ ਤਰ੍ਹਾਂ ਨਾਲ) ਸੁਖੀ ਵੱਸਦਾ ਰਹੇ ॥ ੨ ॥

ਮੋ ਰੱਛਾ ਨਿਜ ਕਰ ਦੈ ਕਰੀਐ ॥
ਸਭ ਬੈਰਿਨ ਕੋ ਆਜ ਸੰਘਰੀਐ ॥

ਪੂਰਨ ਹੋਇ ਹਮਾਰੀ ਆਸਾ ॥
ਤੋਰ ਭਜਨ ਕੀ ਰਹੈ ਪਿਆਸਾ ॥ ੩ ॥
ਤੁਮਹਿਛਾਡਕੋ ਅਵਰ ਨ ਧਿਆਊਂ ॥
ਜੋ ਬਰ ਚਹੋਂ ਸੁ ਤੁਮਤੇ ਪਾਊਂ ॥
ਸੇਵਕ ਸਿਖ ਹਮਾਰੇ ਤਾਰੀਅਹਿ ॥
ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ ॥੪॥

ਆਪਨਾ ਹੱਥ ਦੇਕੇ ਮੇਰੀ ਰਖਿਆ ਕਰੋ, (ਮੇਰੇ ਨਾਲ ਵੈਰ ਕਰਨ ਵਾਲੇ) ਸਾਰੇ ਵੈਰੀਆਂ ਨੂੰ ਅੱਜ ਹੀ ਮਾਰ ਦੇਵੋ,ਮੇਰੀ ਇੱਛਾ ਪੂਰੀ ਹੋ ਜਾਵੇ, (ਅਤੇ ਮੈਨੂੰ) ਤੇਰੇ ਭਜਨ ਦੀ ਪਿਆਸ ਲੱਗੀ ਰਹੇ ॥ ੩ ॥

ਤੈਨੂੰ ਛੱਡ ਕੇ ਹੋਰ ਕਿਸੇ ਨੂੰ ਭੀ ਨਾਂ ਧਿਆਵਾਂ,ਜੇਹੜਾ ਭੀ ਵਰ ਚਾਹਵਾਂ ਉਹ ਤੇਰੇ ਪਾਸੋਂ ਪਾ ਲਵਾਂ। ਮੇਰੇ (ਸਾਰੇ) ਸਿੱਖਾਂ-ਸੇਵਕਾਂ ਨੂੰ ਤਾਰ ਲਵੋ, ਮੇਰੇ ਵੈਰੀਆਂ ਨੂੰ ਚੁਣ ਚੁਣਕੇ ਮਾਰ ਦੇਵੋ ॥ ੪ ॥

ਆਪੁ ਹਾਥ ਦੈ ਮੁਝੈ ਉਬਰੀਐ ॥
ਮਰਣ ਕਾਲ ਕਾ ਤ੍ਰਾਸ ਨਿਵਰੀਐ ॥
ਹੂਜੋ ਸਦਾ ਹਮਾਰੇ ਪੱਛਾ ॥
ਸ੍ਰੀ ਅਸਿਧੁਜ ਜੂ ਕਰੀਅਹੁ ਰੱਛਾ ॥ ੫ ॥
ਰਾਖ ਲੇਹੁ ਮੁਹਿ ਰਾਖਨ ਹਾਰੇ ॥

ਸਾਹਿਬ ਸੰਤ ਸਹਾਇ ਪਿਆਰੇ ॥
ਦੀਨ ਬੰਧੁ ਦੁਸਟਨ ਕੇ ਹੰਤਾ ॥
ਤੁਮ ਹੋ ਪੁਰੀ ਚਤੁਰ ਦਸ ਕੰਤਾ ॥ ੬ ॥

ਅਪਨਾ ਹੱਥ ਦੇਕੇ ਮੈਨੂੰ ਬਚਾ ਲਵੋ,(ਮੇਰੇ ਮਨ ਵਿਚੋਂ) ਮਰਣ ਸਮੇਂ ਦਾ ਡਰ ਦੂਰ ਕਰ ਦਿਓ। ਸਦਾ ਹੀ ਮੇਰੇ ਪੱਖ ਵਿਚ (ਭਾਵ ਮੇਰੇ ਸਹਾਈ) ਹੋਵੋ ਹੇ ਸ੍ਰੀ ਅਸਿਧੁਜ ਜੀ ! ਮੇਰੀ ਰਖਿਆ ਕਰੋ ॥ ੫ ॥

ਹੇ ਰਖਨ ਵਾਲੇ ! ਮੈਨੂੰ ਰੱਖ ਲੈ, ਹੇ ਪਿਆਰੇ ਸਾਹਿਬ! (ਤੂੰ) ਸੰਤਾਂ ਦਾ ਸਹਾਈ ਹੈਂ। ਦੀਨਾਂ ਦਾ ਬੰਧੂ ਤੇ ਦੁਸ਼ਟਾਂ ਨੂੰ ਨਾਸ ਕਰਨ ਵਾਲਾ ਹੈਂ, ਤੁਸੀਂ ਚੌਦਾਂ ਲੋਕਾਂ ਦੇ ਸੁਆਮੀ ਹੋ ॥੬॥

ਕਾਲ ਪਾਇ ਬ੍ਰਹਮਾ ਬਪੁ ਧਰਾ ॥
ਕਾਲ ਪਾਇ ਸ਼ਿਵਜੀ ਅਵਤਰਾ ॥
ਕਾਲ ਪਾਇ ਕਰਿ ਬਿਸਨ ਪ੍ਰਕਾਸਾ॥
ਸਕਲ ਕਾਲ ਕਾ ਕੀਆ ਤਮਾਸਾ ॥੭ ॥

ਜਵਨ ਕਾਲ ਜੋਗੀ ਸਿਵ ਕੀਓ ॥
ਬੇਦ ਰਾਜ ਬ੍ਰਹਮਾ ਜੂ ਥੀਓ ॥
ਜਵਨ ਕਾਲ ਸਭ ਲੋਕ ਸਵਾਰਾ ॥
ਨਮਸਕਾਰ ਹੈ ਤਾਹਿ ਹਮਾਰਾ ॥ ੮ ॥

ਕਾਲ=ਅੰਤ ਕਰਤ ਸਭ ਜਗ ਕੋ ਕਾਲਾ ॥

ਨਾਮ ਕਾਲ ਤਾਂਤੇ ਜਗ ਡਾਲਾ ॥ (ਚਵੀ ਅਵਤਾਰ)

ਕਾਲ (ਜੀ ਦੀ ਆਗਯਾ) ਪਾਕੇ ਬ੍ਰਹਮਾ ਨੇ ਸਰੀਰ ਧਾਰਿਆ ਸੀ, ਕਾਲ (ਜੀ ਦੀ ਪ੍ਰੇਰਨਾ) ਪਾਕੇ ਸ਼ਿਵਜੀ ਪੈਦਾ ਹੋਇਆ ਸੀ, ਕਾਲ (ਜੀ ਦੀ ਪ੍ਰੇਰਨਾ) ਪਾਕੇ ਵਿਸ਼ਨੂੰ ਨੇ (ਅਪਨਾ) ਪ੍ਰਕਾਸ਼ ਕੀਤਾ ਸੀ, (ਇਹ) ਸਾਰਾ (ਜਗਤ) ਕਾਲ ਜੀ ਦਾ ਤਮਾਸ਼ਾ ਬਨਾਇਆ ਹੋਇਆ ਹੈ ॥ ੭ ॥

ਜਿਸ ਕਾਲ ਜੀ ਨੇ ਸ਼ਿਵਜੀ ਨੂੰ ਜੋਗੀ ਕੀਤਾ ਸੀ, ਜਿਸ ਕਾਲ ਪਾਸੋਂ) ਵੇਦਾਂ ਦਾ ਰਾਜ਼ [ਭੇਦ] ਬ੍ਰਹਮਾ ਜੀ ਨੂੰ (ਪ੍ਰਾਪਤ) ਹੋਇਆ ਸੀ। ਜਿਸ ਕਾਲ ਨੇ ਸਾਰੇ ਲੋਕਾਂ ਨੂੰ ਸਵਾਰਿਆ ਹੈ, ਉਸ ਕਾਲ ਜੀ ਨੂੰ ਮੇਰੀ ਨਮਸਕਾਰ ਹੈ ॥ ੮ ॥

**ਜਵਨ ਕਾਲ ਸਭ ਜਗਤ ਬਨਾਯੋ ॥**
**ਦੇਵ ਦੈਤ ਜੱਛਨ ਉਪਜਾਯੋ ॥**
**ਆਦਿ ਅੰਤ ਏਕੈ ਅਵਤਾਰਾ ॥**
**ਸੋਈ ਗੁਰੂ ਸਮਝੀਅਹੁ ਹਮਾਰਾ ॥ ੯ ॥**
**ਨਮਸਕਾਰ ਤਿਸਹੀ ਕੋ ਹਮਾਰੀ ॥**
**ਸਕਲ ਪ੍ਰਜਾ ਜਿਨ ਆਪ ਸਵਾਰੀ ॥**
**ਸਿਵਕਨ ਕੋ ਸਿਵਗਨ ਸੁਖ ਦੀਓ ॥**
**ਸੱਤ੍ਰਨ ਕੋ ਪਲ ਮੋਂ ਬਧੁ ਕੀਓ ॥ ੧੦ ॥**

ਜਿਸ ਕਾਲ ਨੇ ਸਾਰਾ ਜਗਤ ਬਨਾਯਾ ਹੈ, ਦੇਵਤੇ,

ਦੈਤਾਂ ਤੇ ਜੱਛਾਂ ਨੂੰ ਪੈਦਾ ਕੀਤਾ ਹੈ। (ਜੋ) ਆਦ ਤੋਂ ਲੈਕੇ ਅੰਤ (ਤੱਕ) ਇਕੋ ਹੀ 'ਅਵਤਾਰ' (ਹੋਇਆ) ਹੈ ਉਸੇ ਨੂੰ ਹੀ ਮੇਰ ਗੁਰੂ ਸਮਝ ਲਵੋ ॥ ੯ ॥

ਉਸਨੂੰ ਮੇਰੀ ਨਮਸਕਾਰ ਹੈ, ਜਿਸਨੇ ਸਾਰੀ ਖਲਕਤ ਆਪਨੇ ਤੋਂ ਹੀ ਸਵਾਰੀ [ਬਨਾਈ] ਹੈ । (ਜਿਸਨੇ ਅਪਨੇ) ਸੇਵਕਾਂ ਨੂੰ ਸੌ-ਗੁਨਾਂ ਸੁਖ ਦਿੱਤਾ ਹੈ,(ਅਤੇ ਸੇਵਕਾਂ ਦੇ)ਵੈਰੀਆਂ ਨੂੰ(ਇਕ) ਪਲ ਵਿਚ ਹੀ ਨਾਸ ਕਰ ਦਿੱਤਾ ਹੈ ॥ ੧੦ ॥

**ਘਟ ਘਟ ਕੇ ਅੰਤਰ ਕੀ ਜਾਨਤ ॥**
**ਭਲੇ ਬੁਰੇ ਕੀ ਪੀਰ ਪਛਾਨਤ ॥**
**ਚੀਟੀ ਤੇ ਕੁੰਚਰ ਅਸਥੂਲਾ ॥**
**ਸਭ ਪਰ ਕ੍ਰਿਪਾ ਦ੍ਰਿਸਟਿ ਕਰ ਫੂਲਾ ॥੧੧॥**
**ਸੰਤਨ ਦੁਖ ਪਾਏ ਤੇ ਦੁਖੀ ॥**
**ਸੁਖ ਪਾਏ ਸਾਧਨ ਕੇ ਸੁਖੀ ॥**
**ਏਕ ਏਕ ਕੀ ਪੀਰ ਪਛਾਨੈ ॥**
**ਘਟ ਘਟ ਕੇ ਪਟ ਪਟ ਕੀ ਜਾਨੈ ॥੧੨॥**

ਘਟ=ਸਮੂਹ, ਸਾਰੇ। ਘਟ=ਹਿਰਦਾ, ਦਿਲ।
ਕੁੰਚਰ=ਹਾਥੀ ।ਪਟ ਪਟ=ਪੜਦੇ ਤੋਂ ਪੜਦਾ,
ਲੁਕਵੀਂ ਤੋਂ ਲੁਕਵੀ।

(ਜੋ) ਸਾਰੇ ਜੀਵਾਂ ਦੇ ਦਿਲ ਦੇ ਅੰਦਰ ਦੀ (ਗਲ ਨੂੰ) ਜਾਣਦਾ ਹੈ, (ਜੋ) ਭਲੇ ਤੇ ਬੁਰੇ ਪੁਰਸ਼ਾਂ ਦੀ ਪੀੜ ਨੂੰ ਪਛਾਨਦਾ

ਹ। (ਨਿੱਕੀ) ਕੀੜੀ ਤੋਂ (ਲੈਕੇ) ਵਡੇ ਤੋਂ ਵਡੇ ਹਾਥੀ (ਤਕ) ਸਭਨਾਂ ਉਤੇ ਕ੍ਰਿਪਾ ਦ੍ਰਿਸ਼ਟੀ ਕਰਕੇ (ਸਭਨਾਂ ਨੂੰ) ਪ੍ਰਫੁਲਤ ਕਰਦਾ ਹੈ ॥ ੧੧ ॥

ਸੰਤਾਂ ਦੇ ਦੁਖ ਪਾਣ ਨਾਲ (ਉਹ ਪ੍ਰਭੂ) ਦੁਖੀ(ਹੁੰਦਾ ਹੈ, ਅਤੇ) ਸੰਤਾਂ ਦੇ ਸੁਖ ਪਾਉਨ ਨਾਲ (ਪ੍ਰਭੂ ਆਪ) ਸੁਖੀ ਹੁੰਦਾ ਹੈ। ਇਕ ਇਕ (ਬੰਦੇ ਦੇ ਦਿਲ) ਦੀ ਪੀੜ ਨੂੰ ਪਛਾਨਦਾ ਹੈ, ਸਾਰਿਆਂ ਦੇ ਦਿਲ ਦੇ (ਅੰਦਰਲੀ) ਲੁਕਵੀਂ ਤੋਂ ਲੁਕਵੀਂ ਗਲ ਨੂੰ ਜਾਣਦਾ ਹੈ।। ੧੨ ॥

**ਜਬ ਉਦ ਕਰਖ ਕਰਾ ਕਰਤਾਰਾ ॥**
**ਪ੍ਰਜਾ ਧਰਤ ਤਬ ਦੇਹ ਅਪਾਰਾ ॥**
**ਜਬ ਆਕਰਖ ਕਰਤ ਹੋ ਕਬਹੂੰ ॥**
**ਤੁਮ ਮੈ ਮਿਲਤ ਦੇਹ ਧਰ ਸਬਹੂੰ ॥ ੧੩ ॥**
**ਜੇਤੇ ਬਦਨ ਸ੍ਰਿਸ਼ਟਿ ਸਭ ਧਾਰੈ ॥**
**ਆਪ ਆਪਨੀ ਬੂਝ ਉਚਾਰੈ ॥**
**ਤੁਮ ਸਭ ਹੀ ਤੇ ਰਹਤ ਨਿਰਾਲਮ ॥**
**ਜਾਨਤ ਬੇਦ ਭੇਦ ਅਰੁ ਆਲਮ ॥ ੧੪ ॥**

ਉਦਕਰਖ=ਆਪਨੇ ਅੰਦਰੋਂ ਬਾਹਰ ਨੂੰ ਪਸਾਰਾ ਕਰਨਾ ਨਿਰਾਲਮ=ਨਿਰਲੇਪ । ਅਕਰਖ=ਅਪਨੇ ਅੰਦਰ ਵੱਲ ਨੂੰ ਸੰਕੋਚ ਲੈਣਾ। ਆਲਮ=ਵਿਦ੍ਵਾਨ।

ਹੇ ਕਰਤਾਰ! ਜਦ ਤੂੰ ਅਪਨੇ ਤੋਂ ਪਸਾਰਾ ਕਰਦਾ ਹੈਂ

ਤਦ ਏਹ ਖਲਕਤ ਅਪਾਰ(ਤਨੂੰ ਦੀ)ਦੇਹਾਂ ਧਾਰਨ ਕਰ ਲੈਂਦੀ ਹੈ। ਜਦ ਕਦੇ ਆਪਨੇ ਵਿਚ ਸੰਕੋਚ ਕਰਦੇ ਹੋ, ਤਦ ਸਾਰੀਆਂ ਦੇਹਾਂ ਤੁਹਾਡੇ ਵਿਚ ਹੀ ਮਿਲ ਜਾਂਦੀਆਂ ਹਨ ॥ ੧੩ ॥

ਸਾਰੀ ਸ੍ਰਿਸ਼ਟੀ ਨੇ ਜਿੰਨੇ ਭੀ ਮੂੰਹ ਤੇ ਸਰੀਰ ਧਾਰੇ (ਹੋਏ ਹਨ, ਉਹ ਸਾਰੇ) ਆਪੋ ਆਪਨੀ ਸਮਝ (ਅਨੁਸਾਰ ਤੇਰੇ ਗੁਨ) ਕਥਨ ਕਰਦੇ ਹਨ। (ਪਰ) ਤੁਸੀ ਸਭਨਾਂ ਤੋਂ ਨਿਰਲੇਪ ਰਹਿੰਦੇ ਹੋ,(ਇਸ)ਭੇਦ ਨੂੰ ਵੇਦ ਅਤੇ ਵਿਦਵਾਨ ਲੋਕ ਜਾਣਦੇ ਹਨ ॥ ੧੪ ॥

ਨਿਰੰਕਾਰ ਨ੍ਰਿਬਿਕਾਰ ਨਿਰਲੰਭ ॥
ਆਦਿ ਅਨੀਲ ਅਨਾਦਿ ਅਸੰਭ ॥
ਤਾਕਾ ਮੂੜ ਉਚਾਰਤ ਭੇਦਾ ॥
ਜਾਕਾ ਭੇਵ ਨ ਪਾਵਤ ਬੇਦਾ ॥ ੧੫ ॥
ਤਾਕੋ ਕਰ ਪਾਹਨ ਅਨੁਮਾਨਤ ॥
ਮਹਾਂ ਮੂੜ੍ਹ ਕਛੁ ਭੇਦ ਨ ਜਾਨਤ ॥
ਮਹਾਂਦੇਵ ਕੋ ਕਹਤ ਸਦਾ ਸ਼ਿਵ ॥
ਨਿਰੰਕਾਰਕਾ ਚੀਨਤ ਨਹਿ ਭਿਵ ॥ ੧੬ ॥

ਨਿਰਲੰਭ=[ਅਲੰਭ=ਆਸਰਾ] ਆਸਰੇ ਤੋਂ ਰਹਿਤ।
ਅਸੰਭ=[ਸੰਭਵ] ਪੈਦਾ ਨਹੀਂ ਹੋਯਾ।
ਅਨੁਮਾਨਤ=ਅਨੁਮਾਨ ਕਰਦਾ ਹੈ ਵਿਚਾਰਦਾ ਹੈ।
ਪਾਹਨ=ਪੱਥਰ, [ਭਾਵ—ਠਾਕਰ]।

(ਜੋ) ਸਰੀਰ ਤੋਂ ਰਹਿਤ ਹੈ, ਵਿਕਾਰਾਂ ਤੋਂ ਰਹਿਤ ਹੈ, ਆਸਰੇ ਤੋਂ ਰਹਿਤ ਹੈ, (ਜੋ ਸਭ ਦਾ) ਮੁੱਢ ਤੇ ਗਿਣਤੀ ਤੋਂ ਰਹਿਤ ਹੈ, (ਜਿਸਦਾ) ਮੁੱਢ ਨਹੀਂ ਹੈ (ਤੇ ਜੋ) ਪੈਦਾ ਨਹੀਂ ਹੋਯਾ ਹੈ। ਮੂਰਖ (ਪੰਡਤ) ਉਸਦਾ ਭੇਦ ਉਚਾਰਨ ਕਰਦਾ ਹੈ, ਜਿਸਦਾ ਭੇਦ ਵੇਦਾਂ (ਤੇ ਵੇਦ ਵਕਤਿਆਂ ਨੇ) ਨਹੀਂ ਪਾਇਆ ਹੈ ॥ ੧੫ ॥

ਉਸਨੂੰ ਪੱਥਰ ਕਰਕੇ ਮੰਨਦਾ ਹੈ, ਮਹਾਂ ਮੂਰਖ (ਉਸਦਾ) ਕੁਝ ਭੀ ਭੇਦ ਨਹੀਂ ਜਾਣਦਾ ਹੈ। ਮਹਾਂਦੇਵ [ਸ਼ਿਵਜੀ] ਨੂੰ ਹੀ ਸਦਾ ਸ਼ਿਵ [ਕਲਿਆਨ ਸਰੂਪ] ਕਹਿੰਦਾ ਹੈ, ਅਕਾਰ ਤੋਂ ਰਹਿਤ (ਪ੍ਰਭੂ) ਦਾ ਕੁਝ ਭੇਦ ਨਹੀਂ ਪਛਾਨਦਾ ਹੈ ॥ ੧੬ ॥

**ਆਪ ਆਪਨੀ ਬੁਧਿ ਹੈ ਜੇਤੀ ॥**
**ਬਰਣਤ ਭਿੰਨ ਭਿੰਨ ਤੁਹਿ ਤੇਤੀ ॥**
**ਤੁਮਰਾ ਲਖਾ ਨ ਜਾਇ ਪਸਾਰਾ ॥**
**ਕਿਹ ਬਿਧਿ ਸਜਾ ਪ੍ਰਥਮ ਸੰਸਾਰਾ ॥ ੧੭ ॥**
**ਏਕੈ ਰੂਪ ਅਨੂਪ ਸਰੂਪਾ ॥**
**ਰੰਕ ਭਯੋ ਰਾਵ ਕਹੀ ਭੂਪਾ ॥**
**ਅੰਡਜ ਜੇਰਜ ਸੇਤਜ ਕੀਨੀ ॥**
**ਉਤਭੁਜ ਖਾਨਿ ਬਹੁਰ ਰਚਿ ਦੀਨੀ ॥੧੮॥**

(ਮਨੁਖਾਂ ਦੀ) ਜਿੰਨੀ ਕੂ ਆਪਨੀ ਆਪਨੀ ਅਕਲ (ਹੈ ਉਸਦੇ ਅਨੁਸਾਰ ਹੀ ਉਹ ਸਾਰੇ) ਤੇਰੀ (ਮਹਿਮਾ) ਉੱਨੀ ਕੂ ਹੀ

ਵਖੋ ਵੱਖ ਵਰਣਨ ਕਰਦੇ ਹਨ ।ਤੇਰਾ ਪਸਾਰਾ ਜਾਣਿਆ ਨਹੀਂ ਜਾਂਦਾ, (ਕਿ ਸਭ ਤੋਂ) ਪਹਿਲਾਂ (ਤੂੰ) ਸੰਸਾਰ ਨੂੰ ਕਿਸ ਤਰ੍ਹਾਂ ਨਾਲ ਸਾਜਿਆ ਸੀ ॥ ੧੭ ॥

(ਤੇਰਾ) ਇਕੋ ਰੂਪ (ਹੈ, ਜੋ) ਸਰੂਪ ਉਪਮਾਂ ਤੋਂ ਰਹਿਤ ਹੈ, (ਤੂੰ ਆਪ ਹੀ) ਕਿਤੇ ਕੰਗਾਲ ਬਣਿਆ ਹੋਇਆ ਹੈਂ ਤੇ ਕਿਤੇ ਰਾਜਾ ਹੈਂ । (ਅਨੇਕਾਂ ਜੀਵ) ਅੰਡਿਆਂ ਤੋਂ ਪੈਦਾ ਕੀਤੇ, ਜੇਰ ਤੋਂ ਪੈਦਾ ਕੀਤੇ ਅਤੇ ਪਸੀਨੇ ਤੋਂ ਪੈਦਾ ਕਰਨ ਦੀ ਜੁਗਤੀ ਬਣਾ ਦਿਤੀ,(ਇਸਦੇ)ਮਗਰੋਂ ਉਤਭੁਜ ਖਾਣੀ(ਦ੍ਵਾਰਾ ਦੁਨੀਆਂ) ਪੈਦਾ ਕਰ ਦਿੱਤੀ ਹੈ ॥ ੧੮ ॥

**ਕਹੂੰ ਫੂਲ ਰਾਜਾ ਹ੍ਵੈ ਬੈਠਾ ॥**
**ਕਹੂੰ ਸਿਮਟਿ ਭਯੋ ਸੰਕਰ ਇਕੈਠਾ ॥**
**ਸਗਰੀ ਸ੍ਰਿਸਟਿ ਦਿਖਾਇ ਅਚੰਭਵ ॥**
**ਆਦਿ ਜੁਗਾਦਿ ਸਰੂਪ ਸੁਯੰਭਵ ॥ ੧੯ ॥**
**ਅਬ ਰੱਛਾ ਮੇਰੀ ਤੁਮ ਕਰੋ ॥**
**ਸਿੱਖ੍ਯ ਉਬਾਰ ਅਸਿਖ੍ਯ ਸੰਘਰੋ ॥**
**ਦੁਸਟ ਜਿਤੇ ਉਠਵਤ ਉਤਪਾਤਾ ॥**
**ਸਕਲ ਮਲੇਛ ਕਰੋ ਰਣ ਘਾਤਾ ॥ ੨੦ ॥**

ਕਿਤੇ (ਤੂੰ) ਰਾਜਾ ਹੋਕੇ ਫੁੱਲਿਆ ਬੈਠਾ ਹੈਂ, ਕਿਤੇ (ਸਭ ਕੁਝ) ਸਮੇਟਕੇ ਇਕ ਇੱਕਲਾ (ਰਹਿਣ ਵਾਲਾ) ਸੰਕਰ [ਸੰਨਯਾਸੀ] ਬਣਿਆ ਹੋਯਾ ਹੈ। ਤੇਰੀ ਬਣਾਈ ਹੋਈ) ਸਾਰੀ

ਦੁਨੀਆਂ ਅਸਚਰਜ (ਕੌਤਕ) ਵਿਖਾ ਰਹੀ ਹੈ, (ਤੂੰ ਸਭਨਾਂ ਦਾ) ਮੁੱਢ ਹੈਂ, ਜੁਗਾਂ ਦਾ ਭੀ ਮੁੱਢ ਹੈਂ, (ਤੇਰਾ) ਸ੍ਵਰੂਪ ਅਪਨੇ ਆਪ ਤੋਂ ਪੈਦਾ ਹੋਇਆ ਹੈ ॥ ੧੯ ॥

ਹੁਣ ਤੁਸੀ ਮੇਰੀ ਰਖਿਆ ਕਰੋ, (ਮੇਰੇ) ਸਿਖਾਂ ਨੂੰ ਬਚਾ ਲਵੋ ਅਤੇ ਸਿਖਾਂ ਦੇ ਵੈਰੀਆਂ ਨੂੰ ਨਾਸ ਕਰ ਦਿਓ। ਉਪਦ੍ਰਵ ਖੜਾ ਕਰਨ ਵਾਲੇ ਜਿੰਨੇ ਭੀ ਦੁਸ਼ਟ ਲੋਕ ਹਨ, (ਉਨਾਂ) ਸਾਰੇ ਮਲੇਛਾਂ ਨੂੰ ਰਣ ਭੂਮੀ ਵਿਚ ਹੀ ਮਾਰ ਦਿਓ ॥ ੨੦ ॥

**ਜੇ ਅਸਿਧੁਜ ਤਵ ਸਰਨੀ ਪਰੇ ॥**
**ਤਿਨਕੇ ਦੁਸਟ ਦੁਖਿਤ ਹ੍ਵੈ ਮਰੇ ॥**
**ਪੁਰਖ ਜਵਨ ਪਗ ਪਰੇ ਤਿਹਾਰੇ ॥**
**ਤਿਨਕੇ ਤੁਮ ਸੰਕਟ ਸਭ ਟਾਰੇ ॥ ੨੧ ॥**
**ਜੋ ਕਲਿ ਕੌ ਇਕ ਬਾਰ ਧਿਐ ਹੈ ॥**
**ਤਾਕੇ ਕਾਲ ਨਿਕਟ ਨਹਿ ਐਹੈ ॥**
**ਰਛਾ ਹੋਇ ਤਾਹਿ ਸਭ ਕਾਲਾ ॥**
**ਦੁਸ਼ਟ ਅਰਿਸਟ ਟਰੇ ਤਤਕਾਲਾ ॥ ੨੨ ॥**

ਹੇ ਅਸਿਧੁਜਾ! ਜੇਹੜੇ (ਪੁਰਸ਼) ਤੇਰੀ ਸਰਨੀ ਪਏ ਹਨ, ਉਨ੍ਹਾਂ ਦੇ (ਵੈਰੀ) ਦੁਸ਼ਟ (ਲੋਕ) ਦੁਖੀ ਹੋਕੇ ਮਰ ਗਏ ਹਨ। ਜੇਹੜੇ ਪੁਰਖ ਤੁਹਾਡੀ ਸਰਨੀ ਪਏ ਹਨ ਉਨ੍ਹਾਂ ਦੇ ਸਾਰੇ ਸੰਕਟ ਤੁਸਾਂ ਨਾਸ ਕਰ ਦਿਤੇ ਹਨ ॥ ੨੧ ॥

(ਇਸ) ਕਲਜੁਗ ਵਿਚ ਜੋ (ਲੋਕ) ਇਕ ਵੇਰੀ (ਭੀ

ਤੈਨੂੰ) ਧਿਆਉਨਗੇ, ਉਨ੍ਹਾਂ ਦੇ ਨੇੜੇ 'ਕਾਲ' [ਮਾਰਨ ਵਾਲੀ ਤਾਕਤ–ਮੌਤ] ਭੀ ਨਹੀਂ ਆਵੇਗਾ। ਸਾਰਿਆਂ ਸਮਿਆਂ ਵਿਚ ਉਸਦੀ (ਤੇਰੇ ਵਲੋਂ) ਰਖਿਆ ਹੋਵੇਗੀ। (ਉਸ ਨਾਲ) [ਅਰਿਸ਼ਟ] ਵੈਰ ਕਰਨ ਵਾਲੇ ਦੁਸ਼ਟ ਲੋਕ ਝਟ–ਪਟ ਹੀ ਨਾਸ ਹੋ ਜਾਣਗੇ॥ ੨੨॥

ਕ੍ਰਿਪਾ ਦ੍ਰਿਸ਼ਟਿ ਤਨ ਜਾਹਿ ਨਿਹਰਿਹੋ॥
ਤਾਕੇ ਤਾਪ ਤਨਕ ਮਹਿ ਹਰਿਹੋ॥
ਰਿਧਿ ਸਿਧਿ ਘਰ ਮੋਂ ਸਭ ਹੋਈ॥
ਦੁਸ਼ਟ ਛਾਹ ਛ੍ਵੈ ਸਕੈ ਨ ਕੋਈ॥ ੨੩॥
ਏਕ ਬਾਰ ਜਿਨ ਤੁਮੈ ਸੰਭਾਰਾ॥
ਕਾਲ ਫਾਸ ਤੇ ਤਾਹਿ ਉਬਾਰਾ॥
ਜਿਨ ਨਰ ਨਾਮ ਤਿਹਾਰੋ ਕਹਾ॥
ਦਾਰਿਦ ਦੁਸ਼ਟ ਦੋਖ ਤੇ ਰਹਾ॥ ੨੪॥

(ਤੁਸੀ) ਕ੍ਰਿਪਾ ਦ੍ਰਿਸ਼ਟੀ ਨਾਲ ਜਿਸਨੂੰ ਵੇਖਦੇ ਹੋ, ਉਸ ਦੇ ਤਾਪ [ਦੁਖ] ਨੂੰ ਇਕ ਛਿਨ ਵਿਚ ਨਾਸ ਕਰ ਦੇਂਦੇ ਹੋ। (ਫਿਰ ਉਸਦੇ) ਘਰ ਵਿਚ ਸਭ ਤਰ੍ਹਾਂ ਦੀ ਰਿਧਿ-ਸਿਧਿ (ਪ੍ਰਾਪਤ) ਹੋ ਜਾਂਦੀ ਹੈ, ਅਤੇ ਕੋਈ ਭੀ ਦੁਸ਼ਟ (ਪੁਰਸ਼ ਉਸਦੇ) ਪਰਛਾਵੇਂ ਨੂੰ ਭੀ ਨਹੀਂ ਛੋਹ ਸਕਦਾ॥ ੨੩॥

ਜਿਸਨੇ ਇਕ ਵੇਰੀ ਭੀ ਤੁਹਾਨੂੰ ਯਾਦ ਕੀਤਾ ਹੈ, ਉਸਨੂੰ ਤੁਸਾਂ ਕਾਲ ਦੀ ਫਾਹੀ ਤੋਂ ਬਚਾ ਲਿਆ ਹੈ। ਜਿਸ ਪੁਰਸ਼ ਨੇ

ਤੁਹਾਡੇ ਨਾਮ ਨੂੰ ਇਕ ਵੇਰੀ ਭੀ ਜੀਭ ਨਾਲ ਕਿਹਾ ਹੈ, (ਉਹ ਪੁਰਸ਼) ਦਰਿਦ੍ਰ ਤੇ ਦੁਸ਼ਟ ਪੁਰਸ਼ਾਂ ਦੇ ਦੁਖਾਂ ਅਤੇ ਦੋਖਾਂ[ਪਾਪਾਂ] ਤੋਂ ਬਚ ਗਿਆ ਹੈ (ਅਰਥਾਤ ਨਾਂ ਉਸਨੂੰ ਕੰਗਾਲੀ ਦੇ ਦੁਖ, ਨਾਂ ਵੈਰੀ ਦਾ ਦੁਖ ਤੇ ਨਾਂ ਹੀ ਪਾਪਾਂ ਦਾ ਦੁਖ ਹੁੰਦਾ ਹੈ) ।੨੪।।

**ਖੜਗ ਕੇਤੁ ਮੈ ਸਰਨਿ ਤਿਹਾਰੀ ॥**
**ਆਪੁ ਹਾਥ ਦੈ ਲੇਹੁ ਉਬਾਰੀ ॥**
**ਸਰਬ ਠੌਰ ਮੋ ਹੋਹੁ ਸਹਾਈ ॥**
**ਦੁਸਟ ਦੋਖ ਤੇ ਲੇਹੁ ਬਚਾਈ ॥ ੨੫ ॥**
**ਕ੍ਰਿਪਾ ਕਰੀ ਹਮ ਪਰ ਜਗ ਮਾਤਾ ॥**
**ਗ੍ਰੰਥ ਕਰਾ ਪੂਰਨ ਸੁਭ ਰਾਤਾ ॥**
**ਕਿਲ ਵਿਖ ਸਕਲ ਦੇਹ ਕੋ ਹਰਤਾ ॥**
**ਦੁਸ਼ਟ ਦੋਖਿਯਨ ਕੋ ਛੈ ਕਰਤਾ ॥ ੨੬ ॥**

ਹੇ ਖੜਗ ਕੇਤੁ ! ਮੈਂ ਤੁਹਾਡੀ ਸਰਨੀ (ਪਿਆ ਹਾਂ, ਮੈਨੂੰ) ਆਪਨਾ ਹੱਥ ਦੇਕੇ ਸੰਸਾਰ ਸਮੁੰਦਰ ਵਿਚੋਂ) ਕੱਢ ਲਵੋ । ਸਾਰੀਆਂ ਜਗ੍ਹਾਂ ਉਤੇ ਮੇਰੇ ਸਹਾਈ) ਹੋਵੋ, ਦੁਸ਼ਟ (ਲੋਕਾਂ ਤੇ) ਪਾਪਾਂ ਤੋਂ (ਮੈਨੂੰ) ਬਚਾ ਲਵੋ ॥ ੨੫ ॥

ਹੇ ਜਗਤ ਦੇ ਮਾਤਾ—(ਪਿਤਾ ਰੂਪ) ਪ੍ਰਭੂ ! ਜਦ ਤੁਸਾਂ ਮੇਰੇ ਉਤੇ ਕ੍ਰਿਪਾ ਕੀਤੀ, (ਤਦ ਹੀ ਮੈਂ ਇਹ) ਸੁਭ ਗ੍ਰੰਥ ਪੂਰਾ ਕੀਤਾ ਹੈ। (ਤੇਰੀ ਕ੍ਰਿਪਾ ਦ੍ਰਿਸ਼ਟੀ ਨੇ ਹੀ ਮੇਰੀ) ਦੇਹ ਦੇ ਸਾਰੇ ਪਾਪਾਂ ਨੂੰ ਨਾਸ ਕੀਤਾਹੈ ਅਤੇ ਦੁਖ ਦੇਨ ਵਾਲੇ ਦੁਸ਼ਟ(ਪੁਰਸ਼ਾਂ)

ਨੂੰ ਭੀ ਛੋਹ ਕਰ ਦਿੱਤਾ ਹੈ ॥ ੨੬ ॥

**ਸ੍ਰੀ ਅਸਿਧੁਜ ਜਬ ਭਏ ਦਇਆਲਾ ॥**
**ਪੂਰਨ ਕਰਾ ਗ੍ਰੰਥ ਤਤ ਕਾਲਾ ॥**
**ਮਨ ਬਾਂਛਤ ਫਲ ਪਾਵੈ ਸੋਈ ॥**
**ਦੂਖ ਨ ਤਿਸੈ ਬਿਆਪਤ ਕੋਈ ॥ ੨੭ ॥**

ਜਦੋਂ ਸ੍ਰੀ ਅਸਿਧੁਜ [ਵਾਹਿਗੁਰੂ] ਜੀ (ਮੇਰੇ ਉਤੇ) ਦਿਆਲ ਹੋਏ, (ਤਦੋਂ ਹੀ ਮੈਂ ਇਸ) ਗ੍ਰੰਥ ਨੂੰ ਬਹੁਤ ਛੇਤੀ ਨਾਲ ਪੂਰਾ ਕਰ ਦਿੱਤਾ ਹੈ। (ਜੋ ਕੋਈ ਇਸ ਗ੍ਰੰਥ ਨੂੰ ਪੜ੍ਹੇ-ਸੁਣੇ ਗਾ) ਉਹ ਪੁਰਸ (ਆਪਣੇ) ਮਨ ਚਾਹੁੰਦੇ ਫਲ ਪਾ ਲਵੇਗਾ (ਤੇ) ਉਸਨੂੰ ਕੋਈ ਦੁਖ ਨਹੀਂ ਲੱਗੇਗਾ ॥ ੨੭ ॥

**ਅੜਿੱਲ॥ਸੁਨੈ ਗੰਗ ਜੋ ਯਾਹਿ ਸੁ ਰਸਨਾ ਪਾਵਈ॥**
**ਸੁਨੈ ਮੂੜ ਚਿਤ ਲਾਇ ਚਤੁਰਤਾ ਆਵਈ॥**
**ਦੂਖ ਦਰਦ ਭੌ ਨਿਕਟ ਨ ਤਿਨ ਨਰ ਕੇ ਰਹੈ॥**
**ਹੋ ਜੋ ਯਾਕੀ ਇਕ ਬਾਰ ਚੌਪਈ ਕੋ ਕਹੈ ॥੨੮॥**

ਜੋ (ਕੋਈ) ਗੂੰਗਾ ਪੁਰਸ਼ ਭੀ ਇਸ ਬੇਨਤੀ ਚੌਪਈ ਨੂੰ ਮਨ ਲਾਕੇ ਸੁਣੇਗਾ ਉਹ ਜੀਭ (ਵਿਚ ਬੋਲਨ ਦੀ ਸ਼ਕਤੀ) ਪਾ ਲਵੇਗਾ। ਜੋ ਕੋਈ ਮੂਰਖ ਪੁਰਸ਼ ਚਿਤ ਲਾਕੇ ਸੁਣੇਗਾ, ਉਸਨੂੰ ਚਤੁਰਤਾ ਪ੍ਰਾਪਤ ਹੋ ਜਾਵੇਗੀ। ਦੁਖ–ਪੀੜ ਤੇ ਡਰ, ਉਸ ਪੁਰਸ਼ ਦੇ ਨੇੜੇ ਭੀ ਨਹੀਂ ਰਹੇਗਾ। ਹੇ ਭਾਈ! ਜੇਹੜਾ ਕੋਈ ਇਸ (ਬੇਨਤੀ) ਚੌਪਈ ਨੂੰ ਇਕ–ਵੇਰੀ ਭੀ (ਮਨ ਦੇ ਪ੍ਰੇਮ

ਨਾਲ) ਪੜ੍ਹੇ ਜਾਂ ਸੁਣੇਗਾ ॥ ੨੮ ॥

ਚੌਪਈ ॥ ਸੰਮਤ ਸਤ੍ਹ ਸਹਸ ਭਣਿੱਜੈ ॥
ਅਰਧ ਸਹਸ ਫੁਨਿ ਤੀਨ ਕਹਿੱਜੈ ॥
ਭਾਦ੍ਰਵ ਸੁਦਿ ਅਸ਼ਟਮੀ ਰਵਿ ਵਾਰਾ ॥
ਤੀਰ ਸਤੁਦ੍ਰਵ ਗ੍ਰੰਥ ਸੁਧਾਰਾ ॥ ੨੯ ॥

(ਬਿਕ੍ਰਮੀ) ਸੰਮਤ ਸਤਾਰਾਂ ਸੌ ਕਿਹਾ ਜਾਂਦਾ ਹੈ, ਅੱਧਾ ਸੈਂਕੜਾ ਤੇ ਹੋਰ ਤਿੰਨ ਉਪਰ ਕਹਿ ਦਿਓ (ਅਰਥਾਤ ੧੭੫੩ ਸੰਮਤ ਹੈ) ਭਾਦ੍ਰੋਂ ਦਾ ਮਹੀਨਾ, ਸੁਦੀ ਪੱਖ ਦੀ ਅਸ਼ਟਮੀ ਥਿੱਤ ਹੈ, ਅਤੇ ਐਤਵਾਰ (ਦਾ ਦਿਨ ਹੈ) ਸਤਲੁਜ ਨਦੀ ਦੇ ਕੰਢੇ ਉਤੇ (ਅਨੰਦ ਪੁਰ ਵਿਚ ਇਹ) ਗ੍ਰੰਥ ਪੂਰਾ ਕੀਤਾ ਹੈ ॥ ੨੯ ॥

ਇਤਿ ਸ੍ਰੀ ਚਰਿਤ੍ਰੋ ਪਖ੍ਯਾਨੇ ਤ੍ਰਿਯਾ ਚਰਿਤ੍ਰੇ ਮੰਤ੍ਰੀ ਭੂਪ ਸੰਬਾਦੇ ਚਾਰ ਸੌ ਪਾਂਚ ਚਰਿਤ੍ਰ ਸਮਾਪਤੰ ਸੁਭੰਸਤੁ ॥ ੧ ॥ ਅਫਜੂੰ ॥

॥ ਦੋਹਰਾ ॥

ਦਾਸਜਾਨਕਰਿ ਦਾਸ ਪਰਿ ਕੀਜੈ ਕ੍ਰਿਪਾ ਅਪਾਰ॥
ਆਪਹਾਥਦੈਰਾਖ ਮੁਹਿ ਮਨਕ੍ਰਮ ਬਚਨਬਿਚਾਰ ॥
ਚੌਪਈ ॥ ਮੈ ਨ ਗਨੇਸਹਿ ਪ੍ਰਿਥਮ ਮਨਾਊਂ ॥
ਕਿਸ਼ਨ ਬਿਸ਼ਨ ਕਬਹੂੰ ਨ ਧਿਆਊਂ ॥

**ਕਾਨ ਸੁਨੇ ਪਹਿਚਾਨ ਨ ਤਿਨ ਸੋਂ ॥**
**ਲਿਵ ਲਾਗੀ ਮੋਰੀ ਪਗੁ ਇਨ ਸੋਂ ॥ ੨ ॥**

(ਹੇ ਪ੍ਰਭੂ ! ਮੈਨੂੰ ਆਪਨਾ ਦਾਸ ਜਾਣਕੇ, ਮੈਂ) ਦਾਸ ਉਤੇ ਅਪਾਰ ਕ੍ਰਿਪਾ ਕਰੋ। ਆਪਨਾ ਹੱਥ ਦੇਕੇ, ਮੈਨੂੰ ਮਨ, ਬਾਣੀ ਤੇ ਸਰੀਰ ਕਰਕੇ ਰਖ ਲਵੋ ॥ ੧ ॥

ਮੈਂ (ਕਾਰਜ ਦੇ ਅਰੰਭ ਵਿਚ ਸਭ ਤੋਂ) ਪਹਿਲੇ ਗਨੇਸ਼ ਨੂੰ ਨਹੀਂ ਮਨਾਉਂਦਾ ਹਾਂ, ਕ੍ਰਿਸ਼ਨ ਤੇ ਵਿਸ਼ਨ ਨੂੰ ਭੀ ਨਹੀਂ ਧਿਆਉਂਦਾ ਹਾਂ। (ਮੈਂ ਇਨਾਂ ਦੇਵਤਿਆਂ ਦੇ ਨਾਮ)ਕੰਨੀ ਸੁਣੇ ਹਨ, (ਪਰ ਮੇਰੀ) ਉਨ੍ਹਾਂ ਨਾਲ (ਕੋਈ ਜਾਨ) ਪਛਾਨ ਨਹੀਂ ਹੈ, (ਕਿਉਂਕਿ) ਮੇਰੀ ਲਿਵ (ਤਾਂ ਆਪ ਜੀ ਦੇ) ਇਨ੍ਹਾਂ ਚਰਨ ਕਮਲਾਂ ਨਾਲ ਲੱਗੀ ਹੋਈ ਹੈ॥ ੨ ॥

**ਮਹਾਂ ਕਾਲ ਰਖਵਾਰ ਹਮਾਰੋ ॥**
**ਮਹਾ ਲੋਹ ਮੈਂ ਕਿੰਕਰ ਥਾਰੋ ॥**
**ਅਪਨਾ ਜਾਨ ਕਰੋ ਰਖਵਾਰ ॥**
**ਬਾਹਿ ਗਹੇ ਕੀ ਲਾਜ ਬਿਚਾਰ ॥੩ ॥**
**ਅਪਨਾ ਜਾਨ ਮੁਝੈ ਪ੍ਰਤਿਪਰੀਐ ॥**
**ਚੁਨਿ ਚੁਨਿ ਸਤ੍ਰ ਹਮਾਰੇ ਮਰੀਐ ॥**
**ਦੇਗ਼ ਤੇਗ ਜਗ ਮੈ ਦੋਊ ਚਲੈ ॥**
**ਰਾਖ ਆਪ ਮੁਹਿ ਅਉਰ ਨ ਦਲੈ ॥੪॥**

ਹੇ ਮਹਾਂ ਕਾਲ ! (ਤੂੰਹੀ ਮੇਰਾ ਰਖਵਾਲਾ ਹੈ, ਹੇ ਮਹਾਂ ਲੋਹ ! ਮੈਂ ਤੇਰਾ ਦਾਸ ਹਾਂ, (ਮੈਨੂੰ) ਆਪਨਾ (ਦਾਸ) ਜਾਨਕੇ (ਮੇਰੀ)ਰਖਵਾਲੀ ਕਰੋ, ਅਤੇ ਬਾਂਹ ਫੜੇ ਦੀ ਲੱਜਾ ਨੂੰ ਵਿਚਾਰੋ।

ਆਪਨਾ (ਦਾਸ) ਜਾਨਕੇ ਮੇਰੀ ਪ੍ਰਤਿਪਾਲਾ ਕਰੋ, ਮੇਰੇ ਵੈਰੀਆਂ ਨੂੰ ਚੁਣ ਚੁਣਕੇ ਮਾਰ ਦਿਓ। ਲੰਗਰ ਤੇ ਤਲਵਾਰ, ਜਗਤ ਵਿਚ (ਮੇਰੀਆਂ ਏਹ) ਦੋਵੇਂ ਚਲਦੀਆਂ ਰਹਿਨ, ਆਪ ਮੇਰੇ ਰਾਖੇ (ਬਣੋ, ਤਾਂ ਕਿ) ਮੈਨੂੰ ਹੋਰ ਕੋਈ ਮਾਰ ਨਾਂ ਸੱਕੇ॥੪॥

**ਤੁਮ ਮਮ ਕਰਹੁ ਸਦਾ ਪ੍ਰਤਿਪਾਰਾ ॥**
**ਤੁਮ ਸਾਹਿਬ ਮੈ ਦਾਸ ਤਿਹਾਰਾ ॥**
**ਜਾਨ ਆਪਨਾ ਮੁਝੈ ਨਿਵਾਜ ॥**
**ਆਪ ਕਰੋ ਹਮਰੇ ਸਭ ਕਾਜ ॥੫॥**
**ਤੁਮ ਹੋ ਸਭ ਰਾਜਨ ਕੇ ਰਾਜਾ ॥**
**ਆਪੇ ਆਪ ਗਰੀਬ ਨਿਵਾਜਾ ॥**
**ਦਾਸ ਜਾਨ ਕਰਿ ਕ੍ਰਿਪਾ ਕਰਹੁ ਮੁਹਿ ॥**
**ਹਾਰ ਪਰਾ ਮੈਂ ਆਨ ਦ੍ਵਾਰ ਤੁਹਿ ॥੬॥**

ਤੁਸੀ ਸਦਾ ਹੀ ਮੇਰੀ ਪ੍ਰਤਿਪਾਲਾ ਕਰੋ, ਤੁਸੀ (ਮੇਰੇ) ਮਾਲਕ ਹੋ, ਮੈਂ ਤੁਹਾਡਾ ਦਾਸ ਹਾਂ। ਆਪਨਾ ਦਾਸ ਜਾਣਕੇ ਮੈਨੂੰ ਵਡਿਆਈ ਬਖਸ਼ੋ, ਮੇਰੇ ਸਾਰੇ ਕੰਮਾਂ ਨੂੰ (ਤੁਸੀਂ ਆਪੇ ਹੀ ਪੂਰਿਆਂ) ਕਰੋ ॥ ੫ ॥

ਤੁਸੀ ਸਾਰੇ ਰਾਜਿਆਂ ਦੇ ਰਾਜੇ ਹੋ, (ਤੁਸੀ) ਆਪਣੇ

ਗਰੀਬ (ਦਾਸਾਂ ਨੂੰ) ਆਪ ਹੀ ਵਡਿਆਈ ਦੇਂਦੇ ਹੋ। ਮੈਨੂੰ ਅਪਨਾ ਦਾਸ ਜਾਨਕੇ, ਮੇਰੇ ਉਤੇ ਕ੍ਰਿਪਾ ਕਰੋ, ਮੈਂ ਹਾਰ ਕੇ ਆਪ ਜੀ ਦੇ ਦ੍ਵਾਰੇ ਤੇ ਡਿੱਗ ਪਿਆ ਹਾਂ ॥ ੬ ॥

**ਅਪਨਾ ਜਾਨ ਕਰੋ ਪ੍ਰਤਿਪਾਰਾ ॥**
**ਤੁਮ ਸਾਹਿਬ ਮੈ ਕਿੰਕਰ ਥਾਰਾ ॥**
**ਦਾਸ ਜਾਨ ਦੈ ਹਾਥ ਉਬਾਰੋ ॥**
**ਹਮਰੇ ਸਭ ਬੈਰੀਅਨ ਸੰਘਾਰੋ ॥ ੭ ॥**

(ਮੈਨੂੰ) ਅਪਨਾ (ਦਾਸ) ਜਾਣਕੇ (ਮੇਰੀ) ਪ੍ਰਤਿਪਾਲਾ ਕਰੋ, ਤੁਸੀ (ਮੇਰੇ) ਸਾਹਿਬ ਹੋ, ਮੈਂ ਤੁਹਾਡਾ ਦਾਸ ਹਾਂ। (ਮੈਨੂੰ) ਦਾਸ ਜਾਣਕੇ, ਹੱਥ ਦੇਕੇ ਬਚਾ ਲਵੋ, ਮੇਰੇ ਸਾਰੇ ਵੈਰੀਆਂ ਨੂੰ ਮਾਰ ਸੁਟੋ ॥ ੭ ॥

**ਪ੍ਰਥਮ ਧਾਰੋ ਭਗਵਤ ਕੋ ਧ੍ਯਾਨਾ ॥**
**ਬਹੁਰ ਕਰੋਂ ਕਬਿਤਾ ਬਿਧਿ ਨਾਨਾ ॥**
**ਕ੍ਰਿਸ਼ਨ ਜਥਾ ਮਤਿ ਚਰਿਤ੍ਰ ਉਚਾਰੋ ॥**
**ਚੂਕ ਹੋਇ ਕਬਿ ਲੇਹੁ ਸੁਧਾਰੋ ॥ ੮ ॥**

ਪਹਿਲੋਂ (ਮੈਂ ਸ੍ਰੀ ਮਦ)ਭਾਗਵਤ ਦਾ ਧਿਆਨ ਕਰਦਾ ਹਾਂ, ਫੇਰ (ਉਸਦੇ ਅਨੁਸਾਰ ਅਨੇਕ ਤਰਾਂ ਦੀ ਕਵਿਤਾ ਬਨਾਂਦਾ ਹਾਂ (ਉਸ ਕਵਿਤਾ ਵਿਚ) ਆਪਨੀ ਬੁੱਧੀ ਦੇ ਅਨੁਸਾਰ ਸ੍ਰੀ ਕ੍ਰਿਸ਼ਨ ਜੀ ਦੇ ਚਰਿਤ੍ਰਾਂ ਨੂੰ ਉਚਾਰਨ ਕਰਦਾ ਹਾਂ, ਹੇ ਕਵੀ ਜਨੋ ! (ਜੇ ਕਿਤੇ) ਭੁਲ ਚੁਕ ਹੋਗਈ ਹੋਵੇ(ਤਾਂ ਉਸਨੂੰ) ਸੁਧਾਰ

ਲਵੋ ॥ ੮ ॥

## ॥ ਕਬਿ ਬਾਚ ॥

**ਜੋ ਨਿਜ ਪ੍ਰਭ ਮੋਸੋ ਕਹਾ ਸੋ ਕਹਿ ਹੋਂ ਜਗ ਮਾਂਹਿ॥**
**ਜੋਤਿਹ ਪ੍ਰਭਕੋ ਧਿਆਇ ਹੈਂ ਅੰਤ ਸੁਰਗ ਕੋ ਜਾਹਿ॥**

ਜੋ (ਕੁਝ) ਪ੍ਰਭੂ ਨੇ ਆਪ ਮੈਨੂੰ ਕਿਹਾ ਹੈ, ਉਹ (ਸਭ ਕੁਝ ਮੈਂ) ਜਗਤ ਵਿਚ ਕਹਿੰਦਾ ਹਾਂ । ਜੋ (ਪੁਰਸ਼) ਉਸ ਪ੍ਰਭੂ ਨੂੰ ਧਿਆਉਨਗੇ, ਉਹ ਅੰਤ ਨੂੰ ਸੁਰਗ ਵਿਚ ਜਾਣਗੇ ॥ ੯ ॥

**ਹਰਿਹਰਿਜਨ ਦੁਈ ਏਕ ਹੈ ਬਿਬਚਾਰਕਛੁਨਾਹਿ**
**ਜਲਤੇਉਪਜਤ ਰੰਗਜਿਉਂ ਜਲਹੀਬਿਖੈਸਮਾਹਿ ॥**

ਹਰੀ ਤੇ ਹਰੀ ਦੇ ਭਗਤ (ਇਹ) ਦੋਵੇਂ ਇੱਕ ਹਨ, (ਇਨ੍ਹਾਂ ਵਿਚ) [ਬਿਬ] ਦੂਜ ਦਾ ਕੋਈ ਵਿਚਾਰ ਨਹੀਂ ਹੈ। ਜਿਵੇਂ ਪਾਣੀ ਤੋਂ ਪੈਦਾ ਹੋਏ ਹੋਏ ਬੁਲਬੁਲੇ ਪਾਣੀ ਦੇ ਵਿਚ ਹੀ ਸਮਾਏ ਹੁੰਦੇ ਹਨ, (ਜੋ ਕੇਵਲ ਦਿਸਨ ਮਾਤ੍ਰ ਬੁਲਬੁਲੇ ਹਨ, ਵਾਸਤਵ ਵਿਚ ਉਹ ਭੀ ਪਾਣੀ ਰੂਪ ਹੀ ਹਨ,ਇਸੇ ਤਰ੍ਹਾਂ ਸੰਤ-ਪ੍ਰਭੂ ਤੋਂ ਭਿੰਨ ਨਹੀਂ ਹਨ, ਪ੍ਰਭੂ ਦਾ ਹੀ ਰੂਪ ਹਨ) ॥ ੧੦ ॥

## ਦੋਹਰਾ ॥

**ਅਬ ਆਇਸ ਪ੍ਰਭਕੋਭਯੋਜਨਮ ਧਰਾਜਗਆਇ ॥**
**ਅਬਮੈਂਕਥਾਸੰਛੇਪਤੇ ਸਬਹੂੰਕਹਤਸੁਨਾਇ ॥੧੧॥**

ਜਦੋਂ ਪ੍ਰਭੂ ਦੀ ਆਗਿਆ ਹੋਈ, ਤਦੋਂ ਹੀ ਮੈਂ ਜਨਮ ਧਾਰਕੇ ਜਗਤ ਵਿਚ ਆ ਗਿਆ ਹਾਂ। ਹੁਣ ਮੈਂ (ਉਸ) ਕਥਾ

ਨੂੰ ਸੰਖੇਪ ਨਾਲ ਕਹਿਕੇ ਸਭਨਾਂ ਨੂੰ ਸੁਣਾਂਦਾ ਹਾਂ ॥ ੧੧॥

ਕਬਿਬਾਚ ॥ ਦੋਹਰਾ ॥

ਠਾਢ ਭਯੋ ਮੈਂ ਜੋਰਕਰ ਬਚਨਕਹਾ ਸਿਰ ਨਯਾਇ ॥
ਪੰਥਚਲੈਤਬਜਗਤਮੈਂ ਜਬਤੁਮਕਰੋਸਹਾਇ ॥ ੧੨॥

ਮੈਂ ਹੱਥ ਜੋੜਕੇ ਖੜਾ ਹੋ ਗਿਆ ਤੇ ਸਿਰ ਨਿਵਾਕੇ (ਏਹ) ਬਚਨ ਕਿਹਾ-(ਹੇ ਪ੍ਰਭੂ!) ਜਦ ਤੁਸੀਂ ਸਹਾਇਤਾ ਕਰੋਗੇ, ਤਦ ਹੀ ਜਗਤ ਵਿਚ (ਖਾਲਸਾ) ਪੰਥ ਚੱਲੇਗਾ॥੧੨॥

ਦੋਹਰਾ ॥

ਜੇ ਜੇ ਤੁਮਰੇ ਧਿਆਨ ਕੋਨਿਤ ਉਠਿ ਧਿਐਹੈਸੰਤ ॥
ਅੰਤ ਲਹੈਂਗੇਮੁਕਤਿਫਲ ਪਾਵਹਿੰਗੇਭਗਵੰਤ॥੧੩॥

(ਹੇ ਪ੍ਰਭੂ) ਜੇਹੜੇ ਜੇਹੜੇ ਸੰਤ (ਹਰ ਰੋਜ ਸਵੇਰੇ) ਉਠਕੇ ਤੇਰੇ ਧਿਆਨ ਨੂੰ (ਸਮਾਧੀ ਵਿਚ ਧਿਆਇਆ ਕਰਨਗੇ। (ਉਹ ਸਾਰੇ ਹੀ) ਅੰਤ ਨੂੰ ਮੁਕਤੀ ਰੂਪ ਫਲ ਪਾ ਲੈਣਗੇ, ਹੇ ਭਗਵੰਤ! (ਉਹ)ਤੈਨੂੰ ਪ੍ਰਾਪਤ ਕਰ ਲੈਣਗੇ ॥੧੩॥

ਦੋਹਰਾ ॥

ਰਾਮਕਥਾਜੁਗਜੁਗ ਅਟਲ ਸਭ ਕੋਈਭਾਖਤ ਨੇਤ॥
ਸੁਰਗਬਾਸਰਘੁਬਰਕਰਾਸਗਰੀਪੁਰੀਸਮੇਤ ॥੧੪॥

ਸ੍ਰੀ ਰਾਮ ਜੀ ਦੀ ਕਥਾ ਜੁਗਾਂ ਜੁਗਾਂ ਵਿਚ ਅਟੱਲ ਹੈ, ਹਰ ਕੋਈ ਅਨੇਕ ਤਰ੍ਹਾਂ ਨਾਲ ਉਸ ਕਥਾ ਨੂੰ ਕਹਿੰਦਾ ਹੈ। ਸ੍ਰੀ ਰਾਮ ਚੰਦਰ ਜੀ ਨੇ ਸਾਰੇ ਨਗਰ ਵਾਸੀਆਂ ਸਮੇਤ ਸ੍ਵਰਗ ਵਾਸ

ਕੀਤਾ ਸੀ,(ਅਰਥਾਤ ਜਿਸ ਤਰ੍ਹਾਂ ਸ੍ਰੀ ਰਾਮ ਚੰਦਰ ਜੀ ਦੇ ਮਰਨੇ ਨੂੰ ਸੁਣਕੇ ਭਰਥ, ਲਛਮਨ ਅਤੇ ਸਤ੍ਰੂਘਨ ਨੇ ਪ੍ਰਾਣ ਤਿਆਗ ਦਿੱਤੇ ਸਨ, ਇਸੇ ਤਰਾਂ ਸਾਰੇ ਨਗਰ ਵਾਸੀਆਂ ਨੇ ਇਨਾਂ ਚੌਹਾਂ ਦਾ ਮਰਣਾ ਸੁਣਕੇ ਸਰਜੂ ਵਿਚ ਛਾਲਾਂ ਮਾਰਕੇ ਪ੍ਰਾਣਾਂ ਦਾ ਅੰਤ ਕਰ ਦਿਤਾ ਸੀ, ਕੇਵਲ ਉਹ ਇਸਤ੍ਰੀ ਪੁਰਸ਼ ਜਾਂ ਲੜਕੇ ਲੜਕੀਆਂ ਛਾਲਾਂ ਮਾਰਨ ਤੋਂ ਬਚ ਰਹੇ ਸਨ,ਜਿਨ੍ਹਾਂਨੂੰ ਇਹਨਾਂ ਚੌਹਾਂ ਵਿਚੋਂ ਕਦੇ ਕਿਸੇ ਭਰਾ ਨਾਲ ਮਿਲਣ ਦਾ ਸਮਾ ਨਹੀਂ ਮਿਲਿਆ ਸੀ, ਇਸ ਕਰਕੇ ਉਨ੍ਹਾਂ ਨੂੰ ਨਾਂ ਹੀ ਵਿਛੋੜੇ ਦਾ ਦੁਖ ਹੋਇਆ ਸੀ ਤੇ ਨਾ ਹੀ ਉਹਨਾਂ ਨੇ ਪ੍ਰਾਣ ਤਿਆਗੇ ਸਨ,ਨਹੀਂ ਤਾਂ ਹੋਰ ਸਭ ਨੇ ਸ੍ਰੀ ਰਾਮ ਜੀਦੇ ਵਿਯੋਗ ਵਿਚ ਪ੍ਰਾਣਾਂ ਦਾ ਅੰਤ ਕਰ ਦਿਤਾ ਸੀ) ॥ ੧੪ ॥

**ਚੌਪਈ ॥ ਜੋ ਇਹ ਕਥਾ ਸੁਨੈ ਅਰੁ ਗਾਵੈ ॥**
**ਦੂਖ ਪਾਪ ਤਿਹ ਨਿਕਟ ਨ ਆਵੈ ॥**
**ਬਿਸਨ ਭਗਤ ਕੀਏ ਫਲ ਹੋਈ ॥**
**ਆਧਿ ਬ੍ਯਾਧਿ ਛ੍ਵੈ ਸਕੈ ਨ ਕੋਈ ॥ ੧੫ ॥**

ਜੋ (ਕੋਈ) ਇਸ (ਰਾਮ) ਕਥਾ ਨੂੰ ਸੁਣੇ ਅਤੇ ਪੜ੍ਹੇਗਾ, ਦੁਖ ਤੇ ਪਾਪ ਉਸਦੇ ਨੇੜੇ ਨਹੀਂ ਆਵੇਗਾ। ਵਿਸ਼ਨੂ ਭਗਤੀ ਕਰਨ ਦਾ ਫਲ (ਉਸਨੂੰ ਪ੍ਰਾਪਤ) ਹੋਵੇਗਾ, ਅਤੇ ਕੋਈ ਆਧਿ ਜਾਂ ਬਿਆਧਿ (ਉਸਨੂੰ) ਛੋਹ ਭੀ ਨਹੀਂ ਸਕੇਗੀ ॥ ੧੫ ॥

**ਸੰਮਤ ਸੱਤ੍ਰਹ ਸਹਸ ਪਚਾਵਨ ॥**
**ਹਾੜ ਵਦੀ ਪ੍ਰਿਥਮ ਸੁਖ ਦਾਵਨ ॥**

**ਤ੍ਵ ਪ੍ਰਸਾਦਿ ਕਰਿ ਗ੍ਰੰਥ ਸੁਧਾਰਾ ॥**
**ਭੂਲ ਪਰੀ ਲਹੁ ਲੇਹੁ ਸੁਧਾਰਾ ॥ ੧੬ ॥**

੧੭੫੫ ਬਿਕ੍ਰਮੀ ਸੰਮਤ ਹੈ, ਸੁਖ ਦੇਣ ਵਾਲੀ ਹਾੜ੍ਹ ਵਦੀ ਏਕਮ ਤਿੱਥ ਹੈ। (ਹੇ ਵਾਹਿਗੁਰੂ ! ਅੱਜ) ਤੇਰੀ ਕ੍ਰਿਪਾ ਨਾਲ ਗ੍ਰੰਥ ਪੂਰਾ ਕੀਤਾ ਹੈ, (ਹੇ ਕਵੀ ਜਨੋ ! ਜਿਥੇ ਕੋਈ) ਭੂਲ ਪਈ ਹੋਈ ਦੇਖੋ, (ਉਸਨੂੰ) ਸੁਧ ਕਰ ਲੈਣਾ ॥ ੧੬ ॥

## ਦੋਹਰਾ ॥

**ਨੇਤ੍ਰ ਤੁੰਗ ਕੇ ਚਰਨ ਤਰ ਸਤੱਦ੍ਰਵ ਤੀਰ ਤਰੰਗ ॥**
**ਸ੍ਰੀਭਗਵਤਪੂਰਨਕੀਯੋ ਰਘੁਬਰਕਥਾਪ੍ਰਸੰਗ॥੧੭॥**

ਨੈਣਾ (ਦੇਵੀ) [ਤੁੰਗ]ਪਹਾੜ ਦੇ ਪੈਰਾਂ ਹੇਠਾਂ, ਸਤਲੁਜ ਨਦੀ ਦੇ ਕੰਢੇ (ਉਤੇ ਅਨੰਦ ਪੁਰ ਸ਼ੈਹਰ ਵਿਚ ਬੈਠਕੇ) ਸ੍ਰੀ (ਮਦ)ਭਾਗਵਤ ਵਿਚੋਂ ਸ੍ਰੀ ਰਾਮ ਚੰਦਰ ਜੀ ਦੀ ਕਥਾ ਦੇ ਪ੍ਰਸੰਗ ਨੂੰ (ਅੱਜ) ਪੂਰਾ ਕੀਤਾ ਹੈ ॥ ੧੭ ॥

**ਸਾਧ ਅਸਾਧ ਜਾਨੋ ਨਹੀਂ ਬਾਦ ਸੁਬਾਦ ਬਿਬਾਦ॥**
**ਗ੍ਰੰਥ ਸਕਲ ਪੂਰਨਕੀਯੋ ਭਗਵਤ ਕ੍ਰਿਪਾ ਪ੍ਰਸਾਦਿ॥**

ਭਲਾ ਬੁਰਾ (ਅਖਰ)ਅਤੇ [ਬਾਦ,ਬਿਬਾਦ ਤੇ ਸੁਬਾਦ] ਗੁਣ, ਔਗੁਣ ਤੇ ਸ਼ੁਭ ਗੁਣ (ਨੂੰ ਭੀ ਮੈਂ) ਨਹੀਂ ਜਾਣਦਾ। (ਕੇਵਲ) [ਪ੍ਰਸਾਦ] ਕ੍ਰਿਪਾਲੂ ਭਗਵੰਤ ਦੀ ਕ੍ਰਿਪਾ (ਨਾਲ ਹੀ) ਸਾਰਾ ਗ੍ਰੰਥ ਪੂਰਾ ਕਰ ਦਿਤਾ ਹੈ ॥ ੧੮ ॥

ਦੋਹਰਾ ॥ ਪਾਇ ਗਹੇ ਜਬ ਤੇ ਤੁਮਰੇ
ਤਬ ਤੇ ਕੋਊ ਆਖ ਤਰੇ ਨਹੀਂ ਆਨਯੋ ॥
ਰਾਮ ਰਹੀਮ ਪੁਰਾਨ ਕੁਰਾਨ
ਅਨੇਕ ਕਹੈਂ ਮਤ ਏਕ ਨ ਮਾਨਯੋ ॥
ਸਿੰਮ੍ਰਿਤਿ ਸ਼ਾਸਤ੍ਰ ਬੇਦ ਸਬੈ ਬਹੁ
ਭੇਦ ਕਹੈਂ ਹਮ ਏਕ ਨ ਜਾਨਯੋ ॥
ਸ੍ਰੀ ਅਸਿਪਾਨ ਕ੍ਰਿਪਾ ਤੁਮਰੀ ਕਰਿ
ਮੈਂ ਨ ਕਹਯੋ ਸਭ ਤੋਹਿ ਬਖਾਨਯੋ ॥ ੧੯ ॥

{ ਸ੍ਰੀਅਸਿਪਾਨ—ਜਿਸਦੇ ਹਥ ਵਿਚ ਸੁੰਦਰ ਤਲਵਾਰਹੈ
ਹੁਕਮ ਰੂਪ ਤਲਵਾਰ ਨੂੰ ਧਾਰਨ ਵਾਲਾ ਵਾਹਿਗੁਰੂ॥ }

ਜਦ ਤੋਂ ਤੇਰੇ ਚਰਨ ਫੜੇ ਹਨ, ਤਦ ਤੋਂ (ਮੈਂ) ਹੋਰ ਕਿਸੇ ਨੂੰ ਅੱਖ ਹੇਠਾਂ ਨਹੀਂ ਲਿਆਂਦਾ, (ਅਰਥਾਤ ਤੇਰੀ ਕ੍ਰਿਪਾ ਚਾਹੁੰਦਾ ਹਾਂ, ਹੋਰ ਕਿਸੇ ਦੀ ਪ੍ਰਵਾਹ ਨਹੀਂ ਰਖਦਾ)। ਰਾਮ, ਰਹੀਮ ਤੇ ਪੁਰਾਨ, ਕੁਰਾਨ (ਨੂੰ ਮੰਨਣ ਵਾਲੇ) ਅਨੇਕਾਂ ਮੱਤ ਕਹੇ ਜਾਂਦੇ ਹਨ,(ਪਰ ਮੈਂ ਕਿਸੇ) ਇਕ ਨੂੰ ਭੀ ਨਹੀਂ ਮੰਨਦਾ। ਸਿੰਮ੍ਰਤੀਆਂ, ਸ਼ਾਸਤ੍ਰ ਤੇ ਬੇਦ ਬਹੁਤ ਸਾਰੇ ਭੇਦਾਂ ਨੂੰ ਕਹਿੰਦੇ ਹਨ, (ਪਰ) ਅਸਾਂ ਇਕ ਭੀ ਨਹੀਂ ਜਾਣਿਆ। ਹੇ ਵਾਹਿਗੁਰੂ! ਤੇਰੀ ਕ੍ਰਿਪਾ ਨਾਲ (ਹੀ ਗ੍ਰੰਥ) [ਕਰਿ] ਬਣਿਆ ਹੈ, ਮੈਂ ਨਹੀਂ ਉਚਾਰਿਆ, ਸਭ ਤੂੰ ਹੀ ਕਥਨ ਕਰਾਇਆ ਹੈ, (ਅਰਥਾਤ

ਤੇਰੀ ਕ੍ਰਿਪਾ ਨੇ ਜੋ ਕੁਝ ਮੈਥੋਂ ਲਿਖਵਾਇਆ ਹੈ, ਮੈਂ ਲਿਖ ਦਿਤਾ ਹੈ) ॥ ੧੯ ॥

### ਦੋਹਰਾ ॥

**ਸਗਲ ਦੁਆਰ ਕਉ ਛਾਡਿ ਕੈ ਗਹਯੋ ਤੁਹਾਰੋ ਦੁਆਰ॥**
**ਬਾਂਹਿ ਗਹੇ ਕੀ ਲਾਜ ਅਸ ਗੋਬਿੰਦ ਦਾਸ ਤੁਹਾਰ॥੨੦॥**

ਸਾਰੇ ਦਰਾਂ ਨੂੰ ਛੱਡਕੇ, ਤੁਹਾਡਾ ਦਰ ਆਣ ਫੜਿਆ ਹੈ। (ਤੁਹਾਨੂੰ) ਬਾਂਹ ਫੜੇ ਦੀ ਲਾਜ [ਅਸ] ਹੈ, (ਮੈਂ) (ਸਿੰਘ) ਤੁਹਾਡਾ ਦਾਸ ਹਾਂ ॥ ੨੦ ॥

**ਖੁਲਾਸਾ**—ਇਹ ਪੁਸਤਕ ੧੭੫੫ ਵਿਚ ਪੂਰਾ ਕੀਤਾ ਹੈ, ਅਤੇ ਅੰਮ੍ਰਿਤ ਪ੍ਰਚਾਰ ੧੭੫੬ ਵਿਸਾਖ ਤੋਂ ਅਰੰਭ ਹੁੰਦਾ ਹੈ, ਇਸ ਲਈ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪਣੇ ਨਾਮ ਦੇ ਨਾਲ 'ਸਿੰਘ' ਪਦ ਨਹੀਂ ਜੋੜਿਆ।

ਜੇਕਰ 'ਪਚਾਵਨ' ਦਾ ਅਰਥ ਨੱਬੇ ਪੰਜ 'ਪਚਾਨਵੇਂ' ਕਰੀਏ, ਤਾਂ ਇਹ ਬਣ ਨਹੀਂ ਸਕਦਾ, ਕਿਉਂਕਿ ੧੭੬੧ ਵਿਚ ਆਪ ਨੇ ਅਨੰਦ ਪੁਰ ਛੱਡ ਦਿਤਾ ਹੈ, ਅਤੇ ਉਪਰਲੀ ਰਚਨਾ ਅਨੰਦ ਪੁਰ ਹੋਈ ਹੈ। ਦੂਜਾ ੧੭੬੫ ਵਿਚ ਆਪ ਜੋਤੀ ਜੋਤ ਸਮਾ ਜਾਂਦੇ ਹਨ, ਇਸ ਲਈ ਇਹ ਰਚਨਾ ੧੭੫੫ ਦੇ ਹਾੜ ਵਿਚ ਹੋਈ ਹੈ। ਜਿਸ ਸਮੇਂ ਅਨੰਦ ਪੁਰ ਵਿਚ ਅਨੰਦ ਦਾ ਸਮੁੰਦਰ ਪੂਰੇ ਜੋਬਨਾਂ ਪੁਰ ਠਾਠਾਂ ਮਾਰ ਰਿਹਾ ਸੀ।

# ਰਾਮਕਲੀ ਮਹਲਾ ੩ ਅਨੰਦ*

## ੧ ੴ ਸਤਿਗੁਰਪ੍ਰਸਾਦਿ ॥

**ਅਨੰਦਭਇਆਮੇਰੀਮਾਏ ਸਤਿਗੁਰੂ ਮੈਂ ਪਾਇਆ।**

ਹੇ ਮੇਰੀ ਮਾਂ ! ਮੈਂ ਸਤਿਗੁਰੂ (ਦਾ ਉਪਦੇਸ) ਪਾਇਆ ਹੈ, (ਇਸ ਲਈ ਮਨ ਵਿਚ) ਅਨੰਦ ਹੋਇਆ ਹੈ।

**ਸਤਿਗੁਰੁ ਤ ਪਾਇਆ ਸਹਜ ਸੇਤੀ**
**ਮਨਿ ਵਜੀਆ ਵਾਧਾਈਆ ॥**

ਸਤਿਗੁਰੂ (ਦਾ ਉਪਦੇਸ) ਪਾਯਾ, ਤਾਂ (ਫਿਰ) ਮਨ ਵਿਚ [ਸਹਜ] ਗਿਆਨ ਦੇ [ਸੇਤੀ] ਨਾਲ ਹੀ [ਵਾਧਾਈਆ] ਖੁਸ਼ੀਆਂ [ਵਜੀਆਂ] ਪ੍ਰਗਟ ਹੋਈਆਂ ਹਨ। (ਜਿਸ ਕਰਕੇ):-

**ਰਾਗ ਰਤਨ ਪਰਵਾਰ ਪਰੀਆ**
**ਸਬਦ ਗਾਵਣ ਆਈਆ ॥**

---

*ਅਨੰਦ ਦਾ ਅਰਥ ਹੈ, ਖੁਸ਼ੀ, ਮੰਗਲ ਤੇ ਪ੍ਰਸੰਨਤਾ। ਇਸੇ ਕਰਕੇ ਇਹ ਬਾਣੀ ਮੰਗਲ ਖੁਸ਼ੀ ਤੇ ਉਤਸ਼ਾਹ ਦੇ ਵੇਲੇ ਗਾਂਵੀਂ ਜਾਂਦੀ ਹੈ।

(੨) ਸੰਪ੍ਰਦਾਈ ਕਿਹਾ ਕਰਦੇ ਹਨ, "ਤੀਜੇ ਸਤਿਗੁਰੂ ਜੀ ਨੇ ਆਪਣੇ ਪੋਤਰੇ ਪ੍ਰਤੀ ਇਸ ਬਾਣੀ ਦਵਾਰਾ ਉਪਦੇਸ਼ ਦਿਤਾ ਸੀ, ਇਸ ਲਈ ਬਾਣੀ ਦਾ ਨਾਉਂ ਅਤੇ ਪੋਤਰੇ ਦਾ ਨਾਊਂ 'ਅਨੰਦ' ਰਖਿਅ ਸੀ। ਇਹ ਗੱਲ ਅੱਜ ਤਕ ਗੁਰੂ ਅਮਰ ਦਾਸ ਜੀ ਦੀ ਬੰਸ ਵਿਚ ਮੌਜੂਦ ਹੈ। 'ਅਨੰਦ ਭਗਤਜੀ' ਦਾ ਚੁਬਾਰਾ ਗੋਇੰਦਵਾਲ[ਦੇਖੋ ਸਫਾ੨੪੫ ☞

[ਰਤਨ] ਅਮੋਲ ਰਾਗ (ਆਪਨੀਆਂ) [ਪਰੀਆਂ ਰਾਗਣੀਆਂ (ਅਤੇ ਆਪਣੇ) ਪਰਵਾਰ(ਸਮੇਤ) [ਸ਼ਬਦ]ਮੰਗਲ ਦੇ ਗੀਤ ਗਾਵਣ ਆਏ ਹਨ।

ਅਥਵਾ (੨)-(ਗੁਰ) ਸਬਦ ਦੇ ਗਾਉਨ (ਨਾਲ ਜਗਜਾਸੂ ਦੇ ਹਿਰਦੇ ਵਿਚ) [ਰਾਗ] ਪ੍ਰੇਮ [ਰਤਨ] ਵੈਰਾਗ ਤੇ (ਉਨ੍ਹਾਂ ਦਾ) ਪਰਵਾਰ [ਸਤ, ਸੰਤੋਖ, ਵੀਚਾਰ ਆਦਿਕ] ਤੇ [ਪਰੀਆਂ] ਦੇਵੀਆਂ [ਕਰਣਾ, ਮੈਤ੍ਰੀ,ਮੁਦਤਾ, ਸ਼ਾਂਤੀ ਆਦਿਕ] ਆ ਗਈਆਂ ਹਨ।

**ਸਬਦੋ ਤਗਾਵਹੁਹਰੀਕੇਰਾਮਨਿਜਿਨੀਵਸਾਇਆ ॥**

(ਹੇ ਭਾਈ! ਤੁਸੀਂ ਭੀ ਤਾਂ) ਹਰੀ ਦਾ ਸਬਦ ਕੀਰਤਨ ਗਾਵੋ,(ਕਿਉਂਕਿ) ਜਿਨ੍ਹਾਂ ਨੇ (ਇਸ ਕੀਰਤਨ ਨੂੰ) ਮਨ ਵਿਚ ਵਸਾਇਆ ਹੈ।

---

੨੪੪ ਸਫੇ ਦੀ ਬਾਕੀ] ਵਿਚ ਹੈ, ਭੱਲੇ ਸਾਹਿਬਜ਼ਾਦੇ ਆਪਣੇ ਮੰਗਲ ਸਮਿਆਂ ਉਤੇ ਉਥੇ ਜਾਕੇ ਮੰਗਲ ਕਾਰਜ ਕਰਦੇ ਹਨ। ਨਾਇਣਾਂ ਢੋਲਕੀਨਾਲ ਅਨੰਦ ਸਾਹਿਬਦਾ ਉਚਾਰਨ ਕਰਦੀਆਂ ਹਨ, ਬਿਨਾਂ ਅਨੰਦਤੋਂ ਹੋਰ ਕੋਈ ਗਣੇਸ਼ਪੂਜਾ ਆਦਿਕ ਨਹੀਂ ਕਰਦੇ, ਅਤੇ 'ਅਨੰਦ ਭਗਤ'ਜੀ ਦੀ ਬੰਸਨੂੰ ਅਦਬ ਦੀ ਨਿਗਾਹ ਨਾਲ ਵੇਖਦੇ ਹਨ। ਇਸ ਬਾਣੀ ਦੀਆਂ ਅਠੱਤੀ ਪੌੜੀਆਂ, ਤੀਜੇ ਗੁਰੂ ਜੀ ਨੇ ਉਚਾਰੀਆਂ, ੩੯ ਵੀਂ ਪੌੜੀ ਚੌਥੇ ਗੁਰੂ ਜੀ ਨੇ, ਅਤੇ ੪੦ ਵੀਂ ਪੌੜੀ ਪੰਜਵੇ ਗੁਰੂ ਜੀ ਨੇ ਉਚਾਰ ਕੇ ਬਾਣੀ ਸੰਪੂਰਨ ਕੀਤੀ ਹੈ।

ਇਸ ਬਾਣੀਦਾ ਅਰੰਭ 'ਅਨੰਦ'ਪਦਤੋਂ ਹੁੰਦਾਹੈ, ਅਤੇ ਅੰਤਲੀ ਪੌੜੀ ਦਾ ਅਰੰਭ ਭੀ 'ਅਨੰਦ' ਤੋਂ ਹੈ ਇਸ ਕਰਕੇ ਇਸ ਬਾਣੀ ਦਾ ਸਿਰਲੇਖ ਭੀ 'ਅਨੰਦ" ਲਿਖਿਆ ਹੈ।

**ਕਹੈਨਾਨਕੁ ਅਨੰਦੁਹੋਆ ਸਤਿਗੁਰੂਮੈਪਾਇਆ॥੧॥**

ਸਤਿਗੁਰੂ ਜੀ ਆਖਦੇ ਹਨ, (ਉਨ੍ਹਾਂ ਨੂੰ) ਅਨੰਦ ਹੋਯਾ ਹੈ, ਉਸ ਅਨੰਦ ਨੂੰ) ਮੈਂ ਭੀ ਸਤਿਗੁਰੂ ਪਾਸੋਂ ਪਾਇਆ ਹੈ॥੧॥

**ਏ ਮਨ ਮੇਰਿਆ ਤੂ ਸਦਾ ਰਹੁ ਹਰਿ ਨਾਲੇ ॥**

ਹੇ ਮੇਰਿਆ ਮਨਾ ! ਤੂੰ ਸਦਾ ਹੀ ਹਰਿ(ਨਾਮ ਸਿਮਰਨ ਦੇ) ਨਾਲ (ਲੱਗਾ) ਰਹੁ ।

**ਹਰਿਨਾਲਿ ਰਹੁਤੂ ਮੰਨ ਮੇਰੇ ਦੂਖਸਭਿ ਵਿਸਾਰਣਾ॥**

ਹੇ ਮੇਰੇ ਮਨ ! ਤੂੰ ਹਰਿ (ਸਿਮਰਨ ਦੇ) ਨਾਲ ਹੀ (ਲੱਗਾ) ਰਹੁ,(ਸਿਮਰਨ ਨੇ ਹੀ, ਸਾਰੇ ਦੁਖਾਂ ਨੂੰ ਭੁਲਾ ਦੇਣਾ ਹੈ।

**ਅੰਗੀਕਾਰੁ ਓਹੁਕਰੇ ਤੇਰਾਕਾਰਜ ਸਭਿ ਸਵਾਰਣਾ॥**

(ਜਿਸ ਨੇ) ਸਭਨਾਂ ਦੇ ਕੰਮਾਂ ਨੂੰ ਸਵਾਰਣਾ (ਕੀਤਾ)ਹੈ, ਉਹ (ਵਾਹਿਗੁਰੂ) ਤੇਰਾ ਭੀ [ਅੰਗੀਕਾਰੁ] ਪੱਖ ਕਰੇਗਾ ॥

**ਸਭਨਾ ਗਲਾ ਸਮਰਥੁ ਸੁਆਮੀ**
**ਸੋ ਕਿਉ ਮਨਹੁ ਵਿਸਾਰੇ॥**

ਜੋ ਸੁਆਮੀ ਸਭਨਾਂ ਗੱਲਾਂ (ਦੇ ਕਰਨ ਨੂੰ)ਸਮਰੱਥ ਹੈ, ਉਸਨੂੰ ਤੂੰ ਮਨ ਤੋਂ ਕਿਉਂ ਭੁਲਾ ਦਿਤਾ ਹੈ ?

**ਕਹੈ ਨਾਨਕੁ ਮੰਨ ਮੇਰੇ ਸਦਾ ਰਹੁ ਰਰਿ ਨਾਲੇ॥੨॥**

ਸਤਿਗੁਰੂ ਜੀ ਕਹਿੰਦੇ ਹਨ, ਹੇ ਮੇਰੇ ਮਨ ! ਸਦਾ ਹਰਿ (ਨਾਮ ਸਿਮਰਨ ਦੇ) ਨਾਲ ਹੀ (ਲੱਗਾ) ਰਹੁ ॥ ੨ ॥

**ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥**

(ਹੇ ਮੇਰੇ) ਸੱਚੇ ਮਾਲਕਾ! ਤੇਰੇ ਘਰ ਵਿਚ ਕੇਹੜੀ (ਚੀਜ਼) ਨਹੀਂ ਹੈ?

**ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥**

ਤੇਰੇ ਘਰ ਵਿਚ ਤਾਂ ਸਭੁ ਕਿਛੁ ਹੈ, (ਪਰ) ਜਿਸਨੂੰ (ਤੂੰ ਜੋ ਕੁਝ) ਦੇਂਦਾ ਹੈਂ, ਉਹੋ (ਹੀ ਉਸ ਨੂੰ ਪਾਂਦਾ ਹੈ। ਫਿਰ ਉਹ):-

**ਸਦਾ ਸਿਫਤਿ ਸਲਾਹ ਤੇਰੀ ਨਾਮੁ ਮਨਿ ਵਸਾਵਏ॥**

ਸਦਾ ਤੇਰੀ ਸਿਫਤ ਤੇ ਸਲਾਹ (ਕਰਦਾ ਹੈ, ਅਤੇ) ਨਾਮ ਨੂੰ ਮਨ ਵਿਚ ਵਸਾਉਂਦਾ ਹੈ।

**ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ॥**

ਜਿਨ੍ਹਾਂ ਦੇ ਮਨ ਵਿਚ ਨਾਮ ਵੱਸਿਆ ਹੈ, (ਉਨ੍ਹਾਂ ਦੇ ਘਰ ਵਿਚ ਬਹੁਤ ਤਰ੍ਹਾਂ ਦੇ ਸ਼ਬਦ ਵੱਜੇ ਹਨ, (ਅਤੇ ਵਡਾ ਭਾਰਾ ਅਨੰਦ ਹੋਇਆ ਹੈ)।

**ਕਹੈ ਨਾਨਕੁ ਸਚੇ ਸਾਹਿਬ ਕਿਆ ਨਾਹੀ ਘਰਿ ਤੇਰੈ॥੩॥**

ਸਤਿਗੁਰੂ ਜੀ ਕਹਿੰਦੇ ਹਨ, ਹੇ ਸੱਚੇ ਸਾਹਿਬ! ਤੇਰੇ ਘਰ ਵਿਚ ਕੀ ਕੁਝ ਨਹੀਂ ਹੈ? ॥ ੩ ॥

**ਸਾਚਾ ਨਾਮੁ ਮੇਰਾ ਆਧਾਰੋ॥**

**ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥**

ਸੱਚਾ ਨਾਮ ਮੇਰਾ ਆਸਰਾ ਹੈ। ਸੱਚਾ ਨਾਮ ਮੇਰਾ (ਇਸ ਤਰ੍ਹਾਂ ਦਾ) ਆਸਰਾ ਹੈ, ਜਿਸਨੇ ਸਾਰੀਆਂ ਭੁੱਖਾਂ ਦੂਰ ਕਰ ਦਿਤੀਆਂ ਹਨ।

**ਕਰ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ॥**

ਸਾਂਤੀ ਕਰਨ ਵਾਲਾ ਸੁਖ ਮਨ ਵਿਚ ਆ ਵੱਸਿਆ ਹੈ, ਜਿਸ ਨੇ ਸਾਰੀਆਂ ਇੱਛਾਂ ਪੂਰੀਆਂ ਕਰ ਦਿਤੀਆਂ।

**ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ**

**ਜਿਸ ਦੀਆ ਏਹ ਵਡਿਆਈਆ ॥**

(ਜਿਸ ਗੁਰੂ ਦੀਆਂ ਦਿਤੀਆਂ ਹੋਈਆਂ ਮੈਨੂੰ) ਇਹ ਵਡਿਆਈਆਂ (ਮਿਲੀਆਂ ਹਨ, ਮੈਂ ਆਪਣਾ ਆਪ) ਸਦਾ (ਹੀ ਉਨ੍ਹਾਂ ਤੋਂ) ਕੁਰਬਾਨ ਕੀਤਾ ਹੈ।

**ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ॥**

**ਸਾਚਾ ਨਾਮੁ ਮੇਰਾ ਆਧਾਰੋ ॥ ੪ ॥**

ਸਤਿਗੁਰੂ ਜੀ ਕਹਿੰਦੇ ਹਨ, ਹੇ ਸੰਤੋ! ਸੁਣੋ, (ਉਸ) ਬ੍ਰਹਮ ਨਾਲ ਪਿਆਰ ਰਖੋ, (ਜਿਸ ਦਾ) ਸੱਚਾ ਨਾਮ ਮੇਰਾ ਆਸਰਾ ਹੈ ॥ ੪ ॥

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥**

**ਘਰਿ ਸਭਾਗੈ ਸਬਦ ਵਾਜੇ ਕਲਾ ਜਿਤੁ ਘਰਿ ਧਾਰੀਆ॥**

(ਜਿਸਨੂੰ) ਪੰਜ ਸਬਦ ਵੱਜੇ ਹਨ, ਉਸ ਦਾ [ਘਰਿ] ਸਰੀਰ ਹੀ ਭਾਗਾਂ ਵਾਲਾ ਹੈ। (ਉਸ) ਸੁਭਾਗੇ ਸਰੀਰ ਵਿਚ (ਪੰਜ) ਸਬਦ ਵਜੇ ਹਨ, ਜਿਸਦੇ ਹਿਰਦੇ ਵਿਚ (ਵਾਹਿਗੁਰੂ ਨੇ ਸਿਮਰਨ ਰੂਪ) [ਸ਼ਕਤੀ] ਟਿਕਾਈ ਹੈ।

**ਪੰਚ ਦੂਤ ਤੁਧੁ ਵਸਿ ਕੀਤੇ ਕਾਲੁ ਕੰਟਕੁ ਮਾਰਿਆ॥**

(ਹੇ ਵਾਹਿਗੁਰੂ! ਤੁਸਾਂ ਕਾਮਾਦਿਕ) ਪੰਜ ਦੂਤ (ਉਨ੍ਹਾਂ

ਦੇ) ਵੱਸ ਵਿਚ ਕਰ ਦਿਤੇ ਹਨ, ਅਤੇ [ਕੰਟਕੁ] ਦੂਖ ਰੂਪ ਕਾ
ਨੂੰ ਮਾਰ ਦਿਤਾ ਹੈ।

**ਧੁਰਿ ਕਰਮ ਪਾਇਆ ਤੁਧੁ ਜਿਨ ਕਉ**
**ਸਿ ਨਾਮਿ ਹਰਿ ਕੈ ਲਾਗੇ ॥**

ਤੁਸਾਂ ਜਿਨ੍ਹਾਂ ਨੂੰ ਧੁਰ ਤੋਂ (ਇਹ) ਕਰਮ ਕਰਨਾ ਪਾਇਆ ਸੀ, ਓਹੀ ਹਰੀ ਦੇ ਨਾਮ (ਸਿਮਰਨ) ਵਿਚ ਲੱਗੇ ਹਨ।

**ਕਹੈ ਨਾਨਕੁ ਤਹ ਸੁਖੁ ਹੋਆ**
**ਤਿਤੁ ਘਰਿ ਅਨਹਦ ਵਾਜੇ ॥ ੫ ॥**

ਸਤਿਗੁਰੂ ਜੀ ਕਹਿੰਦੇ ਹਨ, ਉਥੇ ਹੀ (ਆਤਮ) ਸੁ (ਪ੍ਰਾਪਤ ਹੋਇਆ ਹੈ, ਅਤੇ ਉਨ੍ਹਾਂ ਦੇ ਘਰ ਵਿਚ ਹੀ ਅਨਹ ਸਬਦ ਵੱਜੇ ਹਨ ॥ ੫ ॥

**ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ**

ਹੇ ਵਡਭਾਗੀਓ! ਅਨੰਦ ਸੁਣੋ, ਤੁਹਾਡੇ ਸਾਰੇ ਮਨੋਰ ਪੂਰੇ (ਹੋ ਜਾਣਗੇ)।

**ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥**

(ਕਿਉਂਕਿ ਜਿਨ੍ਹਾਂ ਨੇ) ਪਾਰ ਬ੍ਰਹਮ ਪ੍ਰਭੂ ਨੂੰ ਪਾਇਆ ਹੈ, (ਉਨ੍ਹਾਂ ਦੇ) ਸਾਰੇ ਝੋਰੇ ਉਤਰ ਗਏ ਹਨ।

**ਦੂਖ ਰੋਗ ਸੰਤਾਪ ਉਤਰੇ ਸੁਣੀ ਸਚੀ ਬਾਣੀ॥**

(ਜਿਨ੍ਹਾਂ ਨੇ ਗੁਰਾਂ ਦੀ) ਸੱਚੀ ਬਾਣੀ ਸੁਣੀ) (ਹੈ, ਉਨ੍ਹਾਂ ਦੇ) ਦੁੱਖ, ਰੋਗ ਤੇ ਸੰਤਾਪ ਭੀ ਲਹਿ ਗਏ ਹਨ।

**ਸੰਤ ਸਾਜਨ ਭਏ ਸਰਸੇ ਪੂਰੇ ਗੁਰ ਤੇ ਜਾਣੀ ॥**

(ਉਹ) ਸੰਤ ਸਜਣ ਅਨੰਦ ਹੋਏ ਹਨ, (ਜਿਨ੍ਹਾਂ ਨੇ) ਪੂਰੇ ਗੁਰਾਂ ਪਾਸੋਂ (ਇਹ ਵਾਰਤਾ) ਜਾਣੀ ਹੈ।

**ਸੁਣਤੇ ਪੁਨੀਤ ਕਹਤੇ ਪਵਿਤੁ**
**ਸਤਿਗੁਰੁ ਰਹਿਆ ਭਰਪੂਰੇ ॥**

ਸੁਣਨ ਵਾਲੇ ਪੁਨੀਤ ਹਨ, ਅਤੇ ਕਹਿਣ ਵਾਲੇ ਭੀ ਪਵਿੱਤ੍ਰ ਹਨ, ਕਿਉਂਕਿ ਦੋਹਾਂ ਦੇ (ਮਨ ਵਿਚ) ਸਤਿਗੁਰੂ (ਦਾ ਪ੍ਰੇਮ ਪੂਰਨ ਹੋ ਰਿਹਾ ਹੈ।

**ਬਿਨਵੰਤਿ ਨਾਨਕੁ ਗੁਰ ਚਰਣ ਲਾਗੇ**
**ਵਾਜੇ ਅਨਹਦ ਤੂਰੇ ॥ ੪੦ ॥ ੧ ॥**

ਸਤਿਗੁਰੂ ਜੀ ਕਹਿੰਦੇ ਹਨ, (ਜੋ) ਗੁਰੂ ਦੇ ਚਰਣੀ ਲੱਗੇ ਹਨ। (ਉਨ੍ਹਾਂ ਨੂੰ) ਅਨਹਦ* ਵਾਜੇ ਵੱਜੇ ਹਨ ॥ ੪੦ ॥ ੧ ॥

---

*ਇਹ ਸਬਦ ਕੰਨਾਂ ਦਾ ਵਿਸ਼ਾ ਨਹੀਂ ਹੈ, ਜਦੋਂ ਸਾਂਈ ਵਿਚ ਸੁਰਤ ਲੀਨ ਹੋਣ ਲਗਦੀ ਹੈ, ਉਸ ਵੇਲੇ ਸ਼ਬਦ ਅਭਿਆਸ ਦੇ ਸਿਰੇ ਚੜ੍ਹਨ ਦੇ ਸਮੇਂ ਦਾ ਰੰਗ ਹੈ, ਇਹ ਸ਼ਬਦ ਅਪਨੇ ਸਰੂਪ ਦਾ ਇਕ ਲਹਰਾਉ ਰਸ ਹੈ, ਇਹ ਦ੍ਰਿਸ਼ਟਮਾਨ ਇੰਦ੍ਰੀਆਂ ਦੇ ਵਿਸ਼ੇ ਦਾ ਕੋਈ ਚਮਤਕਾਰਾ ਨਹੀਂ ਹੈ, ਬਹੁਤੇ ਲੋਕ ਸਰੀਰ ਵਿਚ ਲਹੂ ਦੇ ਗੇੜ ਅਤੇ ਅੰਗ ਦੀ ਥਰ੍ਹਾਟ ਦੀ ਮਧਮ ਘੂੰ ਘੂੰ ਨੂੰ ਜੋ ਕੰਨਾਂ ਦੇ ਬੰਦ ਕੀਤਿਆਂ ਜਾਂ ਏਕਾਂਤ ਵਿਚ ਬੈਠਿਆਂ ਸੁਣਾਈ ਦੇਂਦੀ ਹੈ, ਉਹਨੂੰ ਅਨਾਹਤ ਸ਼ਬਦ ਆਖਦੇ ਹਨ, ਪਰ ਉਹ ਅਨਾਹਤ ਨਹੀਂ, ਸਗੋਂ ਆਹਤ ਹੈ, ਜੋ ਦੋ ਚੀਜ਼ਾਂ ਦੇ ਮਿਲਾਪ ਤੇ ਵਿਛੋੜੇ ਤੋਂ ਪੈਦਾ ਹੁੰਦਾ ਹੈ, ਅਨਾਹਤ ਸ਼ਬਦ ਏਸ ਤੋਂ ਪਰੇ ਹੈ।

ਯੋਗ ਮਤ ਅਨੁਸਾਰ ਉਹ ਸ਼ਬਦ ਜੋ ਯੋਗੀ ਪੁਰਸ਼ ਸਮਾਧੀ ਵੇਲੇ ਦਸਮ ਦੁਆਰ ਵਿਚ ਸੁਣਦਾ ਹੈ, ਅਤੇ ਜੋ ਦਸ ਪ੍ਰਕਾਰ ਦੇ ਸ਼ਬਦਾਂ ਦੀ ਮਿਲਵੀਂ ਜੇਹੀ ਅਵਾਜ਼ ਸੁਣਾਈ ਦੇਂਦੀ ਹੈ,ਉਹ ਦਸ ਤਰ੍ਹਾਂ ਸ਼ਬਦ ਮਹਾਤਮਾਂ ਜਨ ਏਹ ਕਹਿੰਦੇ ਹਨ:-

ਪ੍ਰਿਥਮੇ ਭ੍ਰਮਰ ਗੁੰਜਾਰ ਸੰਖ ਧੁਨਿ ਦੁਤੀ ਕਹਿੱਜੈ ॥
ਤ੍ਰਿਤੀ ਬਜੈ ਮਿਰਦੰਗ ਚਤੁਰਥਹਿ ਤਾਲ ਸੁਨਿੱਜੈ ॥
ਪੰਚਮ ਘੰਟਾ ਨਾਦ ਖਸ਼ਟ ਬੀਨਾ ਧੁਨਿ ਹੋਈ ॥
ਸਪ੍ਤਮ ਬਾਜੈ ਭੇਰਿ ਅਸ਼ਟਮੰ ਦੁੰਦਭਿ ਸੋਈ ॥
ਨਵ ਮੈ ਗਰਜ ਸਮੁੰਦ੍ਰ ਕੀ ਦਸਮ ਮੇਘ ਘੋਖਹਿ ਗੁਨੈ ॥
'ਸੁੰਦਰ' ਅਨਹਦ ਸਬਦ ਕੋ ਦਸ ਪ੍ਰਕਾਰ ਜੋਗੀ ਸੁਨੈ ॥

ਪਰ ਗੁਰਮਤ ਅਨੁਸਾਰ ਇਹ ਸ਼ਬਦ ਆਤਮ ਮੰਡਲ ਦਾ ਸੰਗੀਤ ਹੈ. ਜੋ ਕੰਨਾਂ ਦਾ ਵਿਸ਼ਯ ਨਹੀਂ ਹੈ, ਨਾਮ ਅਭਿਆਸੀ ਪੁਰਸ਼ ਨੂੰ ਚਿੱਤ ਦੀ ਏਕਾਗ੍ਰਤਾ (ਸਹਜ ਸਮਾਧੀ) ਵਿਚ ਇਸ ਦਾ ਅਨੁਭਵ ਹੁੰਦਾ ਹੈ।

## ਮੁੰਦਾਵਣੀ ਮਹਲਾ ੫ ॥

**ਥਾਲ ਵਿਚਿ ਤਿੰਨਿ ਵਸਤੂ ਪਈਓ**
**ਸਤੁ ਸੰਤੋਖੁ ਵੀਚਾਰੋ ॥**

(ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਰੂਪ) ਥਾਲ ਵਿਚ ਤਿੰਨ ਵਸਤਾਂ ਪਈਆਂ ਹਨ, (ਉਹ ਵਸਤਾਂ) ਸੱਤ, ਸੰਤੋਖ ਤੇ ਵੀਚਾਰ ਹਨ।

**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ**

**ਜਿਸਕਾ ਸਭਸੁ ਅਧਾਰੋ ॥**

(ਇਨ੍ਹਾਂ ਵਸਤਾਂ ਵਿਚ) ਵਾਹਿਗੁਰੂ ਦਾ ਨਾਮ ਅੰਮ੍ਰਿਤ ਭਰਿਆ ਹੋਯਾ ਹੈ, ਸਾਰੇ (ਜੜਾਂ–ਚੇਤਨਾਂ ਨੂੰ) ਜਿਸਦਾ ਅਧਾਰ ਹੈ।

**ਜੇ ਕੋ ਖਾਵੈ ਜੇ ਕੋ ਭੁੰਚੈ**
**ਤਿਸਕਾ ਹੋਇ ਉਧਾਰੋ ॥**

ਜੇਹੜਾ ਕੋਈ (ਇਨ੍ਹਾਂ ਵਸਤਾਂ ਨੂੰ) ਖਾਵੇਗਾ, (ਜਾਂ) ਜੇਹੜਾ ਕੋਈ (ਇਨ੍ਹਾਂ ਨੂੰ) ਭੁੰਚੇਗਾ, ਉਨ੍ਹਾਂ (ਸਭਨਾਂ) ਦਾ ਉਧਾਰ ਹੋ ਜਾਏਗਾ।

**ਏਹ ਵਸਤੁ ਤਜੀ ਨਹ ਜਾਈ**
**ਨਿਤ ਨਿਤ ਰਖੁ ਉਰਿਧਾਰੋ ॥**

ਇਹ (ਅਜੇਹੀ) ਚੀਜ (ਹੈ, ਜੋ) ਛੱਡੀ ਨਹੀਂ ਜ ਸਕਦੀ, (ਇਸ ਲਈ ਇਸ ਨੂੰ) ਰੋਜ ਦਾ ਰੋਜ ਹਿਰਦੇ ਵਿਚ ਧਾਰੀ ਰਖੋ।

ਅਗਿਆਨ

**ਤਮ ਸੰਸਾਰੁ ਚਰਨ ਲਗਿ ਤਰੀਐ**
**ਸਭੁ ਨਾਨਕ ਬ੍ਰਹਮ ਪਸਾਰੋ ॥ ੧॥**

(ਗੁਰ) ਨਾਨਕ (ਜੀ ਦੇ) ਚਰਨਾਂ ਨਾਲ ਲੱਗਕੇ ਹੀ [ਤਮ] ਅਗਯਾਨ ਰੂਪ ਸੰਸਾਰ ਤੋਂ ਤਰਿਆ ਜਾ ਸਕਦਾ ਹੈ, (ਕਿਉਂਕਿ ਗੁਰ ਕ੍ਰਿਪਾ ਨਾਲ ਨਿਸਚਾ ਹੋ ਜਾਂਦਾ ਹੈ, ਜੋ) ਸਾਰਾ ਪਸਾਰਾ ਹੀ ਬ੍ਰਹਮ ਰੂਪ ਹੈ॥ ੧ ॥

## ਸਲੋਕ ਮਹਲਾ ੫ ॥

**ਤੇਰਾ ਕੀਤਾ ਜਾਤੋ ਨਾਹੀ ਮੈਨੋ ਜੋਗੁ ਕੀਤੋਈ ॥**

(ਹੇ ਵਾਹਿਗੁਰੂ) ਤੇਰਾ ਕੀਤਾ (ਉਪਕਾਰ,ਮੈਂ) ਜਾਣਿਆ ਨਹੀਂ ਹੈ,(ਤੂੰ ਹੀ ਕ੍ਰਿਪਾ ਕਰਕੇ ਮੈਨੂੰ ਇਸ ਕੰਮ ਦੇ ਪੂਰਾ ਕਰਨ ਦੇ) ਜੋਗ ਕੀਤਾ ਹੈ।

**ਮੈਂ ਨਿਰਗੁਣਿਆਰੇ ਕੋ ਗੁਣੁ ਨਾਹੀ**
**ਆਪੇ ਤਰਸੁ ਪਇਓਈ ॥**

ਮੈਂ ਗੁਣਾਂ ਤੋਂ ਹੀਣੇ ਨੂੰ ਕੋਈ ਭੀ ਗੁਣ (ਪ੍ਰਾਪਤ)ਨਹੀਂ ਹੈ, ਤੈਨੂੰ) ਆਪੇ (ਹੀ ਮੇਰੇ ਉਤੇ) ਤਰਸ ਪੈ ਗਿਆਂ ਹੈ।

**ਤਰਸੁ ਪਇਆ ਮਿਹਰਾਮਤਿ ਹੋਈ**
**ਸਤਿਗੁਰੁ ਸਜਣੁ ਮਿਲਿਆ ॥**

(ਤੈਨੂੰ) ਤਰਸ ਪਿਆ (ਤਾਂ ਫਿਰ ਮੇਰੇ ਉਤੇ ਤੇਰੀ) ਅਮਿਤ ਮੇਹਰ ਹੋ ਗਈ ਹੈ, (ਜਿਸ ਕਰਕੇ) ਸਤਿਗੁਰੂ ਸੱਜਨ (ਮੈਨੂੰ ਆਨ) ਮਿਲਿਆ ਹੈ।

**ਨਾਨਕ ਨਾਮੁ ਮਿਲੈ ਤਾਂ ਜੀਵਾਂ,**
**ਤਨੁ ਮਨੁ ਥੀਵੈ ਹਰਿਆ ॥੧ ॥**

(ਮੈਂ) ਨਾਨਕ (ਨੂੰ ਤੇਰਾ) ਨਾਮ ਮਿਲ ਜਾਵੇ, ਤਾਂ (ਹੀ ਮੇਰਾ) ਜੀਵਨਾ ਹੈ, (ਜਿਸ ਕਰਕੇ) ਤਨ ਤੇ ਮਨ ਹਰਾ-ਭਰਾ ਹੋ ਜਾਂਦਾ ਹੈ ॥ ੧ ॥

**ਪਉੜੀ ॥ ਤਿਥੈ ਤੂੰ ਸਮਰਥੁ ਜਿਥੈ ਕੋਇ ਨਾਹਿ ॥**

ਹੇ [ਸਮਰਥੁ] ਕਾਦਰ ! ਉਥੇ ਤੂੰ (ਰਾਖਾ ਹੁੰਦਾ ਹੈਂ), ਜਿਥੇ (ਹੋਰ) ਕੋਈ ਨਹੀਂ (ਹੁੰਦਾ)।

**ਓਥੈ ਤੇਰੀ ਰਖ ਅਗਨੀ ਉਦਰ ਮਾਹਿ ॥**

(ਜੋ ਮਾਂ ਦੇ) ਪੇਟ ਵਿਚ ਅੱਗ ਹੈ, ਉਥੇ ਭੀ ਤੇਰੀ ਰਖਿਆ (ਕਰਕੇ ਬਚਦਾ ਹੈ)।

**ਸੁਣਿ ਕੈ ਜਮ ਕੇ ਦੂਤ ਨਾਇ ਤੇਰੈ ਛਡਿ ਜਾਹਿ ॥**

ਤੇਰੇ ਨਾਮ ਨੂੰ ਸੁਣ ਕਰਕੇ ਜਮ ਦੇ ਦੂਤ ਭੀ ਛੱਡਕੇ (ਚਲੇ) ਜਾਂਦੇ ਹਨ।

**ਭਉਜਲੁ ਬਿਖਮੁ ਅਸਗਾਹੁ ਗੁਰਸਬਦੀ ਪਾਰਿ ਪਾਹਿ ॥**

(ਇਸ) ਕਠਨ ਤੇ ਅਥਾਹ ਸੰਸਾਰ ਸਮੁੰਦਰ ਤੋਂ ਗੁਰਾਂ ਦੇ ਉਪਦੇਸ਼ ਕਰਕੇ ਪਾਰ ਪੈ [ਲੰਘ] ਜਾਈਦਾ ਹੈ।

**ਜਿਨ ਕਉ ਲਗੀ ਪਿਆਸ ਅੰਮ੍ਰਿਤੁ ਸੇਇ ਖਾਹਿ ॥**

ਜਿਨਾਂ ਨੂੰ (ਸਰਧਾ ਰੂਪ) ਪਿਆਸ ਲੱਗੀ ਹੈ, ਓਹੀ (ਨਾਮ) ਅੰਮ੍ਰਿਤ ਨੂੰ ਖਾਂਦੇ ਹਨ।

**ਕਲਿ ਮਹਿ ਏਹੋ ਪੁੰਨੁ ਗੁਣ ਗੋਬਿੰਦ ਗਾਹਿ ॥**

ਹੇ ਗੋਬਿੰਦ ! (ਜੋ ਤੇਰੇ) ਗੁਣ ਗਾਉਂਦੇ ਹਨ, ਇਹੋ (ਕਰਮ ਹੀ) ਕਲਜੁਗ ਵਿਚ ਪੁੰਨ ਹੈ।

**ਸਭਸੈ ਨੋ ਕਿਰਪਾਲੁ ਸਮ੍ਹਾਲੇ ਸਾਹਿ ਸਾਹਿ ॥**

ਹੇ ਕ੍ਰਿਪਾਲ ! (ਤੂੰ) ਸਭ ਕਿਸੇ ਨੂੰ ਸ੍ਵਾਸ ਸ੍ਵਾਸ ਚੇਤੇ ਕਰਦਾ ਹੈਂ।

**ਬਿਰਥਾ ਕੋਇ ਨ ਜਾਇ ਜਿ ਆਵੈ ਤੁਧੁ ਆਹਿ॥੧॥**

(ਜੋ ਤੇਰੀ [ਆਹਿ] ਓਟ [ਸਰਣ] ਵਿਚ ਆਉਂਦਾ ਹੈ, (ਉਹ) ਕੋਈ [ਬਿਰਥਾ] ਖਾਲੀ ਨਹੀਂ ਜਾਂਦਾ ਹੈ ॥ ੧ ॥

**ਸਲੋਕੁ ਮਃ ੫ ॥**

**ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰਨਾਉ॥**

ਦਿਲ ਵਿਚ ਗੁਰੂ ਦਾ ਅਰਾਧਨਾ ਤੇ ਜੀਭ ਨਾਲ ਗੁਰੂ ਦਾ ਨਾਮ ਜਪਣਾ।

**ਨੇਤ੍ਰੀਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰਨਾਉ॥**

ਅੱਖਾਂ ਨਾਲ ਸਤਿਗੁਰੂ ਦਾ ਦਰਸ਼ਨ ਕਰਨਾ, ਕੰਨਾਂ ਨਾਲ ਵਾਹਿਗੁਰੂ ਨਾਮ ਸੁਣਨਾ।

**ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ।**

(ਇਸ ਤਰ੍ਹਾਂ) ਸਤਿਗੁਰੂ (ਦੇ ਰੰਗ) ਨਾਲ ਰੰਗਿਆਂ (ਗਿਆਂ ਹੀ) ਦਰਗਾਹ ਵਿਚ ਥਾਂ ਪਾਈਦੀ ਹੈ।

**ਕਹੁ ਨਾਨਕ ਕਿਰਪਾ ਕਰੇ ਜਿਸਨੋ ਏਹ ਵਥੁਦੇਇ॥**

ਸਤਿਗੁਰੂ ਜੀ ਕਹਿੰਦੇ ਹਨ, ਜਿਸਨੂੰ ਕ੍ਰਿਪਾ ਕਰਦਾ ਹੈ, (ਉਸਨੂੰ) ਇਹ ਵਸਤਾਂ ਦੇਂਦਾ ਹੈ।

**ਜਗਮਹਿਉਤਮ ਕਾਢੀਅਹਿ ਵਿਰਲੇਕੇਈਕੇਇ॥੧॥**

(ਇਨ੍ਹਾਂ) ਉੱਤਮ (ਗੁਣਾਂ ਵਾਲੇ ਪੁਰਸ਼) ਜਗਤ ਵਿਚ ਕੋਈ ਕੋਈ ਵਿਰਲੇ ਹੀ ਕਹੇ ਜਾਂਦੇ ਹਨ ॥ ੧ ॥

**ਮਃ ੫ ॥ ਰਖੇ ਰਖਣ ਹਾਰਿ ਆਪਿ ਉਬਾਰਿਅਨੁ॥**

ਰੱਖਣ ਵਾਲੇ ਨੇ ਆਪੇ ਹੀ ਰਖਯਾ (ਕਰਕੇ ਦੁੱਖਾਂ ਤੋ
ਕੱਢ ਲਿਆ ਹੈ।

**ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ॥**

(ਅਸਾਂ) ਗੁਰੂ ਦੀ ਚਰਣੀ ਪੈ ਕੇ ਹੀ ਕੰਮ ਨੂੰ ਸਵਾ
ਲਿਆ ਹੈ।

**ਹੋਆ ਆਪਿ ਦਇਆਲੁ ਮਨਹੁ ਨ ਵਿਸਾਰਿਅਨੁ**

(ਵਾਹਿਗੁਰੂ) ਆਪੇ ਦਿਆਲ ਹੋਯਾ ਹੈ,(ਜਿਸਨੇ ਸਾਨੂੰ
ਮਨੋਂ ਨਹੀਂ ਭੁਲਾਯਾ ਹੈ।

**ਸਾਧ ਜਨਾ ਕੈ ਸੰਗਿ ਭਵਜਲੁ ਤਾਰਿਅਨੁ॥**

ਸਾਧ ਜਨਾਂ ਦੇ ਸੰਗ ਵਿਚ (ਮੇਲਕੇ) ਸੰਸਾਰ ਸਮੰਦ
ਤੋਂ ਤਾਰ ਲਿਆ ਹੈ।

**ਸਾਕਤ ਨਿੰਦਕ ਦੁਸਟ ਖਿਨਮਾਹਿ ਬਿਦਾਰਿਅਨੁ**

ਸਾਕਤ, ਨਿੰਦਕ ਤੇ ਬੁਰੇ ਪੁਰਸ਼ਾਂ ਨੂੰ ਖਿਨ ਵਿਚ ਹ
ਮਾਰ ਦਿਤਾ ਹੈ।

**ਤਿਸੁ ਸਾਹਿਬ ਕੀ ਟੇਕ ਨਾਨਕ ਮਨੈ ਮਾਹਿ॥**

ਸਤਿਗੁਰੂ ਜੀ (ਆਖਦੇ ਹਨ, ਸਾਡੇ) ਮਨ ਦੇ ਵਿਚ
ਉਸੇ ਮਾਲਕ ਦੀ ਓਟ ਹੈ।

**ਜਿਸੁ ਸਿਮਰਤ ਸੁਖੁ ਹੋਇ ਸਗਲੇ ਦੂਖ ਜਾਹਿ॥੨॥**

ਜਿਸਦੇ ਸਿਮਰਨੇ ਕਰਕੇ ਸੁਖ ਹੁੰਦਾ ਹੈ, ਅਤੇ ਸਾਰੇ
ਦੂਖ ਮਿਟ ਜਾਂਦੇ ਹਨ॥ ੨॥

# ਅਰਦਾਸ ਸਟੀਕ

ੴ ਵਹਿਗੁਰੂ ਜੀ ਕੀ ਫਤੇ ॥

ਸ੍ਰੀ ਭਗਉਤੀ ਜੀ ਸਹਾਇ ॥

ਵਾਰ ਸ੍ਰੀ ਭਗਉਤੀ ਜੀ ਕੀ ॥ ਪਾਤਸਾਹੀ ੧੦ ॥

[੧] ਪ੍ਰਿਥਮ ਭਗੌਤੀ ਸਿਮਰਕੈ ਗੁਰ ਨਾਨਕ ਲਈਂ ਧਿਆਇ ॥

[੨] ਫਿਰਿ ਅੰਗਦ ਗੁਰ ਤੇ ਅਮਰਦਾਸ ਰਾਮਦਾਸੈ ਹੋਇ ਸਹਾਇ ॥

[੩] ਅਰਜਨ ਹਰਿ ਗੋਬਿੰਦ ਨੂੰ ਸਿਮਰੌ ਸ੍ਰੀ ਹਰਿ ਰਾਇ ॥

[੪] ਸ੍ਰੀ ਹਰਿ ਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖ ਜਾਇ ॥

[੫] ਤੇਗ ਬਹਾਦਰ ਸਿਮਰੀਐ ਘਰਿ ਨਉ ਨਿਧਿ ਆਵੈ ਧਾਇ ॥

[੬] ਸਭ ਥਾਈਂ ਹੋਇ ਸਹਾਇ ॥ ੧ ॥

ਭਗੌਤੀ = [੧] ਮਹਾਂ ਕਾਲ,ਪਾਰ ਬ੍ਰਹਮ ਦਾ ਸਰਬ ਨਾਸ ਰੂਪ
[੨] ਤਲਵਾਰ । ਯਥਾ—'ਨਾਉ ਭਗੌਤੀ ਲੋਹ
ਘੜਾਇਆ' ॥ [ਭਾ: ਗੁ:]
[੩] ਭਾਗਵਤੀ, ਦੁਰਗਾ, ਦੇਵੀ ॥
[੪] ਭਗਤ । 'ਭਗਉਤੀ ਭਗਵੰਤ ਭਗਤਿ ਕ
ਰੰਗ' ॥ ਸੁਖਮਨੀ)
[੫] ਬਰਛੀ। ਵੇਖੋ ਅਗੇ ਪਉੜੀ:੫੪ ਦੇ ਪਦਾਰਥ)

ਵਾਰ—(war) ਜੰਗ, ਯੁੱਧ। ਜੁੱਧ ਸਬੰਧੀ ਕਾਵ੍ਯ, ਉਹ ਰਚਨਾ, ਜਿਸ ਵਿਚ ਸੂਰਬੀਰਤਾ ਦਾ ਵਰਨਣ ਹੋਵੇ ॥ ਵਾਰ ਦੀ ਰਚਨਾ ਨਿ: ਸ੍ਰੇਣੀ ਛੰਦ ਵਿਚ ਹੁੰਦੀ ਹੈ, ਸੰਸਕ੍ਰਿਤ ਨਿ: ਸ੍ਰੇਣੀ ਤੋਂ ਹਿੰਦੀ ਵਿਚ 'ਨਿਸਾਨੀ' ਹੋਯਾ, ਜਿਸਦਾ ਅਰਥ ਸੀੜੀ ਤੇ ਪੰਜਾਬੀ 'ਪਉੜੀ' ਤੇ ਫ਼ਾਰਸੀ 'ਜ਼ੀਨਾ' ਹੈ, ਇਸ ਕਰਕੇ ਵਾਰ ਦਾ ਅਰਥ 'ਪੌੜੀਆਂ ਛੰਦ ਵਾਲੀ ਕਾਵ੍ਯ ਰਚਨਾ' ਹੋਗਿਆ ਹੈ, ਕਿਉਂਕਿ ਜੋਧਿਆਂ ਦਾ ਜਸ, ਕਵੀਆਂ ਨੇ ਬਹੁਤਾ ਇਸੇ ਛੰਦ ਵਿਚ ਕਥਨ ਕੀਤਾ ਹੈ ॥

ਪਾਤਸ਼ਾਹੀ੧੦=ਸਾਹਿਬ ਸ੍ਰੀਗੁਰੂ ਗੋਬਿੰਦ ਸਿੰਘ ਜੀ ਮਹਾਰਾਜ॥

ਸ੍ਰੀ ਤਲਵਾਰ ਜੀ ਦੀ ਸਹਾਯਤਾ ਹੋਵੇ ॥

ਦਸਵੇਂ ਸਤਿਗੁਰੂ ਜੀ ਦੁਰਗਾ ਦੇ ਜੁੱਧ ਸਬੰਧੀ ਕਾਵ੍ਯ ਦੀ ਰਚਨਾ ਕਰਦੇ ਹਨ, ਜੋ ਪੌੜੀ ਛੰਦਾਂ ਵਿਚ ਵਰਣਨ ਹੈ, ਇਹ ਰਚਨਾ '*ਦੁਰਗਾ ਪਾਠ'ਦਾ ਸੁਤੰਤ੍ਰ ਅਨੁਵਾਦ ਹੈ,ਪਹਿਲੇ ਮੰਗਲਾ ਚਰਨ ਕਰਦੇ ਹਨ:—

(੧) (ਸਭ ਤੋਂ) ਪਹਿਲੇ ਮਹਾਂਕਾਲ ਨੂੰ ਸਿਮਰਦਾ ਹਾਂ,

*੪੨੬ ਸਫੇ ਵਾਲਾ।

ਅਤੇ ਗੁਰੂ ਨਾਨਕ ਜੀ ਨੂੰ ਸਿਮਰ ਲੈਂਦਾ ਹਾਂ। (੨) ਫਿਰ ਗੁਰੂ ਅੰਗਦ (ਗੁਰੂ) ਅਮਰਦਾਸ ਜੀ ਤੇ (ਗੁਰੂ) ਰਾਮਦਾਸ (ਜੀ ਨੂੰ ਅਰਾਧਦਾ ਹਾਂ,ਇਹ ਮੇਰੇ)ਸਹਾਈ ਹੋਵਨ। (੩)(ਗੁਰੂ) ਅਰਜਨ, (ਜੀ, ਗੁਰੂ) ਹਰਿ ਗੋਬਿੰਦ (ਜੀ, ਅਤੇ ਸ੍ਰੀ ਗੁਰੂ, ਹਰਿ ਰਾਇ (ਜੀ) ਨੂੰ ਸਿਮਰਦਾ ਹਾਂ। (੪) ਸ੍ਰੀ (ਗੁਰੂ) ਹਰਿ ਕ੍ਰਿਸ਼ਨ ਜੀ ਨੂੰ ਧਿਆਉਂਦਾ ਹਾਂ, ਜਿਨ੍ਹਾਂ ਦੇ ਦਰਸ਼ਨ ਵੇਖਨ ਨਾਲ ਹੀ ਸਾਰੇ ਦੁਖ (ਮਿਟ) ਜਾਂਦੇ ਹਨ। (੫) (ਸ੍ਰੀ ਗੁਰੂ)ਤੇਗ ਬਹਾਦਰ (ਜੀ ਦਾ) ਸਿਮਰਨ ਕਰੀਏ, (ਤਾਂ) ਨੌ ਨਿਧਾਂ (ਘਰ ਵਿਚ) ਭੱਜ ਕੇ ਆ ਜਾਂਦੀਆਂ ਹਨ। (੬) (ਸਾਰੇ ਗੁਰੂ ਮੈਨੂੰ) ਸਭ ਜਗ੍ਹਾਂ (ਪੂਰ) ਸਹਾਈ ਹੋਵਨ ॥ ੧ ॥

ਭਾਵ—ਕੋਸ਼ਾਂ ਵਿਚ 'ਪ੍ਰਥਮ' ਦਾ ਅਰਥ ਲਿਖਿਆ ਹੈ—

[੧] ਸਰਬ ਸ੍ਰੇਸ਼ਟ। ਸਭ ਤੋਂ ਹੱਛਾ।

[੨] ਪ੍ਰਧਾਨ। ਮੁਖ੍ਯ।

ਦੇਵੀ ਭਾਗਵਤ ਪੁਰਾਣ ਵਿਚ ਭਗੌਤੀ ਪਦ ਦੇ ਤਿੰਨੇ ਸਰੂਪ ਲਿਖੇ ਹਨ, ਅਤੇ ਤਿੰਨਾਂ ਦੇ ਅਰਥ ਵੀ ਵਖੋ ਵਖ ਹਨ, ਜੈਸਾ ਕਿ—

[੧] ਭਗੌਤੀ = ਤਲਵਾਰ।

[੨] ਭਗਉਤੀ = ਬਰਛੀ।

[੩] ਭਗਵਤੀ = ਦੇਵੀ।

ਇਨ੍ਹਾਂ ਤਿੰਨਾਂ ਵਿਚੋਂ ਦੋ ਰੂਪ ਤਾਂ ਕਿਸੇ ਵਾਰ ਵਿਚ ਆ ਚੁਕੇ ਹਨ, ਅਤੇ ਏਹੋ ਹੀ ਦੋਵੇਂ ਅਰਥ ਦੇਂਦੇ ਹਨ। ਜੇ ਏਹੋ ਹੀ ਅਰਥ ਸਿੱਧ ਮੰਨੀਏ ਤਾਂ 'ਪ੍ਰਥਮ ਭਗੌਤੀ' ਪਦ ਦਾ ਅਰਥ = 'ਸ੍ਰਬ ਸ੍ਰੇਸ਼ਟ ਤਲਵਾਰ।' ਸਿੱਧ ਹੁੰਦਾ ਹੈ।

ਤਲਵਾਰ ਦਾ ਵਿਸ਼ੇਸ਼ਨ 'ਪ੍ਰਥਮ = ਸ੍ਰਬ ਸ੍ਰੇਸ਼ਟ' ਤੋਂ ਭਾਵ ਏਹ ਨਹੀਂ, ਕਿ ਚੰਗੇ ਲੋਹੇ ਦੀ ਜਾਂ ਬਨਾਵਟ ਵਿਚ ਚੰਗੀ, ਜਾਂ ਮਿਆਨ-ਗਾੜ੍ਹਾ ਆਦਿਕ ਕਰਕੇ ਸਭ ਤੋਂ ਚੰਗੀ ਹੋਵੇ, ਇਸਦਾ ਭਾਵ ਹੈ, ਕਿ ਜੋ ਤਲਵਾਰ ਦੀਨਾਂ ਦੀ ਰਖਿਆ ਕਰਦੀ ਹੈ, ਜੋ ਤਲਵਾਰ ਗਊ-ਗਰੀਬ ਦੀ ਗਰਦਨ ਨਹੀਂ ਵੱਢਦੀ, ਸਗੋਂ ਗਊ-ਗਰੀਬ ਦੀ ਰਖਿਆ ਕਰਦੀ ਹੈ, ਉਹ ਤਲਵਾਰ ਸਰਬ ਸ੍ਰੇਸ਼ਟ ਹੈ, ਅਤੇ ਸਦਾ ਹੀ ਪੂਜਨ ਯੋਗ ਹੈ।

[੨] ਕਈ ਗਿਆਨੀ 'ਪ੍ਰਥਮ ਭਗੌਤੀ ਸਿਮਰਕੇ' ਤੁਕ ਦਾ ਅਰਥ ਇਉਂ ਕਰਦੇ ਹਨ:-

ਹੇ ਮਨ! [ਭਗੌਤੀ] ਦੁਰਗਾ ਦੇ [ਪ੍ਰਸੰਗ ਨੂੰ ਮਨ ਵਿਚ] ਸਿਮਰਕੇ [ਚੇਤੇ ਕਰਕ] [ਉਨ੍ਹਾਂ ਦੇ ਵਰਣਨ ਕਰਨ ਤੋਂ] ਪ੍ਰਥਮ [ਸ੍ਰੀ] ਗੁਰੂ ਨਾਨਕ ਦੇਵ ਜੀ ਨੂੰ ਧਿਆ ਲੈ।

[ਇਸਦਾ] ਭਾਵ ਕਢਦੇ ਹਨ, ਸ੍ਰੀ ਦਸਮੇਸ਼ ਸ੍ਵਾਮੀ ਜੀ ਦੁਰਗਾ ਸਤੋਤ੍ਰ ਦਾ ਅਨੁਵਾਦ ਕਰਨ ਤੋਂ ਪਹਿਲੇ ਦਸਾਂ ਸਤਿਗੁਰੂ ਸਾਹਿਬਾਂ ਦਾ ਮੰਗਲ ਕਰਦੇ ਹਨ। ਉਨ੍ਹਾਂ ਦੇ ਇਸ ਅਰਥ ਨਾਲ ਮੇਰੀ ਭੀ ਸੰਮਤੀ ਹੈ। ਪਰ ਜਦ ਮੂਲ ਗ੍ਰੰਥ [ਦੇਵੀ ਭਾਗਵਤ] ਵਿਚ 'ਭਗੌਤੀ' ਦਾ ਅਰਥ 'ਤਲਵਾਰ' ਤੇ 'ਭਗਵਤੀ' ਦਾ ਅਰਥ 'ਦੁਰਗਾ' ਲਿਖਿਆ ਹੈ, ਤਾਂ ਇਥੇ ਤਲਵਾਰ ਬੋਧਕ 'ਭਗੌਤੀ' ਪਦ ਦਾ ਅਰਥ 'ਦੁਰਗਾ' ਕਰਨਾ ਯੋਗ ਨਹੀਂ, ਅਤੇ ਮੂਲਕਾਰ ਜੀ ਦੇ ਸਿਧਾਂਤ ਤੋਂ ਬਿਲਕੁਲ ਹੀ ਉਲਟ ਹੈ।

---

ਨੋਟ: ਅਸਲ ਅਰਦਾਸ ਦਾ ਟੀਕਾ ਇਥੇ ਸੰਪੂਰਨ ਹੁੰਦਾ ਹੈ। ਬਾਕੀ ਦੀ ਅਰਦਾਸ ਪ੍ਰੇਮੀ ਜਨ ਆਪਣੀ ਆਪਣੀ ਮਨੋਕਾਮਨਾ ਅਨੁਸਾਰ ਜੋੜ ਲੈਣ ਯਾ ਆਮ ਗੁਟਕਿਆਂ ਵਿਚੋਂ ਦੇਖ ਲੈਣ।

# ਕੀਰਤਨ ਸੋਹਿਲਾ ਸਟੀਕ

## ਸੋਹਿਲਾ* ਰਾਗੁ ਗਉੜੀ ਦੀਪਕੀ ਮਹਲਾ ੧

ੴ ਸਤਿਗੁਰਪ੍ਰਸਾਦਿ ॥

ਜੈ ਘਰਿ ਕੀਰਤਿ ਆਖੀਐ
ਕਰਤੇ ਕਾ ਹੋਇ ਬੀਚਾਰੋ ॥

ਜਿਸ (ਸਾਧ ਸੰਗਤ ਰੂਪ) ਘਰ ਵਿਚ ਕਰਤੇ ਦੀ ਕੀਰਤੀ ਆਖੀ ਜਾਂਦੀ ਹੈ, (ਅਤੇ ਉਸਦੇ ਗੁਣਾਂ) ਦਾ ਵਿਚਾਰ ਹੁੰਦਾ ਹੈ।

ਤਿਤੁ ਘਰਿ ਗਾਵਹੁ ਸੋਹਿਲਾ
ਸਿਵਰਿਹੁ ਸਿਰਜਣ ਹਾਰੋ ॥੧ ॥

---

*ਸੋਹਲੇ ਦਾ ਅਰਥ 'ਜਸ' (ਗਾਉਣਾ) ਪ੍ਰਸਿਧ ਹੈ, ਅਤੇ ਦੂਜੀ ਤੁਕ ਵਿਚ 'ਗਾਵਹੁ ਸੋਹਿਲਾ' ਅਤੇ ਰਹਾਉ ਵਾਲੀ ਤੁਕ ਵਿਚ 'ਨਿਰਭਉ ਕਾ ਸੋਹਿਲਾ' ਪਦ ਹੋਣਾ ਕਰਕੇ ਇਸਦਾ ਸਿਰ ਲੇਖ ਸੋਹਿਲਾ ਲਿਖਿਆ ਹੈ। ਗੁਰੂ ਸਿੱਖਾਂ ਵਿੱਚ ਇਸ ਬਾਣੀ ਨੂੰ ਪਹਿਰ ਰਾਤ ਤਕ ਕੀਰਤਨ ਕਰਨ ਮਗਰੋਂ ਪੜ੍ਹਣ ਦੀ ਮਰਯਾਦਾ ਹੈ, ਇਸ ਲਈ ਇਸਦਾ ਨਾਉ 'ਕੀਰਤਨ ਸੋਹਿਲਾ' ਪ੍ਰਸਿਧ ਹੈ।

ਇਸ ਵਿਚ ਇਕ ਸਬਦ ਆਰਤੀ ਦਾ ਹੋਣ ਕਰਕੇ ਕਈ ਸਿਖ ਇਸ ਬਾਣੀ ਦਾ ਨਾਮ 'ਆਰਤੀ ਸੋਹਿਲਾ' ਭੀ ਕਹਿੰਦੇ ਹਨ। ਅਥਵਾ ਸੋਦਰ ਤੋਂ ਉਪਰੰਤ ਆਰਤੀ ਤੇ ਉਸ ਤੋਂ ਮਗਰੋਂ ਸੋਹਲਾ ਪੜ੍ਹਣਾ ਨੇਮ ਹੈ, ਇਸ ਲਈ ਆਰਤੀ ਸੋਹਲਾ ਮਸ਼ਹੂਰ ਹੋ ਗਿਆ ਹੈ, ਪਰ ਸਿਰਲੇਖ ਕੇਵਲ ਸੋਹਲਾ ਹੀ ਹੈ।

ਉਸ ਸਾਧ ਸੰਗਤ ਵਿਚ (ਜਾਕੇ) ਸਿਰਜਨਹਾਰ ਦਾ [ਸੋਹਿਲਾ]) ਜਸ ਗਾਵੋ, (ਅਤੇ ਉਸਦੇ ਨਾਮ ਨੂੰ) ਸਿਮਰੋ ॥੧॥

**ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ॥**
**ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥ ੧ ॥**
**ਰਹਾਉ ॥**

(ਭਾਈਓ) ਤੁਸੀਂ ! ਮੇਰੇ ਨਿਰਭਉ (ਵਾਹਿਗੁਰੂ) ਦਾ ਜਸ ਗਾਵੋ। ਮੈਂ ਸਦਕੇ (ਜਾਵਾਂ), ਜਿਸ ਦੇ ਜਸ ਦੇ ਕੀਤਿਆਂ [ਸਦਾ ਸੁਖੁ] ਨਿੱਤ ਸੁਖ (ਦੀ ਪ੍ਰਾਪਤੀ) ਹੁੰਦੀ ਹੈ।

**ਨਿਤ ਨਿਤ ਜੀਅੜੇ ਸਮਾਲੀਅਨਿ**
**ਦੇਖੈਗਾ ਦੇਵਣ ਹਾਰੁ॥**

ਹੇ ਜੀਵ ! (ਤੂੰ) ਰੋਜ ਦਾ ਰੋਜ (ਉਸਨੂੰ) ਚੇਤੇ ਕਰਦਾ ਰਹੁ, (ਤਦ ਰੋਜੀ) ਦੇਣ ਵਾਲਾ (ਤੈਨੂੰ ਕ੍ਰਿਪਾ ਦ੍ਰਿਸ਼ਟੀ ਨਾਲ) ਵੇਖੇਗਾ।

**ਤੇਰੇ ਦਾਨੈ ਕੀਮਤਿ ਨਾ ਪਵੈ**
**ਤਿਸੁ ਦਾਤੇ ਕਵਣੁ ਸੁਮਾਰੁ॥੨॥**

(ਹੇ ਬੰਦੇ !) ਤੇਰੇ (ਪਾਸੋਂ ਤਾਂ ਉਸਦੇ) ਦਾਨ ਦਾ ਮੁੱਲ ਨਹੀਂ ਪੈਂਦਾ, ਉਸ ਦਾਤੇ (ਦੀ ਮਿਹਰ ਦੀ) ਗਿਣਤੀ ਕੌਣ ਕਰੇ?

**ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥**

ਵਰ੍ਹਿਆਂ (ਰੂਪ) ਸਾਹਾ ਲਿਖਿਆ (ਹੋਇਆ ਹੈ, ਜਿਸ ਦਿਨ ਜੀਵ ਇਸਤ੍ਰੀ ਦਾ ਵਿਆਹ ਹੋ ਜਾਣਾ ਹੈ, ਇਸ ਲਈ

ਸੰਤਾਂ ਨਾਲ) ਮਿਲ ਕਰਕੇ (ਇਸਨੂੰ ਪ੍ਰੇਮ ਰੂਪ) ਤ੍ਰੇਲ*ਚੜ੍ਹਾਓ

**ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥ ੩ ॥**

(ਸੰਤ) ਸਜਣਾਂ (ਪਾਸ ਬੇਨਤੀ ਕਰੋ। ਹੇ ਸੁਹਾਗਣੀਓ ਮੈਨੂੰ ਉਹ) ਅਸੀਸਾਂ ਦੇਵੋ, (ਜਿਸ ਕਰਕੇ ਮੇਰਾ) ਸਾਹਿਬ ਨਾਲ ਮੇਲ ਹੋ ਜਾਵੇ।

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ॥**

(ਜੋ) ਘਰ ਘਰ ਵਿਚ ਨਿਤ ਸੱਦੇ ਪੈਂਦੇ ਹਨ, ਏਹੋ [ਪਹੁਚਾ†] ਭੇਚਾ [ਸਾਹੇ ਚਿੱਠੀ] ਹੈ, ਅਰਥਾਤ ਜੋ ਰੋਜ ਦੇ ਰੋਜ ਮਰਦੇ ਜਾਂਦੇ ਹਨ, ਏਹ ਭੇਚਾ ਆਯਾ ਹੈ।

**ਸਦਣ ਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥ ੪ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਇਹ ਜੋ)[ਸਦਣ ਹਾਰਾ] ਸੱਦਾ ਫੇਰਣ ਵਾਲਾ(ਕਾਲ ਹੈ,ਇਸਨੂੰ)ਚੇਤੇ ਕਰੀਏ,(ਕਿਉਂਕਿ) ਉਹ ਦਿਨ (ਸਾਡੇ ਭੀ) ਔਣ ਵਾਲੇ ਹਨ, (ਜਿਸ ਦਿਨ ਇਸਨੇ ਸਾਨੂੰ ਭੀ ਵਿਆਹ ਲਿਜਾਣਾ ਹੈ)॥ ੪ ॥ ੧ ॥

---

*ਵਿਆਹੀ ਜਾਣ ਵਾਲੀ ਕੁੜੀ ਨੂੰ ਵਿਆਹ ਤੋਂ ਪਹਿਲਾਂ ਤੇਲ ਚੜ੍ਹਾਣ ਦੀ ਰਸਮ ਕੀਤੀ ਜਾਂਦੀ ਹੈ, ਤਦ ਉਹ ਸਮਝ ਜਾਂਦੀ ਹੈ, ਕਿ ਮੇਰਾ ਇਸ ਘਰ ਤੋਂ ਵਸੇਬਾ ਚੁੱਕ ਗਿਆ ਹੈ।

†ਵਿਆਹ ਤੋਂ ਪਹਿਲੇ ਲੜਕੇ ਵਾਲੇ ਦੇ ਘਰੋਂ ਸਾਹੇ ਚਿੱਠੀ ਤੇ ਲੜਕੀ ਦੇ ਕਪੜੇ ਲੜਕੀ ਵਾਲੇ ਦੇ ਘਰਨਾਈਦੇਹੱਥ ਭੇਜੇ ਜਾਂਦੇਹਨ ਉਸਦਾ ਨਾਮ ਭੇਚਾ ਕਹਿੰਦੇ ਹਨ।

**ਸੂਰਜੁ ਏਕੋ ਰੁਤਿ ਅਨੇਕ ॥**
**ਨਾਨਕ ਕਰਤੇ ਕੇ ਕੇਤੇ ਵੇਸ ॥ ੨ ॥ ੨॥**

(ਅਸਲ ਤਾਂ ਏਹ ਹੈ, ਕਿ) ਇਕੋ ਸੂਰਜ (ਦੀਆਂ ਏਹ) ਅਨੇਕਾਂ ਰੁੱਤਾਂ ਹਨ। ਸਤਿਗੁਰੂ ਜੀ (ਆਖਦੇ ਹਨ, ਇਵੇਂ ਹੀ ਇਕ) ਕਰਤੇ ਦੇ (ਭੀ) ਅਨੇਕਾਂ ਰੂਪ ਹਨ ॥ ੨ ॥ ੨ ॥

**ਰਾਗੁ ਧਨਾਸਰੀ ਮਹਲਾ ੧ ॥ *ਗਗਨ ਮੈ ਥਾਲੁ ਰਵਿਚੰਦੁਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ॥**

ਅਕਾਸ [ਮੈ] ਰੂਪ ਥਾਲ (ਵਿਚ) ਸੂਰਜ ਤੇ ਚੰਦ੍ਰਮਾਂ (ਦੋ) ਦੀਵੇ ਬਣੇ ਹੋਏ ਹਨ, ਅਤੇ ਤਾਰਾ ਮੰਡਲ [ਜਨਕ] ਮਾਨੋਂ † ਮੋਤੀ ਹਨ। ਚੰਦਨ

**ਧੂਪੁ ਮਲਆਨ ਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ ੧ ॥**

---

*ਰੂਪਕ ਅਲੰਕਾਰ–ਸ੍ਵਰੂਪ ਜਾਂ ਗੁਣ ਕਰਕੇ ਕਿਸੇ ਜੇਹਾ ਰੂਪ ਧਾਰਣ ਵਾਲਾ ਰੂਪਕ ਅਲੰਕਾਰ ਹੁੰਦਾ ਹੈ। ਇਸ ਦੇ ਮੁਖ ਦੋ ਭੇਦ ਹਨ, ਇਕ ਤਦਰੂਪ ਦੂਜਾ ਅਭੇਦਾਤਦਰੂਪ ਦਾ ਅਰਥ ਹੈ–'ਤੇਹੋ ਜੇਹਾ', ਉਸ ਵਰਗਾ ਯਥਾ–'ਕਲਮ ਜੇਹੇ ਨੇਤ੍ਰ', 'ਚੰਦ੍ਰਮਾ ਜੇਹਾ ਮੁਖ' ਆਦਿਕ। ਅਭੇਦ ਦਾ ਅਰਥ ਹੈ 'ਅਭਿੰਨ'। ਇਸ ਵਿਚ 'ਜੇਹਾ–ਤੇਹਾ' ਆਦਿਕ ਵਾਚਕ ਪਦ ਨਹੀਂ ਹੁੰਦਾ। ਯਥਾ–'ਨੇਤ੍ਰਕਮਲ', 'ਚੰਦ੍ਰ ਮੁਖ' ਆਦਿਕ।

†ਉਤਪ੍ਰੇਖਜਾਲੰਕਾਰ–ਭੇਦ ਗਿਆਨ ਸਹਿਤ ਉਪਮੇਯ ਵਿਚ ਉਪਮਾਨ ਦਾ ਖਿਆਲ ਕਰਣਾ। ਇਸ ਵਿਚ ਵਾਚਕ ਪਦ–'ਗੋਆ', ਜਨ, ਜਾਣੀਓ, ਮਨ, ਮਾਨੋ ਜਣਕ, ਆਦਿਕ ਹੋਯਾ ਕਰਦੇ ਹਨ। (ਇਸ ਸ਼ਬਦ ਵਿਚ ਉਭਯਾਲੰਕਾਰ ਹੈ)।

[ਮਲਆਨ] ਮਲਿਆਗਿਰ [ਚੰਦਨ] ਦੀ [ਲੋ] ਵਾਸ਼ਨਾਂ ਧੂਪ ਹੈ, ਪੌਣ ਚੌਰ ਕਰ ਰਹੀ ਹੈ, ਸਾਰੀ ਬਨਾਸਪਤੀ [ਜੋਤੀ] ਖਿੜੇ ਹੋਏ ਫੁੱਲ ਹਨ ।

**ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ਅਨਹਤਾ ਸਬਦ ਵਾਜੰਤ ਭੇਰੀ ॥ ੧ ॥ ਰਹਾਉ ॥**

(ਇਸ ਤੋਂ ਬਿਨਾਂ ਹੋਰ) ਕਿਸਤਰਾਂ ਦੀ ਆਰਤੀ ਹੋਵੇ ? ਹੇ ਭੈ ਨਾਸਕ ! (ਕੁਦਰਤ ਹੀ ਇਸ ਤਰ੍ਹਾਂ ਨਾਲ) ਤੇਰੀ ਆਰਤੀ (ਕਰ ਰਹੀ ਹੈ, ਇਸ ਨਾਲ) ਅਨਹਤ ਸਬਦ (ਰੂਪ) ਭੇਰੀ‡ (ਵੱਜ ਰਹੀ ਹੈ) ।

**ਸਹਸ ਤਵ ਨੈਨ ਨਨ ਨੈਨ ਹੈ ਤੋਹਿ ਕਉ**
**ਸਹਸ ਮੂਰਤਿ ਨਨਾ ਏਕ ਤੋੁਹੀ॥**

(ਸਮਸ਼ੀ ਰੂਪ ਕਰਕੇ ਤਾਂ) ਤੇਰੀਆਂ ਹਜਾਰਾਂ ਹੀ ਅੱਖਾਂ ਹਨ,(ਵਿਅਸ਼ਟੀ ਰੂਪ ਤੇ)ਤੈਨੂੰ ਇੱਕਭੀ ਅੱਖ ਨਹੀਂ,(ਸਮਸ਼ਟੀ ਰੂਪ ਵਿਚ ਤੇਰੀਆਂ)ਹਜਾਰਾਂ ਹੀ ਮੂਰਤਾਂ ਹਨ,(ਵਿਅਸ਼ਟੀ ਰੂਪ ਵਿਚ) ਤੇਰੀ ਇਕ (ਭੀ ਮੂਰਤ) ਨਹੀਂ ਹੈ।

**ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ**
**ਸਹਸ ਤਵ ਗੰਧ ਇਵ ਚਲਤ ਮੋਹੀ॥੨॥**

(ਸਮਸ਼ਟੀ ਰੂਪ ਵਿਚ ਤੇਰੇ) ਹਜਾਰਾਂ ਹੀ [ਬਿਮਲ] ਪਵਿਤ੍ਰ ਚਰਨ ਹਨ, (ਵਿਅਸ਼ਟੀ ਰੂਪ ਵਿਚ ਤੇਰਾ) ਇਕ ਭੀ ਪੈਰ [ਨਨ] ਨਹੀਂ (ਹੈ, ਅਤੇ) [ਗੰਧ] ਨੱਕ ਤੋਂ ਭੀ [ਬਿਨਾ]

‡ਇਕ ਤਰਾਂ ਦਾ ਵਾਜਾ ਹੁੰਦਾ ਹੈ।

ਨਹੀਂ ਹੈ (ਸਮਸ਼ਟੀ ਰੂਪ ਵਿਚ) ਤੇਰੇ ਹਜਾਰਾਂ ਹੀ ਨੱਕ ਹਨ। ਇਸਤਰ੍ਹਾਂ ਦਾ ਚਲਿਤ੍ਰ (ਵੇਖਕੇ ਮੇਰੀ ਬੁਧੀ) ਮੋਹੀ (ਗਈ ਹੈ)।

**ਸਭ ਮਹਿ ਜੋਤਿ ਜੋਤਿ ਹੈ ਸੋਇ॥**

**ਤਿਸਦੈ ਚਾਨਣਿ ਸਭ ਮਹਿ ਚਾਨਣੁ ਹੋਇ ॥**

ਸਾਰੇ ਜੋਤੀਆਂ [ਚਾਨਣ ਕਰਨ ਵਾਲਿਆਂ] ਵਿਚ ਉਸੇ ਦੀ [ਜੋਤਿ] ਪ੍ਰਕਾਸ਼ਕ ਸ਼ਕਤੀ ਹੈ। (ਕਿਉਂਕਿ) ਉਸਦੇ ਚਾਨਣ ਕਰਕੇ ਹੀ ਸਭਨਾਂ ਵਿਚ ਚਾਨਣ ਹੋ ਰਿਹਾ ਹੈ।

**ਗੁਰ ਸਾਖੀ ਜੋਤਿ ਪਰਗਟੁ ਹੋਇ ॥**

**ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥**

ਗੁਰਾਂ ਦੀ ਸਿਖਯਾ (ਦ੍ਵਾਰੇ ਉਹ) ਜੋਤੀ ਪ੍ਰਗਟ ਹੁੰਦਾ ਹੈ। ਜੋ (ਪੁਰਸ਼) ਉਸਨੂੰ ਭਾਉਂਦਾ ਹੈ, ਉਸ ਦੀ (ਕੀਤੀ) ਆਰਤੀ (ਕਬੂਲ) ਹੁੰਦੀ ਹੈ॥ ੩ ॥

**ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ**

**ਅਨਦਿਨੋ ਮੋਹਿ ਆਹੀ ਪਿਆਸਾ ॥**

(ਹੇ) ਹਰੀ! (ਤੇਰੇ ਜੋ) ਚਰਨ ਕਮਲ ਹਨ,(ਉਨ੍ਹਾਂ ਦੇ) [ਮਕਰੰਦ] ਰਸ (ਦੇ) ਲੋਭ ਵਾਲਾ [ਮਨੋ] ਮੈਂ ਹਾਂ, ਅਤੇ ਦਿਨ ਰਾਤ ਹੀ ਮੈਨੂੰ (ਉਸਦੀ) ਤ੍ਰੇਹ (ਰਹਿੰਦੀ) [ਆਹੀ] ਹੈ।

**ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ**

**ਹੋਇ ਜਾਤੇ ਤੇਰੈ ਨਾਇ ਵਾਸਾ ॥ ੪ ॥ ੩ ॥**

ਸਤਿਗੁਰੂ ਜੀ (ਆਖਦੇ ਹਨ, ਮੈਂ) [ਸਾਰਿੰਗ] ਪਪੀਹੇ

ਨੂੰ (ਆਪਣੀ) ਕ੍ਰਿਪਾ (ਰੂਪ) ਜਲ (ਦੀ ਬੂੰਦ) ਦੇਹੁ, [ਜਾਤੇ] ਜਿਸ ਕਰਕੇ ਤੇਰੇ ਨਾਮ (ਵਿਚ ਮੇਰਾ) ਵਾਸਾ ਹੋ ਜਾਵੇ ॥੪॥੩॥

## ਰਾਗੁ ਗਉੜੀ ਪੂਰਬੀ ਮਹਲਾ ੪

**ਕਾਮਿ ਕਰੋਧਿ ਨਗਰੁ ਬਹੁ ਭਰਿਆ**
**ਮਿਲਿ ਸਾਧੂ ਖੰਡਲ ਖੰਡਾ ਹੇ ॥**

ਕਾਮ ਤੇ ਕ੍ਰੋਧ (ਆਦਿਕ) ਬਹੁਤੇ (ਵਿਕਾਰਾਂ ਨਾਲ ਸਰੀਰ ਰੂਪ) ਨਗਰ ਭਰਿਆ (ਹੋਇਆ ਸੀ), ਸੰਤਾਂ (ਨਾਲ) ਮਿਲਕੇ (ਉਨ੍ਹਾਂ) [ਖੰਡਲ] ਸਾਰੇ (ਵਿਕਾਰਾਂ ਨੂੰ) [ਖੰਡ] ਨਾਸ ਕਰ ਦਿਤਾ ਹੈ।

**ਪੂਰਬਿ ਲਿਖਤ ਲਿਖੇ ਗੁਰੁ ਪਾਇਆ**
**ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥**

ਪਿਛਲੇ ਲਿਖੇ ਲੇਖਾਂ (ਦੇ ਪ੍ਰਤਾਪ ਕਰਕੇ ਅਸਾਂ) ਗੁਰਾਂ ਨੂੰ ਪਾਇਆ (ਹੈ, ਉਨ੍ਹਾਂ ਦੀ ਕ੍ਰਿਪਾ ਨਾਲ ਹੁਣ) ਮਨ ਹਰੀ ਦੀ 'ਪ੍ਰੀਤ ਮੰਡਲ' ਵਿਚ [ਮੰਡਾ] ਸਥਿਰ ਹੋ ਗਿਆ ਹੈ ॥ ੧ ॥

**ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥**
**ਕਰਿ ਡੰਡਉਤ ਪੁਨੁ ਵਡਾ ਹੇ ॥ ੧ ॥ ਰਹਾਉ ॥**

(ਜੋ) ਸੰਤਾਂ (ਅੱਗੇ) [ਅੰਜਲੀ] ਹੱਥ ਜੋੜੇ ਹਨ, (ਇਸ ਜਨਮ ਵਿਚ ਏਹੋ) ਵੱਡਾ ਪੁੰਨ ਕੀਤਾ ਹੈ। (ਜਾਂ) ਡੰਡੌਤ ਕੀਤੀ ਹੈ, (ਏਹੋ) ਵੱਡਾ ਪੁੰਨ (ਖੱਟਿਆ ਹੈ)।

**ਸਾਕਤ ਹਰਿ ਰਸ ਸਾਦੁ ਨ ਜਾਣਿਆ**
**ਤਿਨ ਅੰਤਰਿ ਹਉਮੈ ਕੰਡਾ ਹੇ ॥**

ਸਾਕਤਾਂ ਨੇ ਹਰੀ (ਦੇ ਨਾਮ) ਰਸ ਦਾ ਸੁਆਦ ਨਹੀਂ ਜਾਣਿਆ (ਕਿਉਂਕਿ) ਉਨ੍ਹਾਂ (ਦੇ ਤਾਲੂਏ) ਅੰਦਰ ਹੌਮੈ ਦਾ ਕੰਡਾ ਹੈ।

**ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ**
**ਜਮ ਕਾਲੁ ਸਹਹਿ ਸਿਰਿ ਡੰਡਾ ਹੇ ॥੨॥**

ਜਿਉਂ ਜਿਉਂ (ਗੁਰਮੁਖ ਸਾਧ ਸੰਗ ਵਲ) ਚੱਲਦੇ ਹਨ, (ਤਿਉਂ ਤਿਉਂ ਮਨਮੁਖਾਂ ਨੂੰ ਕੰਡਾ) ਚੁੱਭਦਾ ਹੈ, (ਇਸ ਲਈ ਉਹ) ਦੁੱਖ ਪਾਂਦੇ ਹਨ, (ਅੰਤ ਨੂੰ ਭੀ) ਸਿਰ ਉਤੇ ਜਮਾਂ ਦਾ ਡੰਡਾ ਸਹਾਰਨਗੇ ॥ ੨ ॥

**ਹਰਿ ਜਨ ਹਰਿ ਹਰਿ ਨਾਮਿ ਸਮਾਣੇ**
**ਦੁਖੁ ਜਨਮ ਮਰਣ ਭਵ ਖੰਡਾ ਹੇ ॥**

(ਜੇਹੜੇ) [ਹਰਿ ਜਨ] ਗੁਰਮੁਖ ਪੁਰਸ਼ ਹਰਿ ਹਰਿ ਨਾਮ ਵਿਚ ਹੀ ਸਮਾ ਗਏ ਹਨ, (ਉਨ੍ਹਾਂ ਨੇ) [ਭਵ] ਸੰਸਾਰ ਦੇ ਜਨਮ ਮਰਣ (ਰੂਪ) ਦੁੱਖ ਨੂੰ ਨਾਸ ਕਰ ਲਿਆ ਹੈ ਕਿਉਂਕਿ:-

**ਅਬਿਨਾਸੀ ਪੁਰਖੁ ਪਾਇਆ ਪਰਮੇਸਰੁ**
**ਬਹੁ ਸੋਭ ਖੰਡ ਬ੍ਰਹਮੰਡਾ ਹੇ ॥ ੩ ॥**

(ਉਨ੍ਹਾਂ ਨੇ) ਨਾਸ ਤੋਂ ਰਹਿਤ ਪਰਮੇਸ਼ਰ ਪੁਰਖ ਨੂੰ ਪਾ ਲਿਆ ਹੈ, ਇਸ ਲਈ ਉਨ੍ਹਾਂ ਦੀ) ਖੰਡਾਂ ਬ੍ਰਹਮੰਡਾਂ ਵਿਚ ਬਹੁਤੀ ਸੋਭਾ (ਹੋ ਰਹੀ ਹੈ) ॥ ੩ ॥

**ਹਮ ਗਰੀਬ ਮਸਕੀਨ ਪ੍ਰਭ ਤੇਰੇ**
**ਹਰਿ ਰਾਖੁ ਰਾਖੁ ਵਡ ਵਡਾ ਹੇ॥**

ਹੇ ਪ੍ਰਭੂ ! ਮੈਂ ਗਰੀਬਾਂ ਤੋਂ ਗਰੀਬ ਤੇਰੇ (ਦਰ ਤੇ ਡਿੱਗਾ ਹਾਂ, ਹੇ) ਵੱਡਿਆਂ ਤੋਂ ਵੱਡੇ ਹਰੀ ! (ਮੈਨੂੰ) ਰੱਖ ਲੈ ! ਰੱਖ ਲੈ !!!

**ਜਨ ਨਾਨਕ ਨਾਮੁ ਅਧਾਰੁ ਟੇਕ ਹੈ**
**ਹਰਿ ਨਾਮੇ ਹੀ ਸੁਖੁ ਮੰਡਾ ਹੇ॥ ੪ ॥੪॥**

ਸਤਿਗੁਰੂ ਜੀ (ਆਖਦੇ ਹਨ, ਤੇਰੇ) ਨਾਮ (ਦਾ) ਆਸਰਾ (ਹੀ) ਦਾਸ ਦੀ ਓਟ ਹੈ, (ਕਿਉਂਕਿ ਮੈਂ ਤਾਂ) ਹਰਿ ਨਾਮ ਦੇ (ਜਾਪ ਵਿਚੋਂ) ਹੀ ਸੁੱਖ [ਮੰਡਾ] ਪਾਇਆ ਹੈ॥੪॥੪॥

**ਰਾਗੁ ਗਉੜੀ ਪੂਰਬੀ ਮਹਲਾ ੫**
**ਕਰਉ ਬੇਨੰਤੀ ਸੁਣਹੁ ਮੇਰੇ ਮੀਤਾ**
**ਸੰਤ ਟਹਲ ਕੀ ਬੇਲਾ ॥**

(ਮੈਂ) ਬੇਨਤੀ ਕਰਦਾ ਹਾਂ, (ਹੇ) ਮੇਰੇ ਮਿਤ੍ਰੋ ! ਸੁਣੋ, (ਏਹੋ ਮਨੁਖਾ ਜਨਮ ਹੀ) ਸੰਤਾਂ ਦੀ ਸੇਵਾ (ਕਰਨ ਦਾ) ਵੇਲਾ ਹੈ।

**ਈਹਾ ਖਾਟਿ ਚਲਹੁ ਹਰਿ ਲਾਹਾ**
**ਆਗੈ ਬਸਨੁ ਸੁਹੇਲਾ ॥ ੧ ॥**

(ਜੋ) ਇਥੋਂ (ਸੇਵਾ ਤੇ) ਹਰਿ(ਨਾਮ ਜਪਨ ਦਾ) ਲਾਹਾ ਖੱਟਕੇ ਚਲੋਗੇ, (ਤਾਂ) ਅੱਗੇ ਸੁਖ ਦਾ ਵੱਸਨਾ (ਮਿਲੇਗਾ)॥੧॥

**ਅਉਧ ਘਟੈ ਦਿਨਸੁ ਰੈਣਾਰੇ ॥**

**ਮਨ ਗੁਰ ਮਿਲਿ ਕਾਜ ਸਵਾਰੇ ॥ ੧ ॥ ਰਹਾਉ ॥**

ਦਿਨ ਰਾਤ (ਕਰਕੇ) ਉਮਰਾ ਘਟਦੀ ਜਾਂਦੀ ਹੈ, ਹੇ ਮਨ ! ਗੁਰਾਂ ਨੂੰ ਮਿਲਕੇ (ਆਪਣੇ ਮੁਕਤੀ ਰੂਪ) ਕੰਮ ਨੂੰ ਸਵਾਰ ਲੈ ।

**ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥**

ਇਹ ਸੰਸਾਰ ਦੇ ਵਿਕਾਰਾਂ ਤੇ ਸੰਸਿਆਂ ਵਿਚੋਂ (ਕੋਈ) ਬ੍ਰਹਮ ਗਿਆਨੀ ਹੀ ਤਰਿਆ ਹੈ ।

**ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥ ੨ ॥**

ਜਿਸਨੂੰ (ਗੁਰੂ ਅਵਿਦਜਾ ਦੀ ਨੀਂਦ ਤੋਂ) ਜਗਾ ਕੇ ਇਹ (ਨਾਮ) ਰਸ ਪਿਆਉਂਦਾ ਹੈ, ਉਸੇ ਨੇ ਅਕਥ (ਹਰੀ ਦੀ) ਕਥਾ ਜਾਣੀ ਹੈ ॥ ੨ ॥

**ਜਾਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥**

(ਭਾਈਓ !) ਜਿਸ (ਸੌਦੇ) ਨੂੰ ਆਏ ਹੋ, ਉਸੇ ਨੂੰ ਖਰੀਦੋ, ਗੁਰਾਂ (ਦੇ ਉਪਦੇਸ਼) ਕਰਕੇ ਮਨ ਵਿਚ ਹਰਿ (ਨਾਮ ਦਾ) ਵਾਸਾ ਹੁੰਦਾ ਹੈ ।

**ਨਿਜ ਘਰ ਮਹਲੁ ਪਾਵਹੁ ਸੁਖ ਸਹਜੇ**
**ਬਹੁਰਿ ਨ ਹੋਇਗੋ ਫੇਰਾ ॥ ੩ ॥**

(ਜਦ ਉਪਦੇਸ਼ ਮਨ ਵਿਚ ਵਸਾਓਗੇ, ਤਦ) ਅਪਨੇ [ਘਰਿ] ਹਿਰਦੇ ਵਿਚੋਂ ਸਹਿਜੇ [ਮਹਲੁ] ਆਤਮ ਗਿਆਨ ਦੇ ਸੁਖ ਨੂੰ ਪਾ ਲਓਗੇ, (ਤਦ) ਫੇਰ (ਤੁਹਾਨੂੰ) ਸੰਸਾਰ ਦਾ ਫੇਰਾ ਨਹੀਂ ਪਵੇਗਾ ॥ ੩ ॥

**ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ।**

(ਬੇਨਤੀ ਕਰੋ) ਹੇ ਅੰਤਰਜਾਮੀ ! ਹੇ ਜੀਵਾਂ ਨੂੰ ਕਰਮਾਂ ਦਾ ਫਲ ਦੇਣ ਵਾਲੇ ! (ਤੂੰ ਸਾਡੇ) ਮਨ ਦੀ ਇੱਛਾ ਪੂਰੀ ਕਰ !

**ਨਾਨਕ ਦਾਸੁ ਇਹੈ ਸੁਖੁ ਮਾਗੈ**
**ਮੋਕਉ ਕਰਿ ਸੰਤਨ ਕੀ ਧੂਰੇ ॥ ੪ ॥ ੫ ॥**

ਸਤਿਗੁਰੂ ਜੀ (ਆਖਦੇ ਹਨ) ਦਾਸ (ਤਾਂ ਤੇਰੇ ਪਾਸੋਂ) ਇਹੋ ਸੁਖ (ਰੂਪ ਦਾਨ) ਮੰਗਦਾ ਹੈ, (ਕਿ) ਮੈਨੂੰ ਸੰਤਾਂ (ਦੇ ਚਰਨਾਂ) ਦੀ ਧੂੜੀ ਕਰ ਦੇਹ ॥ ੪ ॥ ੫ ॥

## ਕੀਰਤਨ ਸੋਹਿਲਾ ਸਟੀਕ

## ॥ ਸੰਪੂਰਣੰ ॥

'ਇੰਦਰਜੀਤ ਪ੍ਰਿੰਟਿੰਗ ਪ੍ਰੈਸ' ਬਾਜ਼ਾਰ ਧੋਬੀਆਂ, ਅੰਮ੍ਰਿਤਸਰ

# ਬਾਵਨ ਅੱਖਰੀ ਸਟ...




ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

# ਸੰਕਟ ਮੋਚਨ ਸ਼ਬਦ

ਇਕ ਪਰਉਪਕਾਰੀ ਸਾਧੂ ਮਹਾਤਮਾ ਨੇ ਅਜ ਕਲ ਦੇ ਔਖੇ ਭਿਆਨਕ ਸਮੇਂ ਨੂੰ ਅਨਭਵ ਕਰਕੇ ਪਰਜਾ ਦੇ ਉਧਾਰ ਨਮਿਤ ਇਸ ਗੁਪਤ ਪੁਸਤਕ ਨੂੰ ਪਰਗਟ ਕੀਤਾ ਹੈ ਜੋ ਓਹਨਾਂ ਨੂੰ ਇਕ ਸੰਤਾਂ ਦੇ ਡੇਰੇ ਵਿਚੋਂ ਪਰਾਪਤ ਹੋਈ, ਲਿਖਤੀ ਪੁਸਤਕ ਦਾ ਉਤਾਰਾ ਹੈ।

੧੦੮ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚੋਂ ਹਨ ਇਹਨਾਂ ੧੦੮ ਸ਼ਬਦਾਂ ਦਾ ਅਠੋਤਰੀ ਮਾਲਾ ਦੀ ਤਰ੍ਹਾਂ ਨਿਤ ਅੰਮ੍ਰਿਤ ਵੇਲੇ ਪਾਠ ਕਰਨ ਨਾਲ—

## ਸਭ ਪਰਕਾਰ ਦੇ

ਸੰਕਟ ਦੁਖ ਦਲਿਦਰ ਤਕਲੀਫ ਬੀਮਾਰੀ ਬੰਧਨ ਆਦਿ ਗੁਰੂ ਮਹਾਰਾਜ ਦੀ ਦਇਆ ਨਾਲ ਦੂਰ ਹੁੰਦ ਹਨ ਅਤੇ ਧਨ ਪਦਾਰਥ ਦਾ ਲਾਭ ਹੁੰਦਾ ਹੈ। ਭੇਟਾ ਕੇਵਲ ੧)

ਮਿਲਨ ਦਾ ਪਤਾ:—

**ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

# ਸੁਖਮਨੀ ਸਾਹਿਬ

## ਗਉੜੀ *ਸੁਖਮਨੀ ਮ: ੫ ॥ ਸਲੋਕੁ

ੴ ਸਤਿਗੁਰ ਪ੍ਰਸਾਦਿ ॥

**ਆਦਿ ਗੁਰ ਏ ਨਮਹ ॥ ਜੁਗਾਦਿ ਗੁਰ ਏ ਨਮਹ ॥**
**ਸਤਿਗੁਰ ਏ ਨਮਹ ॥ ਸ੍ਰੀ ਗੁਰਦੇਵ ਏ ਨਮਹ ॥ ੧ ॥**

ਪਹਿਲੇ ਗੁਰੂ [ਨਾਨਕ ਜੀ] [ਏ] ਨੂੰ ਨਮਸਕਾਰ ਹੈ, [ਜੁਗਾਦਿ] ਦੂਜੇ ਗੁਰੂ [ਅੰਗਦ ਜੀ] ਨੂੰ ਨਮਸਕਾਰ ਹੈ। ਸਤਿਗੁਰੂ [ਅਮਰ ਦੇਵ ਜੀ] ਨੂੰ ਨਮਸਕਾਰ ਹੈ, ਸ਼ੋਭਾ ਵਾਲੇ (ਨਿਜ) ਗੁਰਦੇਵ [ਸ੍ਰੀ ਰਾਮਦਾਸ ਜੀ] ਨੂੰ ਨਮਸਕਾਰ ਹੈ ॥ ੧ ॥

## ਅਸਟਪਦੀ ॥

**ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ ॥**
**ਕਲਿ ਕਲੇਸ ਤਨ ਮਾਹਿ ਮਿਟਾਵਉ ॥**

---

*ਇਸਦਾ ਅਰਥ ਹੈ:—'ਸੁਖਾਂ ਦੀ ਮਣੀ', ਸੁਖ ਦਾ ਪ੍ਰਕਾਸ਼ ਕਰਨ ਵਾਲੀ ਜਾਂ ਮਨ ਨੂੰ ਸੁਖ ਦੇਣ ਵਾਲੀ।

ਚੂੰਕਿ 'ਰਹਾਉ' ਦੀ ਤੁਕ ਵਿਚ 'ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮ' ਅਤੇ ਅੰਤਲੀ ਤੁਕ ਵਿਚ 'ਨਾਨਕ ਇਹ ਗੁਣ ਨਾਮਸੁਖਮਨੀ' ਹੋਣ ਕਰਕੇ ਇਸਦਾ ਸਿਰਲੇਖ ਜਾਂ ਨਾਮ ਹੀ 'ਸੁਖਮਨੀ' ਹੈ। ਇਹ ਸਿੱਖਾਂ ਦੇ ਨਿੱਤ ਨੇਮ ਦੀ ਇਕ ਬਾਣੀ ਹੈ, ਇਸਦੇ ਪਾਠ ਦੇ ਅਭਿਆਸੀ ਪੁਰਸ਼ਾਂ ਦਾ ਮਨ ਸਦਾ ਹੀ ਸੁਖੀ ਰਹਿੰਦਾ ਹੈ ਅਤੇ ਇਹ ਸਹਿਜ-ਸੁਖ ਦੀ ਧੁਨ (ਮੋਹ

(ਹੇ ਭਾਈ ! ਮਨ ਬਾਣੀ ਕਰਕੇ ਨਾਮ ਨੂੰ) ਸਿਮਰੋ, (ਕਿਉਂਕਿ) ਸਿਮਰਣ ਕਰਕੇ (ਹੀ ਆਤਮ) ਸੁਖ ਨੂੰ ਪਾਓਗੇ, (ਅਤੇ) ਸਰੀਰ ਵਿਚੋਂ ਕਲਪਣਾ ਤੇ ਕਲੇਸ਼ ਮਿਟਾ ਲਵੋਗੇ।

**ਸਿਮਰਉ ਜਾਸੁ ਬਿਸੁੰਭਰ ਏਕੈ ॥**
**ਨਾਮੁ ਜਪਤ ਅਗਨਤ ਅਨੇਕੈ ॥**

ਇਕ [ਬਿਸੁੰਭਰ] ਜਗਤ ਪਾਲਕ ਨੂੰ ਸਿਮਰੋ, [ਜਾਸ] ਜਿਸਦੇ ਨਾਮ ਨੂੰ ਅਗਿਣਤ (ਪੁਰਸ਼) ਅਨੇਕਾਂ (ਵਾਰੀ) ਜਪਦੇ ਹਨ।

**ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਰ ॥**
**ਕੀਨੇ ਰਾਮ ਨਾਮ ਇਕ ਆਖ੍ਰ ॥**

ਵੇਦਾਂ, ਪੁਰਾਣਾਂ ਤੇ ਸਿੰਮ੍ਰਿਤੀਆਂ ਨੂੰ ਅੱਖਰ ਅੱਖਰ ਕਰਕੇ ਸੋਧਿਆ [ਖੋਜ ਡਿੱਠਾ] ਹੈ, [ਆਖ਼ਰ] ਅੰਤ ਨੂੰ ਇਕ ਰਾਮ ਦਾ ਨਾਮ (ਹੀ ਸੁਖਾਂ ਦਾ ਸਾਧਨ ਨਿਸਚੇ) ਕੀਤਾ ਹੈ।

**ਕਿਨਕਾ ਏਕ ਜਿਸੁ ਜੀਅ ਬਸਾਵੈ ॥**
**ਤਾਕੀ ਮਹਿਮਾ ਗਨੀ ਨ ਆਵੈ ॥**

ਜਿਸਦੇ ਦਿਲ(ਵਿਚ)ਇਕ ਕਿਣਕਾ (ਜਿੰਨਾ ਚਿਰਭੀ ਨਾਮ)ਵੱਸ ਜਾਂਦਾ ਹੈ, ਉਸਦੀ ਮਹਿਮਾ ਗਿਣਤੀ ਨਹੀਂ ਆਉਂਦੀ ਹੈ।

**ਕਾਂਖੀ ਏਕੈ ਦਰਸ ਤੁਹਾਰੋ ॥**
**ਨਾਨਕ ਉਨ ਸੰਗਿ ਮੋਹਿ ਉਧਾਰੋ ॥ ੧ ॥**

ਸਤਿਗੁਰੂ ਜੀ (ਆਖਦੇ ਹਨ,ਹੇ ਵਾਹਿਗੁਰੂ ! ਜਿਨ੍ਹਾਂ ਨੂੰ ਤੇਰੇ ਦਰਸ਼ਨ ਦੀ [ਕਾਂਖੀ] ਇੱਛਾ ਹੈ, ਮੈਨੂੰ ਉਨ੍ਹਾਂ

ਸੰਗ ਵਿਚ (ਮੇਲਕੇ) ਤਾਰ ਲਵੇ ॥ ੧ ॥

**ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥**
**ਭਗਤ ਜਨਾਕੈ ਮਨਿ ਬਿਸ੍ਰਾਮ ॥ ਰਹਾਉ ॥**

(ਇਸਦਾ ਨਾਮ) ਸੁਖਮਨੀ (ਹੈ, ਇਸ ਵਿਚ) ਸੁਖ (ਦੇਣ ਵਾਲਾ) ਪ੍ਰਭੂ ਦਾ ਨਾਮ ਅੰਮ੍ਰਿਤ (ਭਰਿਆ ਹੈ। ਜਿਸ ਨਾਮ ਦਾ) ਭਗਤ ਜਨਾਂ ਦੇ ਮਨ ਵਿਚ ਬਿਸ੍ਰਾਮ ਹੈ।

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥**
**ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥**

ਪ੍ਰਭੂ ਦੇ (ਨਾਮ ਦੇ) ਸਿਮਰਣ ਕਰਕੇ (ਜੀਵ ਦੁਬਾਰਾ) ਗਰਭ ਵਿਚ ਨਹੀਂ ਵੱਸਦਾ ਹੈ। ਪ੍ਰਭੂ ਦੇ (ਨਾਮ ਦੇ) ਸਿਮਰਣ ਕਰਕੇ (ਜੀਵ ਪਾਸੋਂ) ਦੁਖ ਤੇ ਜਮ ਦੂਰ ਹੋ ਜਾਂਦੇ ਹਨ।

**ਪ੍ਰਭ ਕੈ ਸਿਮਰਨਿ ਕਾਲੁ ਪਰਹਰੈ ॥**
**ਪ੍ਰਭ ਕੈ ਸਿਮਰਨਿ ਦੁਸਮਨੁ ਟਰੈ ॥**

ਪ੍ਰਭੂ ਦੇ ਸਿਮਰਣ ਕਰਕੇ (ਜੀਵ) ਕਾਲ ਨੂੰ [ਪਰ ਹਰੈ] ਭਜਾ ਦੇਂਦਾ ਹੈ। ਪ੍ਰਭੂ ਦੇ ਸਿਮਰਣ ਕਰਕੇ (ਜੀਵ ਦੇ ਸਿਰ ਤੋਂ) ਦੁਸ਼ਮਨ ਟਲ ਜਾਂਦਾ ਹੈ।

**ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ ॥**
**ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ ॥**

ਪ੍ਰਭੂ ਦਾ ਸਿਮਰਣ ਕਰਦਿਆਂ ਨੂੰ ਕੁਝ ਬਿਘਨ ਨਹੀਂ ਲੱਗਦਾ। ਪ੍ਰਭੂ ਦਾ ਸਿਮਰਣ ਕਰਕੇ (ਜੀਵ) ਰਾਤ ਦਿਨ (ਮੋਹ

ਨੀਂਦ ਤੋਂ) ਜਾਗਦਾ ਰਹਿੰਦਾ ਹੈ।

**ਪ੍ਰਭ ਕੈ ਸਿਮਰਨਿ ਭਉ ਨ ਬਿਆਪੈ ॥**
**ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ ॥**

ਪ੍ਰਭੂ ਦੇ ਸਿਮਰਣ ਕਰਕੇ (ਕੋਈ) ਡਰ ਨਹੀਂ ਲੱਗਦਾ ਹੈ।ਪ੍ਰਭੂ ਦੇ ਸਿਮਰਣ ਕਰਕੇ (ਕੋਈ) ਦੁਖ ਭੀ ਨਹੀਂ ਦੁਖਾਂਦਾ ਹੈ।

**ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥**
**ਸਰਬ ਨਿਧਾਨ ਨਾਨਕ ਹਰਿ ਰੰਗਿ ॥ ੨ ॥**

ਸੰਤਾਂ ਦੇ ਸੰਗ ਵਿਚੋਂ ਪ੍ਰਭੂ ਦਾ ਸਿਮਰਣ (ਮਿਲਦਾ ਹੈ)। ਸਤਿਗੁਰੂ ਜੀ (ਫੁਰਮਾਂਦੇ ਹਨ), ਹਰੀ ਦੇ ਪ੍ਰੇਮ ਵਿਚ ਹੀ ਸਾਰੇ ਖਜ਼ਾਨੇ ਹਨ॥ ੨ ॥

**ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥**
**ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ॥**

ਪ੍ਰਭੂ ਦੇ ਸਿਮਰਣ ਕਰਕੇ ਰਿੱਧਾਂ, ਸਿੱਧਾਂ ਤੇ ਨੌਂ ਨਿੱਧਾਂ ਮਿਲ ਜਾਂਦੀਆਂ ਹਨ। ਪ੍ਰਭੂ ਦੇ ਸਿਮਰਣ ਕਰਕੇ ਗਿਆਨ ਤੇ ਧਿਆਨ ਦੇ ਤਤ੍ਵ (ਨੂੰ ਜਾਨਣ ਵਾਲੀ) ਬੁਧੀ(ਪ੍ਰਾਪਤ ਹੁੰਦੀ ਹੈ)।

**ਪ੍ਰਭ ਕੈ ਸਿਮਰਨਿ ਜਪ ਤਪ ਪੂਜਾ ॥**
**ਪ੍ਰਭ ਕੈ ਸਿਮਰਨਿ ਬਿਨਸੈ ਦੂਜਾ ॥**

ਪ੍ਰਭੂ ਦੇ ਸਿਮਰਣ ਵਿਚ ਹੀ (ਸਾਰੇ) ਜਪ,ਤਪ ਤੇ ਪੂਜਾ ਹੈਨ। ਪ੍ਰਭੂ ਦੇ ਸਿਮਰਣ ਕਰਕੇ ਹੀ ਦੂਜਾ(ਭਾਉ) ਨਾਸ ਹੁੰਦਾ ਹੈ।

**ਪ੍ਰਭ ਕੈ ਸਿਮਰਨਿ ਤੀਰਥ ਇਸਨਾਨੀ ॥**

**ਪ੍ਰਭ ਕੈ ਸਿਮਰਨਿ ਦਰਗਹ ਮਾਨੀ ॥**

ਪ੍ਰਭੂ ਦੇ ਸਿਮਰਣ ਕਰਕੇ (ਸਾਰੇ) ਤੀਰਥਾਂ ਦੇ ਇਸ਼ਨਾਨ ਹੋ ਜਾਂਦੇ ਹਨ। ਪ੍ਰਭੂ ਦੇ ਸਿਮਰਣ ਕਰਕੇ (ਜੀਵ) ਦਰਗਹ (ਵਿਚ) ਮਾਣ ਪਾਂਦਾ ਹੈ।

**ਪ੍ਰਭ ਕੈ ਸਿਮਰਨਿ ਹੋਇ ਸੁ ਭਲਾ ॥**
**ਪ੍ਰਭ ਕੈ ਸਿਮਰਨਿ ਸੁਫਲ ਫਲਾ ॥**

(ਜੋ) ਪ੍ਰਭੂ ਦੇ ਸਿਮਰਨ ਵਿਚ (ਲੱਗਾ ਹੈ,) ਉਸ ਤੋਂ ਭਲਾ ਹੁੰਦਾ ਹੈ। ਪ੍ਰਭੂ ਦੇ ਸਿਮਰਣ ਕਰਕੇ (ਜੀਵ ਗਿਆਨਰੂਪ) ਸ਼ੁਭ ਫਲ (ਨਾਲ) ਫਲ ਜਾਂਦਾ ਹੈ।

**ਸੇ ਸਿਮਰਹਿ ਜਿਨ ਆਪਿ ਸਿਮਰਾਏ ॥**
**ਨਾਨਕ ਤਾ ਕੈ ਲਾਗਉ ਪਾਏ ॥ ੩ ॥**

(ਪਰ) ਉਹ (ਪੁਰਸ਼) ਸਿਮਰਣ ਕਰਦੇ ਹਨ, ਜਿਨ੍ਹਾਂ ਤੋਂ (ਵਾਹਿਗੁਰੂ) ਆਪੇ ਸਿਮਰਣ ਕਰਾਂਦਾ ਹੈ।ਸਤਿਗੁਰੂ ਜੀ (ਆਖਦੇ ਹਨ, ਅਸੀਂ) ਉਨ੍ਹਾਂ ਦੇ ਚਰਨੀ ਲੱਗਦੇ ਹਾਂ ॥ ੩ ॥

**ਪ੍ਰਭ ਕਾ ਸਿਮਰਨੁ ਸਭ ਤੇ ਊਚਾ ॥**
**ਪ੍ਰਭ ਕੈ ਸਿਮਰਨਿ ਉਧਰੇ ਮੂਚਾ ॥**

ਪ੍ਰਭੂ ਦਾ ਸਿਮਰਣ ਸਾਰੇ (ਕਰਮਾਂ ਧਰਮਾਂ) ਤੋਂ ਉੱਚਾ ਹੈ। ਪ੍ਰਭੂ ਦਾ ਸਿਮਰਣ ਕਰਕੇ [ਮੂਚਾ] ਬਹੁਤੇ (ਹੀ ਸੰਸਾਰ ਸਮੁੰਦਰ ਤੋਂ) ਪਾਰ ਉਤਰੇ ਹਨ।

**ਪ੍ਰਭ ਕੈ ਸਿਮਰਨਿ ਤ੍ਰਿਸਨਾ ਬੁਝੈ ॥**

**ਪ੍ਰਭ ਕੈ ਸਿਮਰਨਿ ਸਭੁ ਕਿਛੁ ਸੂਝੈ ॥**

ਪ੍ਰਭੂ ਦੇ ਸਿਮਰਣ ਕਰਕੇ ਤ੍ਰਿਸ਼ਨਾ (ਰੂਪ ਅੱਗ) ਬੁੱਝ ਜਾਂਦੀ ਹੈ। ਪ੍ਰਭੂ ਦੇ ਸਿਮਰਣ ਕਰਕੇ ਸਭ ਕੁਝ ਸੁੱਝ ਜਾਂਦਾ ਹੈ।

**ਪ੍ਰਭ ਕੈ ਸਿਮਰਨਿ ਨਾਹੀ ਜਮ ਤ੍ਰਾਸਾ ॥**
**ਪ੍ਰਭ ਕੈ ਸਿਮਰਨਿ ਪੂਰਨ ਆਸਾ ॥**

ਪ੍ਰਭੂ ਦੇ ਸਿਮਰਣ ਕਰਕੇ ਜਮਾਂ ਦਾ ਡਰ ਨਹੀਂ (ਹੁੰਦਾ) ਪ੍ਰਭੂ ਦੇ ਸਿਮਰਣ ਕਰਕੇ (ਸਭ) ਆਸ਼ਾ ਪੂਰਨ (ਹੁੰਦੀ ਹੈ)।

**ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ ॥**
**ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ ॥**

ਪ੍ਰਭੂ ਦੇ ਸਿਮਰਣ ਕਰਕੇ ਮਨ ਦੀ (ਅਵਿਦਯਾ ਰੂਪ ਮੈਲ (ਮਿਟ) ਜਾਂਦੀ ਹੈ, (ਅਤੇ) ਨਾਮ ਰੂਪ ਅੰਮ੍ਰਿਤ ਦਿਲ ਵਿਚ ਸਮਾ ਜਾਂਦਾ ਹੈ।

**ਪ੍ਰਭ ਜੀ ਬਸਹਿ ਸਾਧ ਕੀ ਰਸਨਾ ॥**
**ਨਾਨਕ ਜਨ ਕਾ ਦਾਸਨਿ ਦਸਨਾ ॥ ੪ ॥**

ਪ੍ਰਭੂ ਜੀ ਸੰਤਾਂ ਦੀ ਰਸਨਾ ਉੱਤੇ ਵਸਦੇ ਹਨ। ਸਤਿ-ਗੁਰੂ ਜੀ (ਕਹਿੰਦੇ ਹਨ, ਇਸ ਲਈ ਮੈਂ) ਸੰਤਾਂ ਦੇ ਦਾਸਾਂ ਦਾ ਦਾਸ ਹੋਇਆ ਹਾਂ ॥ ੪ ॥

**ਪ੍ਰਭ ਕਉ ਸਿਮਰਹਿ ਸੇ ਧਨਵੰਤੇ ॥**
**ਪ੍ਰਭ ਕਉ ਸਿਮਰਹਿ ਸੇ ਪਤਿਵੰਤੇ ॥**

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਧਨ ਵਾਲੇ ਹਨ

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਇੱਜ਼ਤ ਵਾਲੇ ਹਨ।

**ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ ॥**
**ਪ੍ਰਭ ਕਉ ਸਿਮਰਹਿ ਸੇ ਪੁਰਖ ਪਰਧਾਨ ॥**

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਪ੍ਰਵਾਣ ਪੁਰਸ਼ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਪ੍ਰਧਾਨ ਪੁਰਖ ਹਨ।

**ਪ੍ਰਭ ਕਉ ਸਿਮਰਹਿ ਸਿ ਬੇ ਮੁਹਤਾਜੇ ॥**
**ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ ॥**

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਬੇ-ਮੁਥਾਜ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਸਭਨਾਂ ਦੇ ਰਾਜੇ ਹਨ।

**ਪ੍ਰਭ ਕਉ ਸਿਮਰਹਿ ਸੇ ਸੁਖ ਵਾਸੀ ॥**
**ਪ੍ਰਭ ਕਉ ਸਿਮਰਹਿ ਸਦਾ ਅਬਿਨਾਸੀ ॥**

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਸੁਖੀ ਵਸਦੇ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, (ਉਹ) ਸਦਾ ਹੀ ਨਾਸ ਤੋਂ ਰਹਿਤ ਹਨ।

**ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥**
**ਨਾਨਕ ਜਨ ਕੀ ਮੰਗੈ ਰਵਾਲਾ ॥ ੫ ॥**

ਜਿਸ ਉੱ-ਤੇ (ਵਾਹਿਗੁਰੂ) ਆਪੇ ਦਿਆਲ ਹੈ, ਉਹ ਸਿਮਰਣ ਵਿਚ ਲੱਗਾ ਹੈ। ਸਤਿਗੁਰੂ ਜੀ ਆਖਦੇ ਹਨ, ਅਸੀਂ (ਉਸ) ਪੁਰਸ਼ ਦੀ (ਚਰਣ) ਧੂੜੀ ਮੰਗਦੇ ਹਾਂ ॥ ੫ ॥

**ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ ॥**

ਪ੍ਰਭ ਕਉ ਸਿਮਰਹਿ ਤਿਨ ਸਦ ਬਲਿਹਾਰੀ ॥

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਹ ਪਰਉਪਕਾਰੀ ਹਨ। (ਜੋ) ਪ੍ਰਭੂ ਨੂੰ ਸਿਮਰਦੇ ਹਨ, (ਮੈਂ) ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ।

ਪ੍ਰਭ ਕਉ ਸਿਮਰਹਿ ਸੇ ਮੁਖ ਸੁਹਾਵੇ ॥
ਪ੍ਰਭ ਕਉ ਸਿਮਰਹਿ ਤਿਨ ਸੂਖਿ ਬਿਹਾਵੈ ॥

(ਜੋ) ਪ੍ਰਭੂ ਨੂੰ ਸਿਮਰਦਾ ਹੈ, ਉਹ ਮੂੰਹ ਸੋਹਣਾ ਹੈ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਸੁਖ ਵਿਚ ਬੀਤਦੀ ਹੈ।

ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ ॥
ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ ॥

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੇ [ਆਤਮੁ] ਮਨ ਨੂੰ ਜਿੱਤ ਲਿਆ ਹੈ। (ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਦੀ ਰੀਤੀ ਪਵਿਤ੍ਰ ਹੈ।

ਪ੍ਰਭ ਕਉ ਸਿਮਰਹਿ ਤਿਨ ਅਨਦ ਘਨੇਰੇ ॥
ਪ੍ਰਭ ਕਉ ਸਿਮਰਹਿ ਬਸਹਿ ਹਰਿ ਨੇਰੇ ॥

(ਜੋ) ਪ੍ਰਭੂ ਨੂੰ ਸਿਮਰਦੇ ਹਨ, ਉਨ੍ਹਾਂ ਨੂੰ ਵੱਡਾ ਅਨੰਦ ਹੈ। (ਜੋ) ਪ੍ਰਭੂ ਨੂੰ ਸਿਮਰਦੇ ਹਨ, (ਉਹ) ਹਰੀ ਦੇ ਨੇੜੇ ਵਸਦੇ ਹਨ।

ਸੰਤ ਕ੍ਰਿਪਾ ਤੇ ਅਨਦਿਨੁ ਜਾਗਿ ॥
ਨਾਨਕ ਸਿਮਰਨੁ ਪੂਰੈ ਭਾਗਿ ॥ ੬ ॥

ਸਤਿਗੁਰੂ ਜੀ (ਆਖਦੇ ਹਨ), ਪੂਰੇ ਭਾਗਾਂ ਵਾਲੇ ਪੁਰਸ਼ ਸੰਤਾਂ ਦੀ ਕ੍ਰਿਪਾ ਨਾਲ (ਮੋਹ ਨੀਂਦ) ਤੋਂ ਜਾਗਕੇ, ਰਾਤ ਦਿਨ ਸਿਮਰਣ ਕਰਦੇ ਹਨ ॥ ੬ ॥

**ਪ੍ਰਭ ਕੈ ਸਿਮਰਨਿ ਕਾਰਜ ਪੂਰੇ ॥**
**ਪ੍ਰਭ ਕੈ ਸਿਮਰਨਿ ਕਬਹੁ ਨ ਝੂਰੇ ॥**

ਪ੍ਰਭੂ ਦੇ ਸਿਮਰਣ ਵਾਲਿਆਂ ਦੇ ਕੰਮ ਪੂਰੇ (ਹੁੰਦੇ ਹਨ) ਪ੍ਰਭੂ ਦਾ ਸਿਮਰਣ ਕਰਨ ਵਾਲਾ ਕਦੇ ਭੀ ਨਹੀਂ ਝੂਰਦਾ।

**ਪ੍ਰਭ ਕੈ ਸਿਮਰਨਿ ਹਰਿ ਗੁਨ ਬਾਨੀ॥**
**ਪ੍ਰਭ ਕੈ ਸਿਮਰਨਿ ਸਹਜਿ ਸਮਾਨੀ ॥**

ਪ੍ਰਭੂ ਦੇ ਸਿਮਰਣ ਕਰਕੇ (ਹੀ ਬੁਧੀ ਨੂੰ) ਹਰੀ ਦੇ ਉਪਕਾਰਾਂ ਦੀ [ਬਾਨੀ] ਰੰਗਤ ਚੜ੍ਹ ਜਾਂਦੀ ਹੈ। ਪ੍ਰਭੂ ਦੇ ਸਿਮ-ਰਣ ਕਰਕੇ (ਆਤਮਾਂ) ਸਹਿਜ ਪਦ ਵਿਚ ਸਮਾ ਜਾਂਦਾ ਹੈ।

**ਪ੍ਰਭ ਕੈ ਸਿਮਰਨਿ ਨਿਹਚਲ ਆਸਨੁ ॥**
**ਪ੍ਰਭ ਕੈ ਸਿਮਰਨਿ ਕਮਲ ਬਿਗਾਸਨੁ ॥**

ਪ੍ਰਭੂ ਦੇ ਸਿਮਰਣ ਕਰਕੇ ਅਚੱਲ ਸਥਾਨ ਮਿਲਦਾ ਹੈ)। ਪ੍ਰਭੂ ਦੇ ਸਿਮਰਣ ਕਰਕੇ (ਹਿਰਦਾ) ਕਮਲ ਖਿੜ ਪੈਂਦਾ ਹੈ।

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ॥**
**ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ॥**

ਪ੍ਰਭੂ ਦੇ ਸਿਮਰਣ ਕਰਕੇ ਅਨਹਦ ਵਾਜੇ ਵੱਜਦੇ ਹਨ। (ਜੋ) ਪ੍ਰਭੂ ਸਿਮਰਣ ਦਾ ਸੁਖ (ਹੈ, ਉਸਦੇ) ਪਾਰ (ਉਰਾਰ ਦਾ)

ਅੰਤ ਨਹੀਂ ਹੈ।

**ਸਿਮਰਹਿ ਸੇ ਜਨ ਜਿਨ ਕਉ ਪ੍ਰਭ ਮਇਆ॥**
**ਨਾਨਕ ਤਿਨ ਜਨ ਸਰਨੀ ਪਇਆ ॥ ੭॥**

ਜਿਨ੍ਹਾਂ ਨੂੰ ਪ੍ਰਭੂ ਦੀ[ਮਇਆ]ਕ੍ਰਿਪਾ ਹੈ,ਉਹ ਸਿਮਰਣ ਕਰਦੇ ਹਨ। ਸਤਿਗੁਰੂ ਜੀ(ਕਹਿੰਦੇ ਹਨ,ਮੈਂ) ਉਨ੍ਹਾਂ ਜਨਾਂਦੀ ਸ਼ਰਣੀ ਪਿਆ ਹਾਂ॥ ੭॥

**ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ॥**
**ਹਰਿ ਸਿਮਰਨਿ ਲਗਿ ਬੇਦ ਉਪਾਏ ॥**

ਹਰੀ ਦੇ ਸਿਮਰਣ ਨੂੰ ਕਰਕੇ ਹੀ ਭਗਤ ਪ੍ਰਗਟ ਹੋਏ ਹਨ। ਹਰੀ ਸਿਮਰਣ ਵਿਚ ਲਗਕੇ ਹੀ (ਰਿਖੀਆਂ ਨੇ) ਵੇਦ ਪੈਦਾ ਕੀਤੇ ਹਨ।

**ਹਰਿ ਸਿਮਰਨਿ ਭਏ ਸਿਧ ਜਤੀ ਦਾਤੇ॥**
**ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ॥**

ਹਰੀ ਦੇ ਸਿਮਰਣ ਕਰਕੇ ਹੀ ਸਿੱਧ, ਜਤੀ ਤੇ ਦਾ ਹੋਏ ਹਨ। ਹਰੀ ਦਾ ਸਿਮਰਣ ਕਰਨ ਵਾਲੇ ਨੀਚ(ਪੁਰਸ਼ ਭੀ) ਚੌਹਾਂ ਕੂੰਟਾਂ ਵਿਚ ਜਾਣੇ ਗਏ ਹਨ।

**ਹਰਿ ਸਿਮਰਨਿ ਧਾਰੀ ਸਭ ਧਰਨਾ ॥**
**ਸਿਮਰਿ ਸਿਮਰਿ ਹਰਿ ਕਾਰਨ ਕਰਨਾ ॥**

ਹਰੀ ਦੇ ਸਿਮਰਣ ਕਰਕੇ (ਹੀ ਸ਼ੇਸ਼ਨਾਗ ਨੇ) ਸਾਰੀ ਧਰਤੀ ਧਾਰੀ ਹੋਈ ਹੈ। ਸਿਮਰ ਸਿਮਰਕੇ [ਹਰਿ] ਵਿਸ਼ਨੂੰ

ਨੇ (ਜਗਤ ਦੇ) ਕਾਰਣਾਂ ਨੂੰ ਕੀਤਾ ਹੈ।

**ਹਰਿ ਸਿਮਰਨਿ ਕੀਓ ਸਗਲ ਅਕਾਰਾ ॥**
**ਹਰਿ ਸਿਮਰਨਿ ਮਹਿ ਆਪਿ ਨਿਰੰਕਾਰਾ ॥**

ਹਰੀ ਦਾ ਸਿਮਰਣ ਕਰਕੇ (ਹੀ ਬ੍ਰਹਮਾ ਨੇ) ਸਾਰੇ ਸਰੀਰਾਂ ਨੂੰ ਬਣਾਇਆ ਹੈ, (ਕਿਉਂਕਿ) ਹਰਿ (ਨਾਮ) ਸਿਮਰਣ (ਵਾਲੇ ਹਿਰਦੇ) ਵਿਚ ਨਿਰੰਕਾਰ ਆਪੇ (ਆਣ ਵਸਦਾ ਹੈ)।

**ਕਰਿ ਕਿਰਪਾ ਜਿਸੁ ਆਪਿ ਬੁਝਾਇਆ ॥**
**ਨਾਨਕ ਗੁਰਮੁਖਿ ਹਰਿ ਸਿਮਰਨੁ**
**ਤਿਨਿ ਪਾਇਆ ॥੮॥੧॥**

(ਵਾਹਿਗੁਰੂ ਨੇ) ਆਪੇ ਹੀ ਕਿਰਪਾ ਕਰਕੇ ਜਿਸਨੂੰ (ਏਹ ਭੇਦ) ਜਣਾ ਦਿੱਤਾ ਹੈ। ਸਤਿਗੁਰੂ ਜੀ (ਆਖਦੇ ਹਨ), ਉਸਨੇ ਸਤਿਗੁਰਾਂ ਪਾਸੋਂ ਹਰੀ ਦਾ ਸਿਮਰਣ ਪਾਇਆ ਹੈ ॥੮॥੧॥

**ਸਲੋਕੁ ॥ ਦੀਨ ਦਰਦ ਦੁਖ ਭੰਜਨਾ**
**ਘਟਿ ਘਟਿ ਨਾਥ ਅਨਾਥ ॥**

ਹੇ ਦੀਨਾਂ ਦੇ ਦਰਦ ਦੁਖ ਨਾਸ ਕਰਨ ਵਾਲੇ! ਹੇ ਘਟ ਘਟ (ਵਿਆਪਕ! ਹੇ) ਅਨਾਥਾਂ ਦੇ ਨਾਥ।

**ਸਰਣਿ ਤੁਮਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੨॥**

ਪ੍ਰਭੂ! (ਗੁਰੂ) ਨਾਨਕ ਦੇ ਨਾਲ ਮਿਲਕੇ (ਮੈਂ) ਤੇਰੀ ਸਰਣ ਵਿਚ ਆਇਆ ਹਾਂ ॥ ੨ ॥

## ਅਸਟਪਦੀ ॥

ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥
ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥

ਜਿੱਥੇ ਮਾਂ, ਪਿਉ, ਪੁਤ੍ਰ, ਮਿਤ੍ਰ ਤੇ ਭਰਾ (ਸਾਥੀ) ਨਹੀਂ (ਹੁੰਦੇ ! ਹੇ) ਮਨ ! ਊੱਥੇ ਤੇਰੇ ਸੰਗ ਵਿਚ (ਰਹਿਣ ਵਾਲਾ) ਨਾਮ ਸਹਾਈ) ਹੋਵੇਗਾ ।

ਜਹ ਮਹਾ ਭਇਆਨ ਦੂਤ ਜਮ ਦਲੈ ॥
ਤਹ ਕੇਵਲ ਨਾਮੁ ਸੰਗਿ ਤੇਰੈ ਚਲੈ ॥

ਜਿੱਥੇ ਜਮਦੂਤਾਂ ਦੀ ਵਡੀ ਡਰੌਣੀ ਫੌਜ ਹੈ। ਉੱਥੇ ਇਕ ਨਾਮ ਸਾਥੀ ਹੀ ਤੇਰੇ ਨਾਲ ਜਾਵੇਗਾ ।

ਜਹ ਮੁਸਕਲ ਹੋਵੈ ਅਤਿ ਭਾਰੀ ॥
ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥

ਜਿੱਥੇ (ਤੈਨੂੰ) ਵਡੀ ਭਾਰੀ ਤਕਲੀਫ ਹੋਵੇਗੀ। (ਉਥੇ) ਹਰੀ ਦਾ ਨਾਮ (ਤੈਨੂੰ) ਇਕ ਖਿਣ ਵਿਚ (ਦੁਖਾਂ ਤੋਂ) ਬਚਾ ਲਏਗਾ ।

ਅਨਿਕ ਪੁਨਹ ਚਰਨ ਕਰਤ ਨਹੀ ਤਰੈ ॥
ਹਰਿ ਕੋ ਨਾਮੁ ਕੋਟਿ ਪਾਪ ਪਰਹਰੈ ॥

ਅਨੇਕਾਂ ਪ੍ਰਾਸਚਿੱਤ ਕਰਦਿਆਂ (ਭੀ ਜਿਨ੍ਹਾਂ ਪਾਪਾਂ ਤੋਂ ਜੀਵ) ਨਹੀਂ ਬਚ ਸਕਦਾ ਹੈ। ਹਰੀ ਦਾ ਨਾਮ (ਉਨ੍ਹਾਂ) ਕ੍ਰੋੜਾਂ ਪਾਪਾਂ ਨੂੰ [ਪਰਹਰੈ] ਦੂਰ ਕਰ ਦੇਂਦਾ ਹੈ ।

ਗੁਰਮੁਖਿ ਨਾਮੁ ਜਪਹੁ ਮਨ ਮੇਰੇ ॥
ਨਾਨਕ ਪਾਵਹੁ ਸੂਖ ਘਨੇਰੇ ॥ ੧ ॥

ਹੇ ਮੇਰੇ ਮਨ ! ਗੁਰਸਿਖ ਹੋਕੇ ਨਾਮ ਨੂੰ ਜਪੁ ।ਸਤਿਗੁਰੂ ਜੀ (ਆਖਦੇ ਹਨ, ਤਾਂ) ਬਹੁਤੇ ਸੁਖ ਪਾਵੇਂਗਾ ॥ ੧ ॥

ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥
ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥

ਸਾਰੀ ਸ੍ਰਿਸ਼ਟੀ ਦਾ ਰਾਜਾ (ਹੋਕੇ ਭੀ ਜੀਵ) ਦੁਖੀ (ਰਹਿੰਦਾ) ਹੈ, (ਪਰ ਜੋ) ਨਾਮ ਨੂੰ ਜਪਦਾ ਹੈ, (ਉਹ) ਸੁਖੀ ਹੋਇਆ ਹੈ ।

ਲਾਖ ਕਰੋਰੀ ਬੰਧੁਨ ਪਰੈ ॥
ਹਰਿ ਕਾ ਨਾਮੁ ਜਪਤ ਨਿਸਤਰੈ ॥

ਲੱਖਾਂ ਕ੍ਰੋੜਾਂ (ਜਤਨ ਕਰਨ ਨਾਲ ਭੀ ਜਮਾਂਦੇ)ਬੰਧਨ ਪੈਂਦੇ ਹਨ, (ਪਰ) ਹਰੀ ਦਾ ਨਾਮ ਜਪਣ ਵਾਲਾ ਮੁਕਤ ਹੋ ਜਾਂਦਾ ਹੈ ।

ਅਨਿਕ ਮਾਇਆ ਰੰਗ ਤਿਖ ਨ ਬੁਝਾਵੈ ॥
ਹਰਿ ਕਾ ਨਾਮੁ ਜਪਤ ਆਘਾਵੈ ॥

ਮਾਇਆ ਦੇ ਅਨੇਕਾਂ ਅਨੰਦ ਭੀ (ਜਿਸ) ਤ੍ਰਿਸ਼ਨਾ (ਅੱਗ ਨੂੰ) ਨਹੀਂ ਬੁਝਾ ਸੱਕਦੇ । ਹਰੀ ਦਾ ਨਾਮ ਜਪਦਿਆਂ (ਹੀ ਉਹ) ਤ੍ਰਿਪਤ [ਸ਼ਾਂਤ] ਹੋ ਜਾਂਦੀ ਹੈ ।

ਜਿਹ ਮਾਰਗ ਇਹੁ ਜਾਤ ਇਕੇਲਾ ॥

**ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ ॥**

ਜਿਸ ਰਸਤੇ ਵਿਚ ਇਹ (ਜੀਵ) ਇਕੱਲਾ ਜਾਂਦਾ ਹੈ। ਉਥੇ ਹਰੀ ਦਾ ਨਾਮ ਹੀ(ਇਸਦਾ)ਸੁਖਦਾਈ ਸਾਥੀ ਹੁੰਦਾ ਹੈ।

**ਐਸਾ ਨਾਮੁ ਮਨ ਸਦਾ ਧਿਆਈਐ ॥**

**ਨਾਨਕ ਗੁਰਮੁਖਿ ਪਰਮਗਤਿ ਪਾਈਐ ॥ ੨ ॥**

ਸਤਿਗੁਰੂ ਜੀ (ਆਖਦੇ ਹਨ, ਹੇ ਮਨ ! ਇਸ ਤਰ੍ਹਾਂ ਦਾ ਨਾਮ ਗੁਰ-ਸਿਖ ਹੋਕੇ ਸਦਾ ਹੀ ਧਿਆਈਏ (ਤਾਂ)ਮੁਕਤੀ ਪਾ ਲਈਦੀ ਹੈ ॥ ੨ ॥

**ਛੂਟਤ ਨਹੀ ਕੋਟਿ ਲਖ ਬਾਹੀ ॥**

**ਨਾਮੁ ਜਪਤ ਤਹ ਪਾਰਿ ਪਰਾਹੀ ॥**

ਕ੍ਰੋੜਾਂ ਤੇ ਲੱਖਾਂ ਬਾਹਾਂ ਵਾਲਾ (ਭੀ ਜਿਨ੍ਹਾਂ ਜਮਾਂ ਤੋਂ) ਨਹੀਂ ਛੁਟ ਸਕਦਾ। ਨਾਮ ਜਪਣ ਵਾਲਾ ਉਨ੍ਹਾਂ ਤੋਂ ਪਾਰ ਹੋ ਜਾਂਦਾ ਹੈ।

**ਅਨਿਕ ਬਿਘਨ ਜਹ ਆਇ ਸੰਘਾਰੈ ॥**

**ਹਰਿ ਕਾ ਨਾਮੁ ਤਤਕਾਲ ਉਧਾਰੈ ॥**

(ਜੋ) ਅਨੇਕਾਂ ਰੁਕਾਵਟਾਂ ਆਕੇ (ਕਾਰਜ ਨੂੰ) ਨਾਸ ਕਰਦੀਆਂ ਹਨ। ਹਰੀ ਦਾ ਨਾਮ (ਉਨ੍ਹਾਂ ਬਿਘਨਾਂ ਤੋਂ) ਤਤਕਾਲ ਉਧਾਰ ਲੈਂਦਾ ਹੈ।

**ਅਨਿਕ ਜੋਨਿ ਜਨਮੈ ਮਰਿ ਜਾਮ ॥**

**ਨਾਮੁ ਜਪਤ ਪਾਵੈ ਬਿਸ੍ਰਾਮ ॥**

(ਜੋ ਜੀਵ) ਅਨੇਕਾਂ ਜੂਨਾਂ ਵਿਚ ਜਨਮ ਪਾਕੇ ਮਰਦਾ ਤੇ ਜੰਮਦਾ (ਰਹਿੰਦਾ) ਹੈ। (ਉਹ) ਨਾਮ ਨੂੰ ਜਪਦਿਆਂ ਹੀ (ਮੁਕਤੀ ਰੂਪ) ਬਿਸਰਾਮ ਪਾ ਲੈਂਦਾ ਹੈ।

**ਹਉ ਮੈਲਾ ਮਲੁ ਕਬਹੁ ਨ ਧੋਵੈ ॥**

**ਹਰਿ ਕਾ ਨਾਮੁ ਕੋਟਿ ਪਾਪ ਖੋਵੈ ॥**

(ਜੋ) ਹੋਮੈ ਕਰ ਕੇ ਮੈਲਾ ਹੈ, (ਉਸਦੀ,ਮੈਲ ਕਦੇਭੀ ਧੋਤੀ ਨਹੀਂ ਜਾਂਦੀ। ਹਰੀ ਦਾ ਨਾਮ ਕ੍ਰੋੜਾਂ ਪਾਪਾਂ ਨੂੰ ਨਾਸ ਕਰ ਦੇਂਦਾ ਹੈ।

**ਐਸਾ ਨਾਮੁ ਜਪਹੁ ਮਨ ਰੰਗਿ ॥**

**ਨਾਨਕ ਪਾਈਐ ਸਾਧ ਕੈ ਸੰਗਿ ॥ ੩ ॥**

ਹੇ ਮਨ ! ਇਸ ਤਰ੍ਹਾਂ ਦਾ ਨਾਮ ਪ੍ਰੇਮ ਕਰਕੇ ਜਪੁ। ਸਤਿਗੁਰੂ ਜੀ (ਆਖਦੇ ਹਨ, ਪਰ ਉਹ ਨਾਮ) ਸੰਤਾਂ ਦੇ ਸੰਗ ਵਿਚੋਂ ਪ੍ਰਾਈਦਾ ਹੈ॥ ੩ ॥

**ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ ॥**

**ਹਰਿ ਕਾ ਨਾਮੁ ਊਹਾ ਸੰਗਿ ਤੋਸਾ ॥**

ਜਿਸ (ਜਮ) ਮਾਰਗ ਦੇ ਕੋਹ ਨਹੀਂ ਗਿਣੇ ਜਾਂਦੇ ਹਰੀ ਦਾ ਨਾਮ ਉੱਥੇ (ਤੇਰੇ) ਨਾਲ ਰਹਿਣ ਵਾਲੀ [ਤੋਸਾ ਮੁਸਾਫਰੀ ਦੀ ਖੁਰਾਕ (ਹੋਕੇ) ਨਾਲ (ਜਾਂਦਾ ਹੈ)।

**ਜਿਹ ਪੈਡੈ ਮਹਾ ਅੰਧ ਗੁਬਾਰਾ ॥**

**ਹਰਿਕਾ ਨਾਮੁ ਸੰਗਿ ਉਜੀਆਰਾ ॥**

ਜਿਸ ਪੈਂਡੇ ਵਿਚ ਘੁਪਘੇਰ ਹਨੇਰਾ ਹੈ। ਹਰੀ ਦਾ ਨਾਮ (ਉੱਥੇ) ਨਾਲ ਹੀ ਨਾਲ ਰੋਸ਼ਨੀ ਕਰਦਾ ਜਾਂਦਾ ਹੈ।

**ਜਹਾ ਪੰਥਿ ਤੇਰਾ ਕੋ ਨ ਸਿਞਾਨੂ ॥**
**ਹਰਿ ਕਾ ਨਾਮੁ ਤਹ ਨਾਲਿ ਪਛਾਨੂ ॥**

ਜਿਸਰਸਤੇਵਿਚ ਤੇਰਾਕੋਈ ਵਾਕਫ਼ ਨਹੀਂ(ਬਣੇਗਾ) ਉੱਥੇ ਹਰੀ ਦਾ ਨਾਮ (ਤੇਰੇ) ਨਾਲਹੀ ਜਾਣੂ-ਮਿਤ੍ਰ ਹੋਵੇਗਾ।

**ਜਹ ਮਹਾ ਭਇਆਨ ਤਪਤਿ ਬਹੁ ਘਾਮ ॥**
**ਤਹ ਹਰਿ ਕੇ ਨਾਮਕੀ ਤੁਮ ਊਪਰਿ ਛਾਮ ॥**

ਜਿਥੇ ਬਹੁਤ ਡਰੌਣੀ [ਘਾਮ] ਧੁੱਪ ਦੀ ਬੜੀ ਗਰਮੀ (ਪੈਂਦੀ) ਹੈ। ਉੱਥੇ ਤੇਰੇ ਉੱਤੇ ਹਰੀ ਦੇ ਨਾਮਦੀ ਛਾਂਹੋਵੇਗੀ।

**ਜਹਾ ਤ੍ਰਿਖਾ ਮਨ ਤੁਝੁ ਆਕਰਖੈ ॥**
**ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ ॥ ੪ ॥**

ਜਿੱਥੇ (ਭਾਰੀ) ਤਰੇਹ ਤੇਰੇ ਮਨ ਨੂੰ [ਆਕਰਖੈ] ਖਿੱਚੇਗੀ[ਦੁਖੀ ਕਰੇਗੀ]।ਸਤਿਗੁਰੂਜੀ (ਆਖਦੇ ਹਨ), ਉੱਥੇ ਹਰੀ ਦੇਹਰਿ(ਨਾਮ ਦਾਤੇਰੇਉੱਤੇ) ਅੰਮ੍ਰਿਤਮੀਂਹ ਵਰੇਗਾ।੪

**ਭਗਤ ਜਨਾ ਕੀ ਬਰਤਨਿ ਨਾਮੁ ॥**
**ਸੰਤ ਜਨਾ ਕੈ ਮਨਿ ਬਿਸ੍ਰਾਮੁ ॥**

ਭਗਤ ਜਨਾਂ ਦੀ ਵਰਤਣ ਹੀ ਨਾਮ ਹੈ। ਸੰਤ ਜਨਾਂਦੇ ਮਨਵਿਚ (ਨਾਮ ਦਾ) ਬਿਸ੍ਰਾਮ ਹੈ।

**ਹਰਿ ਕਾ ਨਾਮੁ ਦਾਸ ਕੀ ਓਟ ॥**

**ਹਰਿ ਕੈ ਨਾਮਿ ਉਧਰੇ ਜਨ ਕੋਟਿ ॥**

ਹਰੀ ਦਾ ਨਾਮ ਹੀ ਦਾਸਾਂ ਦੀ ਢਾਲ ਹੈ। ਹਰੀ ਦੇ ਨਾਮ ਕਰਕੇ ਹੀ ਕ੍ਰੋੜਾਂ ਜਨ (ਕਾਮਾਦਿਕਾਂ ਤੋਂ) ਬਚ ਗਏ ਹਨ।

**ਹਰਿ ਜਸੁ ਕਰਤ ਸੰਤ ਦਿਨੁ ਰਾਤਿ ॥**
**ਹਰਿ ਹਰਿ ਅਉਖਧੁ ਸਾਧ ਕਮਾਤਿ ॥**

ਸੰਤ ਦਿਨੇ ਰਾਤੀ ਹਰੀ ਦੇ ਜਸ ਨੂੰ ਕਰਦੇ ਹਨ ਸੰਤ ਹਰਿ ਹਰਿ (ਨਾਮ) ਜਪਣ ਰੂਪ ਦਵਾਈ ਦਾ [ਕਮਾਤਿ] ਸੇਵਨ ਕਰਦੇ ਹਨ।

**ਹਰਿ ਜਨ ਕੈ ਹਰਿ ਨਾਮੁ ਨਿਧਾਨੁ ॥**
**ਪਾਰਬ੍ਰਹਮਿ ਜਨ ਕੀਨੋ ਦਾਨ ॥**

ਸੰਤਾਂ ਦੇ (ਕੋਲ) ਹਰਿ ਨਾਮ ਹੀ ਖਜ਼ਾਨਾ ਹੈ। ਪਾਰ-ਬ੍ਰਹਮ ਨੇ ਹੀ ਦਾਸਾਂ ਨੂੰ ਦਾਨ ਕੀਤਾ ਹੈ।

**ਮਨ ਤਨ ਰੰਗਿ ਰਤੇ ਰੰਗ ਏਕੈ ॥**
**ਨਾਨਕ ਜਨ ਕੈ ਬਿਰਤਿ ਬਿਬੇਕੈ ॥੫॥**

ਇਕ (ਨਾਮ ਦੇ) ਪ੍ਰੇਮ ਰੂਪ ਰੰਗ ਵਿਚ (ਜੇਹੜੇ) ਮਨ ਤਨ ਕਰਕੇ ਰੰਗੇ ਗਏ ਹਨ। ਸਤਿਗੁਰੂ ਜੀ (ਆਖਦੇ ਹਨ, ਉਨ੍ਹਾਂ)ਪੁਰਸ਼ਾਂਦੇ (ਹਿਰਦੇਵਿਚ) ਵਿਵੇਕਵਾਲੀ ਬ੍ਰਿਤੀਹੈ ॥੫॥

**ਹਰਿ ਕਾ ਨਾਮੁ ਜਨ ਕਉ ਮੁਕਤਿ ਜੁਗਤਿ ॥**
**ਹਰਿ ਕੈ ਨਾਮਿ ਜਨ ਕਉ ਤ੍ਰਿਪਤਿ ਭੁਗਤਿ ॥**

ਹਰੀ ਦਾ ਨਾਮਹੀ ਦਾਸਾਂ ਨੂੰ ਮੁਕਤੀ ਤੇ ਜੁਗਤੀ(ਦੇਣ

ਵਾਲਾ ਹੈ)। ਹਰੀ ਦਾ ਨਾਮ ਹੀ ਦਾਸਾਂ ਨੂੰ ਤ੍ਰਿਪਤੀ (ਦੇਣ ਵਾਲੀ) [ਭੁਗਤਿ] ਖੁਰਾਕ ਹੈ।

**ਹਰਿ ਕਾ ਨਾਮੁ ਜਨ ਕਾ ਰੂਪ ਰੰਗੁ ॥**
**ਹਰਿ ਨਾਮੁ ਜਪਤ ਕਬ ਪਰੈ ਨ ਭੰਗੁ ॥**

ਹਰੀ ਦਾ ਨਾਮ ਹੀ ਦਾਸ ਦਾ ਰੂਪ ਤੇ ਰੰਗ ਹੈ। ਹਰੀ ਦੇ ਨਾਮਨੂੰ ਜਪਦਿਆਂ ਕਦੇ ਭੀ[ਭੰਗੁ]ਵਿਘਨ ਨਹੀਂ ਪੈਂਦਾ।

**ਹਰਿ ਕਾ ਨਾਮੁ ਜਨ ਕੀ ਵਡਿਆਈ ॥**
**ਹਰਿ ਕੈ ਨਾਮਿ ਜਨ ਸੋਭਾ ਪਾਈ ॥**

ਹਰੀ ਦਾ ਨਾਮ ਹੀ ਦਾਸ ਦੀ ਵਡਿਆਈ ਹੈ। ਹਰੀ ਦੇ ਨਾਮ ਕਰਕੇ ਹੀ ਦਾਸ ਨੇ ਸੋਭਾ ਪਾਈ ਹੈ।

**ਹਰਿ ਕਾ ਨਾਮੁ ਜਨ ਕਉ ਭੋਗੁ ਜੋਗੁ ॥**
**ਹਰਿਨਾਮੁ ਜਪਤ ਕਛੁ ਨਾਹਿ ਬਿਓਗੁ ॥**

ਹਰੀ ਦਾ ਨਾਮ ਹੀ ਦਾਸ ਨੂੰ ਭੋਗ ਅਤੇ ਜੋਗ (ਦੇਂਦਾ ਹੈ)। ਹਰਿ ਨਾਮ ਨੂੰ ਜਪਦਿਆਂ ਕੁਝ ਭੀ [ਬਿਓਗੁ] ਦੁਖ ਨਹੀਂ (ਹੁੰਦਾ)।

**ਜਨੁ ਰਾਤਾ ਹਰਿ ਨਾਮ ਕੀ ਸੇਵਾ ॥**
**ਨਾਨਕ ਪੂਜੈ ਹਰਿ ਹਰਿ ਦੇਵਾ ॥ ੬ ॥**

(ਜੋ) ਜਨ ਹਰਿ ਨਾਮ ਦੀ ਸੇਵਾ ਵਿਚ ਰੱਤਾ (ਗਿਆ ਹੈ। ਸਤਿਗੁਰੂ ਜੀ (ਆਖਦੇ ਹਨ, ਉਸ ਜਨ ਦੀ) [ਹਰਿ] ਵਿਸ਼ਨ ਤੇ [ਹਰਿ] ਸ਼ਿਵਜੀ (ਭੀ) ਪੂਜਾ ਕਰਦੇ ਹਨ ॥ ੬ ॥

ਹਰਿ ਹਰਿ ਜਨ ਕੈ ਮਾਲੁ ਖਜੀਨਾ ॥
ਹਰਿਧਨੁ ਜਨਕਉ ਆਪਿਪ੍ਰਭਿਦੀਨਾ ॥

(ਜੋ) ਹਰਿ ਹਰਿ (ਸਿਮਰਣ ਹੈ, ਇਹੋ) ਸੰਤਾਂ ਭਗਤਾਂ ਦੇ ਕੋਲ ਮਾਲ ਤੇ ਖਜ਼ਾਨਾ ਹੈ। ਪ੍ਰਭੂ ਨੇ ਆਪੇ ਹੀ ਦਾਸਾਂ ਨੂੰ ਹਰਿ (ਨਾਮ) ਧਨ ਦਿੱਤਾ ਹੈ।

ਹਰਿ ਹਰਿ ਜਨ ਕੈ ਓਟ ਸਤਾਣੀ ॥
ਹਰਿ ਪ੍ਰਤਾਪਿ ਜਨ ਅਵਰ ਨ ਜਾਣੀ ॥

ਹਰਿ ਜਨਾਂ (ਕੋਲ) ਹਰਿ (ਨਾਮ) ਦੀ ਹੀ ਬਲਵਾਨ ਓਟ ਹੈ। ਹਰੀ ਦੇ ਪ੍ਰਤਾਪ ਕਰਕੇ ਦਾਸ ਹੋਰ ਕਿਸੇ ਦੀ (ਪ੍ਰਵਾਹ) ਨਹੀਂ ਜਾਣਦੇ।

ਓਤਿ ਪੋਤਿ ਜਨ ਹਰਿ ਰਸ ਰਾਤੇ ॥
ਸੁੰਨ ਸਮਾਧਿ ਨਾਮ ਰਸ ਮਾਤੇ ॥

ਤਾਣੇ ਪੇਟੇ (ਦੇ ਸੂਤ) ਵਾਂਗੂ ਦਾਸ ਤੇ ਹਰੀ ਪ੍ਰੇਮਵਿਚ ਰੱਤੇ (ਹੋਏ ਹਨ। ਜੋ) ਨਾਮ ਦੇ ਰਸ (ਵਿਚ) ਮਸਤ ਹੋਏ (ਹਨ, ਇਹੋ ਉਨ੍ਹਾਂ ਦੀ) ਸੁੰਨ ਸਮਾਧੀ ਹੈ।

ਆਠ ਪਹਰ ਜਨੁ ਹਰਿ ਹਰਿ ਜਪੈ ॥
ਹਰਿ ਕਾ ਭਗਤੁ ਪ੍ਰਗਟ ਨਹੀ ਛਪੈ ॥

(ਜੋ) ਜਨ ਅੱਠੇ ਪਹਿਰ ਹਰਿ ਹਰਿ (ਨਾਮ) ਜਪਦਾ ਹੈ। (ਉਹ)ਹਰੀ ਦਾ ਭਗਤ (ਹਰਿ ਥਾਂ ਤੇ) ਪ੍ਰਗਟ ਹੁੰਦਾ ਹੈ) ਲੁਕਿਆ ਨਹੀਂ (ਰਹਿ ਸਕਦਾ)।

**ਹਰਿ ਕੀ ਭਗਤਿ ਮੁਕਤਿ ਬਹੁ ਕਰੇ ॥**
**ਨਾਨਕ ਜਨ ਸੰਗਿ ਕੇਤੇ ਤਰੇ ॥ ੭ ॥**

ਹਰੀ ਦੀ ਭਗਤੀ ਨੇ ਬਹੁਤੇ (ਪੁਰਸ਼) ਮੁਕਤ ਕੀਤੇ ਹਨ, ਸਤਿਗੁਰੂ ਜੀ (ਆਖਦੇ ਹਨ, ਭਗਤ) ਜਨਾਂ ਦੇ ਸੰਗ ਕਰਕੇ ਕਿੰਨੇ (ਹੀ ਪੁਰਸ਼) ਤਰ ਗਏ ਹਨ ॥ ੭ ॥

**ਪਾਰਜਾਤੁ ਇਹੁ ਹਰਿ ਕੋ ਨਾਮ ॥**
**ਕਾਮਧੇਨ ਹਰਿ ਹਰਿ ਗੁਣ ਗਾਮ ॥**

(ਜੋ) ਹਰਿ ਨਾਮ ਹੈ, ਇਹੋ ਕਲਪ ਬ੍ਰਿਛ ਹੈ, (ਜੋ) ਹਰਿ (ਨਾਮ ਤੇ) ਹਰੀਦੇ ਗੁਣ [ਗਾਮ] ਗਾਉਣੇ ਹਨ,(ਇਹੋ) ਕਾਮਧੇਨ ਹੈ।

**ਸਭ ਤੇ ਊਤਮ ਹਰਿ ਕੀ ਕਥਾ ॥**
**ਨਾਮੁ ਸੁਨਤ ਦਰਦ ਦੁਖ ਲਥਾ ॥**

ਹਰੀ ਦੀ ਕਥਾ ਸਭ ਤੋਂ ਉਤਮ ਹੈ। ਨਾਮ ਦੇ ਸੁਣ-ਦਿਆਂ ਹੀ ਦਰਦ ਤੇ ਦੁਖ ਲਹਿ ਗਿਆ ਹੈ।

**ਨਾਮ ਕੀ ਮਹਿਮਾ ਸੰਤ ਰਿਦ ਵਸੈ ॥**
**ਸੰਤ ਪ੍ਰਤਾਪਿ ਦੁਰਤੁ ਸਭ ਨਸੈ ॥**

ਨਾਮ ਦੀ ਮਹਿਮਾ ਸੰਤ ਦੇ ਹਿਰਦੇ ਵਿਚ ਵਸਦੀ ਹੈ(ਇਸ ਲਈ) ਸੰਤ ਦੇ ਪ੍ਰਤਾਪ ਕਰਕੇ ਸਾਰੇ ਪਾਪ ਨਸ ਜਾਂਦੇ ਹਨ।

**ਸੰਤਕਾ ਸੰਗੁ ਵਡਭਾਗੀ ਪਾਈਐ ॥**

**ਸੰਤ ਕੀ ਸੇਵਾ ਨਾਮੁ ਧਿਆਈਐ ॥**

ਵੱਡੇ ਭਾਗਾਂ ਨਾਲ ਸੰਤ ਦਾ ਸੰਗ ਪਾਈਦਾ ਹੈ। ਸੰਤ ਦੀ ਸੇਵਾ (ਕਰਕੇ ਹੀ) ਨਾਮ ਨੂੰ ਧਿਆ ਸਕੀਦਾ ਹੈ।

**ਨਾਮ ਤੁਲਿ ਕਛੁ ਅਵਰ ਨ ਹੋਇ ॥**

**ਨਾਨਕ ਗੁਰਮੁਖਿ ਨਾਮੁ ਪਾਵੈ ਜਨੁ ਕੋਇ ॥੮॥੨॥**

ਨਾਮ ਦੇ ਬਰਾਬਰ ਦਾ ਹੋਰ ਕੁਝ (ਭੀ ਸਾਧਨ) ਨਹੀਂ ਹੋ ਸਕਦਾ। ਸਤਿਗੁਰੂ ਜੀ (ਆਖਦੇ ਹਨ), ਕੋਈ (ਵਿਰਲਾ) ਪੁਰਸ਼ ਹੀ ਸਤਿਗੁਰਾਂ ਪਾਸੋਂ ਨਾਮ ਪਾਂਦਾ ਹੈ ॥ ੮ ॥ ੨ ॥

**ਸਲੋਕੁ ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ**

**ਪੇਖੇ ਸਰਬ ਢਢੋਲਿ ॥**

ਸ਼ਾਸਤ੍ਰ ਬਹੁਤ ਹਨ, ਸਿੰਮ੍ਰਿਤੀਆਂ ਬਹੁਤ ਹਨ, (ਅਸਾਂ ਇਹ) ਸਾਰੇ ਹੀ ਢੂੰਢ ਭਾਲ ਕਰਕੇ ਵੇਖੇ ਹਨ।

**ਪੂਜਸਿ ਨਾਹੀ ਹਰਿ ਹਰੇ**

**ਨਾਨਕ ਨਾਮ ਅਮੋਲ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਹਰਿ (ਨਾਮ ਦੇ ਦਰਬਾਰ ਕੋਈ ਭੀ) ਨਹੀਂ ਪੁਜ ਸਕਦਾ, (ਇਸ ਲਈ) ਹਰੀ ਦਾ ਨਾਮ ਅਮੋਲਕ ਪਦਾਰਥ ਹੈ ॥ ੧ ॥

ਅਸਟਪਦੀ ॥

**ਜਾਪ ਤਾਪ ਗਿਆਨ ਸਭਿ ਧਿਆਨ ॥**

**ਖਟ ਸਾਸਤ੍ਰ ਸਿਮ੍ਰਿਤਿ ਵਖਿਆਨ ॥**

ਸਾਰੇ ਜਪ, ਤਪ, ਗਿਆਨ ਤੇ ਧਿਆਨ (ਕਰਨਾ) ਤੇ ਸ਼ਾਸਤ੍ਰ ਅਤੇ ਸਿੰਮ੍ਰਿਤੀਆਂ ਦਾ ਪੜ੍ਹਣਾ।

**ਜੋਗ ਅਭਿਆਸ ਕਰਮ ਧ੍ਰਮ ਕਿਰਿਆ ॥**
**ਸਗਲ ਤਿਆਗਿ ਬਨ ਮਧੇ ਫਿਰਿਆ ॥**

ਜੋਗਾਭਯਾਸ ਕਰਨਾ (ਜਾਂ ਹੋਰ) ਧਰਮ ਦੇ ਕਰਮ ਕਰਨੇ, ਸਭਨਾਂ ਨੂੰ ਛਡ ਕੇ ਜੰਗਲ ਵਿਚ ਫਿਰਣਾ।

**ਅਨਿਕ ਪ੍ਰਕਾਰ ਕੀਏ ਬਹੁ ਜਤਨਾ ॥**
**ਪੁੰਨ ਦਾਨ ਹੋਮੇ ਬਹੁ ਰਤਨਾ ॥**

(ਹੋਰ ਭੀ) ਅਨੇਕ ਤਰ੍ਹਾਂ ਦੇ ਬਹੁਤ ਜਤਨ ਕਰਨੇ। ਦਾਨ ਪੁੰਨ (ਕਰਨਾ ਤੇ) ਬਹੁਤਾ [ਰਤਨਾ] ਘਿਓ ਹੋਮਕਰਨਾ।

**ਸਰੀਰੁ ਕਟਾਇ ਹੋਮੈਕਰਿ ਰਾਤੀ ॥**
**ਵਰਤ ਨੇਮ ਕਰੈ ਬਹੁ ਭਾਤੀ ॥**

ਸਰੀਰ ਨੂੰ ਰੱਤੀ੨ (ਜਿੰਨਾ) ਕੱਟ ੨ ਕੇ ਹੋਮ ਕਰਨਾ। (ਏਹੋ ਜੇਹੇ ਹੋਰ ਭੀ) ਬਹੁਤ ਤਰ੍ਹਾਂ ਦੇ ਵਰਤ ਤੇ ਨੇਮ ਕਰਨੇ।

**ਨਹੀ ਤੁਲਿ ਰਾਮ ਨਾਮ ਬੀਚਾਰ ॥**
**ਨਾਨਕ ਗੁਰਮੁਖਿ ਨਾਮੁ ਜਪੀਐ ਇਕਬਾਰ॥੧॥**

(ਇਤਆਦਿਕ ਕਰਮਾਂ ਧਰਮਾਂ ਦਾ) ਵਿਚਾਰ ਰਾਮ ਨਾਮ ਦੇ ਬਰਾਬਰ ਨਹੀਂ ਹੈ। ਸਤਿਗੁਰੂ ਜੀ (ਆਖਦੇ ਹਨ) ਗੁਰ-ਸਿਖ ਹੋ ਕੇ ਜੇ ਇਕ ਵੇਰੀ ਵੀ ਨਾਮ ਨੂੰ ਜਪਿਆ ਜਾਏ (ਤਾਂ ਉਸ ਸਾਰੇ ਕਰਮਾਂ ਧਰਮਾਂ ਤੋਂ ਵਧੀਕ ਹੈ) ॥ ੧ ॥

**ਨਉ ਖੰਡ ਪ੍ਰਿਥਮੀ ਫਿਰੈ ਚਿਰੁ ਜੀਵੈ ॥**
**ਮਹਾ ਉਦਾਸੁ ਤਪੀਸਰੁ ਥੀਵੈ ॥**

ਧਰਤੀ ਦੇ ਨੌਂ ਖੰਡ ਹੀ ਫਿਰ ਲਵੇ ਤੇ ਚਿਰਜੀਵੀ ਹੋ ਜਾਵੇ। ਵਡਾ ਅਤੀਤ ਤੇ ਤਪੀਸ਼ਰ ਹੋ ਜਾਵੇ।

**ਅਗਨਿ ਮਾਹਿ ਹੋਮਤ ਪਰਾਨ ॥**
**ਕਨਿਕ ਅਸ੍ਵ ਹੈਵਰ ਭੂਮਿਦਾਨ ॥**

ਅੱਗ ਵਿਚ (ਬਹਿਕੇ) ਪ੍ਰਾਣਾਂ ਦਾ ਹੋਮ ਕਰ ਦੇਵੇ। ਸੋਨਾ ਘੋੜੇ, ਦਰਿਆਈ ਘੋੜੇ ਤੇ ਧਰਤੀ ਦਾ ਦਾਨ (ਕਰੇ)।

**ਨਿਉਲੀ ਕਰਮ ਕਰੈ ਬਹੁ ਆਸਨ ॥**
**ਜੈਨ ਮਾਰਗ ਸੰਜਮ ਅਤਿ ਸਾਧਨ ॥**

ਨੌਲਿ ਕਰਮ ਕਰੇ, ਬਹੁਤੇ ਯੋਗਾਸਣ ਸਿਖ ਲਵੇ। ਜੈਨ ਮਾਰਗ ਦੇ ਭੀ ਵਡੇ [ਕਠਨ] ਸਾਧਨ ਦੇ ਸੰਜਮ ਕਰੇ।

**ਨਿਮਖ ਨਿਮਖ ਕਰਿ ਸਰੀਰੁ ਕਟਾਵੈ ॥**
**ਤਉ ਭੀ ਹਉਮੈ ਮੈਲੁ ਨਾ ਜਾਵੈ ॥**

ਛਿਣ ਛਿਣ ਕਰਕੇ ਸਰੀਰ ਨੂੰ ਕਟਾਵੇ। ਤਾਂ ਵੀ ਹੋਮੈ ਦੀ ਮੈਲ ਨਹੀਂ ਜਾਂਦੀ ਹੈ।

**ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥**
**ਨਾਨਕ ਗੁਰਮੁਖਿ ਨਾਮੁ ਜਪਤ ਗਤਿਪਾਹਿ ॥੨॥**

ਹਰਿ ਨਾਮਦੇ ਬਰਾਬਰ ਕੁਝ ਭੀ ਨਹੀਂ ਹੈ।ਸਤਿਗੁਰੂ

ਜੀ (ਆਖਦੇ ਹਨ), ਸਿੱਖ ਹੋ ਕੇ ਨਾਮ ਨੂੰ ਜਪਣ ਵਾਲਾ ਹੀ ਹੌਮੇ ਤੋਂ ਛੁਟਕਾਰਾ ਪਾਂਦਾ ਹੈ ॥ ੨ ॥

**ਮਨ ਕਾਮਨਾ ਤੀਰਥ ਦੇਹ ਛੁਟੈ ॥**
**ਗਰਬੁ ਗੁਮਾਨੁ ਨ ਮਨ ਤੇ ਹੁਟੈ ॥**

*ਮਨ੍ਹੀਕਰਣ ਤੀਰਥ (ਉੱਤੇ ਜਾ ਕੇ) ਦੇਹ ਛੁਟ ਜਾਵੇ (ਤਾਂ ਭੀ) ਗਰਬ ਤੇ ਗੁਮਾਨ ਮਨ ਤੋਂ ਦੂਰ ਨਹੀਂ ਹੋਵੇਗਾ।

**ਸੋਚ ਕਰੈ ਦਿਨਸੁ ਅਰ ਰਾਤਿ ॥**
**ਮਨਕੀ ਮੈਲੁ ਨ ਤਨ ਤੇ ਜਾਤਿ ॥**

ਦਿਨ ਤੇ ਰਾਤੀ ਪਵਿਤ੍ਰਤਾ ਕਰਦਾ ਹੈ। (ਪਰ)ਸਰੀਰ ਦੇ (ਪਵਿਤ੍ਰ) ਕਰਨ ਕਰਕੇ ਮਨ ਦੀ ਮੈਲ ਨਹੀਂ ਜਾਂਦੀ ਹੈ।

**ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥**
**ਮਨ ਤੇ ਕਬਹੂ ਨ ਬਿਖਿਆ ਟਰੈ ॥**

ਇਸ ਦੇਹੀ ਨਾਲ (ਭਾਵੇਂ) ਬਹੁਤੇ ਸਾਧਨ ਕਰਲਵੇ, (ਤਾਂ ਭੀ) ਮਨ ਵਿਚੋਂ ਵਿਸ਼ੇ ਵਾਸ਼ਨਾ ਕਦੇ ਭੀ ਨਹੀਂ ਹਟੇਗੀ।

**ਜਲਿ ਧੋਵੈ ਬਹੁ ਦੇਹ ਅਨੀਤਿ ॥**
**ਸੁਧ ਕਹਾ ਸੋਇ ਕਾਚੀ ਭੀਤਿ ॥**

ਪਾਣੀ ਨਾਲ ਦੇਹ ਨੂੰਬਹੁਤ ਧੋਵੇ (ਇਹਭੀ)ਅਨੀਤੀ

---

*ਰਿਆਸਤ ਕੁੱਲੂ ਵਿਚ ਇਕ ਤੀਰਥ ਹੈ, 'ਗੁਰਮੁਖੀ ਸ਼ਬਦ ਸਾਗਰ' (ਗੁਰਮੁਖੀ ਦੇ ਮਹਾਨ ਕੋਸ਼) ਵਿਚ ਅਸਾਂ ਇਸ ਤੀਰਥ ਦਾ ਪੂਰਾ ੨ ਵਰਨਣ ਕੀਤਾ ਹੈ, ਉਥੇ ਵੇਖੋ।

ਹੈ, ਕਿਉਂਕਿ) ਕੱਚੀ ਕੰਧ ਨੇ ਸ਼ੁੱਧ ਕਿਵੇਂ ਹੋਣਾ ਹੈ ?

**ਮਨ ਹਰਿ ਕੇ ਨਾਮ ਕੀ ਮਹਿਮਾ ਊਚ ॥**
**ਨਾਨਕ ਨਾਮਿ ਉਧਰੇ ਪਤਿਤ ਬਹੁ ਮੂਚ ॥ ੩ ॥**

ਹੇ ਮਨ ! ਹਰੀ ਦੇ ਨਾਮ ਦੀ ਮਹਿਮਾ ਉੱਚੀ ਹੈ। ਸਤਿਗੁਰੂ ਜੀ (ਆਖਦੇ ਹਨ, ਕਿਉਂਕਿ ਨਾਮ ਕਰਕੇ ਹੀ ਵੱਡੇ ਭਾਰੇ ਪਾਪੀ ਤਰ ਗਏ ਹਨ ॥ ੩ ॥

**ਬਹੁਤੁ ਸਿਆਣਪ ਜਮ ਕਾ ਭਉ ਬਿਆਪੈ ॥**
**ਅਨਿਕ ਜਤਨ ਕਰਿ ਤ੍ਰਿਸਨ ਨ ਧ੍ਰਾਪੈ ॥**

ਬਹੁਤੀ ਸਿਆਣਪ (ਕਰਨ ਨਾਲ ਭੀ) ਜਮਾਂ ਦਾਡਰ ਲੱਗਦਾ ਹੈ। ਅਨੇਕਾਂ ਜਤਨਾਂ ਕਰਕੇ(ਭੀ ਮਨ)ਤ੍ਰਿਸ਼ਨਾ ਵਲੋਂ ਨਹੀਂ ਰੱਜਦਾ ਹੈ।

**ਭੇਖ ਅਨੇਕ ਅਗਨਿ ਨਹੀ ਬੁਝੈ ॥**
**ਕੋਟਿ ਉਪਾਵ ਦਰਗਹ ਨਹੀ ਸਿਝੈ ॥**

ਅਨੇਕਾਂ ਭੇਖ (ਕਰਨ ਨਾਲਭੀ (ਤ੍ਰਿਸ਼ਨਾ)ਅੱਗਨਹੀਂ ਬੁੱਝਦੀ ਹੈ। ਕ੍ਰੋੜਾਂ ਉਪਾਵ (ਕੀਤਿਆਂ ਭੀ) ਦਰਗਾਹ ਵਿਚੋਂ ਛੁਟਕਾਰਾ ਨਹੀਂ ਹੋਣਾ ਹੈ।

**ਛੂਟਸਿ ਨਾਹੀ ਊਭ ਪਇਆਲ ॥**
**ਮੋਹਿ ਬਿਆਪਹਿ ਮਾਇਆ ਜਾਲਿ ॥**

ਅਕਾਸ਼ ਪਤਾਲ (ਵਿਚ ਜਾਕੇ ਭੀ) ਛੁਟਕਾਰਾ ਨਹੀਂ ਹੋਣਾਹੈ। (ਕਿਉਂਕਿ ਜੀਵ) ਮਾਇਆ ਦੇ ਮੋਹ ਕਰਕੇ ਜਮਾਂ)

ਦੇ) ਜਾਲ ਵਿਚ ਪਿਆ ਹੋਇਆ ਹੈ।

**ਅਵਰ ਕਰਤੂਤਿ ਸਗਲੀ ਜਮੁ ਡਾਨੈ ॥**
**ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ ॥**

ਹੋਰਨਾਂ ਸਾਰੇ ਕਰਮਾਂ ਦੇ ਕਰਨ ਕਰਕੇ ਭੀ ਜਮ ਡੰਨ ਹੀ ਦੇਂਦਾ ਹੈ। ਗੋਬਿੰਦ ਭਜਨ ਤੋਂ ਬਿਨਾਂ (ਹੋਰ ਕਿਸੇ ਕਰਮ ਧਰਮ ਨੂੰ) ਤਿਲ (ਜਿੰਨਾ ਭੀ) ਨਹੀਂ ਮੰਨਦਾ।

**ਹਰਿ ਕਾ ਨਾਮੁ ਜਪਤ ਦੁਖੁ ਜਾਇ ॥**
**ਨਾਨਕ ਬੋਲੈ ਸਹਜਿ ਸੁਭਾਇ ॥ ੪ ॥**

ਹਰੀ ਦਾ ਨਾਮ ਜਪਦਿਆਂ (ਹੀ ਸਾਰਾ) ਦੁੱਖ(ਮਿਟ) ਜਾਂਦਾ ਹੈ। ਸਤਿਗੁਰੂ ਜੀ(ਕਹਿੰਦੇ ਹਨ,ਤਾਂਤੇ) ਸੁਤੇ-ਸਿੱਧਹੀ (ਨਾਮ) ਜਪਦੇ ਰਹਿਣਾ ਚਾਹੀਦਾ ਹੈ ॥ ੪ ॥

**ਚਾਰ ਪਦਾਰਥ ਜੇਕੋ ਮਾਗੈ ॥**
**ਸਾਧ ਜਨਾ ਕੀ ਸੇਵਾ ਲਾਗੈ ॥**

ਜੇਹੜਾ ਕੋਈ ਚਾਰੇ ਪਦਾਰਥ ਮੰਗਦਾ ਹੈ (ਉਹ) ਸੰਤ ਜਨਾਂ ਦੀ ਸੇਵਾ ਵਿਚ ਲੱਗ ਜਾਵੇ।

**ਜੇ ਕੋ ਆਪੁਨਾ ਦੂਖੁ ਮਿਟਾਵੈ ॥**
**ਹਰਿ ਹਰਿ ਨਾਮੁ ਰਿਦੈ ਸਦਗਾਵੈ ॥**

ਜੇਹੜਾ ਕੋਈ ਆਪਣਾ ਦੁਖ ਮਿਟਾਇਆ ਚਾਹੁੰਦਾ ਹੈ (ਉਹ)ਸਦਾ ਹਰਿਹਰਿ ਨਾਮ ਨੂੰ ਹਿਰਦੇ ਵਿਚ ਗਾਉਂਦਾ ਰਹੇ।

**ਜੇ ਕੋ ਅਪੁਨੀ ਸੋਭਾ ਲੋਰੈ ॥**

**ਸਾਧਸੰਗਿ ਇਹ ਹਉਮੈ ਛੋਰੈ ॥**

ਜੇਹੜਾ ਕੋਈ ਆਪਣੀ ਸੋਭਾ ਚਾਹੁੰਦਾ ਹੈ। (ਉਹ) ਸਾਧ ਸੰਗ ਕਰਕੇ ਇਸ ਹਉਮੈ ਨੂੰ ਛੱਡ ਦੇਵੇ।

**ਜੇ ਕੋ ਜਨਮ ਮਰਣ ਤੇ ਡਰੈ ॥**

**ਸਾਧ ਜਨਾ ਕੀ ਸਰਨੀ ਪਰੈ ॥**

ਜੇਹੜਾ ਕੋਈ ਜਨਮ ਮਰਣ ਤੋਂ ਡਰਦਾ ਹੈ। (ਉਹ) ਸੰਤ ਜਨਾਂ ਦੀ ਸ਼ਰਣੀ ਪੈ ਜਾਵੇ।

**ਜਿਸੁ ਜਨ ਕਉ ਪ੍ਰਭ ਦਰਸ ਪਿਆਸਾ ॥**

**ਨਾਨਕ ਤਾਕੈ ਬਲਿ ਬਲਿ ਜਾਸਾ ॥ ੫ ॥**

ਜਿਸ ਪੁਰਸ਼ ਨੂੰ ਪ੍ਰਭੂ ਦੇ ਦਰਸ਼ਨ ਦੀ ਸਿੱਕ ਹੈ। ਸਤਿਗੁਰੂ ਜੀ (ਆਖਦੇ ਹਨ, ਅਸੀ) ਉਸ ਤੋਂ ਕੁਰਬਾਨ ਤੇ ਸਦਕੇ ਜਾਂਦੇ ਹਾਂ ॥ ੫ ॥

**ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ ॥**

**ਸਾਧ ਸੰਗਿ ਜਾਕਾ ਮਿਟੈ ਅਭਿਮਾਨੁ ॥**

ਸਾਰੇ ਪੁਰਖਾਂ ਵਿਚੋਂ (ਉਹ) ਪਰਧਾਨ ਪੁਰਖ ਹੈ ਸਾਧ ਸੰਗ ਕਰਕੇ ਜਿਸਦਾ ਅਭਿਮਾਨ ਮਿਟ ਗਿਆ ਹੈ।

**ਆਪਸ ਕਉ ਜੋ ਜਾਣੈ ਨੀਚਾ ॥**

**ਸੋਊ ਗਨੀਐ ਸਭ ਤੇ ਊਚਾ ॥**

ਜੋ ਆਪਣੇ ਆਪ ਨੂੰ ਨੀਵਾਂ ਜਾਣਦਾ ਹੈ। ਓਹੋ ਸਭ ਤੋਂ ਉੱਚਾ ਗਿਣੀਦਾ ਹੈ।

ਜਾਕਾ ਮਨੁ ਹੋਇ ਸਗਲ ਕੀ ਰੀਨਾ ॥
ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨ੍ਾ ॥

ਜਿਸਦਾ ਮਨ ਸਾਰਿਆਂ (ਦੇ ਚਰਨਾਂ) ਦੀ ਖ਼ਾਕ ਹੋਇਆ ਹੈ। ਉਸ ਨੇ ਹਰਿ ਨਾਮ ਨੂੰ (ਜਪਕੇ) ਘਟ ਘਟ ਵਿਚ ਹਰੀ ਨੂੰ ਪਛਾਣ ਲਿਆ ਹੈ।

ਮਨ ਅਪੁਨੇ ਤੇ ਬੁਰਾ ਮਿਟਾਨਾ ॥
ਪੇਖੈ ਸਗਲ ਸ੍ਰਿਸਟਿ ਸਾਜਨਾ ॥

(ਜਿਸ ਨੇ) ਆਪਣੇ ਮਨ ਤੋਂ ਬੁਰਾ (ਸੁਭਾਵ) ਮਿਟਾ ਦਿੱਤਾ ਹੈ,(ਉਹ) ਸਾਰੀ ਸ੍ਰਿਸ਼ਟੀ ਨੂੰ ਸੱਜਣ ਕਰਕੇ ਵੇਖਦਾਹੈ।

ਸੂਖ ਦੂਖ ਜਨ ਸਮ ਦ੍ਰਿਸਟੇਤਾ ॥
ਨਾਨਕ ਪਾਪ ਪੁੰਨ ਨਹੀਂ ਲੇਪਾ ॥੬॥

(ਜਿਸ) ਪੁਰਸ਼ ਨੂੰ ਸੁਖ ਤੇ ਦੁਖ ਇਕਸਾਰ ਦਿੱਸਦਾ ਹੈ। ਸਤਿਗੁਰੂ ਜੀ (ਆਖਦੇ ਹਨ, ਉਸ ਨੂੰ) ਪਾਪ ਤੇ ਪੁੰਨ ਦਾ ਲੇਪ ਨਹੀਂ ਹੈ ॥ ੬ ॥

ਨਿਰਧਨ ਕਉ ਧਨੁ ਤੇਰੋ ਨਾਉ ॥
ਨਿਥਾਵੇ ਕਉ ਨਾਉ ਤੇਰਾ ਥਾਉ ॥

ਧਨ ਤੋਂ ਹੀਣੇ ਨੂੰ ਤੇਰਾ ਨਾਮ ਧਨ ਹੈ। ਜਗ੍ਹਾ ਤੋਂ ਹੀਣੇ ਨੂੰ ਤੇਰਾ ਨਾਉਂ ਹੀ ਜਗ੍ਹਾ ਹੈ।

ਨਿਮਾਨੇ ਕਉ ਪ੍ਰਭ ਤੇਰੋ ਮਾਨੁ ॥

**ਸਗਲ ਘਟਾ ਕਉ ਦੇਵਹੁ ਦਾਨੁ ॥**

ਹੇ ਪ੍ਰਭੂ ! ਮਾਣ ਤੋਂ ਹੀਣੇ ਨੂੰ ਤੇਰਾ (ਨਾਮ ਹੀ) ਮਾਣ ਹੈ। (ਕਿਉਂਕਿ ਤੂੰ ਹੀ) ਸਾਰੇ ਜੀਵਾਂ ਨੂੰ ਦਾਨ ਦੇਂਦਾ ਹੈਂ।

**ਕਰਨ ਕਰਾਵਨਹਾਰ ਸੁਆਮੀ ॥**

**ਸਗਲ ਘਟਾ ਕੇ ਅੰਤਰਜਾਮੀ ॥**

(ਤੂੰ ਹੀ) ਕਰਨ ਤੇ ਕਰਾਉਣ ਵਾਲਾ ਸੁਆਮੀ ਹੈਂ। ਸਾਰਿਆਂ ਸਰੀਰਾਂ ਦੇ ਅੰਦਰ (ਤੂੰ ਹੀ) ਬੈਠਾ ਹੋਇਆ ਹੈਂ।

**ਅਪਨੀ ਗਤਿ ਮਿਤਿ ਜਾਨਹੁ ਆਪੇ ॥**

**ਆਪਨ ਸੰਗਿ ਆਪਿ ਪ੍ਰਭ ਰਾਤੇ ॥**

ਆਪਣੀ ਗਤੀਤੇ ਮਰਯਾਦਾ (ਨੂੰ ਤੁਸੀ)ਆਪੇ ਜਾਣਦੇ ਹੋ। (ਹੇ) ਪ੍ਰਭੂ ! (ਤੁਸੀ) ਆਪਣੇ ਨਾਲ ਆਪੇ ਹੀ ਮਿਲੇਹੋਏ ਹੋ,(ਅਰਥਾਤ ਆਪੇ ਹੀ ਉਪਮੇਯ ਤੇ ਆਪੇਹੀ ਉਪਮਾਨ ਹੋ)।

**ਤੁਮਰੀ ਉਸਤਤਿ ਤੁਮ ਤੇ ਹੋਇ ॥**

**ਨਾਨਕ ਅਵਰੁ ਨ ਜਾਨਸਿ ਕੋਇ ॥ ੭ ॥**

ਤੁਹਾਡੀ ਉਸਤਤਿ ਤੁਹਾਡੇ (ਪਾਸੋਂ ਹੀ) ਹੋ ਸਕਦੀ ਹੈ। ਸਤਿਗੁਰੂ ਜੀ (ਆਖਦੇ ਹਨ, ਤੁਹਾਡੀ ਉਸਤਤੀ ਨੂੰ)ਹੋਰ ਕੋਈ ਜਾਣਦਾ ਨਹੀਂ ਹੈ ॥ ੭ ॥

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**

**ਹਰਿ ਕੋ ਨਾਮੁ ਜਪਿ ਨਿਰਮਲਕਰਮੁ ॥**

ਸਾਰੇ ਧਰਮਾਂ ਵਿਚੋਂ (ਏਹੋ) ਧਰਮ ਸ੍ਰੇਸ਼ਟ ਹੈ, (ਜੋ)

ਹਰੀ ਦੇ ਨਾਮ ਨੂੰ ਜਪਣਾ ਹੈ (ਅਤੇ) ਏਹੋ ਹੀ ਨਿਰਮਲ ਕਰਮ ਹੈ।

**ਸਗਲ ਕ੍ਰਿਆ ਮਹਿ ਊਤਮ ਕਿਰਿਆ ॥**
**ਸਾਧ ਸੰਗਿ ਦੁਰਮਤਿ ਮਲੁ ਹਿਰਿਆ ॥**

ਸਾਰਿਆਂ ਕਰਮਾਂ ਵਿਚੋਂ (ਇਹੋ) ਕਰਮ ਉੱਤਮ ਹੈ। (ਜੋ) ਸਾਧ ਸੰਗਤ ਕਰਨੀ (ਹੈ, ਕਿਉਂਕਿ ਏਹ) ਖੋਟੀ ਬੁਧੀ (ਰੂਪ) ਮੈਲ ਨੂੰ ਨਾਸ ਕਰਦੀ ਹੈ।

**ਸਗਲ ਉਦਮ ਮਹਿ ਉਦਮੁ ਭਲਾ ॥**
**ਹਰਿ ਕਾ ਨਾਮੁ ਜਪਹੁ ਜੀਅ ਸਦਾ ॥**

ਸਾਰੇ ਉੱਦਮਾਂ ਵਿਚੋਂ ਇਹੋ ਭਲਾ ਉੱਦਮ ਹੈ। (ਜੋ) ਦਿਲ ਵਿਚ ਸਦਾ ਹੀ ਹਰੀ ਦਾ ਨਾਮ ਜਪਣਾ ਹੈ।

**ਸਗਲ ਬਾਨੀ ਮਹਿ ਅੰਮ੍ਰਿਤ ਬਾਨੀ ॥**
**ਹਰਿ ਕੋ ਜਸੁ ਸੁਨਿ ਰਸਨ ਬਖਾਨੀ ॥**

ਸਾਰਿਆਂ [ਬਾਨੀ] ਸੁਭਾਵਾਂ ਵਿਚੋਂ (ਇਹ) ਸੁਭਾਵ ਅੰਮ੍ਰਿਤ ਹੈ, (ਜੋ ਕੰਨਾਂ ਨਾਲ) ਹਰੀ ਦਾ ਜਸ ਸੁਣਨਾ ਤੇ ਰਸਨਾ ਨਾਲ ਜਪਣਾ ਹੈ।

ਅਥਵਾ (੨) ਸਾਰੀਆਂ ਬਾਣੀਆਂ ਵਿਚ ਏਹ ਬਾਣੀ ਅੰਮ੍ਰਿਤ ਹੈ, (ਜੋ) ਹਰਿ ਜਸ ਦਾ ਸੁਣਨਾ ਤੇ ਜੀਭ ਨਾਲ ਜਪਣਾ ਹੈ।

ਨਾਨਕ ਜਿਹ ਘਟਿ ਵਸੈ ਹਰਿ ਨਾਮੁ ॥ ੮ ॥੩॥

ਸਾਰੇ ਸਥਾਨਾਂ ਨਾਲੋਂ ਉਹ ਸਥਾਨ ਉਤਮ ਹੈ। ਸਤਿਗੁਰੂ ਜੀ (ਆਖਦੇ ਹਨ), ਜਿਸ ਹਿਰਦੇ ਵਿਚ ਹਰਿਨਾਮ ਵਸਦਾ ਹੈ ॥ ੮ ॥ ੩ ॥

**ਸਲੋਕੁ ॥ ਨਿਰਗੁਨੀਆਰ ਇਆਨਿਆ**

**ਸੋ ਪ੍ਰਭੁ ਸਦਾ ਸਮਾਲਿ ॥**

ਹੇ ਗੁਣਾਂ ਤੋਂ ਹੀਣੇ ਬੇਸਮਝ ਬੰਦੇ ! ਉਸ ਪ੍ਰਭੂ ਨੂੰ ਸਦਾ ਹੀ ਚੇਤੇ ਕਰ।

**ਜਿਨਿਕੀਆ ਤਿਸੁ ਚੀਤਿ ਰਖੁ**

**ਨਾਨਕ ਨਿਬਹੀ ਨਾਲਿ ॥੧॥**

ਜਿਸਨੇ (ਤੈਨੂੰ ਪੈਦਾ) ਕੀਤਾ ਹੈ, ਉਸਨੂੰ ਚੇਤੇ ਰੱਖ, ਸਤਿਗੁਰੂ ਜੀ (ਆਖਦੇ ਹਨ,ਓਹੀਤੇਰੇ) ਨਾਲ ਨਿਭੇਗਾ ॥੧॥

**ਅਸਟਪਦੀ ॥ਰਮਈਆ ਕੇ ਗੁਨ ਚੇਤਿ ਪਰਾਨੀ॥**

**ਕਵਨ ਮੂਲ ਤੇ ਕਵਨ ਦ੍ਰਿਸਟਾਨੀ ॥**

ਹੇ ਪ੍ਰਾਣੀ ! ਰਾਮ ਦੇ ਗੁਣਾਂ ਨੂੰ ਚੇਤੇ ਕਰ(ਤੈਨੂੰਉਸਨੇ) ਕਿਸ ਮੂਲ ਤੋਂ ਕੀ (ਕੁਝ) ਬਣਾ ਵਿਖਾਇਆ ਹੈ।

**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥**

**ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥**

ਜਿਸਨੇ ਤੈਨੂੰ ਬਣਾ ਕੇ, ਸੁਆਰਕੇ, ਸ਼ਿੰਗਾਰ ਦਿੱਤਾਹੈ। ਅਤੇ ਗਰਭ ਦੀ ਅੱਗ ਵਿਚੋਂ ਜਿਸਨੇ (ਤੈਨੂੰ) ਬਚਾਇਆ ਹੈ।

**ਬਾਰ ਬਿਵਸਥਾ ਤੁਝਹਿ ਪਿਆਰੈ ਦੂਧ ॥**
**ਭਰਿ ਜੋਬਨ ਭੋਜਨ ਸੁਖ ਸੂਧ ॥**

(ਜੋ) ਬਾਲ ਉਮਰਾ ਵਿਚ ਤੈਨੂੰ ਦੁਧ ਪਿਆਉਂਦਾ ਹੈ ਭਰ ਜੁਆਨੀ ਵੇਲੇ (ਖਾਣ ਲਈ) ਭੋਜਨ (ਦੇਕੇ) ਸੁਖ ਦੀ ਸੁੱਧ (ਲੈਂਦਾ ਹੈ)।

**ਬਿਰਧਿ ਭਇਆ ਊਪਰਿ ਸਾਕ ਸੈਨ ॥**
**ਮੁਖਿ ਅਪਿਆਉ ਬੈਠ ਕਉ ਦੈਨ ॥**

(ਜਦ) ਬੁੱਢਾ ਹੋਇਆ (ਤਾਂ ਸੇਵਾ) ਉੱਪਰ ਸਾਕਸੈਣ (ਖੜੇ ਕਰਦਾ ਹੈ, ਜੋ) ਬੈਠੇ ਨੂੰ ਮੂੰਹ ਵਿਚ [ਅਪਿਆਉ] ਖੁਰਾਕ ਦੇਂਦੇ ਹਨ।

**ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ ॥**
**ਬਖਸਿ ਲੇਹੁ ਤਉ ਨਾਨਕ ਸੀਝੈ ॥੧॥**

ਇਹ ਗੁਣਾਂ ਤੋਂ ਹੀਣਾ (ਜੀਵ ਤੇਰੇ) ਗੁਣ ਕੁਝ ਭੀ ਨਹੀਂ ਜਾਣਦਾ। ਸਤਿਗੁਰੂ ਜੀ (ਆਖਦੇ ਹਨ, ਹੇ ਪ੍ਰਭੂ! ਤੂੰ ਹੀ) ਬਖ਼ਸ਼ ਲਵੇਂ, ਤਾਂ (ਇਹ) ਮੁਕਤ ਹੋਵੇਗਾ ॥ ੧ ॥

**ਜਿਹ ਪ੍ਰਸਾਦਿ ਧਰ ਊਪਰਿ ਸੁਖ ਬਸਹਿ ॥**
**ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ ॥**

(ਹੇ ਜੀਵ!) ਜਿਸਦੀ ਕ੍ਰਿਪਾ ਨਾਲ (ਤੂੰ) ਧਰਤੀ ਉੱਤੇ ਸੁਖੀ ਵਸਦਾ ਹੈਂ, ਅਤੇ ਪੁਤ੍ਰ ਭਰਾ, ਮਿਤ੍ਰ ਤੇ ਇਸਤ੍ਰੀ ਦੇ ਸੰਗ ਕਰਕੇ ਖੁਸ਼ ਹੁੰਦਾ ਹੈਂ।

**ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ ॥**
**ਸੁਖਦਾਈ ਪਵਨੁ ਪਾਵਕੁ ਅਮੁਲਾ ॥**

ਜਿਸਦੀ ਕ੍ਰਿਪਾ ਨਾਲ ਠੰਢਾ ਪਾਨੀ ਪੀਂਦਾ ਹੈਂ 'ਜਿਸਦੀ ਕ੍ਰਿਪਾ ਨਾਲ)ਸੁਖ ਦੇਨ ਵਾਲੀ ਹਵਾ ਤੇ ਅੱਗ ਮੁੱਲ ਤੋਂ ਬਿਨਾਂ (ਹੀ ਮਿਲ ਰਹੀ ਹੈ)।

**ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥**
**ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥**

ਜਿਸਦੀ ਕ੍ਰਿਪਾ ਨਾਲ ਸਾਰ ਰਸ ਭੋਗਦਾ ਹੈਂ ਅਤੇ ਸਾਰੀ (ਸੁਖ ਦੀ) ਸਮਗ੍ਰੀ ਦੇ ਸੰਗ ਵਿਚ (ਸੁਖ ਦੇ) ਨਾਲ ਵਸਦਾ ਹੈਂ।

**ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ ॥**
**ਤਿਸਹਿ ਤਿਆਗਿ ਅਵਰ ਸੰਗਿ ਰਚਨਾ ॥**

(ਜਿਸਨੇ) ਹੱਥ ਪੈਰ, ਕੰਨ, ਅੱਖਾਂ ਤੇ ਜੀਭ(ਆਦਿਕ ਇੰਦ੍ਰੇ) ਦਿੱਤੇ ਹਨ। ਉਸਨੂੰ ਛੱਡ ਕੇ ਹੋਰਨਾਂ ਦੇ ਸੰਗ ਵਿਚ ਰਚ ਰਿਹਾ ਹੈਂ।

**ਐਸੇ ਦੋਖ ਮੂੜ ਅੰਧ ਬਿਆਪੇ ॥**
**ਨਾਨਕ ਕਾਢਿ ਲੇਹੁ ਪ੍ਰਭ ਆਪੇ ॥੨॥**

(ਇਹ)ਮੂਰਖ ਅੰਨ੍ਹਾ ਅਜਿਹੇ ਗੁਨਾਹਾਂ ਵਿਚਫਸਿਆ ਹੋਇਆ ਹੈ। ਸਤਿਗੁਰੂ ਜੀ (ਆਖਦੇ ਹਨ), ਹੇ ਪ੍ਰਭੂ! (ਤੂੰ) ਆਪੇ (ਹੀ ਇਸਨੂੰ) ਗੁਨਾਹਾਂ ਤੋਂ ਕੱਢ ਲੈ ॥ ੨ ॥

ਆਦਿ ਅੰਤਿ ਜੋ ਰਾਖਨਹਾਰ ॥
ਤਿਸੁ ਸਿਉ ਪ੍ਰੀਤਿ ਨ ਕਰੈ ਗਵਾਰੁ ॥

ਜੋ ਆਦਿ ਤੋਂ (ਲੈਕੇ) ਅੰਤ ਤਕ ਰੱਖਣ ਵਾਲਾ ਹੈ, (ਇਹ) ਮੂਰਖ ਉਸ ਨਾਲ ਪ੍ਰੀਤੀ ਨਹੀਂ ਕਰਦਾ ਹੈ।

ਜਾ ਕੀ ਸੇਵਾ ਨਵ ਨਿਧਿ ਪਾਵੈ ॥
ਤਾ ਸਿਉ ਮੂੜਾ ਮਨੁ ਨਹੀ ਲਾਵੈ ॥

ਜਿਸਦੀ ਸੇਵਾ (ਕਰਕੇ ਜੀਵ) ਨੌਂ ਨਿਧਾਂ ਪਾਂਦਾ ਹੈ। (ਇਹ) ਮੂਰਖ ਉਸ ਨਾਲ ਮਨ ਨਹੀਂ ਜੋੜਦਾ ਹੈ।

ਜੋ ਠਾਕੁਰੁ ਸਦ ਸਦਾ ਹਜੂਰੇ ॥
ਤਾ ਕਉ ਅੰਧਾ ਜਾਨਤ ਦੂਰੇ ॥

ਜੋ ਮਾਲਕ ਸਦਾ ਹੀ ਨੇੜੇ ਤੋਂ ਨੇੜੇ ਹੈ, (ਇਹ) ਅੰਨ੍ਹਾ ਉਸਨੂੰ ਦੂਰ ਜਾਨਦਾ ਹੈ।

ਜਾ ਕੀ ਟਹਲ ਪਾਵੈ ਦਰਗਹ ਮਾਨੁ ॥
ਤਿਸਹਿ ਬਿਸਾਰੈ ਮੁਗਧੁ ਅਜਾਨੁ ॥

ਜਿਸਦੀ ਸੇਵਾ (ਕਰਕੇ) ਦਰਗਾਹ ਵਿਚ ਮਾਣ ਪਵੇਗਾ ਮੂਰਖ ਬੇਸਮਝ ਨੇ ਉਸ ਨੂੰ ਭੁਲਾ ਦਿੱਤਾ ਹੈ।

ਸਦਾ ਸਦਾ ਇਹੁ ਭੂਲਨਹਾਰੁ ॥
ਨਾਨਕ ਰਾਖਨਹਾਰੁ ਅਪਾਰੁ ॥੩॥

ਸਤਿਗੁਰੂ ਜੀ ( ਆਖਦੇ ਹਨ, ) ਹੇ ਅਪਾਰ ! ਇਹ

(ਜੀਵ) ਸਦਾ ਹੀ ਭੁੱਲਣਵਾਲਾ ਹੈ (ਅਤੇ ਤੂੰ) ਰੱਖਣਵਾਲਾ ਹੈਂ।੩।

**ਰਤਨੁ ਤਿਆਗਿ ਕਉਡੀ ਸੰਗਿ ਰਚੈ ॥**
**ਸਾਚੁ ਛੋਡਿ ਝੂਠ ਸੰਗਿ ਮਚੈ ॥**

(ਨਾਮ ਰੂਪ) ਰਤਨ ਨੂੰ ਛੱਡਕੇ (ਮਾਇਆ ਰੂਪ) ਕੌਡੀ ਨਾਲ ਹੀ ਲੱਗ ਰਿਹਾ ਹੈ। ਸੱਚ ਨੂੰ ਛੱਡਕੇ ਝੂਠ ਦੇ ਨਾਲ ਹੀ ਖੇਡ ਰਿਹਾ ਹੈ।

**ਜੋ ਛਡਨਾ ਸੁ ਅਸਥਿਰੁ ਕਰਿ ਮਾਨੈ ॥**
**ਜੋ ਹੋਵਨੁ ਸੋ ਦੂਰਿ ਪਰਾਨੈ ॥**

ਜੋ ਛੱਡ ਜਾਣਾ ਹੈ, ਉਸਨੂੰ ਅਚੱਲ ਕਰਕੇ ਮੰਨਦਾ ਹੈ॥ ਜੋ ਹੋਣਾ ਹੈ, ਉਸਨੂੰ ਦੂਰ ਪਛਾਣਦਾ ਹੈ।

**ਛੋਡਿ ਜਾਇ ਤਿਸਕਾ ਸ੍ਰਮੁ ਕਰੈ ॥**
**ਸੰਗਿ ਸਹਾਈ ਤਿਸੁ ਪਰਹਰੈ ॥**

(ਜਿਸਨੂੰ ਇਥੇ) ਛੱਡਕੇ (ਚਲੇ) ਜਾਣਾ ਹੈ, ਉਸ ਦੇ (ਲਈ) ਦੁਖ ਉਠਾਂਦਾ ਹੈ। ਜਿਸਨੇ (ਪਰਲੋਕ ਦਾ) ਸਹਾਇਕ ਸੰਗੀ (ਹੋਣਾ ਹੈ), ਉਸਨੂੰ ਛੱਡ ਦਿੱਤਾ ਹੈ।

**ਚੰਦਨ ਲੇਪੁ ਉਤਾਰੈ ਧੋਇ ॥**
**ਗਰਧਭ ਪ੍ਰੀਤਿ ਭਸਮ ਸੰਗਿ ਹੋਇ॥**

(ਜਿਵੇਂ) ਖੋਤਾ, ਚੰਦਨ ਦਾ ਲੇਪ (ਲੱਗਾ ਹੋਵੇ ਤਾਂਉਸਨੂੰ) ਸੁਆਹ ਨਾਲ ਧੋਕੇ ਲਾਹ ਦੇਂਦਾ ਹੈ, ਕਿਉਂਕਿ ਉਸ ਦੀ ਸੁਆਹ ਨਾਲ ਹੀ ਪ੍ਰੀਤੀ ਲੱਗੀ ਹੋਈ ਹੈ। (ਇਸੇ ਤਰ੍ਹਾਂ ਇਹ ਜੀਵ:-

ਅੰਧ ਕੂਪ ਮਹਿ ਪਤਿਤ ਬਿਕਰਾਲ ॥
ਨਾਨਕ ਕਾਢਿ ਲੇਹੁ ਪ੍ਰਭ ਦਇਆਲ ॥੪॥

ਡਰਾਉਣੇ ਅੰਨ੍ਹੇ ਖੂਹ ਵਿਚ [ਪਤਿਤ] ਡਿੱਗਾ ਪਿਆ ਹੈ। ਸਤਿਗੁਰੂ ਜੀ (ਆਖਦੇ ਹਨ), ਹੇ ਦਿਆਲ ਪ੍ਰਭੂ ! (ਤੂੰ ਆਪੇ ਹੀ ਇਸ ਨੂੰ) ਕੱਢ ਕੇ (ਰੱਖ) ਲੈ ॥ ੪ ॥

ਕਰਤੂਤਿ ਪਸੂ ਕੀ ਮਾਨਸ ਜਾਤਿ ॥
ਲੋਕ ਪਚਾਰਾ ਕਰੈ ਦਿਨੁ ਰਾਤਿ ॥

(ਇਸਦੀ) ਜਾਤੀ ਮਨੁੱਖ (ਹੈ, ਅਤੇ) ਕਰਨੀ ਪਸ਼ੂ ਦੀ (ਕਰਦਾ ਹੈ ਅਤੇ) ਦਿਨੇ ਰਾਤੀ ਲੋਕਾਂ ਦਾ ਵਿਖਾਵਾ ਕਰਦਾ ਹੈ।

ਬਾਹਰਿ ਭੇਖ ਅੰਤਰਿ ਮਲੁ ਮਾਇਆ ॥
ਛਪਸਿ ਨਾਹਿ ਕਛੁ ਕਰੈ ਛਪਾਇਆ ॥

ਬਾਹਰੋਂ ਭੇਖ ( ਕਰਦਾ ਹੈ, ਪਰ ) ਹਿਰਦੇ ਵਿਚ ਮਾਇਆ ਦੀ ਮੈਲ ਹੈ, (ਭਾਵੇਂ ਕਿੰਨਾ) ਕੁਝ ਛਪਾਉ ਕਰਦਾ ਹੈ, (ਪਰ ਉਹ) ਛਪਦੀ ਨਹੀਂ ਹੈ।

ਬਾਹਰਿ ਗਿਆਨ ਧਿਆਨ ਇਸਨਾਨ ॥
ਅੰਤਰਿ ਬਿਆਪੈ ਲੋਭੁ ਸੁਆਨੁ ॥

ਬਾਹਰੋਂ ਗਿਆਨ (ਕਰਦਾ), ਧਿਆਨ (ਲਾਂਦਾ ਤੇ) ਇਸ਼ਨਾਨ (ਕਰਦਾ ਹੈ, ਪਰ) ਹਿਰਦੇ ਵਿਚ ਲੋਭ ਕੁੱਤਾ ਵਿਆਪਕ ਰਿਹਾ ਹੈ।

ਅੰਤਰਿ ਅਗਨਿ ਬਾਹਰਿ ਤਨੁ ਸੁਆਹ ॥

**ਗਲਿ ਪਾਥਰ ਕੈਸੇ ਤਰੈ ਅਥਾਹ ॥**

(ਦਿਲਵਿਚ ਤ੍ਰਿਸ਼ਨਾ) ਅੱਗ ਹੈ ਅਤੇ ਬਾਹਰੋਂ ਸਰੀਰ ਉਤੇ ਸੁਆਹ (ਮਲੀ ਬੈਠਾ ਹੈ। ਦੱਸੋ, ਜਿਸਦੇ) ਗਲ ਵਿਚ ਪੱਥਰ ਹੈ, (ਉਹ) ਅਥਾਹ (ਸਮੁੰਦਰ ਤੋਂ) ਕਿਵੇਂ ਤਰੇਗਾ ?

**ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥**
**ਨਾਨਕ ਤੇ ਜਨ ਸਹਜਿ ਸਮਾਤਿ ॥ ੫ ॥**

ਜਿਸਦੇ ਹਿਰਦੇ ਵਿਚ ਪ੍ਰਭੂ ਆਪ ਵਸਦਾ ਹੈ, ਸਤਿਗੁਰੂ (ਆਖਦੇ ਹਨ), ਉਹ ਪੁਰਸ਼ ਸਹਿਜ ਪਦ ਵਿਚ ਸਮਾਂਦਾ ਹੈ ॥ ੫ ॥

**ਸੁਨਿ ਅੰਧਾ ਕੈਸੇ ਮਾਰਗੁ ਪਾਵੈ ॥**
**ਕਰਿ ਗਹਿ ਲੇਹੁ ਓੜਿ ਨਿਬਹਾਵੈ ।**

ਅੰਨ੍ਹਾ ਸੁਣਕੇ ਹੀ ਕਿਸ ਤਰ੍ਹਾਂ ਰਾਹ ਨੂੰ ਪਾਵੇਗਾ ? (ਇਸਦਾ) ਹੱਥ ਫੜ ਲੈ, (ਤਦ) ਤੋੜ ਤਕ ਪੁੱਜ ਜਾਵੇਗਾ ।

**ਕਹਾ ਬੁਝਾਰਤਿ ਬੂਝੈ ਡੋਰਾ ॥**
**ਨਿਸਿ ਕਹੀਐ ਤਉ ਸਮਝੈ ਭੋਰਾ ॥**

ਬੋਲਾ (ਪੁਰਸ਼) ਬੁਝਾਰਤਾਂ ਨੂੰ ਕਿਵੇਂ ਬੁਝੇਗਾ ? (ਕਿਉਂਕਿ ਉਸਨੂੰ) ਰਾਤ ਕਹੀਏ ਤਾਂ (ਉਹ) [ਭੋਰਾ] ਦਿਨ ਸਮਝਦਾ ਹੈ।

**ਕਹਾ ਬਿਸਨਪਦ ਗਾਵੈ ਗੁੰਗ ॥**
**ਜਤਨ ਕਰੈ ਤਉ ਭੀ ਸੁਰ ਭੰਗ ॥**

ਗੁੰਗਾ ਪੁਰਸ਼ ਕਿਸ ਤਰ੍ਹਾਂ ਵਿਸ਼ਨਪਦੇ ਗਾਵੇਗਾ ? (ਜੇ ਉਹ) ਜਤਨ ਕਰੇ (ਤਾਂ) ਭੀ (ਉਸਦੀ) [ਸੁਰ ਭੰਗ] ਅਵਾਜ਼ ਨਹੀਂ ਨਿਕਲੇਗੀ।

**ਕਹ ਪਿੰਗੁਲ ਪਰਬਤ ਪਰ ਭਵਨ॥**
**ਨਹੀ ਹੋਤ ਊਹਾ ਉਸੁ ਗਵਨ ॥**

ਪਿੰਗਲੇ (ਪੁਰਸ਼ ਨੇ) ਪਹਾੜ ਉੱਤੇ ਕੀ ਫਿਰਣਾ ਹੈ, (ਕਿਉਂਕਿ) ਉਸਦਾ ਉੱਥੇ ਜਾਣਾ ਹੀ ਨਹੀਂ ਹੋ ਸਕਦਾ।

**ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ ॥**
**ਨਾਨਕ ਤੁਮਰੀ ਕਿਰਪਾ ਤਰੈ ॥ ੬ ॥**

ਹੇ ਕਿਰਪਾ ਰੂਪ ਕਰਤਾਰ ! ਮੈਂ ਦੀਨ (ਇਹੋ) ਬੇਨਤੀ ਕਰਦਾ ਹਾਂ। ਸਤਿਗੁਰੂ ਜੀ (ਆਖਦੇ ਹਨ) ਤੇਰੀ ਕ੍ਰਿਪਾ (ਹੋਵੇ ਤਾਂ ਹੀ ਇਹ ਜੀਵ) ਸੰਸਾਰ ਸਮੁੰਦਰ ਤੋਂ ਤਰੇਗਾ ॥ ੬ ॥

**ਸੰਗਿ ਸਹਾਈ ਸੁ ਆਵੈ ਨ ਚੀਤਿ ॥**
**ਜੋ ਬੈਰਾਈ ਤਾ ਸਿਉ ਪ੍ਰੀਤਿ ॥**

(ਜੋ ਨਾਮ) ਸੰਗੀ ਤੇ ਸਹਾਈ (ਹੋਣਾ ਹੈ), ਉਹ (ਇਸਨੂੰ) ਚੇਤੇ ਨਹੀਂ ਆਉਂਦਾ। ਜੋ (ਕਾਮਾਦਿਕ) ਵੈਰੀ ਹਨ, ਉਨ੍ਹਾਂ ਨਾਲ (ਇਸ ਦੀ) ਪ੍ਰੀਤੀ ਲਗੀ ਹੋਈ ਹੈ।

**ਬਲੂਆ ਕੇ ਗ੍ਰਿਹ ਭੀਤਰਿ ਬਸੈ ॥**
**ਅਨਦਕੇਲ ਮਾਇਆ ਰੰਗਿ ਰਸੈ ॥**

ਰੇਤ ਦੇ ਘਰ (ਵਰਗੇ ਸ਼ਰੀਰ) ਵਿਚ ਵੱਸਦਾ ਹੈ। ਮਾਯਾ

ਦੇ ਰੰਗ ਦੀਆਂ ਅਨੰਦ (ਰੂਪ) ਖੇਡਾਂ ਦਾ ਰਸ ਲੈਂਦਾ ਹੈ ।

**ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ ॥**

**ਕਾਲੁ ਨ ਆਵੈ ਮੂੜੇ ਚੀਤਿ ॥**

(ਇਸ ਦੇਹ ਨੂੰ) ਸੱਚੀ ਕਰਕੇ ਮੰਨਦਾ ਹੈ ਅਤੇ ਮਨ ਵਿਚ (ਭੀ ਇਹੋ) ਨਿਸਚਾ (ਰੱਖਦਾ ਹੈ)। ਮੂਰਖ ਨੂੰ ਕਾਲ ਚੇਤੇ ਨਹੀਂ ਆਉਂਦਾ ।

**ਬੈਰ ਬਿਰੋਧ ਕਾਮ ਕ੍ਰੋਧ ਮੋਹ ॥**

**ਝੂਠ ਬਿਕਾਰ ਮਹਾ ਲੋਭ ਧ੍ਰੋਹ ॥**

ਵੈਰ, ਵਿਰੋਧ, ਕਾਮ, ਕ੍ਰੋਧ, ਮੋਹ, ਝੂਠ, ਲੋਭ ਤੇ ਦਗਾ (ਆਦਿਕ) ਮਹਾਂ ਵਿਕਾਰ (ਕਰਦਾ ਹੈ) ।

**ਇਆਹੂ ਜੁਗਤਿ ਬਿਹਾਨੇ ਕਈ ਜਨਮ ॥**

**ਨਾਨਕ ਰਾਖਿ ਲੇਹੁ ਆਪਨ ਕਰਿ ਕਰਮ ।੭॥**

ਇਸੇ ਹੀ ਜੁਗਤੀ ਵਿਚ (ਇਸਦੇ) ਕਈ ਜਨਮ ਬੀਤ ਗਏ ਹਨ । ਸਤਿਗੁਰੂ ਜੀ (ਆਖਦੇ ਹਨ, ਹੇ ਵਾਹਿਗੁਰੂ ! ਤੁਸੀ) ਆਪਣੀ ਕ੍ਰਿਪਾ ਕਰਕੇ (ਹੁਣ ਇਸਨੂੰ) ਰੱਖ ਲਵੋ ॥੭॥

**ਤੂ ਠਾਕੁਰੁ ਤੁਮ ਪਹਿ ਅਰਦਾਸਿ ॥**

**ਜੀਉ ਪਿੰਡੁ ਸਭੁ ਤੇਰੀ ਰਾਸਿ ॥**

ਤੂੰ ਠਾਕੁਰ ਹੈਂ, ਤੇਰੇ ਪਾਸ (ਮੇਰੀ) ਬੇਨਤੀ ਹੈ। (ਇਹ) ਜੀਉ ਤੇ ਸ਼ਰੀਰ ਅਤੇ ਸਭ ਪੂੰਜੀ ਤੇਰੀ (ਦਿਤੀ ਹੋਈ) ਹੈ ।

**ਤੁਮ ਮਾਤ ਪਿਤਾ ਹਮ ਬਾਰਿਕ ਤੇਰੇ ॥**

**ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ ॥**

ਤੂੰ (ਸਾਡਾ) ਮਾਤਾ ਪਿਤਾ ਹੈਂ, ਅਸੀ ਤੇਰੇ ਬੱਚੇ ਹਾਂ। ਤੇਰੀ ਕ੍ਰਿਪਾ ਵਿਚ (ਹੀ ਸਾਡੇ ਲਈ) ਬਹੁਤੇ ਸੁਖ ਹਨ।

**ਕੋਇ ਨ ਜਾਨੈ ਤੁਮਰਾ ਅੰਤੁ ॥**
**ਊਚੇ ਤੇ ਊਚਾ ਭਗਵੰਤ ॥**

ਕੋਈ ਤੁਹਾਡਾ ਅੰਤ ਨਹੀਂ ਜਾਣਦਾ। ਹੇ ਭਗਵੰਤ! ਤੂੰ ਉੱਚਿਆਂ ਤੋਂ ਭੀ ਉੱਚਾ ਹੈਂ।

**ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ ॥**
**ਤੁਮਤੇ ਹੋਇ ਸੁ ਆਗਿਆਕਾਰੀ ॥**

ਸਾਰੀ ਸਮਗ੍ਰੀ ਤੁਹਾਡੇ(ਹੁਕਮ ਰੂਪ) ਸੂਤ੍ਰ ਵਿਚ ਟਿਕੀ ਹੋਈਹੈ (ਜੋ) ਤੁਹਾਥੋਂ ਹੁੰਦਾ ਹੈ,ਓਹੀ(ਅਸੀ)ਹੁਕਮੀ ਬੰਦੇ ਕਰਦੇ ਹਾਂ।

**ਤੁਮਰੀ ਗਤਿ ਮਿਤਿ ਤੁਮਹੀ ਜਾਨੀ ॥**
**ਨਾਨਕ ਦਾਸ ਸਦਾ ਕੁਰਬਾਨੀ॥੮॥੪॥**

ਤੇਰੀ ਗਤੀ ਤੇ ਮਰਯਾਦਾ ਤੂੰ ਹੀ ਜਾਣਦਾ ਹੈਂ।ਸਤਿ-ਗੁਰੂ ਜੀ (ਆਖਦੇ ਹਨ),ਦਾਸ (ਤੇਰੇ ਤੋਂ) ਸਦਾ ਹੀ ਕੁਰਬਾਨ ਜਾਂਦਾ ਹੈ॥ ੮ ॥ ੪ ॥

ਸਲੋਕੁ ॥

**ਦੇਨਹਾਰੁ ਪ੍ਰਭ ਛੋਡਿਕੈ ਲਾਗਹਿ ਆਨ ਸੁਆਇ॥**

(ਜੋ) ਦੇਣ ਵਾਲੇ ਪ੍ਰਭੂ ਨੂੰ ਛਡਕੇ ਹੋਰਨਾਂ ਕੰਮਾਂ ਵਿਚ ਲੱਗੇ ਹੋਏ ਹਨ।

**ਨਾਨਕ ਕਹੂ ਨ ਸੀਝਈ**
**ਬਿਨੁ ਨਾਵੈ ਪਤਿ ਜਾਇ ॥੧॥**

ਸਤਿਗੁਰੂ ਜੀ (ਆਖਦੇ ਹਨ, ਉਹ) ਕਦੇ ਭੀਮੁਕਤ ਨਹੀਂ ਹੋਵੇਗਾ, (ਸਗੋਂ) ਨਾਮ ਤੋਂ ਹੀਣਾ ਇੱਜ਼ਤ (ਗਵਾਕੇ) ਜਾਏਗਾ ॥ ੧ ॥

**ਅਸਟਪਦੀ ॥ ਦਸ ਬਸਤੂ ਲੇ ਪਾਛੈ ਪਾਵੈ ॥**
**ਏਕ ਬਸਤੁ ਕਾਰਨਿ ਬਿਖੋਟਿ ਗਵਾਵੈ ॥**

ਦਸ ਵਸਤਾਂ ਲੈਕੇ [ਪਾਛੈ ਪਾਵੈ] ਜਮ੍ਹਾ ਕਰਦਾ ਹੈ। (ਉਨ੍ਹਾਂ) ਵਸਤਾਂ (ਵਿਚੋਂ) ਇਕ (ਹਿੱਸਾ ਵਾਹਿਗੁਰੂ ਅਰਥ ਨਾ ਦੇਣ ਦੇ) ਕਾਰਣ ਕਰਕੇ (ਜੀਵ ਅੱਗੇ ਨੂੰ ਆਪਣਾ) ਇਤਬਾਰ ਗੁਆ ਲੈਂਦਾ ਹੈ।

**ਏਕਭੀ ਨ ਦੇਇ ਦਸਭੀ ਹਿਰਿ ਲੇਇ ॥**
**ਤਉ ਮੂੜਾ ਕਹੁ ਕਹਾ ਕਰੇਇ ॥**

(ਜਿਵੇਂ ਇਹ) ਇਕ (ਹਿੱਸਾ) ਭੀ ਨਹੀਂ ਦੇਂਦਾ, (ਇਵੇਂ ਜੇ ਉਹ) ਭੀ ਦਸ (ਦੀਆਂ ਦਸ) ਖੋਹ ਲਵੇ,ਤਾਂ ਦੱਸੋ (ਇਹ) ਮੂਰਖ ਕੀ ਕਰ ਸਕਦਾ ਹੈ ?

**ਜਿਸੁ ਠਾਕੁਰ ਸਿਉ ਨਾਹੀ ਚਾਰਾ ॥**
**ਤਾਕਉ ਕੀਜੈ ਸਦ ਨਮਸਕਾਰਾ ॥**

ਜਿਸ ਠਾਕੁਰ ਦੇ ਨਾਲ (ਕੋਈ) ਜ਼ੋਰ ਨਹੀਂ ਚਲਦਾ ਹੈ। ਉਸ ਨੂੰ ਸਦਾ ਹੀ ਨਮਸਕਾਰ ਕਰਨੀ ਚਾਹੀਦੀ ਹੈ।

**ਜਾ ਕੈ ਮਨਿ ਲਾਗਾ ਪ੍ਰਭੁ ਮੀਠਾ ॥**
**ਸਰਬ ਸੂਖ ਤਾਹੂ ਮਨਿ ਵੂਠਾ ॥**

ਜਿਸਦੇ ਮਨ ਵਿਚ ਪ੍ਰਭੂ (ਦਾ ਭਾਣਾ) ਮਿੱਠਾ ਲੱਗਾ ਹੈ। ਉਸਦੇ ਮਨ ਵਿਚ ਸਾਰੇ ਸੁਖ ਵੱਸ ਗਏ ਹਨ।

**ਜਿਸੁ ਜਨ ਅਪਨਾ ਹੁਕਮੁ ਮਨਾਇਆ ॥**
**ਸਰਬ ਥੋਕ ਨਾਨਕ ਤਿਨਿ ਪਾਇਆ ॥ ੧ ॥**

ਜਿਸ ਪੁਰਸ਼ ਤੋਂ (ਵਾਹਿਗੁਰੂ ਨੇ) ਆਪਣਾ ਹੁਕਮ ਮਨਵਾਇਆ ਹੈ। ਸਤਿਗੁਰੂ ਜੀ (ਆਖਦੇ ਹਨ), ਉਸਨੇ ਸਾਰੇ ਪਦਾਰਥਾਂ ਨੂੰ ਪਾ ਲਿਆ ਹੈ ॥ ੧ ॥

**ਅਗਨਤ ਸਾਹੁ ਅਪਨੀ ਦੇ ਰਾਸਿ ॥**
**ਖਾਤ ਪੀਤ ਬਰਤੈ ਅਨਦ ਉਲਾਸਿ ॥**

(ਉਹ) ਬੇਅੰਤ ਸ਼ਾਹੁ ਆਪਣੀ ਰਾਸ ਦੇਂਦਾ ਹੈ (ਜਿਸ ਕਰਕੇ ਜੀਵ) ਖਾਂਦਾ, ਪੀਂਦਾ ਹੋਇਆ ਅਨੰਦ ਹੁੰਦਾ ਹੈ ਤੇ ਖੁਸ਼ੀਆਂ ਵਿਚ ਵਰਤਦਾ ਹੈ।

**ਅਪੁਨੀ ਅਮਾਨ ਕਛੁ ਬਹੁਰਿ ਸਾਹੁ ਲੇਇ ॥**
**ਅਗਿਆਨੀ ਮਨਿ ਰੋਸੁ ਕਰੇਇ ॥**

(ਜਦ ਉਹ) ਸ਼ਾਹ ਆਪਣੀ ਅਮਾਨਤ (ਵਿਚੋਂ) ਕੁਝ [ਬਹੁਰਿ] ਮੋੜ ਲੈਂਦਾ ਹੈ, (ਤਾਂ ਇਹ) ਅਗਿਆਨੀ (ਜੀਵ) ਮਨ ਵਿਚ ਗੁੱਸਾ ਕਰ ਲੈਂਦਾ ਹੈ :

**ਅਪਨੀ ਪਰਤੀਤਿ ਆਪ ਹੀ ਖੋਵੈ ॥**
**ਬਹੁਰਿ ਉਸਕਾ ਬਿਸ੍ਵਾਸੁ ਨਾ ਹੋਵੈ ॥**

(ਇਸ ਤਰ੍ਹਾਂ) ਆਪਣੀ ਪ੍ਰਤੀਤ ਨੂੰ ਆਪੇ ਹੀ ਨਾਸ ਕਰ ਲੈਂਦਾ ਹੈ, (ਇਸ ਕਰਕੇ) ਮੁੜਕੇਉਸ (ਸ਼ਾਹ) ਦਾ (ਇਸ ਉੱਤੇ ਇਤਬਾਰ ਨਹੀਂ ਹੁੰਦਾ।

**ਜਿਸਕੀ ਬਸਤੁ ਤਿਸੁ ਆਗੈ ਰਾਖੈ ॥**
**ਪ੍ਰਭ ਕੀ ਆਗਿਆ ਮਾਨੈ ਮਾਥੈ ॥**

ਜਿਸਦੀ ਵਸਤੂ ਹੈ ਉਸਦੇ ਅੱਗੇ ਰੱਖ ਦੇਵੇ ਅਤੇਪ੍ਰਭੂ ਦੀ ਆਗਿਆ ਨੂੰ ਸਿਰ ਉੱਤੇ ਮੰਨੇ, (ਤਾਂ ਪ੍ਰਭੂ ਇਸਨੂੰ):-

**ਉਸ ਤੇ ਚਉਗੁਨ ਕਰੈ ਨਿਹਾਲੁ ॥**
**ਨਾਨਕ ਸਾਹਿਬੁ ਸਦਾ ਦਇਆਲੁ ॥ ੨ ॥**

[ਉਸ ਤੇ] ਅੱਗੇ ਨਾਲੋਂ ਭੀ ਚੌਗੁਣਾ ਨਿਹਾਲ ਕਰ ਦੇਵੇਗਾ। ਸਤਿਗੁਰੂ ਜੀ (ਆਖਦੇ ਹਨ, ਕਿਉਂਕਿ) ਸਾਹਿਬ ਸਦਾ ਹੀ ਦਿਆਲੂ ਹੈ ॥ ੨ ॥

**ਅਨਿਕ ਭਾਤਿ ਮਾਇਆ ਕੇ ਹੇਤ ॥**
**ਸਰਪਰ ਹੋਵਤ ਜਾਨੁ ਅਨੇਤ ॥**

(ਜੋ) ਅਨੇਕ ਤਰ੍ਹਾਂਦੇ ਮਾਇਆ ਦੇਹਿਤ ਹਨ,(ਇਹ) ਜ਼ਰੂਰ ਹੀ (ਨਾਸ) ਹੋ ਜਾਂਦੇ ਹਨ, (ਤਾਂਤੇ ਇਨ੍ਹਾਂ ਨੂੰ) ਅਨਿਤ ਜਾਣੋ।

**ਬਿਰਖ ਕੀ ਛਾਇਆ ਸਿਉ ਰੰਗੁ ਲਾਵੈ ॥**

**ਉਹ ਬਿਨਸੈ ਉਹੁ ਮਨਿ ਪਛੁਤਾਵੈ ॥**

(ਜੋ ਪੁਰਸ਼) ਦਰਖ਼ਤ ਦੀ ਛਾਂ ਨਾਲ ਪ੍ਰੇਮ ਲਾਂਦਾ ਹੈ (ਜਦ) ਉਹ ਛਾਂ ਨਾਸ ਹੋ ਜਾਂਦੀ ਹੈ, (ਤਾਂ) ਉਹਦੇ ਮਨ ਵਿਚ ਪਛਤਾਵਾ ਹੁੰਦਾ ਹੈ।

**ਜੋ ਦੀਸੈ ਸੋ ਚਾਲਨਹਾਰੁ ॥**
**ਲਪਟਿ ਰਹਿਓ ਤਹ ਅੰਧ ਅੰਧਾਰੁ ॥**

ਜੋ ਦਿੱਸਦਾ ਹੈ, ਉਹ ਚਲੇ ਜਾਣ ਵਾਲਾ ਹੈ, (ਪਰ ਇਹ) ਅੰਨ੍ਹਿਆਂ ਤੋਂ ਭੀ ਅੰਨ੍ਹਾ (ਜੀਵ) ਉਨ੍ਹਾਂ ਨਾਲ ਹੀ ਲਪਟ ਰਿਹਾ ਹੈ।

**ਬਟਾਊ ਸਿਉ ਜੋ ਲਾਵੈ ਨੇਹ ॥**
**ਤਾਕਉ ਹਾਥਿ ਨ ਆਵੈ ਕੇਹ॥**

ਜੋ ਕੋਈ (ਬਟਾਊ) ਮੁਸਾਫਰ ਨਾਲ ਨੇਹ ਲਾਂਦਾ ਹੈ ਉਸਦੇ ਹਥ ਵਿਚ ਕੁਝ ਭੀ ਨਹੀਂ ਆਉਂਦਾ ਹੈ।

**ਮਨ ਹਰਿ ਕੇ ਨਾਮ ਕੀ ਪ੍ਰੀਤ ਸੁਖਦਾਈ॥**
**ਕਰਿ ਕਿਰਪਾ ਨਾਨਕ ਆਪਿ ਲਏ ਲਾਈ ॥੩॥**

ਹੇਮਨ ! ਹਰੀਦੇ ਨਾਮ ਦੀ ਪ੍ਰੀਤ ਹੀ ਸੁਖ ਦੇਣਵਾਲੀ ਹੈ। ਸਤਿਗੁਰੂ ਜੀ (ਆਖਦੇ ਹਨ), ਕਿਰਪਾ ਕਰਕੇ (ਪ੍ਰਭੂ) ਆਪੇ ਲਾਵੇ, (ਤਾਂ ਉਹ ਪ੍ਰੀਤੀ) ਲਗਦੀ ਹੈ ॥ ੩ ॥

**ਮਿਥਿਆ ਤਨੁਧਨੁ ਕੁਟੰਬੁਸਬਾਇਆ ॥**
**ਮਿਥਿਆ ਹਉਮੈ ਮਮਤਾ ਮਾਇਆ ॥**

ਸਾਰਾ ਤਨ, ਧਨ ਤੇ ਪਰਵਾਰ ਝੂਠਾ ਹੈ। ਹੌਮੈ, ਮਮਤਾ ਤੇ ਮਾਇਆ ਝੂਠੀ ਹੈ।

**ਮਿਥਿਆ ਰਾਜ ਜੋਬਨ ਧਨ ਮਾਲ ॥**
**ਮਿਥਿਆ ਕਾਮ ਕ੍ਰੋਧ ਬਿਕਰਾਲ ॥**

ਰਾਜ, ਜੁਆਨੀ, ਧਨ ਅਤੇ ਮਾਲ ਝੂਠਾ ਹੈ। ਡਰੌਣੇ ਕਾਮ ਅਤੇ ਕ੍ਰੋਧ (ਦਾ ਸੁਖ) ਝੂਠਾ ਹੈ।

**ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ ॥**
**ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ ॥**

ਰਥ, ਹਾਥੀ, ਘੋੜੇ ਤੇ ਕੱਪੜੇ ਝੂਠੇ ਹਨ। (ਇਹ) ਮਾਇਆ ਦੇ ਰੰਗ ਝੂਠੇ ਹਨ, (ਜਿਨ੍ਹਾਂ ਨੂੰ) ਸੰਗ ਵਿਚ ਵੇਖਕੇ (ਜੀਵ) ਪ੍ਰਸੰਨ ਹੁੰਦਾ ਹੈ।

**ਮਿਥਿਆ ਧ੍ਰੋਹ ਮੋਹ ਅਭਿਮਾਨੁ ॥**
**ਮਿਥਿਆ ਆਪਸ ਊਪਰਿ ਕਰਤ ਗੁਮਾਨੁ ॥**

ਧ੍ਰੋਹ, ਮੋਹ ਤੇ ਅਭਿਮਾਨ ਝੂਠਾ ਹੈ। (ਜਿਸ ਗੱਲਦਾ) ਆਪਣੇ ਉੱਪਰ ਗੁਮਾਨ ਕਰਦਾ ਹੈ, (ਇਹ ਭੀ) ਝੂਠਾ ਹੈ।

**ਅਸਥਿਰੁ ਭਗਤਿ ਸਾਧ ਕੀ ਸਰਨ ॥**
**ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ ॥੪॥**

ਸੰਤਾਂ ਦੀ ਸ਼ਰਨ ਦੀ [ਭਗਤਿ] ਸੇਵਾ ਕਰਨੀ ਅਚੱਲ ਹੈ। ਸਤਿਗੁਰੂ ਜੀ (ਆਖਦੇ ਹਨ, ਜੋ) ਹਰੀ ਦੇ ਚਰਣਾਂ ਦਾ ਸਿਮਰਣ ਕਰ ਕਰਕੇ ਜੀਊਂਦਾ ਹੈ, (ਉਹਭੀ ਅਚਲ ਹੈ)॥੪॥

**ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ ॥**
**ਮਿਥਿਆ ਹਸਤ ਪਰ ਦਰਬ ਕਉ ਹਿਰਹਿ ॥**

(ਉਹ) ਕੰਨ ਝੂਠੇ ਹਨ, (ਜੋ) ਪਰਾਈ ਨਿੰਦਾ ਸੁਣਦੇ ਹਨ। (ਉਹ) ਹੱਥ ਝੂਠੇ ਹਨ, (ਜੋ) ਪਰਾਏ ਧਨ ਨੂੰ ਚੁਰਾਂਦੇ ਹਨ।

**ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ ॥**
**ਮਿਥਿਆ ਰਸਨਾ ਭੋਜਨ ਅਨ ਸ੍ਵਾਦ ॥**

(ਉਹ) ਨੇਤ੍ਰ ਝੂਠੇ ਹਨ, (ਜੋ) ਪਰ-ਇਸਤ੍ਰੀ ਦੇ ਰੂਪ ਨੂੰ ਵੇਖਦੇ ਹਨ। (ਉਹ) ਰਸਨਾ ਝੂਠੀ ਹੈ, (ਜੋ ਨਾਮ ਤੋਂ ਬਿਨਾਂ ਹੋਰਨਾਂ ਭੋਜਨਾਂ ਦਾ ਸ੍ਵਾਦ ਲੈਂਦੀ ਹੈ।

**ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ ॥**
**ਮਿਥਿਆ ਮਨ ਪਰ ਲੋਭ ਲੁਭਾਵਹਿ ॥**

(ਉਹ) ਪੈਰ ਝੂਠੇ ਹਨ, ਜੋ ਪਰਾਇਆ ਬੁਰਾ ਕਰਨ ਨੂੰ ਦੌੜਦੇ ਹਨ। (ਉਹ) ਮਨ ਝੂਠਾ ਹੈ, (ਜੋ) ਪਰ (ਧਨ ਦੇ) ਲੋਭ ਦਾ ਲੋਭੀ ਹੁੰਦਾ ਹੈ।

**ਮਿਥਿਆ ਤਨ ਨਹੀ ਪਰ ਉਪਕਾਰਾ ॥**
**ਮਿਥਿਆ ਬਾਸੁ ਲੇਤ ਬਿਕਾਰਾ ॥**

(ਉਹ) ਸਰੀਰ ਝੂਠਾ ਹੈ, (ਜੋ) ਪਰ ਉਪਕਾਰ ਨਹੀਂ ਕਰਦਾ। (ਉਹ ਨੱਕ) ਝੂਠਾ (ਹੈ, ਜੋ) ਵਿਕਾਰਾਂ (ਲਈ) ਵਾਸ਼ਨਾ ਲੈਂਦਾ ਹੈ।

**ਬਿਨੁ ਬੂਝੇ ਮਿਥਿਆ ਸਭ ਭਏ ॥**

ਸਫਲ ਦੇਹ ਨਾਨਕ ਹਰਿ ਹਰਿ ਨਾਮੁ ਲਏ ॥੫॥

ਗਿਆਨ ਤੋਂ ਹੀਣੇ ਦੇ ਸਾਰੇ ਅੰਗ ਨਿਕੰਮੇ ਹੋਏ ਹਨ। ਸਤਿਗੁਰੂ ਜੀ (ਆਖਦੇ ਹਨ, ਜੋ) ਹਰਿ ਹਰਿ ਨਾਮ ਲੈਂਦਾ ਹੈ, (ਉਹ) ਦੇਹ ਸਫਲ ਹੈ ॥ ੫ ॥

ਬਿਰਥੀ ਸਾਕਤ ਕੀ ਆਰਜਾ ॥
ਸਾਚ ਬਿਨਾ ਕਹ ਹੋਵਤ ਸੂਚਾ ॥

ਸਾਕਤ ਦੀ ਆਰਜਾ ਬਿਰਥੀ ਹੈ। (ਦੱਸੋ) ਸੱਚ ਤੋਂ ਬਿਨਾਂ ਕਦੇ (ਕੋਈ) ਸੁੱਚਾ ਹੁੰਦਾ ਹੈ ?

ਬਿਰਥਾ ਨਾਮ ਬਿਨਾ ਤਨੁ ਅੰਧ ॥
ਮੁਖਿ ਆਵਤ ਤਾਕੈ ਦੁਰਗੰਧ ॥

ਨਾਮ ਤੋਂ ਹੀਣਾ ਅੰਨ੍ਹਾ ਸ਼ਰੀਰ ਨਿਕੰਮਾ ਹੈ। ਉਸਦੇ ਮੂੰਹ ਵਿਚੋਂ (ਨਿੰਦਾ ਰੂਪ) ਬਦਬੋ ਆਉਂਦੀ ਹੈ।

ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ ॥
ਮੇਘ ਬਿਨਾ ਜਿਉ ਖੇਤੀ ਜਾਇ ॥

ਸ਼ਿਮਰਣ ਤੋਂ ਬਿਨਾਂ ਦਿਨ ਰਾਤ (ਇਉਂ) ਨਿਕੰਮੇ ਜਾਂਦੇ ਹਨ। ਜਿਵੇਂ ਮੀਂਹ ਵਸੇ ਤੋਂ ਬਿਨਾਂ ਖੇਤੀ (ਨਿਸਫਲ) ਜਾਂਦੀ ਹੈ।

ਗੋਬਿੰਦ ਭਜਨ ਬਿਨੁ ਬ੍ਰਿਥੇ ਸਭ ਕਾਮ ॥
ਜਿਉ ਕਿਰਪਨ ਕੇ ਨਿਰਾਰਥ ਦਾਮ ॥

ਗੋਬਿੰਦ ਭਜਨ ਤੋਂ ਬਿਨਾਂ ਸਾਰੇ ਕੰਮ (ਇਉਂ) ਬਿਰਥੇ ਹਨ। ਜਿਵੇਂ ਸੂਮ ਦੇ ਦਮੜੇ ਕਿਸੇ ਅਰਥ ਨਹੀਂ।

**ਧੰਨਿ ਧੰਨਿ ਤੇ ਜਨ ਜਿਹ**
**ਘਟਿ ਬਸਿਓ ਹਰਿ ਨਾਉ ॥**
**ਨਾਨਕ ਤਾਕੈ ਬਲਿ ਬਲਿ ਜਾਉ ॥੬॥**

ਉਹ ਪੁਰਸ਼ ਧੰਨ ਹਨ, ਧੰਨ ਹਨ, ਜਿਨਾਂ ਦੇ ਹਿਰਦੇ ਵਿਚ ਨਾਮ ਵੱਸਿਆਹੈ । ਸਤਿਗੁਰੂਜੀ (ਆਖਦੇ ਹਨ, ਅਸੀਂ) ਉਨ੍ਹਾਂ ਤੋਂ ਸਦਕੇ ਤੇ ਕੁਰਬਾਨ ਜਾਂਦੇ ਹਾਂ ॥ ੬ ॥

**ਰਹਤ ਅਵਰ ਕਛੁ ਅਵਰ ਕਮਾਵਤ ॥**
**ਮਨਿ ਨਹੀਪ੍ਰੀਤਿ ਮੁਖਹੁ ਗੰਢ ਲਾਵਤ ॥**

ਰਹਿਤ ਕੁਝ ਹੋਰ ਹੈ ਅਤੇ ਕਮਾਂਦਾ ਕੁਝ ਹੋਰਹੈ। ਮਨ ਵਿਚ ਪ੍ਰੀਤੀ ਨਹੀਂ ਹੈ ਅਤੇ ਮੂੰਹੋਂ ਪ੍ਰੀਤੀ ਲਾਂਦਾ ਹੈ।

**ਜਾਨਨਹਾਰ ਪ੍ਰਭੂ ਪਰਬੀਨ ॥**
**ਬਾਹਰਿ ਭੇਖ ਨ ਕਾਹੂ ਭੀਨ ॥**

ਜਾਨਣ ਵਾਲਾ ਪ੍ਰਭੂ ਵਡਾ ਚਤੁਰ ਹੈ (ਉਹ) ਬਾਹਰ ਦੇ ਭੇਖ (ਨੂੰ ਵੇਖਕੇ) ਕਦੇ ਭੀ ਨਹੀਂ ਭਿਜਦਾ।

**ਅਵਰ ਉਪਦੇਸੈ ਆਪਿ ਨ ਕਰੈ ॥**
**ਆਵਤ ਜਾਵਤ ਜਨਮੈ ਮਰੈ ॥**

(ਜੋ) ਹੋਰਨਾਂ ਨੂੰ ਉਪਦੇਸ਼ ਕਰਦਾ ਹੈ ਅਤੇ ਆਪਣੇ ਵਿਚ ਨਹੀਂ ਕਮਾਂਦਾ ਹੈ। (ਉਹ ਹਮੇਸ਼ਾਂ) ਜੰਮਣ ਮਰਣ ਵਿਚ ਆਉਂਦਾ ਤੇ ਜਾਂਦਾ ਹੈ।

**ਜਿਸਕੈ ਅੰਤਰਿ ਬਸੈ ਨਿਰੰਕਾਰੁ ॥**
**ਤਿਸਕੀ ਸੀਖ ਤਰੈ ਸੰਸਾਰੁ ॥**

ਜਿਸਦੇ ਹਿਰਦੇ ਵਿਚ ਨਿਰੰਕਾਰ ਵਸਦਾ ਹੈ। ਉਸਦੀ ਸਿਖ੍ਯਾ (ਨੂੰ ਪਾਕੇ) ਸੰਸਾਰ ਤੋਂ ਤਰਨਾ ਹੁੰਦਾ ਹੈ।

**ਜੋ ਤੁਮ ਭਾਨੇ ਤਿਨ ਪ੍ਰਭੁ ਜਾਤਾ ॥**
**ਨਾਨਕ ਉਨ ਜਨ ਚਰਨ ਪਰਾਤਾ ॥ ੭ ॥**

ਹੇ ਪ੍ਰਭੂ ! ਜੋ ਤੈਨੂੰ ਭਾਏ ਹਨ, ਉਨ੍ਹਾਂ (ਨੇ ਤੈਨੂੰ) ਜਾਣਿਆ ਹੈ। ਸਤਿਗੁਰੂ ਜੀ (ਆਖਦੇ ਹਨ, ਮੈਂ) ਉਨ੍ਹਾਂ ਪੁਰਸ਼ਾਂ ਦੇ ਚਰਣਾਂ ਨੂੰ [ਪਰਾਤਾ] ਫੜਿਆ ਹੈ ॥ ੭ ॥

**ਕਰਉ ਬੇਨਤੀ ਪਾਰਬ੍ਰਹਮੁ ਸਭੁ ਜਾਨੈ ॥**
**ਅਪਨਾ ਕੀਆ ਆਪਹਿ ਮਾਨੈ ॥**

ਬੇਨਤੀ (ਕੀ) ਕਰਾਂ ? ਪਾਰਬ੍ਰਹਮ ਸਭੋ ਕੁਝਜਾਣਦਾ ਹੈ। ਆਪਣਾ ਕੀਤਾ (ਜਾਣ ਕੇ) ਆਪੇ ਹੀ (ਇਨ੍ਹਾਂ ਦੀ) [ਮਾਨੈ] ਵਿਚਾਰ ਕਰਦਾ ਹੈ।

**ਆਪਹਿ ਆਪ ਆਪਿ ਕਰਤ ਨਿਬੇਰਾ ॥**
**ਕਿਸੈ ਦੂਰਿ ਜਨਾਵਤ ਕਿਸੈ ਬੁਝਾਵਤ ਨੇਰਾ ॥**

ਆਪਣੇ ਆਪ ਹੀ ਆਪੇ (ਸਭ ਦਾ) ਫੈਸਲਾ ਕਰਦਾ ਹੈ। ਕਿਸੇ (ਨੂੰ ਆਪਣਾ ਰੂਪ) ਦੂਰ ਜਣਾ ਦੇਂਦਾ ਹੈ ਅਤੇ ਕਿਸੇ ਨੂੰ ਨੇੜੇ ਸਮਝਾ ਦੇਂਦਾ ਹੈ।

**ਉਪਾਵ ਸਿਆਨਪ ਸਗਲ ਤੇ ਰਹਤ ॥**

## ਸਭੁ ਕਛੁ ਜਾਨੈ ਆਤਮ ਕੀ ਰਹਤ ॥

ਸਾਰੇ ਉਪਾਵ ਤੇ ਸਿਆਣਪਾਂ ਤੋਂ ਰਹਿਤ ਹੈ [ਆਤਮ] ਮਨ ਦੀ ਸਭ ਕੁਝ ਰਹਿਤ ਜਾਣਦਾ ਹੈ।

## ਜਿਸੁ ਭਾਵੈ ਤਿਸੁ ਲਏ ਲੜਿ ਲਾਇ ॥
## ਥਾਨ ਥਨੰਤਰਿ ਰਹਿਆ ਸਮਾਇ ॥

ਜਿਸਨੂੰ ਚਾਹੁੰਦਾ ਹੈ, ਉਸਨੂੰ ਲੜ ਨਾਲ ਲਾ ਲੈਂਦਾ ਹੈ। ਜਗ੍ਹਾ ਜਗ੍ਹਾ ਅੰਦਰ (ਓਹੀ) ਸਮਾ ਰਿਹਾ ਹੈ।

## ਸੋ ਸੇਵਕੁ ਜਿਸੁ ਕਿਰਪਾ ਕਰੀ ॥
## ਨਿਮਖ ਨਿਮਖ ਜਪਿ ਨਾਨਕ ਹਰੀ ॥ ੮ ॥ ੫॥

ਉਹ ਸੇਵਕ (ਪ੍ਰਵਾਣ ਹੈ), ਜਿਸ (ਉੱਤੇ ਉਸਨੇ) ਕ੍ਰਿਪਾ ਕੀਤੀ ਹੈ। ਸਤਿਗੁਰੂ ਜੀ (ਆਖਦੇ ਹਨ, ਮੈਂ ਉਸ) ਹਰੀ ਨੂੰ ਛਿਣ ਛਿਣ ਵਿਚ ਜਪਦਾ ਹਾਂ ॥ ੮॥ ੫ ॥

## ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ
## ਬਿਨਸਿ ਜਾਇ ਅਹੰਮੇਵ ॥

(ਜਿਸ ਕਰਕੇ) ਕਾਮ ਕ੍ਰੋਧ, ਲੋਭ, ਮੋਹ ਤੇ ਅਹੰਕਾਰ ਨਾਸ ਹੋ ਜਾਵੇ।

## ਨਾਨਕ ਪ੍ਰਭ ਸਰਣਾਗਤੀ
## ਕਰਿ ਪ੍ਰਸਾਦ ਗੁਰਦੇਵ ॥ ੧ ॥

(ਇਸ ਲਈ ਮੈਂ) ਪ੍ਰਭੂ ਦੀ ਸਰਣ ਵਿਚ ਆਇਆ ਹਾਂ, ਹੇ ਗੁਰੂ (ਨਾਨਕ) ਦੇਵ (ਮੇਰੇ ਉੱਤੇ) ਕ੍ਰਿਪਾ ਕਰੋ ॥੧॥

ਅਸਟਪਦੀ ॥

ਜਿਹ ਪ੍ਰਸਾਦਿ ਛਤੀਹ ਅੰਮ੍ਰਿਤ ਖਾਹਿ ॥
ਤਿਸੁ ਠਾਕੁਰ ਕਉ ਰਖੁ ਮਨ ਮਾਹਿ ॥

(ਹੇ ਬੰਦੇ ! ਤੂੰ) ਜਿਸਦੀ ਕ੍ਰਿਪਾ ਨਾਲ ਅਨੇਕ ਤਰ੍ਹਾਂ ਦੇ ਭੋਜਨ ਖਾਂਦਾ ਹੈਂ । ਉਸ ਮਾਲਕ ਨੂੰ ਮਨ ਵਿਚ (ਚੇਤੇ) ਰੱਖ ।

ਜਿਹ ਪ੍ਰਸਾਦਿ ਸੁਗੰਧਤ ਤਨਿ ਲਾਵਹਿ ॥
ਤਿਸ ਕਉ ਸਿਮਰਤ ਪਰਮਗਤਿ ਪਾਵਹਿ ॥

ਜਿਸਦੀਕ੍ਰਿਪਾ ਨਾਲਸ਼ਰੀਰ ਉੱਤੇ ਸੁਗੰਧੀਆਂਲਾਂਦਾ ਹੈਂ,ਉਸਨੂੰ ਸਿਮਰਕੇ ਹੀ ਮੁਕਤੀ ਪਾਵੇਂਗਾ ।

ਜਿਹ ਪ੍ਰਸਾਦਿ ਬਸਹਿ ਸੁਖ ਮੰਦਰਿ ॥
ਤਿਸਹਿ ਧਿਆਇ ਸਦਾ ਮਨ ਅੰਦਰਿ ॥

ਜਿਸਦੀ ਕ੍ਰਿਪਾ ਨਾਲ ਸੁਖ (ਨਾਲ) ਮੰਦਰਾਂ ਵਿਚਵਸਦਾ ਹੈਂ । ਉਸਨੂੰ ਸਦਾ ਹੀ ਮਨ ਦੇ ਅੰਦਰ ਧਿਆਓ ।

ਜਿਹ ਪ੍ਰਸਾਦਿ ਗ੍ਰਿਹ ਸੰਗਿ ਸੁਖ ਬਸਨਾ ॥
ਆਠ ਪਹਰ ਸਿਮਰਹੁ ਤਿਸੁ ਰਸਨਾ ॥

ਜਿਸਦੀ ਕ੍ਰਿਪਾ ਨਾਲ (ਤੂੰ) ਘਰ ਵਿਚ ਸੁਖ ਨਾਲ ਵਸਦਾਹੈਂ।ਅੱਠੇ ਪਹਿਰ ਰਸਨਾ ਨਾਲ ਉਸਨੂੰ ਸਿਮਰਦਾਰਹੁ ।

ਜਿਹ ਪ੍ਰਸਾਦਿ ਰੰਗਰਸ ਭੋਗ ॥
ਨਾਨਕ ਸਦਾ ਧਿਆਈਐ ਧਿਆਵਨ ਜੋਗ॥੧॥

ਜਿਸਦੀ ਕ੍ਰਿਪਾ ਨਾਲ (ਅਨੇਕ) ਰੰਗਾਂ ਦੇ ਰਸ ਭੋਗਦੇ ਹੈਂ। ਸਤਿਗੁਰੂ ਜੀ (ਆਖਦੇ ਹਨ, ਉਸ) ਧਿਆਵਨ ਜੋਗ ਨੂੰ ਸਦਾ ਧਿਆਉਣਾ ਚਾਹੀਦਾ ਹੈ ॥ ੧ ॥

**ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ ॥**
**ਤਿਸਹਿ ਤਿਆਗਿ ਕਤ ਅਵਰ ਲੁਭਾਵਹਿ ॥**

ਜਿਸਦੀ ਕ੍ਰਿਪਾ ਨਾਲ ਸੂਤੀ ਤੇ ਰੇਸ਼ਮੀ ਕਪੜੇ ਹੰਢਾਂਦਾ ਹੈਂ। ਉਸਨੂੰ ਛੱਡਕੇ ਹੋਰ ਕਿਸਦਾ ਲੋਭ ਕਰਦਾ ਹੈਂ ?

**ਜਿਹ ਪ੍ਰਸਾਦਿ ਸੁਖਿ ਸੇਜ ਸੋਈਜੈ ॥**
**ਮਨ ਆਠ ਪਹਰ ਤਾਕਾ ਜਸੁ ਗਾਵੀਜੈ ॥**

ਜਿਸਦੀ ਕਿਰਪਾ ਨਾਲ ਸੇਜਾ ਉੱਤੇ ਸੁਖ ਨਾਲ ਸੌਂਦਾ ਹੈਂ। ਹੇ ਮਨ ! ਅੱਠੇ ਪਹਿਰ ਉਸਦਾ ਜਸ ਗਾਉਣ ਯੋਗ ਹੈ।

**ਜਿਸ ਪ੍ਰਸਾਦਿ ਤੁਝੁ ਸਭੁ ਕੋਊ ਮਾਨੈ ॥**
**ਮੁਖਿ ਤਾਕੋ ਜਸੁ ਰਸਨ ਬਖਾਨੈ ॥**

ਜਿਸਦੀ ਕਿਰਪਾ ਨਾਲ ਤੈਨੂੰ ਸਭ ਕੋਈ ਮਾਣ ਦੇਂਦਾ ਹੈ। ਉਸਦੇ ਉੱਤਮ ਜਸ ਨੂੰ ਰਸਨਾ ਨਾਲ ਕਥਨ ਕਰ।

**ਜਿਹ ਪ੍ਰਸਾਦਿ ਤੇਰੋ ਰਹਤਾ ਧਰਮੁ ॥**
**ਮਨ ਸਦਾ ਧਿਆਇ ਕੇਵਲ ਪਾਰਬ੍ਰਹਮੁ ॥**

ਜਿਸਦੀ ਕਿਰਪਾ ਨਾਲ ਤੇਰਾ ਧਰਮ ਰਹਿੰਦਾ ਹੈ। ਹੇ ਮਨ ! (ਉਸ) ਸ਼ੁੱਧ ਪਾਰਬ੍ਰਹਮ ਨੂੰ ਸਦਾ ਹੀ ਸਿਮਰਦਾ ਰਹੁ।

ਪ੍ਰਭ ਜੀ ਜਪਤ ਦਰਗਹ ਮਾਨੁ ਪਾਵਹਿ ॥
ਨਾਨਕ ਪਤਿ ਸੇਤੀ ਘਰਿ ਜਾਵਹਿ ॥ ੨ ॥

ਪ੍ਰਭ ਜੀ ਨੂੰ ਜਪਦਿਆਂ ਹੀ ਦਰਗਾਹ ਵਿਚ ਮਾਣ ਪਾਏਂਗਾ। ਸਤਿਗੁਰੂ ਜੀ (ਆਖਦੇ ਹਨ ਅਤੇ) ਇੱਜ਼ਤ ਨਾਲ ਸਰੂਪ ਵਿਚ ਜਾਏਂਗਾ ॥ ੨ ॥

ਜਿਹ ਪ੍ਰਸਾਦਿ ਆਰੋਗ ਕੰਚਨ ਦੇਹੀ ॥
ਲਿਵ ਲਾਵਹੁ ਤਿਸੁ ਰਾਮ ਸਨੇਹੀ ॥

ਜਿਸਦੀ ਕਿਰਪਾ ਨਾਲ (ਤੇਰੀ) ਦੇਹੀ ਰੋਗ ਤੋਂ ਰਹਿਤ ਸੋਨੇ (ਵਾਂਗੂ ਸੋਹਣੀ ਰਹਿੰਦੀ ਹੈ), ਉਸ ਪਿਆਰੇ ਰਾਮ ਨਾਲ ਪ੍ਰੀਤੀ ਲਾਓ।

ਜਿਹ ਪ੍ਰਸਾਦਿ ਤੇਰਾ ਓਲਾ ਰਹਤ ॥
ਮਨ ਸੁਖੁ ਪਾਵਹਿ ਹਰਿ ਹਰਿ ਜਸੁ ਕਹਤ ॥

ਜਿਸਦੀ ਕਿਰਪਾ ਨਾਲ ਤੇਰਾ ਪੜਦਾ ਰਹਿੰਦਾ ਹੈ। ਹੇ ਮਨ! (ਉਸ) ਹਰੀ ਦਾ ਜਸ ਹਰ ਵੇਲੇ ਕਹਿੰਦਿਆਂ ਸੁਖ ਪਾਵੇਂਗਾ।

ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥
ਮਨ ਸਰਨੀ ਪਰੁ ਠਾਕੁਰ ਪ੍ਰਭ ਤਾਕੈ ॥

ਜਿਸਦੀ ਕ੍ਰਿਪਾ ਨਾਲ ਤੇਰੇ ਸਾਰੇ ਔਗੁਣ ਢੱਕੇ ਰਹਿੰਦੇ ਹਨ। ਹੇ ਮਨ! ਉਸ ਪ੍ਰਭੂ ਸੁਆਮੀ ਦੇ ਚਰਣੀਂ ਪੈ ਜਾਹੁ।

ਜਿਹ ਪ੍ਰਸਾਦਿ ਤੁਝੁ ਕੋ ਨ ਪਹੂਚੈ ॥

**ਮਨ ਸਾਸਿਸਾਸਿ ਸਿਮਰਹੁ ਪ੍ਰਭ ਊਚੇ ॥**

ਜਿਸਦੀ ਕ੍ਰਿਪਾ ਨਾਲ ਤੈਨੂੰ ਕੋਈ ਨਹੀਂ ਪੁਜ ਸਕਦਾ। ਹੇ ਮਨ ! ਸ੍ਵਾਸ ਸ੍ਵਾਸ (ਉਸ) ਵੱਡੇ ਪ੍ਰਭੂ ਨੂੰ ਸਿਮਰ।

**ਜਿਹ ਪ੍ਰਸਾਦਿ ਪਾਈ ਦ੍ਰੁਲਭ ਦੇਹ ॥**

**ਨਾਨਕ ਤਾਕੀ ਭਗਤਿ ਕਰੇਹ॥ ੩ ॥**

ਜਿਸਦੀ ਕ੍ਰਿਪਾ ਨਾਲ (ਤੂੰ ਇਹ) ਦੁਰਲੱਭ ਦੇਹ ਪਾਈ ਹੈ। ਸਤਿਗੁਰੂ ਜੀ (ਆਖਦੇ ਹਨ, ਤੂੰ) ਉਸਦੀ ਭਗਤੀ ਕਰਦਾ ਰਹੁ ॥ ੩ ॥

**ਜਿਹ ਪ੍ਰਸਾਦਿ ਆਭੂਖਨ ਪਹਿਰੀਜੈ ॥**

**ਮਨ ਤਿਸੁ ਸਿਮਰਤ ਕਿਉ ਆਲਸੁ ਕੀਜੈ ॥**

ਜਿਸਦੀ ਕ੍ਰਿਪਾ ਨਾਲ(ਤੂੰ) ਗਹਿਣੇ ਪਹਿਰਦਾ ਹੈਂ। ਹੇ ਮਨ ! ਉਸਨੂੰ ਸਿਮਰਣ ਤੋਂ ਆਲਸ ਕਿਉਂ ਕਰਦਾ ਹੈਂ ?

**ਜਿਹ ਪ੍ਰਸਾਦਿ ਅਸ੍ਵ ਹਸਤਿ ਅਸਵਾਰੀ ॥**

**ਮਨ ਤਿਸੁ ਪ੍ਰਭ ਕਉ ਕਬਹੂ ਨ ਬਿਸਾਰੀ ॥**

ਜਿਸਦੀ ਕ੍ਰਿਪਾ ਨਾਲ ਘੋੜੇ ਤੇ ਹਾਥੀ ਦੀ ਸਵਾਰੀ ਕਰਦਾ ਹੈਂ। ਹੇ ਮਨ ! ਉਸ ਪ੍ਰਭੂ ਨੂੰ ਕਦੇ ਭੀ ਨਾ ਭੁਲਾਓ।

**ਜਿਹ ਪ੍ਰਸਾਦਿ ਬਾਗ ਮਿਲਖ ਧਨਾ ॥**

**ਰਾਖੁ ਪਰੋਇ ਪ੍ਰਭੁ ਅਪੁਨੇ ਮਨਾ ॥**

ਜਿਸਦੀ ਕ੍ਰਿਪਾ ਨਾਲ (ਤੂੰ) ਬਾਗ਼, ਜਗੀਰ ਤੇ ਧਨ (ਪਾਇਆ)ਹੈ,(ਉਸ) ਪ੍ਰਭੂ ਨੂੰ ਆਪਣੇ ਮਨ ਵਿਚ ਪ੍ਰੋਈਰੱਖ।

ਜਿਨਿ ਤੇਰੀ ਮਨ ਬਨਤ ਬਨਾਈ ॥
ਊਠਤ ਬੈਠਤ ਸਦ ਤਿਸਹਿ ਧਿਆਈ॥

ਹੇ ਮਨ ! ਜਿਸ ਨੇ ਤੇਰੀ ਬਣਤ ਬਣਾਈ ਹੈ। ਉਠ-ਦਿਆਂ ਬਹਿੰਦਿਆਂ ਸਦਾ ਉਸੇ ਨੂੰ ਧਿਆਉਂਦਾ ਰਹੁ।

ਤਿਸਹਿ ਧਿਆਇ ਜੋ ਏਕੁ ਅਲਖੈ ॥
ਈਹਾ ਊਹਾ ਨਾਨਕ ਤੇਰੀ ਰਖੈ ॥ ੪ ॥

ਉਸੇ ਨੂੰ ਧਿਆਓ, ਜੋ ਇਕੋ ਅਲੱਖ ਹੈ। ਸਤਿਗੁਰੂ ਜੀ (ਆਖਦੇ ਹਨ, ਉਹ) ਤੇਰੀ ਲੋਕ ਪ੍ਰਲੋਕ (ਵਿਚ ਇੱਜ਼ਤ) ਰੱਖੇਗਾ॥੪॥

ਜਿਹ ਪ੍ਰਸਾਦਿ ਕਰਹਿ ਪੁੰਨ ਬਹੁ ਦਾਨ ॥
ਮਨ ਆਠ ਪਹਰ ਕਰਿ ਤਿਸਕਾ ਧਿਆਨ ॥

ਜਿਸਦੀ ਕ੍ਰਿਪਾ ਨਾਲ (ਤੂੰ) ਬਹੁਤ ਦਾਨ ਪੁੰਨ ਕਰਦਾ ਹੈਂ। ਹੇ ਮਨ ! ਅੱਠੇ ਪਹਿਰ ਉਸਦ ਧਿਆਨ ਕਰ !

ਜਿਹ ਪ੍ਰਸਾਦਿ ਤੂ ਆਚਾਰ ਬਿਉਹਾਰੀ ॥
ਤਿਸੁ ਪ੍ਰਭ ਕਉ ਸਾਸਿ ਸਾਸਿ ਚਿਤਾਰੀ ॥

ਜਿਸਦੀ ਕ੍ਰਿਪਾਨਾਲ ਤੂੰ ਕਰਮਾਂ ਦਾ ਵਿਉਹਾਰਕਰਦ ਹੈਂ। ਉਸ ਪ੍ਰਭੂ ਨੂੰ ਸਵਾਸ ਸਵਾਸ ਚੇਤੇ ਕਰਦਾ ਰਹੁ।

ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ ॥
ਸੋ ਪ੍ਰਭੁ ਸਿਮਰਹੁ ਸਦਾ ਅਨੂਪੁ ॥

ਜਿਸਦੀ ਕ੍ਰਿਪਾ ਨਾਲ ਤੇਰਾ ਰੂਪ ਸੁੰਦਰ ਹੈ। ਉਸ

ਮਹਾਨ-ਸੁੰਦਰ ਪ੍ਰਭੂ ਨੂੰ ਸਦਾ ਸਿਮਰ।

**ਜਿਹ ਪ੍ਰਸਾਦਿ ਤੇਰੀ ਨੀਕੀ ਜਾਤਿ॥**
**ਸੋ ਪ੍ਰਭੁ ਸਿਮਰਿ ਸਦਾ ਦਿਨ ਰਾਤ॥**

ਜਿਸਦੀ ਕਿਰਪਾ ਨਾਲ ਤੇਰੀ ਉੱਤਮਜਾਤੀ (ਹੋਈਹੈ) ਉਸ ਪ੍ਰਭੂ ਨੂੰ ਸਦਾ ਦਿਨੇ ਰਾਤੀ ਸਿਮਰ।

**ਜਿਹ ਪ੍ਰਸਾਦਿ ਤੇਰੀ ਪਤਿ ਰਹੈ॥**
**ਗੁਰਪ੍ਰਸਾਦਿ ਨਾਨਕ ਜਸੁ ਕਹੈ॥ ੫॥**

ਜਿਸਦੀ ਕ੍ਰਿਪਾ ਨਾਲ ਤੇਰੀ ਇੱਜ਼ਤ ਰਹਿੰਦੀਹੈ।ਗੁਰਾਂ ਦੀ ਕ੍ਰਿਪਾ ਨਾਲ 'ਨਾਨਕ' (ਉਸਦਾ) ਜਸ ਕਹਿੰਦਾ ਹੈ॥੫॥

**ਜਿਹ ਪ੍ਰਸਾਦਿ ਸੁਨਹਿ ਕਰਨ ਨਾਦ॥**
**ਜਿਹ ਪ੍ਰਸਾਦਿ ਪੇਖਹਿ ਬਿਸਮਾਦ॥**

ਜਿਸਦੀ ਕ੍ਰਿਪਾ ਨਾਲ ਕੰਨੀਂ ਸ਼ਬਦ ਸੁਣਦਾ ਹੈਂ। ਜਿਸਦੀ ਕ੍ਰਿਪਾ ਨਾਲ ਅਸਚਰਜ (ਖੇਡਾਂ) ਵੇਖਦਾ ਹੈਂ।

**ਜਿਹ ਪ੍ਰਸਾਦਿ ਬੋਲਹਿ ਅੰਮ੍ਰਿਤ ਰਸਨਾ॥**
**ਜਿਹ ਪ੍ਰਸਾਦਿ ਸੁਖਿ ਸਹਜੇ ਬਸਨਾ॥**

ਜਿਸਦੀ ਕ੍ਰਿਪਾ ਨਾਲ ਮਿੱਠੇ ਬਚਨ ਜੀਭ (ਨਾਲ) ਬੋਲਦਾ ਹੈਂ। ਜਿਸਦੀ ਕ੍ਰਿਪਾ ਨਾਲ ਸਹਿਜੇ ਸੁਖੀ ਵਸਦਾਹੈਂ

**ਜਿਹ ਪ੍ਰਸਾਦਿ ਹਸਤ ਕਰ ਚਲਹਿ॥**
**ਜਿਹ ਪ੍ਰਸਾਦਿ ਸੰਪੂਰਨ ਫਲਹਿ॥**

ਜਿਸਦੀ ਕ੍ਰਿਪਾ ਨਾਲਹੱਥਾਂ ਨਾਲ(ਕੰਮ)ਕਰਦਾਹੈਂ ਅਤੇ (ਪੈਰਾਂ

ਨਾਲ) ਤੁਰਦਾ ਹੈਂ। ਜਿਸਦੀ ਕ੍ਰਿਪਾ ਨਾਲ ਸਾਰੇ ਫਲ ਪਾਏ ਹਨ।

**ਜਿਹ ਪ੍ਰਸਾਦਿ ਪਰਮਗਤਿ ਪਾਵਹਿ ॥**
**ਜਿਹ ਪ੍ਰਸਾਦਿ ਸੁਖਿ ਸਹਜਿ ਸਮਾਵਹਿ ॥**

ਜਿਸਦੀ ਕ੍ਰਿਪਾ ਨਾਲ ਮੁਕਤੀ ਪਾਈ ਜਾਂਦੀ ਹੈ ਅਤੇ ਜਿਸਦੀ ਕ੍ਰਿਪਾ ਨਾਲ ਸਹਿਜ ਸੁਖ ਵਿਚ ਸਮਾਵੇਂਗਾ।

**ਐਸਾ ਪ੍ਰਭੁ ਤਿਆਗਿ ਅਵਰ ਕਤ ਲਾਗਹੁ ॥**
**ਗੁਰਪ੍ਰਸਾਦਿ ਨਾਨਕ ਮਨ ਜਾਗਹੁ ॥ ੬ ॥**

ਅਜਿਹੇ ਪ੍ਰਭੂ ਨੂੰ ਛਡਕੇ ਹੋਰਨਾਂ (ਦੇ ਮਗਰ) ਕਿਉਂ ਲੱਗੇ ਹੋ ? ਗੁਰ 'ਨਾਨਕ' ਦੀ ਕ੍ਰਿਪਾ (ਨਾਲ ਹੀ) ਮਨ ਕਰਕੇ (ਮੋਹ ਨੀਂਦ ਤੋਂ) ਜਾਗੋਗੇ ॥ ੬ ॥

**ਜਿਹ ਪ੍ਰਸਾਦਿ ਤੂੰ ਪ੍ਰਗਟੁ ਸੰਸਾਰਿ ॥**
**ਤਿਸ ਪ੍ਰਭ ਕਉ ਮੂਲਿ ਨ ਮਨਹੁ ਬਿਸਾਰਿ ॥**

ਜਿਸਦੀ ਕ੍ਰਿਪਾ ਨਾਲ ਤੂੰ ਸੰਸਾਰ ਵਿਚ ਪ੍ਰਗਟ ਹੈਂ। ਉਸ ਪ੍ਰਭੂ ਨੂੰ ਕਦੇ ਭੀ ਮਨੋ ਨਾ ਭੁਲਾਓ।

**ਜਿਹ ਪ੍ਰਸਾਦਿ ਤੇਰਾ ਪਰਤਾਪੁ ॥**
**ਰੇ ਮਨ ਮੂੜ ਤੂ ਤਾ ਕਉ ਜਾਪੁ ॥**

ਜਿਸਦੀ ਕ੍ਰਿਪਾ ਨਾਲ ਤੇਰਾ ਪ੍ਰਤਾਪ (ਬਣਿਆ ਹੈ)। ਹੇ ਮੂਰਖ ਮਨ ! ਤੂੰ ਉਸਨੂੰ ਜਪ।

**ਜਿਹ ਪ੍ਰਸਾਦਿ ਤੇਰੇ ਕਾਰਜ ਪੂਰੇ ॥**
**ਤਿਸਹਿ ਜਾਨੁ ਮਨ ਸਦਾ ਹਜੂਰੇ ॥**

ਜਿਸਦੀ ਕ੍ਰਿਪਾ ਨਾਲ ਤੇਰੇ ਕਾਰਜ ਪੂਰੇ ਹੋਏ ਹਨ ਹੇ ਮਨ ! ਤੂੰ ਸਦਾ ਹੀ ਉਸ ਨੂੰ ਨੇੜੇ ਜਾਣ।

**ਜਿਹ ਪ੍ਰਸਾਦਿ ਤੂ ਪਾਵਹਿ ਸਾਚੁ ॥**
**ਰੇ ਮਨ ਮੇਰੇ ਤੂੰ ਤਾ ਸਿਉ ਰਾਚੁ ॥**

ਜਿਸਦੀ ਕ੍ਰਿਪਾ ਨਾਲ ਤੂੰ ਸੱਚ ਨੂੰ ਪਾਇਆ ਹੈ। ਹੇ ਮੇਰੇ ਮਨ ! ਤੂੰ ਉਸੇ ਨਾਲ ਲੱਗਾ ਰਹੁ।

**ਜਿਹ ਪ੍ਰਸਾਦਿ ਸਭ ਕੀ ਗਤਿ ਹੋਇ ॥**
**ਨਾਨਕ ਜਾਪੁ ਜਪੈ ਜਪੁ ਸੋਇ ॥ ੭ ॥**

ਜਿਸਦੀ ਕ੍ਰਿਪਾ ਨਾਲ ਸਭ ਦੀ ਗਤੀ ਹੁੰਦੀ ਹੈ ਸਤਿਗੁਰੂ ਜੀ (ਆਖਦੇ ਹਨ), ਜਪਣ ਵਾਲਾ ਹੋਕੇ ਉਸਦੇ ਜਾਪੁ ਨੂੰ ਜਪੁ ॥ ੭ ॥

**ਆਪਿ ਜਪਾਏ ਜਪੈ ਸੋ ਨਾਉ ॥**
**ਆਪਿ ਗਾਵਾਏ ਸੁ ਹਰਿ ਗੁਨ ਗਾਉ ॥**

(ਜਿਸ ਤੋਂ) ਆਪੇ ਜਪਵਾਂਦਾ ਹੈ, ਉਹ ਨਾਮ ਜਪਦਾ ਹੈ। (ਜਿਸਤੋਂ)ਆਪੇ ਗਵਾਂਦਾ ਹੈ,ਉਹ ਹਰੀਦੇ ਗੁਣ ਗਾਉਂਦਾ ਹੈ।

**ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ ॥**
**ਪ੍ਰਭੂ ਦਇਆ ਤੇ ਕਮਲ ਬਿਗਾਸੁ ॥**

ਪ੍ਰਭੂ ਦੀ ਕ੍ਰਿਪਾ ਨਾਲ ਗਿਆਨ ਹੁੰਦਾ ਹੈ। ਪ੍ਰਭੂ ਦੀ ਦਯਾ ਨਾਲ (ਹਿਰਦਾ) ਕਮਲ ਖਿੜਦਾ ਹੈ।

**ਪ੍ਰਭ ਸੁ ਪ੍ਰਸੰਨ ਬਸੈ ਮਨਿ ਸੋਇ ॥**

**ਪ੍ਰਭ ਦਇਆ ਤੇ ਮਤਿ ਊਤਮ ਹੋਇ ॥**

ਉਹ ਪ੍ਰਭੂ ਆਪ ਪ੍ਰਸੰਨ (ਹੋਵੈ, ਤਾਂ) ਮਨ ਵਿਚ ਵਸਦਾ ਹੈ।
ਪ੍ਰਭੂ ਦੀ ਦਯਾ ਹੋਵੈ, ਤਾਂ ਉੱਤਮ ਬੁਧੀ (ਪ੍ਰਾਪਤ) ਹੁੰਦੀ ਹੈ।

**ਸਰਬ ਨਿਧਾਨ ਪ੍ਰਭ ਤੇਰੀ ਮਇਆ ॥**
**ਆਪਹੁ ਕਛੂ ਨ ਕਿਨਹੂ ਲਇਆ ॥**

ਹੇ ਪ੍ਰਭੂ ! ਤੇਰੀ ਕ੍ਰਿਪਾ ਵਿਚ ਹੀ ਸਾਰੇ ਖਜ਼ਾਨੇ ਹਨ।
ਆਪਣੇ ਆਪ ਕਿਸੇ ਨੇ ਭੀ ਕੁਝ ਨਹੀਂ ਲਿਆ।

**ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ ॥**
**ਨਾਨਕ ਇਨਕੈ ਕਛੂ ਨ ਹਾਥ ॥ ੮ ॥ ੬ ॥**

ਹੇ ਹਰੀ ਸ੍ਵਾਮੀ ! ਜਿੱਧਰ (ਤੁਸੀਂ ਇਨ੍ਹਾਂਨੂੰ) ਲਾਂਦੇ ਹੋ ਉੱਧਰ(ਹੀਇਹ) ਲੱਗਦੇ ਹਨ। ਸਤਿਗੁਰੂ ਜੀ(ਆਖਦੇ ਹਨ) ਇਨ੍ਹਾਂ (ਜੀਵਾਂ) ਦੇ ਹੱਥ ਵਿਚ ਕੁਝ ਭੀ ਨਹੀਂ ਹੈ ॥ ੮ ॥ ੬॥

**ਸਲੋਕੁ ॥ ਅਗਮ ਅਗਾਧਿ ਪਾਰਬ੍ਰਹਮੁ ਸੋਇ ॥**
**ਜੋ ਜੋ ਕਹੈ ਸੁ ਮੁਕਤਾ ਹੋਇ ॥**

ਅਗਮ ਅਗਾਧ ਪਾਰਬ੍ਰਹਮ ਦੀ [ਸੋਇ] ਸ਼ੋਭਾ [ਉਪਮਾ] ਨੂੰ, ਜੋ ਜੋ (ਪੁਰਸ਼) ਕਹਿੰਦਾ ਹੈ, ਉਹ ਮੁਕਤ ਹੁੰਦਾ ਹੈ।

**ਸੁਨਿ ਮੀਤਾ ਨਾਨਕ ਬਿਨਵੰਤਾ ॥**
**ਸਾਧ ਜਨਾ ਕੀ ਅਚਰਜ ਕਥਾ ॥ ੧ ॥**

ਸਤਿਗੁਰੂ ਜੀ ਆਖਦੇ ਹਨ, ਹੇ ਮਿਤ੍ਰ ! (ਉਨ੍ਹਾਂ) ਸੰਤ ਜਨਾਂ ਦੀ ਅਚਰਜ ਕਥਾ ਨੂੰ ਸੁਣ ਲੈ ॥ ੧ ॥

ਅਸਟਪਦੀ ॥

**ਸਾਧ ਕੈ ਸੰਗਿ ਮੁਖ ਊਜਲ ਹੋਤ ॥**
**ਸਾਧ ਸੰਗਿ ਮਲੁ ਸਗਲੀ ਖੋਤ ॥**

ਸੰਤਾਂ ਦੇ ਸੰਗ ਕਰਕੇ ਮੂੰਹ ਉੱਜਲਾ ਹੁੰਦਾ ਹੈ।ਸੰਤਾਂਦੇ ਸੰਗ ਕਰਕੇ(ਪਾਪਾਂ ਦੀ) ਸਾਰੀ ਮੈਲ ਨਾਸ ਹੋ ਜਾਂਦੀ ਹੈ।

**ਸਾਧ ਕੈ ਸੰਗਿ ਮਿਟੈ ਅਭਿਮਾਨੁ ॥**
**ਸਾਧਕੈ ਸੰਗਿ ਪ੍ਰਗਟੈ ਸੁਗਿਆਨੁ ॥**

ਸਾਧ ਦੇ ਸੰਗ ਕਰਕੇ ਅਭਿਮਾਨ ਮਿਟ ਜਾਂਦਾਹੈ।ਸਾਧ ਦੇ ਸੰਗ ਕਰਕੇ ਬ੍ਰਹਮ ਗਿਆਨ ਪ੍ਰਗਟ ਹੁੰਦਾ ਹੈ।

**ਸਾਧ ਕੈ ਸੰਗਿ ਬੁਝੈ ਪ੍ਰਭੁ ਨੇਰਾ ॥**
**ਸਾਧ ਸੰਗਿ ਸਭੁ ਹੋਤ ਨਿਬੇਰਾ ॥**

ਸਾਧ ਦੇ ਸੰਗ ਕਰਕੇ ਪ੍ਰਭੂ ਨੂੰ ਨੇੜੇ ਜਾਣ ਲਈਦਾ ਹੈ। ਸਾਧ ਦੇ ਸੰਗ ਕਰਕੇ ਸਾਰੇ (ਕਰਮਾਂ ਦਾ) ਫੈਸਲਾ ਹੋ ਜਾਂਦਾਹੈ।

**ਸਾਧ ਕੈ ਸੰਗਿ ਪਾਏ ਨਾਮ ਰਤਨੁ ॥**
**ਸਾਧ ਕੈ ਸੰਗਿ ਏਕ ਊਪਰਿ ਜਤਨੁ ॥**

ਸਾਧ ਦੇ ਸੰਗ ਕਰਕੇ ਨਾਮ ਰੂਪ ਰਤਨ ਪਾਈਦਾ ਹੈ। ਇਕ ਸਾਧ ਦਾ ਸੰਗ ਹੀ (ਸਾਰੇ ਜਤਨਾਂ ਤੋਂ) ਉੱਪਰ ਦਾ ਜਤਨਹੈ।

**ਸਾਧ ਕੀ ਮਹਿਮਾ ਬਰਨੈ ਕਉਨੁ ਪ੍ਰਾਨੀ ॥**
**ਨਾਨਕ ਸਾਧ ਕੀ ਸੋਭਾ ਪ੍ਰਭ ਮਾਹਿ ਸਮਾਨੀ॥੧॥**

ਸਾਧ ਦੀ ਉਪਮਾ ਨੂੰ ਕੇਹੜਾ ਜੀਵ ਕਥਨ ਕਰ ਸਕਦਾ ਹੈ ? ਸਤਿਗੁਰੂ ਜੀ (ਆਖਦੇ ਹਨ),ਸਾਧ ਦੀ ਉਪਮਾ ਪ੍ਰਭੂ ਦੇ ਵਿਚ ਸਮਾਈ ਹੋਈ ਹੈ ॥ ੧ ॥

**ਸਾਧ ਕੈ ਸੰਗਿ ਅਗੋਚਰੁ ਮਿਲੈ ॥**
**ਸਾਧ ਕੈ ਸੰਗਿ ਸਦਾ ਪਰਫੁਲੈ ॥** ਖਿੜਿਆ

ਸਾਧ ਦੇ ਸੰਗ ਕਰਕੇ ਵਾਹਿਗੁਰੂ ਮਿਲਦਾ ਹੈ। ਸਾਧ ਦੇ ਸੰਗ ਕਰਕੇ ਸਦਾ ਹੀ ਖਿੜਾਉ [ਅਨੰਦ] ਰਹਿੰਦਾ ਹੈ।

**ਸਾਧ ਕੈ ਸੰਗਿ ਆਵਹਿ ਬਸਿ ਪੰਚਾ ॥**
**ਸਾਧ ਸੰਗਿ ਅੰਮ੍ਰਿਤ ਰਸੁ ਭੁੰਚਾ ॥**

ਸਾਧ ਦੇ ਸੰਗ ਕਰਕੇ (ਕਾਮਾਦਿਕ) ਪੰਜੇ ਵੱਸ ਵਿਚ ਆ ਜਾਂਦੇ ਹਨ। ਸਾਧ ਦੇ ਸੰਗ ਕਰਕੇ (ਜੀਵ) ਅੰਮ੍ਰਿਤ ਰਸ ਨੂੰ ਭੋਗਦਾ ਹੈ।

**ਸਾਧ ਸੰਗਿ ਹੋਇ ਸਭ ਕੀ ਰੇਨ ॥**
**ਸਾਧ ਕੈ ਸੰਗਿ ਮਨੋਹਰ ਬੈਨ ॥**

ਸਾਧ ਦੇ ਸੰਗ ਕਰਕੇ (ਮਨ) ਸਭ (ਦੇ ਪੈਰਾਂ)ਦੀ ਖ਼ਾਕ ਹੋ ਜਾਂਦਾ ਹੈ। ਸਾਧ ਦੇ ਸੰਗ ਕਰਕੇ ਹੀ ਸੁੰਦਰ ਬਚਨ (ਸਿੱਖਦਾ ਹੈ)।

**ਸਾਧ ਕੈ ਸੰਗਿ ਨ ਕਤਹੂੰ ਧਾਵੈ ॥**
**ਸਾਧਸੰਗਿ ਅਸਥਿਤਿ ਮਨੁ ਪਾਵੈ ॥**

ਸਾਧ ਦੇ ਸੰਗ ਕਰਕੇ (ਮਨ) ਕਿਤੇ ਦੌੜਦਾ ਨਹੀਂ ਹੈ

ਸਾਧ ਦੇ ਸੰਗ ਕਰਕੇ ਮਨ ਅਚਲਤਾ ਨੂੰ ਪਾ ਲੈਂਦਾ ਹੈ।

**ਸਾਧ ਕੈ ਸੰਗਿ ਮਾਇਆ ਤੇ ਭਿੰਨ ॥**

**ਸਾਧ ਸੰਗਿ ਨਾਨਕ ਪ੍ਰਭ ਸੁ ਪ੍ਰਸੰਨ ॥ ੨ ॥**

ਸਾਧ ਦੇ ਸੰਗ ਕਰਕੇ (ਮਨ) ਮਾਇਆ ਤੋਂ ਵੱਖਰਾ (ਹੋ ਜਾਂਦਾ ਹੈ)। ਸਤਿਗੁਰੂ ਜੀ (ਆਖਦੇ ਹਨ), ਸਾਧ ਦੇ ਸੰਗੀ (ਉੱਤੇ) ਪ੍ਰਭੂ ਆਪ ਪ੍ਰਸੰਨ (ਹੁੰਦਾ ਹੈ) ॥ ੨ ॥

**ਸਾਧ ਸੰਗਿ ਦੁਸਮਨ ਸਭਿ ਮੀਤ ॥**

**ਸਾਧੂ ਕੈ ਸੰਗਿ ਮਹਾ ਪੁਨੀਤ ॥**

ਸਾਧ ਦੇ ਸੰਗ ਕਰਕੇ ਸਾਰੇ ਦੁਸ਼ਮਨ ਮਿਤ੍ਰ (ਹੋ ਜਾਂਦੇ ਹਨ)। ਸਾਧ ਦੇ ਸੰਗ ਕਰਕੇ ਮਹਾਂ (ਪਾਪੀ ਭੀ) ਪਵਿਤ੍ਰ (ਹੁੰਦੇ ਹਨ)।

**ਸਾਧ ਸੰਗਿ ਕਿਸ ਸਿਉ ਨਹੀ ਬੈਰੁ ॥**

**ਸਾਧ ਕੈ ਸੰਗਿ ਨ ਬੀਗਾ ਪੈਰੁ ॥**

ਸਾਧ ਦਾ ਸੰਗੀ ਕਿਸੇ ਨਾਲ ਵੈਰ ਨਹੀਂ (ਕਰਦਾ)। ਸਾਧ ਦੇ ਸੰਗੀ (ਦਾ ਮਨ ਰੂਪ) ਪੈਰ ਵਿੰਗਾ ਨਹੀਂ (ਹੁੰਦਾ)।

**ਸਾਧ ਕੈ ਸੰਗਿ ਨਾਹੀ ਕੋ ਮੰਦਾ ॥**

**ਸਾਧ ਸੰਗਿ ਜਾਨੇ ਪਰਮਾਨੰਦਾ ॥**

ਸਾਧ ਦੇ ਸੰਗ ਕਰਕੇ ਕੋਈ ਮੰਦਾ (ਕਰਮ) ਨਹੀਂ (ਹੁੰਦਾ), ਸਾਧ ਦੇ ਸੰਗ ਕਰਕੇ ਪਰਮ ਅਨੰਦ (ਸਰੂਪ ਨੂੰ) ਜਾਣੀਦਾ ਹੈ।

**ਸਾਧ ਕੈ ਸੰਗਿ ਨਾਹੀ ਹਉ ਤਾਪੁ ॥**
**ਸਾਧ ਕੈ ਸੰਗਿ ਤਜੈ ਸਭੁ ਆਪੁ ॥**

ਸਾਧ ਦੇ ਸੰਗੀ ਨੂੰ ਹੰਗਤਾ (ਰੂਪ) ਤਾਪ ਨਹੀਂ (ਹੁੰਦਾ) ਸਾਧ ਦੇ ਸੰਗ ਕਰਨ ਕਰਕੇ ਸਾਰਾ ਹੰਕਾਰ ਛੱਡ ਜਾਂਦਾ ਹੈ।

**ਆਪੇ ਜਾਨੈ ਸਾਧ ਬਡਾਈ ॥**
**ਨਾਨਕ ਸਾਧ ਪ੍ਰਭੂ ਬਨਿਆਈ ॥ ੩ ॥**

(ਆਪਣੀ) ਵਡਿਆਈ ਨੂੰ ਸਾਧ ਆਪੇ ਹੀ ਜਾਣਦਾ ਹੈ। ਸਤਿਗੁਰੂ ਜੀ (ਕਹਿੰਦੇ ਹਨ), ਸਾਧ ਦੀ ਪ੍ਰਭੂ (ਨਾਲ ਰਹਿ) ਬਣ ਆਈ ਹੈ ॥ ੩ ॥

**ਸਾਧ ਕੈ ਸੰਗਿ ਨ ਕਬਹੂ ਧਾਵੈ ॥**
**ਸਾਧ ਕੈ ਸੰਗਿ ਸਦਾ ਸੁਖੁ ਪਾਵੈ ॥**

ਸਾਧ ਦੇ ਸੰਗ ਕਰਕੇ (ਜੀਵ) ਕਦੇ (ਭੀ ਚੁਰਾਸੀ ਵਿਚ) ਨਹੀਂ ਜਾਂਦਾ। ਸਾਧ ਦੇ ਸੰਗ ਕਰਕੇ ਨਿੱਤ ਸੁਖ ਨੂੰ ਪਾ ਲੈਂਦਾ ਹੈ।

**ਸਾਧ ਸੰਗਿ ਬਸਤੁ ਅਗੋਚਰ ਲਹੈ ॥**
**ਸਾਧੂ ਕੈ ਸੰਗਿ ਅਜਰੁ ਸਹੈ ॥**

ਸਾਧ ਦਾ ਸੰਗ ਕਰਕੇ ਅਗੋਚਰ ਵਸਤੂ [ਬ੍ਰਹਮ] ਨੂੰ ਜਾਣ ਲੈਂਦਾ ਹੈ। ਸਾਧ ਦੇ ਸੰਗ ਕਰਕੇ (ਜੀਵ) ਅਜਰ-ਵਸਤੂ [ਕਰਾਮਾਤ] ਨੂੰ ਜਰ ਲੈਂਦਾ ਹੈ।

**ਸਾਧ ਕੈ ਸੰਗਿ ਬਸੈ ਥਾਨਿ ਊਚੈ ॥**

**ਸਾਧੂ ਕੈ ਸੰਗਿ ਮਹਲਿ ਪਹੂਚੈ ॥**

ਸਾਧ ਦੇ ਸੰਗ ਕਰਕੇ (ਜੀਵ) ਉੱਚੇ ਸਥਾਨ ਵਿਚਜਾ ਵਸਦਾਹੈ। ਸਾਧ ਦੇ ਸੰਗ ਕਰਕੇ ਸ੍ਵਰੂਪ ਵਿਚ ਪਹੁੰਚ ਜਾਂਦਾਹੈ।

**ਸਾਧ ਕੈ ਸੰਗਿ ਦ੍ਰਿੜੈ ਸਭਿ ਧਰਮ ॥**
**ਸਾਧ ਕੈ ਸੰਗਿ ਕੇਵਲ ਪਾਰਬ੍ਰਹਮ ॥**

ਸਾਧ ਦੇ ਸੰਗ ਕਰਕੇ ਸਾਰੇ ਧਰਮ ਦ੍ਰਿੜ੍ਹ ਹੁੰਦੇ ਹਨ। ਸਾਧਦੇ ਸੰਗ ਕਰਕੇ ਕੇਵਲ ਪਾਰਬ੍ਰਹਮ ਨੂੰ (ਪਾ ਲਈਦਾ ਹੈ)।

**ਸਾਧ ਕੈ ਸੰਗਿ ਪਾਏ ਨਾਮ ਨਿਧਾਨ ॥**
**ਨਾਨਕ ਸਾਧੂ ਕੈ ਕੁਰਬਾਨ ॥ ੪ ॥**

ਸਾਧ ਦੇ ਸੰਗ ਕਰਕੇ ਨਾਮ ਖਜ਼ਾਨਾ ਪਾਈਦਾ ਹੈ) ਸਤਿਗੁਰੂ ਜੀ (ਆਖਦੇ ਹਨ, ਅਸੀਂ) ਸਾਧੂ ਦੇ (ਉੱਪਰੋਂ) ਕੁਰਬਾਨ (ਜਾਂਦੇ ਹਾਂ) ॥ ੪ ॥

**ਸਾਧ ਕੈ ਸੰਗਿ ਸਭ ਕੁਲ ਉਧਾਰੈ ॥**
**ਸਾਧ ਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ ॥**

ਸਾਧ ਦੇ ਸੰਗ ਕਰਕੇ ਸਾਰੀ ਕੁਲ ਨੂੰ ਤਾਰ ਲੈਂਦਾ ਹੈ। ਸਾਧ ਦਾ ਸੰਗੀ ਸਜਣਾਂ, ਮਿਤ੍ਰਾਂ ਤੇ ਪਰਵਾਰ ਨੂੰ ਭੀ ਤਾਰ ਲੈਂਦਾ ਹੈ।

**ਸਾਧੂਕੈ ਸੰਗਿ ਸੋ ਧਨੁ ਪਾਵੈ ॥**
**ਜਿਸੁ ਧਨ ਤੇ ਸਭੁ ਕੋ ਵਰਸਾਵੈ ॥**

ਸਾਧੂ ਦੇਸੰਗ ਕਰਕੇ (ਪੁਰਸ਼) ਉਹ (ਨਾਮ)ਧਨਪਾਂਦਾ

ਹੈ। ਜਿਸ ਧਨ ਤੋਂ ਸਭ ਕੋਈ ਵਰਸਾ ਰਿਹਾ ਹੈ।

**ਸਾਧ ਸੰਗਿ ਧਰਮਰਾਇ ਕਰੇ ਸੇਵਾ ॥**
**ਸਾਧ ਕੈ ਸੰਗਿ ਸੋਭਾ ਸੁਰਦੇਵਾ ॥**

ਧਰਮਰਾਜਾ ਸਾਧ ਦੇ ਸੰਗੀ ਦੀ ਸੇਵਾ ਕਰਦਾ ਹੈ। [ਸੁਰ-ਦੇਵਾ] ਇੰਦ੍ਰ ਸਾਧ ਦੇ ਸੰਗੀ ਦੀ (ਸ਼ੋਭਾ ਕਰਦਾ) ਹੈ।

**ਸਾਧੂ ਕੈ ਸੰਗਿ ਪਾਪ ਪਲਾਇਨ ॥**
**ਸਾਧ ਸੰਗਿ ਅੰਮ੍ਰਿਤ ਗੁਨ ਗਾਇਨ ॥**

ਸਾਧੂ ਦੇ ਸੰਗੀ ਦੇ ਪਾਪ ਭੱਜ ਜਾਂਦੇ ਹਨ।(ਕਿਉਂਕਿ) ਸਾਧ ਦਾ ਸੰਗੀ [ਅੰਮ੍ਰਿਤ] ਵਾਹਿਗੁਰੂ ਦੇ ਗੁਣ ਗਾਉਂਦਾ ਹੈ।

**ਸਾਧ ਕੈ ਸੰਗਿ ਸ੍ਰਬ ਥਾਨ ਗੰਮਿ ॥**
**ਨਾਨਕ ਸਾਧ ਕੈ ਸੰਗਿ ਸਫਲ ਜਨੰਮ ॥ ੫ ॥**

ਸਾਧ ਦੇ ਸੰਗੀ ਦੀ ਸਭ ਜਗ੍ਹਾ ਤੇ ਪਹੁੰਚ ਹੈ। ਸਤਿਗੁਰੂ ਜੀ (ਆਖਦੇ ਹਨ), ਸਾਧ ਦੇ ਸੰਗੀ ਦਾ ਜਨਮ ਸਫਲ ਹੈ ॥ ੫ ॥

**ਸਾਧਕੈ ਸੰਗਿ ਨਹੀ ਕਛੁ ਘਾਲ ॥**
**ਦਰਸਨੁ ਭੇਟਤ ਹੋਤ ਨਿਹਾਲ ॥**

ਸਾਧ ਦੇ ਸੰਗੀ ਨੂੰ ਕੁਝ ਘਾਲਣਾ (ਦੀ ਲੋੜ) ਨਹੀਂ ਹੈ।(ਕਿਉਂਕਿ ਸੰਤ ਦਾ) ਦਰਸ਼ਨ ਕਰਦਿਆਂ (ਹੀ ਜੀਵ) ਨਿਹਾਲ ਹੋ ਜਾਂਦਾ ਹੈ।

**ਸਾਧਕੈ ਸੰਗਿ ਕਲੂਖਤ ਹਰੈ ॥**

**ਸਾਧ ਕੈ ਸੰਗਿ ਨਰਕ ਪਰਹਰੈ ॥**

ਸਾਧ ਦੇ ਸੰਗ ਕਰਕੇ ਪਾਪ ਨਾਸ ਹੁੰਦੇ ਹਨ। ਸਾਧ ਦੇ ਸੰਗ ਕਰਕੇ (ਜੀਵ) ਨਰਕਾਂ ਤੋਂ ਬਚ ਜਾਂਦਾ ਹੈ।

**ਸਾਧ ਕੈ ਸੰਗਿ ਈਹਾ ਊਹਾ ਸੁਹੇਲਾ ॥**
**ਸਾਧ ਸੰਗਿ ਬਿਛੁਰਤ ਹਰਿ ਮੇਲਾ ॥**

ਸਾਧ ਦੇ ਸੰਗ ਕਰਕੇ (ਜੀਵ) ਲੋਕ ਪਰਲੋਕ ਵਿਚ ਸੁਖੀ ਹੁੰਦਾ ਹੈ। ਸਾਧ ਦੇ ਸੰਗ ਕਰਕੇ ਵਿਛੁੜਿਆ (ਹੋਇਆ ਜੀਵ) ਹਰੀ ਨੂੰ ਮਿਲ ਜਾਂਦਾ ਹੈ।

**ਜੋ ਇਛੈ ਸੋਈ ਫਲੁ ਪਾਵੈ ॥**
**ਸਾਧ ਕੈ ਸੰਗਿ ਨ ਬਿਰਥਾ ਜਾਵੈ ॥**

ਜੋ ਚਾਹੁੰਦਾ ਹੈ, ਓਹੀ ਫਲ ਪਾ ਲੈਂਦਾ ਹੈ। ਸਾਧ ਦੇ ਸੰਗੀ (ਦਾ ਸੰਕਲਪ) ਖਾਲੀ ਨਹੀਂ ਜਾਂਦਾ।

**ਪਾਰਬ੍ਰਹਮੁ ਸਾਧ ਰਿਦ ਬਸੈ ॥**
**ਨਾਨਕ ਉਧਰੈ ਸਾਧ ਸੁਨਿਰਸੈ ॥ ੬ ॥**

ਸਾਧ ਦੇ ਹਿਰਦੇ ਵਿਚ ਪਾਰਬ੍ਰਹਮ ਵਸਦਾ ਹੈ। ਸਤਿਗੁਰੂਜੀ (ਆਖਦੇ ਹਨ), ਸਾਧ ਦੀ ਰਸਨਾ ਤੋਂ (ਉਪਦੇਸ਼) ਸੁਨਣ ਵਾਲਾ ਉਧਰ ਜਾਂਦਾ ਹੈ ॥ ੬ ॥

**ਸਾਧ ਕੈ ਸੰਗਿ ਸੁਨਉ ਹਰਿ ਨਾਉ ॥**
**ਸਾਧ ਸੰਗਿ ਹਰਿ ਕੇ ਗੁਨ ਗਾਉ ॥**

ਸਾਧ ਦੇ ਸੰਗ ਵਿਚ ਮਿਲਕੇ ਹਰਿ ਨਾਮ ਸੁਣੋ। ਸਾਧੂ

ਸੰਗ ਵਿਚ ਜਾ ਕੇ ਹਰੀ ਦੇ ਗੁਣ ਗਾਓ।

**ਸਾਧ ਕੈ ਸੰਗਿ ਨ ਮਨ ਤੇ ਬਿਸਰੈ ॥**
**ਸਾਧ ਸੰਗਿ ਸਰ ਪਰ ਨਿਸਤਰੈ ॥**

ਸਾਧ ਦੇ ਸ਼ੰਗ ਕਰਕੇ ਮਨ ਤੋਂ ਭੁੱਲਦਾ ਨਹੀਂ ਹੈ। ਸਾਧ ਦੇ ਸੰਗ ਕਰਕੇ ਜੀਵ ਜ਼ਰੂਰ ਹੀ ਤਰ ਜਾਂਦਾ ਹੈ।

**ਸਾਧ ਕੈ ਸੰਗਿ ਲਗੈ ਪ੍ਰਭੁ ਮੀਠਾ ॥**
**ਸਾਧੂ ਕੈ ਸੰਗਿ ਘਟਿ ਘਟਿ ਡੀਠਾ ॥**

ਸਾਧ ਦੇ ਸੰਗ ਕਰਕੇ ਪ੍ਰਭੂ (ਦਾ ਭਾਣਾ) ਮਿੱਠਾ ਲੱਗਾ ਹੈ। ਸਾਧੂ ਦੇ ਸੰਗ ਕਰਕੇ (ਪ੍ਰਭੂ ਨੂੰ) ਘਟ ਘਟ ਵਿਚ ਵੇਖ ਲਿਆ ਹੈ।

**ਸਾਧ ਸੰਗਿ ਭਏ ਆਗਿਆਕਾਰੀ ॥**
**ਸਾਧ ਸੰਗਿ ਗਤਿ ਭਈ ਹਮਾਰੀ ॥**

ਸਾਧ ਸੰਗ ਕਰਨ ਕਰਕੇ (ਹੀ ਅਸੀ) ਹੁਕਮੀ ਬੰਦੇ ਹੋਏ ਹਾਂ। ਸਾਧ ਸੰਗ ਕਰਨ ਕਰਕੇ ਹੀ ਸਾਡੀ ਗਤੀ ਹੋਈ ਹੈ।

**ਸਾਧ ਕੈ ਸੰਗਿ ਮਿਟੈ ਸਭਿ ਰੋਗ ॥**
**ਨਾਨਕ ਸਾਧ ਭੇਟੇ ਸੰਜੋਗ ॥ ੭ ॥**

ਸਾਧ ਦੇ ਸੰਗ ਕਰਕੇ ਸਾਰੇ ਦੁਖ ਮਿਟੇਹਨ। ਸਤਿਗੁਰੂ ਜੀ (ਆਖਦੇ ਹਨ, ਪਰ) ਸੰਤ ਭਾਗਾਂ ਨਾਲ ਹੀ ਮਿਲੇ ਹਨ ॥ ੭ ॥

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥**

ਜੇਤਾ ਸੁਨਹਿ ਤੇਤਾ ਬਖਿਆਨਹਿ ॥

ਸੰਤ ਦੀ ਮਹਿਮਾ ਨੂੰ ਵੇਦ ਭੀ ਨਹੀਂ ਜਾਣਦਾ। ਜਿੰਨੀ ਕੂ ਵੇਦ ਨੇ ਸੁਣੀ ਹੈ, ਉੱਨੀ ਕਹਿ ਦਿਤੀ ਹੈ।

ਸਾਧ ਕੀ ਉਪਮਾ ਤਿਹੁ ਗੁਣ ਤੇ ਦੂਰਿ ॥
ਸਾਧ ਕੀ ਉਪਮਾ ਰਹੀ ਭਰਪੂਰਿ ॥

ਸਾਧ ਦੀ ਉਪਮਾ ਤਿੰਨਾ ਗੁਣਾਂ ਤੋਂ ਪਰੇ ਹੈ। ਸੰਤ ਦੀ ਉਪਮਾ (ਸਭ ਥਾਂ ਤੇ) ਪੂਰਨ ਹੋ ਰਹੀ ਹੈ।

ਸਾਧ ਕੀ ਸੋਭਾ ਕਾ ਨਾਹੀ ਅੰਤ ॥
ਸਾਧ ਕੀ ਸੋਭਾ ਸਦਾ ਬੇਅੰਤ ॥

ਸੰਤ ਦੀ ਸ਼ੋਭਾ ਦਾ ਅੰਤ ਨਹੀਂ ਹੈ। ਸੰਤ ਦੀ ਸ਼ੋਭਾ ਸਦਾ ਹੀ ਬੇਅੰਤ ਹੈ।

ਸਾਧ ਕੀ ਸੋਭਾ ਊਚ ਤੇ ਊਚੀ ॥
ਸਾਧ ਕੀ ਸੋਭਾ ਮੂਚ ਤੇ ਮੂਚੀ ॥

ਸਾਧ ਦੀ ਸ਼ੋਭਾ ਉੱਚੇ ਤੋਂ ਭੀ ਉੱਚੀ ਹੈ। ਸਾਧ ਦੀ ਸ਼ੋਭਾ ਵੱਡੇ ਤੋਂ ਵੱਡੀ ਹੈ।

ਸਾਧ ਕੀ ਸੋਭਾ ਸਾਧ ਬਨਿਆਈ ॥
ਨਾਨਕ ਸਾਧ ਪ੍ਰਭ ਭੇਦੁ ਨ ਭਾਈ ॥ ੮ ॥ ੭ ॥

ਸਾਧ ਦੀ ਸ਼ੋਭਾ ਸਾਧ (ਨੂੰ ਹੀ) ਬਨਿ ਆਈ ਹੈ। ਸਤਿਗੁਰੂ ਜੀ (ਆਖਦੇ ਹਨ, ਹੇ) ਭਾਈ! ਸਾਧ ਤੇ ਪ੍ਰਭੂ ਵਿਚ (ਕੋਈ ਭਿੰਨ) ਭੇਦ ਨਹੀਂ ॥ ੮ ॥ ੭ ॥

**ਸਲੋਕੁ ॥ ਮਨਿ ਸਾਚਾ ਮੁਖਿ ਸਾਚਾ ਸੋਇ ॥**
**ਅਵਰੁ ਨ ਪੇਖੈ ਏਕਸੁ ਬਿਨੁ ਕੋਇ ॥**

ਮਨ ਵਿਚ ਸੱਚਾ (ਵਾਹਿਗੁਰੂ ਹੈ ਅਤੇ) ਮੁਖ ਵਿਚਭੀ ਓਹੀ ਸੱਚਾ (ਵਸਦਾ ਹੈ। ਉਸ) ਇਕ ਤੋਂ ਬਿਨਾਂ ਹੋਰ ਕੋਈ (ਅੱਖਾਂ ਨਾਲ ਭੀ) ਨਹੀਂ ਦਿਸਦਾ।

**ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥੧॥**

ਸਤਿਗੁਰੂ ਜੀ (ਆਖਦੇ ਹਨ), ਬ੍ਰਹਮ ਗਿਆਨੀ (ਪੁਰਸ਼ ਦੇ) ਇਹ (ਪੂਰਬੋਕਤ) ਲੱਛਣ ਹੁੰਦੇ ਹਨ॥ ੧।

ਅਸਟਪਦੀ ॥

**ਬ੍ਰਹਮ ਗਿਆਨੀ ਸਦਾ ਨਿਰਲੇਪ ॥**
**ਜੈਸੇ ਜਲ ਮਹਿ ਕਮਲ ਅਲੇਪ ॥**

ਬ੍ਰਹਮ ਗਿਆਨੀ (ਮਾਯਾ ਵਿਚ ਹੁੰਦਾ ਭੀ) ਸਦਾ ਮਾਯਾ (ਤੋਂ) ਅਸੰਗ (ਰਹਿੰਦਾ ਹੈ), ਜਿਵੇਂ ਪਾਣੀ ਵਿਚ (ਹੋ ਕੇ ਭੀ) ਕਮਲ (ਉਸ ਤੋਂ) ਅਲੇਪ (ਰਹਿੰਦਾ ਹੈ)।

**ਬ੍ਰਹਮ ਗਿਆਨੀ ਸਦਾ ਨਿਰਦੋਖ ॥**
**ਜੈਸੇ ਸੂਰੁ ਸਰਬ ਕਉ ਸੋਖ ॥**

ਬ੍ਰਹਮ ਗਿਆਨੀ (ਸਾਰੇ ਭੋਗਾਂ ਨੂੰ ਭੋਗਦਾ ਹੋਯਾ ਭੀ) ਸਦਾ (ਹੀ ਇਸ ਤਰ੍ਹਾਂ) ਦੋਖਾਂ ਤੋਂ ਰਹਿਤ ਹੈ। ਜਿਸ ਤਰ੍ਹਾਂ ਸੂਰਜ ਸਾਰੇ (ਵਿਸ਼ਟੇ ਆਦਿਕ ਨੀਚ ਰਸਾਂ) ਨੂੰ ਸੁਕਾ ਕੇ (ਭੀ ਦੋਖਾਂ ਤੋਂ ਰਹਿਤ ਹੈ)।

**ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ ॥**
**ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ ॥**

ਬ੍ਰਹਮ ਗਿਆਨੀ ਦੇ (ਹਿਰਦੇ ਵਿਚ ਸਦਾ ਹੀ) ਸਮ ਦ੍ਰਿਸ਼ਟੀ ਹੈ। ਜਿਵੇਂ ਹਵਾ (ਸਭ) ਰਾਜੇ ਤੇ ਕੰਗਲਿਆਂ [ਤੁਲਿ] ਇਕਸਾਰ ਲਗਦੀ ਹੈ।

**ਬ੍ਰਹਮੁ ਗਿਆਨੀ ਕੈ ਧੀਰਜੁ ਏਕ ॥**
**ਜਿਉ ਬਸੁਧਾ ਕੋਊ ਖੋਦੈ ਕੋਊ ਚੰਦਨ ਲੇਪ ॥**

ਬ੍ਰਹਮ ਗਿਆਨੀ ਦੇ (ਹਿਰਦੇ ਵਿਚ) ਇਕੋ ਧੀਰਜ ਹੈ ਜਿਵੇਂ ਧਰਤੀ ਨੂੰ (ਭਾਵੇਂ) ਕੋਈ ਖੋਦੇ (ਤੇ ਭਾਵੇਂ) ਕੋਈ ਚੰਦਨ ਦਾ ਲੇਪ (ਕਰੇ, ਉਹ ਇਕੋ ਧੀਰਜਵਾਨ ਰਹਿੰਦੀ ਹੈ)।

**ਬ੍ਰਹਮ ਗਿਆਨੀ ਕਾ ਇਹੈ ਗੁਨਾਉ ॥**
**ਨਾਨਕ ਜਿਉ ਪਾਵਕ ਕਾ ਸਹਜ ਸੁਭਾਉ ॥੧॥**

ਬ੍ਰਹਮ ਗਿਆਨੀ ਦਾ ਏਹੋ ਗੁਣ ਹੈ। ਸਤਿਗੁਰੂ ਜੀ (ਆਖਦੇ ਹਨ), ਜਿਵੇਂ ਅੱਗ ਦਾ ਸੁਤੇ ਸੁਭਾਵ ਹੈ, (ਅਰਥਾਤ ਜਿਵੇਂ ਅੱਗ ਠੰਢ ਨੂੰ ਦੂਰ ਕਰ ਦੇਂਦੀ ਹੈ, ਇਵੇਂ ਬ੍ਰਹਮ ਗਿਆਨੀ ਪਾਪ ਨੂੰ ਨਾਸ ਕਰ ਦੇਂਦਾ ਹੈ) ॥ ੧ ॥

**ਬ੍ਰਹਮ ਗਿਆਨੀ ਨਿਰਮਲ ਤੇ ਨਿਰਮਲਾ ॥**
**ਜੈਸੇ ਮੈਲੁ ਨ ਲਾਗੈ ਜਲਾ ॥**

ਬ੍ਰਹਮ ਗਿਆਨੀ (ਇਉਂ) ਨਿਰਮਲ ਤੋਂ ਨਿਰਮਲ ਹੈ

ਜਿਵੇਂ *[ਜਲਾ] ਅੱਗ ਨੂੰ ਮੈਲ ਨਹੀਂ ਲਗਦੀ।

ਅਥਵਾ (੨)—ਬ੍ਰਹਮ ਗਿਆਨੀ [ਨਿਰਮਲ] ਸਫਾ਼ਫ ਨਾਲੋਂ ਭੀ ਸ਼ਫਾ਼ਫ ਹੈ। ਜਿਵੇਂ [ਜਲਾ] ਪਾਣੀ ਦੀ ਅਪਾਰ-ਦਰਸ਼ਤਾ [ਚੇਹਰਾ ਵਿਖਾਉਣ ਵਾਲੀ ਸ਼ਕਤੀ] ਨੂੰ ਮੈਲ ਨਹੀਂ ਲੱਗਦੀ ਹੈ।

ਇਸ ਕਥਨ ਦਾ ਭਾਵ ਇਹ ਹੈ, ਕਿ ਜਿਵੇਂ ਪਾਣੀ ਵਿਚ 'ਚੇਹਰਾ ਵਿਖਾਉਣ ਵਾਲੀ ਸ਼ਕਤੀ' ਵਸਦੀ ਹੈ। ਜਲ ਵਿਚ ਵੱਸਣ ਕਰਕੇ ਉਸਦਾਨਾਮ 'ਜਲਾ'ਹੈ। ਜਲ ਤਾਂ ਲਾਲ ਪੀਲਾ ਕਾਲਾ ਆਦਿਕ ਹੋ ਸਕਦਾ ਹੈ ਪਰ ਉਹ 'ਜਲਾ' ਸ਼ਕਤੀ ਕਦੇ ਭੀ ਮਲੀਣ ਨਹੀਂ ਹੁੰਦੀ। ਇਵੇਂ ਬ੍ਰਹਮ ਗਿਆਨੀ ਪੁਰਸ਼ ਦੇ ਮਿਲਦਿਆਂ ਹੀ ਪਾਪੀ ਦੇ ਕੀਤੇ ਹੋਏ ਪਾਪ ਉਸਨੂੰ ਆਪਣੇ ਆਪ ਨਜ਼ਰ ਆ ਜਾਂਦੇ ਹਨ।

---

*ਜਲਾ ਦਾ ਅਰਥ ਪਾਣੀ ਕਰਦੇ ਹਨ,ਪਰ ਵਿਚਾਰਕੇਡਿੱਠਾ ਜਾਏ, ਤਾਂ ਪਾਣੀਨੂੰ ਮੈਲ ਲਗਦੀ ਹੈ। ਧੋਬੀ ਦੇ ਕੱਪੜਿਆਂ ਦੀ ਮੈਲ ਗ੍ਰਹਣ ਕਰਨ ਕਰਕੇ ਹੀ 'ਰਜਕ ਘਾਟ ਇਸ਼ਨਾਨ' ਪਾਪ ਰੂਪ ਕਿਹਾ ਹੈ। ਸਪਰਸ਼ ਰੂਪਮੈਲ ਗ੍ਰਹਿਣ ਕਰਨ ਤੇ ਹੀ ਨੀਚਦੇ ਹੱਥਦਾ ਪਾਣੀ ਗ੍ਰਹਿਣ ਕਰਨਾ ਪਾਪ ਰੂਪ ਕਿਹਾ ਹੈ। ਪ੍ਰਤੱਖ ਮਿਟੀ ਆਦਿਕ ਘੋਲੀ ਜਾਏ ਤਾਂ ਪਾਣੀ ਮੈਲਾ ਹੋ ਜਾਂਦਾ ਹੈ। ਪਰ 'ਅੱਗ' ਨੂੰ ਕਿਸੇ ਭੀ ਅੰਸ਼ ਵਿਚ ਮੈਲਾਂ ਨਹੀਂ ਕਿਹਾ ਜਾਂਦਾ। ਜੋ ਵਡੀ ਸੁੱਚਤਾ ਕਰਨ ਵਾਲਾ ਕਰਮ ਕਾਂਡੀ ਹੈ, ਉਹ ਮਸਾਣ ਤਕ ਦੀ ਅੱਗ ਨੂੰ ਅੰਗੀਕਾਰ ਕਰ ਲੈਂਦਾ ਹੈ, ਪਰ ਮਸਾਣ ਦੇ ਖੂਹ ਦਾ ਪਾਣੀ ਗ੍ਰਹਿਣ ਨਹੀਂ ਕਰਦਾ ਇਸਲਈ ਪਾਣੀ ਨੂੰ ਮੈਲਹੈ,ਅੱਗ ਨੂੰ ਮੈਲ ਨਹੀਂ ਹੈ ਤੇ ਇਹ'ਜਲਾ' ਪਦ ਜਲ ਤੋਂ ਨਹੀਂ ਬਣਿਆ, ਇਸਦਾ ਸ਼ੁੱਧ ਰੂਪ 'ਜਲ੍ਹ—ਜਲ੍ਹ' ਅੱਗ ਹੈ—ਵੇਖੋ ਹਿੰਦੀ ਸ਼ਬਦ ਸਾਗਰ ਸਫਾ ੧੧੩੫।

ਬ੍ਰਹਮ ਗਿਆਨੀ ਕੈ ਮਨਿ ਹੋਇ ਪ੍ਰਗਾਸੁ ॥
ਜੈਸੇ ਧਰ ਊਪਰਿ ਆਕਾਸੁ ॥

ਬ੍ਰਹਮ ਗਿਆਨੀ ਦੇ ਮਨ ਵਿਚ (ਇਉਂ) ਉਜਾਲਾ ਹੋਇਆ ਹੈ। ਜਿਵੇਂ ਧਰਤੀ ਉੱਪਰ ਅਕਾਸ਼ (ਫੈਲਿਆ ਹੋਇਆ ਹੈ)।

ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰ ਸਮਾਨਿ ॥
ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ ॥

ਬ੍ਰਹਮ ਗਿਆਨੀ ਦੇ (ਭਾਣੇ) ਮਿਤ੍ਰ ਅਤੇ ਵੈਰੀ ਇਕਸਾਰ ਹਨ। ਬ੍ਰਹਮ ਗਿਆਨੀ ਦੇ ਮਨ ਵਿਚ ਅਭਿਮਾਨ ਨਹੀਂ ਹੈ।

ਬ੍ਰਹਮ ਗਿਆਨੀ ਊਚ ਤੇ ਊਚਾ ॥
ਮਨਿ ਅਪਨੈ ਹੈ ਸਭ ਤੇ ਨੀਚਾ ॥

ਬ੍ਰਹਮ ਗਿਆਨੀ ਉੱਚੇ ਨਾਲੋਂ ਭੀ ਉੱਚਾ ਹੈ, (ਪਰ ਉਹ) ਆਪਣੇ ਮਨ ਕਰਕੇ ਸਭ ਤੋਂ ਨੀਵਾਂ ਹੈ।

ਬ੍ਰਹਮ ਗਿਆਨੀ ਸੇ ਜਨ ਭਏ ॥
ਨਾਨਕ ਜਿਨ ਪ੍ਰਭੁ ਆਪਿ ਕਰੇਇ ॥ ੨ ॥

ਉਹ ਪੁਰਸ਼ ਬ੍ਰਹਮ ਗਿਆਨੀ ਹੋਏ ਹਨ। ਸਤਿਗੁਰੂ ਜੀ (ਆਖਦੇ ਹਨ), ਜਿਨ੍ਹਾਂ ਨੂੰ ਪ੍ਰਭੂ ਨੇ ਆਪ ਕੀਤਾ ਹੈ ॥ ੨ ॥

ਬ੍ਰਹਮ ਗਿਆਨੀ ਸਗਲ ਕੀ ਰੀਨਾ ॥

**ਆਤਮੁ ਰਸੁ ਬ੍ਰਹਮ ਗਿਆਨੀ ਚੀਨਾ ॥**

ਬ੍ਰਹਮ ਗਿਆਨੀ ਸਭ ਦੀ ਧੂੜੀ (ਹੋ ਕੇ ਰਹਿੰਦਾ ਹੈ) ਆਤਮ-ਰਸ ਨੂੰ ਬ੍ਰਹਮ ਗਿਆਨੀ ਨੇ ਹੀ ਜਾਣਿਆ ਹੈ।

**ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ ॥**
**ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ ॥**

ਬ੍ਰਹਮ ਗਿਆਨੀ ਦੀ ਸਭਨਾਂ ਉੱਪਰ ਮਿਹਰ ਹੈ। (ਇਸ ਲਈ) ਬ੍ਰਹਮ ਗਿਆਨੀ ਪਾਸੋਂ (ਕਿਸੇ ਦਾ) ਕੁਝ ਭੀ ਬੁਰਾ ਨਹੀਂ ਹੁੰਦਾ ਹੈ।

**ਬ੍ਰਹਮ ਗਿਆਨੀ ਸਦਾ ਸਮਦਰਸੀ ॥**
**ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ॥**

ਬ੍ਰਹਮ ਗਿਆਨੀ ਸਦਾ ਹੀ ਸਮਦ੍ਰਿਸ਼ਟਾ ਹੈ। ਬ੍ਰਹਮ ਗਿਆਨੀ ਦੀ ਨਜ਼ਰ ਵਿਚੋਂ ਅੰਮ੍ਰਿਤ ਵੱਸਦਾ ਹੈ।

**ਬ੍ਰਹਮ ਗਿਆਨੀ ਬੰਧਨ ਤੇ ਮੁਕਤਾ ॥**
**ਬ੍ਰਹਮ ਗਿਆਨੀ ਕੀ ਨਿਰਮਲ ਜੁਗਤਾ ॥**

ਬ੍ਰਹਮ ਗਿਆਨੀ ਬੰਧਨਾਂ ਤੋਂ ਮੁਕਤ ਹੈ। ਬ੍ਰਹਮਗਿਆਨੀ ਦੀ ਜੁਗਤੀ ਨਿਰਮਲ ਹੈ।

**ਬ੍ਰਹਮ ਗਿਆਨੀ ਕਾ ਭੋਜਨੁ ਗਿਆਨ ॥**
**ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮੁ ਧਿਆਨੁ ॥੩॥**

ਬ੍ਰਹਮ ਗਿਆਨੀ ਦਾ ਭੋਜਨ ਗਿਆਨ ਹੈ। ਸਤਿਗੁਰੂ ਜੀ (ਆਖਦੇ ਹਨ), ਬ੍ਰਹਮ ਗਿਆਨੀ ਦਾ ਬ੍ਰਹਮ (ਵਿਚ)

ਧਿਆਨ ਹੈ, (ਅਰਥਾਤ ਉਹ ਸਭਨਾਂ ਵਿਚ ਬ੍ਰਹਮ ਨੂੰ ਹੀ ਵੇਖਦਾ ਹੈ) ॥ ੩ ॥

**ਬ੍ਰਹਮ ਗਿਆਨੀ ਏਕ ਊਪਰਿ ਆਸ ॥**
**ਬ੍ਰਹਮ ਗਿਆਨੀ ਕਾ ਨਹੀ ਬਿਨਾਸ ॥**

ਬ੍ਰਹਮ ਗਿਆਨੀ ਦੀ ਇਕੋ ਉੱਪਰ ਆਸ ਹੈ। (ਇ ਲਈ) ਬ੍ਰਹਮ ਗਿਆਨੀ ਦਾ ਨਾਸ ਨਹੀਂ ਹੁੰਦਾ।

**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥**
**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥**

ਬ੍ਰਹਮ ਗਿਆਨੀ ਦੇ (ਹਿਰਦੇ ਵਿਚ) ਗਰੀਬੀ ਰ ਅਨੰਦ ਹੈ। ਬ੍ਰਹਮ ਗਿਆਨੀ ਨੂੰ ਪਰਉਪਕਾਰ (ਕਰਨ ਦ ਉਤਸ਼ਾਹ ਹੈ।

**ਬ੍ਰਹਮ ਗਿਆਨੀ ਕੈ ਨਾਹੀ ਧੰਧਾ ॥**
**ਬ੍ਰਹਮ ਗਿਆਨੀਲੇ ਧਾਵਤ ਬੰਧਾ ॥**

ਬ੍ਰਹਮ ਗਿਆਨੀ ਦੇ (ਮਨਵਿਚ ਹੋਰ ਕੋਈ) ਧੰਧਾ ਨ ਹੈ। ਬ੍ਰਹਮ ਗਿਆਨੀ ਨੇ ਦੌੜਦੇ (ਮਨ) ਨੂੰ ਬੰਨ੍ਹ ਲਿਆ ਹੈ

**ਬ੍ਰਹਮ ਗਿਆਨੀ ਕੈ ਹੋਇ ਸੁ ਭਲਾ ॥**
**ਬ੍ਰਹਮ ਗਿਆਨੀ ਸੁਫਲ ਫਲਾ ॥**

ਬ੍ਰਹਮ ਗਿਆਨੀ ਦੇ ਪਾਸੋਂ (ਸਦਾ ਹੀ) ਭਲਾ ਹੁੰ ਹੈ। ਬ੍ਰਹਮ ਗਿਆਨੀ (ਗਿਆਨ ਰੂਪ) ਸ਼ੁਭ ਫਲਾਂ ਨਾਲ ਫਲਿਆ ਹੋਇਆ ਹੈ।

**ਬ੍ਰਹਮ ਗਿਆਨੀ ਸੰਗਿ ਸਗਲ ਉਧਾਰੁ ॥**
**ਨਾਨਕ ਬ੍ਰਹਮ ਗਿਆਨੀ ਜਪੈ ਸਗਲ ਸੰਸਾਰੁ ॥੪॥**

ਬ੍ਰਹਮ ਗਿਆਨੀ ਦਾ ਸੰਗ ਕਰਕੇ ਸਭ ਦਾ ਉਧਾਰ (ਹੁੰਦਾ ਹੈ) ਸਤਿਗੁਰੂ ਜੀ (ਆਖਦੇ ਹਨ), ਸਾਰਾ ਸੰਸਾਰ ਬ੍ਰਹਮ ਗਿਆਨੀ ਦਾ ਚਿੰਤਨ ਕਰਦਾ ਹੈ ॥ ੪ ॥

**ਬ੍ਰਹਮ ਗਿਆਨੀ ਕੈ ਏਕੈ ਰੰਗ ॥**
**ਬ੍ਰਹਮ ਗਿਆਨੀ ਕੈ ਬਸੈ ਪ੍ਰਭੁ ਸੰਗ ॥**

ਬ੍ਰਹਮ ਗਿਆਨੀ ਦੇ (ਮਨ ਵਿਚ) ਇਕੋ ਦਾ ਪ੍ਰੇਮ ਹੈ ਪ੍ਰਭੂ ਬ੍ਰਹਮ ਗਿਆਨੀ ਦੇ ਨਾਲ ਵਸਦਾ ਹੈ।

**ਬ੍ਰਹਮ ਗਿਆਨੀ ਕੈ ਨਾਮੁ ਅਧਾਰੁ ॥**
**ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ ॥**

ਬ੍ਰਹਮ ਗਿਆਨੀ ਦੇ (ਮਨ ਨੂੰ) ਨਾਮ ਦਾ ਆਸਰਾ ਬ੍ਰਹਮ ਗਿਆਨੀ ਦੇ (ਮਨ ਨੂੰ) ਨਾਮ ਦਾ †ਪਰਵਾਰ ਹੈ।

**ਬ੍ਰਹਮ ਗਿਆਨੀ ਸਦਾ ਸਦ ਜਾਗਤ ॥**
**ਬ੍ਰਹਮਗਿਆਨੀ ਅਹੰਬੁਧਿ ਤਿਆਗਤ ॥**

ਬ੍ਰਹਮ ਗਿਆਨੀ ਸਦਾ ਹੀ(ਮੋਹ ਨੀਂਦ ਤੋਂ) ਜਾਗਦਾ ਰਹਿੰਦਾ ਹੈ। ਬ੍ਰਹਮ ਗਿਆਨੀ ਹੰਗਤਾ ਬੁਧੀ ਦਾ ਤਿਆਗ ਕਰਦਾ ਹੈ।

---

†ਜੋ ਚੰਦਰਮਾ ਦੇ ਉਦਾਲੇ ਇਕ ਗੋਲ ਜਿਹਾ ਘੇ... ਦਿਸਦਾ ਨਾਮ ਹਿੰਦੀ ਵਿਚ 'ਪ੍ਰਵਾਰ' ਅਤੇ ਅੰਗਰੇਜ਼ੀ ਵਿਚ ... ਕਹਿੰਦੇ ਹਨ।

**ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ ॥**
**ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ ॥**

ਬ੍ਰਹਮ ਗਿਆਨੀ ਦੇ ਮਨ ਵਿਚ ਪਰਮ ਅਨੰਦ ਹੈ। (ਇਸ ਲਈ) ਬ੍ਰਹਮ ਗਿਆਨੀ ਦੇ ਘਰ ਵਿਚ ਸਦਾ ਅਨੰਦ (ਰਹਿੰਦਾ ਹੈ)।

**ਬ੍ਰਹਮ ਗਿਆਨੀ ਸੁਖ ਸਹਜ ਨਿਵਾਸ ॥**
**ਨਾਨਕ ਬ੍ਰਹਮ ਗਿਆਨੀ ਕਾ ਨਹੀ ਬਿਨਾਸ॥੫॥**

ਬ੍ਰਹਮ ਗਿਆਨੀ ਆਤਮ-ਸੁਖ ਵਿਚ ਵਸਦਾ ਹੈ। ਸਤਿਗੁਰੂ ਜੀ (ਆਖਦੇ ਹਨ), ਬ੍ਰਹਮ ਗਿਆਨੀ ਦਾ ਨਾਸ ਨਹੀਂ ਹੁੰਦਾ ॥ ੫ ॥

**ਬ੍ਰਹਮ ਗਿਆਨੀ ਬ੍ਰਹਮ ਕਾ ਬੇਤਾ ॥**
**ਬ੍ਰਹਮ ਗਿਆਨੀ ਏਕ ਸੰਗਿ ਹੇਤਾ ॥**

ਬ੍ਰਹਮ ਗਿਆਨੀ ਬ੍ਰਹਮ ਦੇ ਜਾਨਣ ਵਾਲਾ ਹੈ। ਬ੍ਰਹਮ ਗਿਆਨੀ ਦਾ ਇਕ ਦੇ ਨਾਲ ਹੀ ਪ੍ਰੇਮ ਹੈ।

**ਬ੍ਰਹਮ ਗਿਆਨੀ ਕੈ ਹੋਇ ਅਚਿੰਤ ॥**
**ਬ੍ਰਹਮ ਗਿਆਨੀ ਕਾ ਨਿਰਮਲ ਮੰਤ ॥**

ਬ੍ਰਹਮ ਗਿਆਨੀ ਦੇ (ਹਿਰਦੇਵਿਚ) ਬੇ-ਫਿਕਰੀ ਹੋਂਦੀ ਹੈ। ਬ੍ਰਹਮ ਗਿਆਨੀ ਦਾ ਮੰਤ [ਮਨ] ਨਿਰਮਲ ਹੈ।

**ਬ੍ਰਹਮ ਗਿਆਨੀ ਜਿਸੁ ਕਰੈ ਪ੍ਰਭੁ ਆਪਿ॥**

**ਬ੍ਰਹਮ ਗਿਆਨੀ ਕਾ ਬਡ ਪਰਤਾਪ ॥**

ਜਿਸਨੂੰ ਪ੍ਰਭੂ ਆਪੇ ਕਰਦਾ ਹੈ, (ਉਹ) ਬ੍ਰਹਮ ਗਿਆਨੀ (ਹੁੰਦਾ ਹੈ)। ਬ੍ਰਹਮ ਗਿਆਨੀ ਦਾ ਪ੍ਰਤਾਪ ਵੱਡਾ ਹੈ।

**ਬ੍ਰਹਮ ਗਿਆਨੀਕਾ ਦਰਸੁ ਬਡਭਾਗੀ ਪਾਈਐ॥**
**ਬ੍ਰਹਮ ਗਿਆਨੀ ਕਉ ਬਲਿ ਬਲਿ ਜਾਈਐ ॥**

ਬ੍ਰਹਮ ਗਿਆਨੀ ਦਾ ਦਰਸ਼ਨ ਵੱਡੇ ਭਾਗਾਂ ਨਾਲ ਪਾਈਦਾ ਹੈ। ਬ੍ਰਹਮ ਗਿਆਨੀ ਤੋਂ (ਅਸੀ) ਵਾਰੀ ਘੋਲੀ ਜਾਂਦੇ ਹਾਂ।

**ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ ॥**
**ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ ॥੬॥**

ਬ੍ਰਹਮ ਗਿਆਨੀ ਨੂੰ ਸ਼ਿਵਜੀ ਆਦਿਕ ਲੱਭਦੇ ਹਨ। ਸਤਿਗੁਰੂ ਜੀ (ਆਖਦੇ ਹਨ), ਬ੍ਰਹਮ ਗਿਆਨੀ ਆਪ ਹੀ ਪਰਮੇਸ਼ਰ (ਦਾ ਰੂਪ ਹੈ) ॥ ੬ ॥

**ਬ੍ਰਹਮ ਗਿਆਨੀ ਕੀ ਕੀਮਤਿ ਨਾਹਿ ॥**
**ਬ੍ਰਹਮ ਗਿਆਨੀ ਕੈ ਸਗਲ ਮਨ ਮਾਹਿ ॥**

ਬ੍ਰਹਮ ਗਿਆਨੀ ਦੀ ਉਪਮਾ ਨਹੀਂ (ਕੀਤੀ ਜਾਂਦੀ) ਬ੍ਰਹਮ ਗਿਆਨੀ ਦੇ ਮਨ ਵਿਚ ਸਾਰੇ ਗਿਆਨ ਹਨ।

**ਬ੍ਰਹਮ ਗਿਆਨੀ ਕਾ ਕਉਨੁ ਜਾਨੈ ਭੇਦੁ ॥**
**ਬ੍ਰਹਮ ਗਿਆਨੀ ਕਉ ਸਦਾ ਅਦੇਸੁ ॥**

ਬ੍ਰਹਮ ਗਿਆਨੀ ਦਾ ਭੇਦ ਕੌਣ ਜਾਣਦਾ ਹੈ ? ਬ੍ਰਹਮ

ਗਿਆਨੀ ਨੂੰ ਸਦਾ ਹੀ ਨਮਸਕਾਰ ਹੈ।

**ਬ੍ਰਹਮਗਿਆਨੀਕਾ ਕਥਿਆ ਨ ਜਾਇ ਅਧਾਖ੍ਰ॥**
**ਬ੍ਰਹਮ ਗਿਆਨੀ ਸਰਬ ਕਾ ਠਾਕੁਰੁ॥**

(ਜੋ) ਬ੍ਰਹਮ ਗਿਆਨੀ ਦੇ [ਅਧਾਖ੍ਰ] ਹੁਕਮ ਹੇਠਾਂ ਹੈ, (ਉਨ੍ਹਾਂਦਾ) ਕਥਨ ਨਹੀਂ ਕੀਤਾਜਾਂਦਾ। ਬ੍ਰਹਮ ਗਿਆਨੀ ਸਭਨਾਂ ਦਾ ਸੁਆਮੀ ਹੈ।

ਅਨੋਖਾਹਾ

**ਬ੍ਰਹਮ ਗਿਆਨੀ ਕੀ ਮਿਤਿ ਕਉਨੁ ਬਖਾਨੈ॥**
**ਬ੍ਰਹਮਗਿਆਨੀ ਕੀਗਤਿ ਬ੍ਰਹਮਗਿਆਨੀਜਾਨੈ॥**

ਬ੍ਰਹਮ ਗਿਆਨੀ ਦੀ ਮਰਯਾਦਾ ਕੌਣ ਕਹਿ ਸਕਦਾ ਹੈ ? ਬ੍ਰਹਮ ਗਿਆਨੀ ਦੀ ਗਤੀ ਨੂੰ ਬ੍ਰਹਮ ਗਿਆਨੀ ਹੀ ਜਾਣਦਾ ਹੈ।

**ਬ੍ਰਹਮ ਗਿਆਨੀ ਕਾ ਅੰਤੁ ਨ ਪਾਰੁ॥**
**ਨਾਨਕ ਬ੍ਰਹਮ ਗਿਆਨੀ ਕਉ**
**ਸਦਾ ਨਮਸਕਾਰੁ ॥ ੭ ।**

ਬ੍ਰਹਮ ਗਿਆਨੀ ਦੇ ਪਾਰ (ਉਰਾਰ) ਦਾ ਅੰਤ ਨਹੀਂ ਹੈ। ਸਤਿਗੁਰੂ ਜੀ (ਆਖਦੇ ਹਨ, ਅਸੀ) ਬ੍ਰਹਮ ਗਿਆਨੀਨੂੰ ਸਦਾ ਨਮਸਕਾਰ (ਕਰਦੇ ਹਾਂ) ॥ ੭ ॥

**ਬ੍ਰਹਮ ਗਿਆਨੀ ਸਭ ਸ੍ਰਿਸਟਿ ਕਾ ਕਰਤਾ॥**
**ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ॥**

ਬ੍ਰਹਮ ਗਿਆਨੀ ਸਾਰੀਸ੍ਰਿਸ਼ਟੀ ਦਾ ਕਰਤਾ ਹੈ।ਬ੍ਰਹਮ

ਗਿਆਨੀ ਸਦਾ ਜੀਉਂਦਾ ਹੈ, (ਕਦੇ ਭੀ) ਮਰਦਾ ਨਹੀਂ ਹੈ।

**ਬ੍ਰਹਮ ਗਿਆਨੀ ਮੁਕਤਿ ਜੁਗਤਿ ਜੀਅ ਕਾ ਦਾਤਾ॥**
**ਬ੍ਰਹਮ ਗਿਆਨੀ ਪੂਰਨ ਪੁਰਖੁ ਬਿਧਾਤਾ ॥**

ਬ੍ਰਹਮ ਗਿਆਨੀ ਜੀਵਾਂ ਨੂੰ ਮੁਕਤੀ ਦੀ ਜੁਗਤੀ ਦਾ ਦਾਤਾ ਹੈ। ਬ੍ਰਹਮ ਗਿਆਨੀ ਹੀ ਪੂਰਣ ਕਰਮ-ਫਲ-ਪ੍ਰਦਾਤਾ ਪੁਰਖ ਹੈ।

**ਬ੍ਰਹਮ ਗਿਆਨੀ ਅਨਾਥ ਕਾ ਨਾਥੁ ॥**
**ਬ੍ਰਹਮ ਗਿਆਨੀ ਕਾ ਸਭ ਊਪਰਿ ਹਾਥੁ ॥**

ਬ੍ਰਹਮ ਗਿਆਨੀ ਅਨਾਥਾਂ ਦਾ ਨਾਥ ਹੈ। ਬ੍ਰਹਮ ਗਿਆਨੀ ਦਾ ਹੱਥ ਸਭਨਾਂ ਦੇ ਉੱਪਰ ਹੈ।

**ਬ੍ਰਹਮ ਗਿਆਨੀ ਕਾ ਸਗਲ ਅਕਾਰੁ ॥**
**ਬ੍ਰਹਮ ਗਿਆਨੀ ਆਪਿ ਨਿਰੰਕਾਰੁ ॥**

ਸਾਰਾ ਬ੍ਰਹਿਮੰਡ ਬ੍ਰਹਮ ਗਿਆਨੀ ਦਾ ਹੈ। ਬ੍ਰਹਮ ਗਿਆਨੀ ਆਪੇ ਨਿਰੰਕਾਰ ਰੂਪ ਹੈ।

**ਬ੍ਰਹਮ ਗਿਆਨੀ ਕੀ ਸੋਭਾ ਬ੍ਰਹਮ ਗਿਆਨੀ ਬਨੀ॥**
**ਨਾਨਕ ਬ੍ਰਹਮ ਗਿਆਨੀ ਸਰਬ ਕਾ ਧਨੀ॥੮॥੮॥**

ਬ੍ਰਹਮ ਗਿਆਨੀ ਦੀ ਉਪਮਾ ਬ੍ਰਹਮ ਗਿਆਨੀ ਨੂੰ ਬਣ ਆਈ ਹੈ। ਸਤਿਗੁਰੂ ਜੀ (ਆਖਦੇ ਹਨ), ਬ੍ਰਹਮ ਗਿਆਨੀ ਸਭਨਾਂ ਦਾ ਮਾਲਕ ਹੈ॥ ੮ ॥ ੮ ॥

**ਸਲੋਕੁ ॥ ਉਰਿ ਧਾਰੈ ਜੋ ਅੰਤਰਿ ਨਾਮੁ ॥**

**ਸਰਬ ਮੈ ਪੇਖੈ ਭਗਵਾਨੁ ॥**

ਜੋ ਹਿਰਦੇ ਅੰਦਰ ਨਾਮ ਨੂੰ ਵਸਾਂਦਾ ਹੈ, ਅਤੇ ਸਭਨਾਂ ਵਿਚ ਭਗਵਾਨ ਨੂੰ (ਪੂਰਨ) ਵੇਖਦਾ ਹੈ।

**ਨਿਮਖ ਨਿਮਖ ਠਾਕੁਰ ਨਮਸਕਾਰੈ ॥**
**ਨਾਨਕ ਓਹੁ ਅਪਰਸੁ ਸਗਲ ਨਿਸਤਾਰੈ ॥੧॥**

ਹਰ ਇਕ ਛਿਣ ਵਿਚ ਵਾਹਿਗੁਰੂ ਨੂੰ ਨਮਸਕਾਰ ਕਰਦਾ ਹੈ। ਸਤਿਗੁਰੂ ਜੀ (ਆਖਦੇ ਹਨ), ਓਹ [ਅਪਰਸੁ] ਮਹਾਤਮਾ ਸਭਨਾਂ ਨੂੰ ਪਾਰ ਉਤਾਰਦਾ ਹੈ ॥ ੧ ॥

**ਅਸਟਪਦੀ ॥ ਮਿਥਿਆ ਨਾਹੀ ਰਸਨਾ ਪਰਸ ॥**
**ਮਨ ਮਹਿ ਪ੍ਰੀਤਿ ਨਿਰੰਜਨ ਦਰਸ ॥**

(ਜਿਸਦੀ) ਰਸਨਾ ਨੂੰ ਝੂਠ ਦਾ ਸਪਰਸ਼ ਨਹੀਂ ਹੈ, (ਜਿਸਦੇ) ਮਨ ਵਿਚ ਨਿਰੰਜਨ ਦੇ ਦਰਸ਼ਨ ਦੀ ਪ੍ਰੀਤੀ ਹੈ।

**ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ ॥**
**ਸਾਧ ਕੀ ਟਹਲ ਸੰਤਸੰਗਿ ਹੇਤ ॥**

(ਜੋ) ਪਰ-ਇਸਤ੍ਰੀ ਦੇ ਰੂਪ ਨੂੰ ਅੱਖਾਂ ਨਾਲ ਨਹੀਂ ਵੇਖਦਾ। (ਜੋ) ਸਾਧ ਦੀ ਸੇਵਾ ਕਰਦਾ ਹੈ ਅਤੇ ਸੰਤਾਂ ਦੇ ਨਾਲ ਪ੍ਰੇਮ ਕਰਦਾ ਹੈ।

**ਕਰਨ ਨ ਸੁਨੈ ਕਾਹੂ ਕੀ ਨਿੰਦਾ ॥**
**ਸਭ ਤੇ ਜਾਨੈ ਆਪਸ ਕਉ ਮੰਦਾ ॥**

(ਜੋ) ਕੰਨਾਂ ਨਾਲ ਕਿਸੇ ਦੀ ਨਿੰਦਾ ਨਹੀਂ ਸੁਣਦਾ।

(ਜੋ) ਸਭਨਾਂ ਨਾਲੋਂ ਆਪ ਨੂੰ ਮੰਦਾ ਜਾਣਦਾ ਹੈ।

**ਗੁਰਪ੍ਰਸਾਦਿ ਬਿਖਿਆ ਪਰਹਰੈ ॥**

**ਮਨ ਕੀ ਬਾਸਨਾ ਮਨ ਤੇ ਟਰੈ ॥**

ਗੁਰਾਂ ਦੀ ਕ੍ਰਿਪਾ ਨਾਲ (ਜੋ) ਵਿਸ਼ਯਾਂ ਤੋਂ ਪਰੇ ਹਟ ਚੁਕਾ ਹੈ। ਮਨ ਦੀ ਵਾਸ਼ਨਾ (ਭੀ ਜਿਸਦੇ) ਮਨ ਤੋਂ ਮਿਟ ਗਈ ਹੈ।

**ਇੰਦ੍ਰੀਜਿਤ ਪੰਚ ਦੋਖ ਤੇ ਰਹਤ ॥**

**ਨਾਨਕ ਕੋਟਿ ਮਧੇ ਕੋ ਐਸਾ ਅਪਰਸ ॥ ੧ ॥**

(ਜੋ) ਇੰਦ੍ਰੀਜਿਤ (ਤੇ ਕਾਮਾਦਿਕ) ਪੰਜਾਂ ਦੋਖਾਂਤੋਂ ਰੈਹਤ ਹੈ। ਸਤਿਗੁਰੂ ਜੀ (ਆਖਦੇ ਹਨ)ਕ੍ਰੋੜਾਂ ਵਿਚੋਂ ਕੋਈ(ਵਿਰਲਾ ਹੀ) ਇਸ ਤਰ੍ਹਾਂ ਦਾ ਮਹਾਤਮਾ ਹੈ॥ ੧ ॥

**ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ ॥**

**ਬਿਸਨ ਕੀ ਮਾਇਆ ਤੇ ਹੋਇ ਭਿੰਨ ॥**

ਉਹ ਵੈਸ਼ਨਵ ਹੈ, ਜਿਸ ਉੱਤੇ (ਵਾਹਿਗੁਰੂ) ਆਪ ਪ੍ਰਸੰਨ ਹੋਯਾ ਹੈ,(ਉਹ)ਵਿਸ਼ਨੂੰ ਦੀ ਮਾਯਾ ਤੋਂਅਸੰਗ ਹੋਯਾ ਹੈ।

**ਕਰਮ ਕਰਤ ਹੋਵੈ ਨਿਹਕਰਮ ॥**

**ਤਿਸੁਬੈਸਨੋ ਕਾ ਨਿਰਮਲ ਧਰਮ ॥**

ਜੋ ਕਰਮ ਕਰਦਾ ਹੋਯਾ ਕਰਮਾਂ ਤੋਂ ਨਿਹਕਰਮ ਹੋਇਆ ਹੈ। ਉਸ ਵੈਸ਼ਨਵ ਦਾ ਧਰਮ ਪਵਿਤ੍ਰ ਹੈ।

**ਕਾਹੂ ਫਲ ਕੀ ਇਛਾ ਨਹੀ ਬਾਛੈ ॥**

ਕੇਵਲ ਭਗਤਿ ਕੀਰਤਨ ਸੰਗਿ ਰਾਚੈ ॥

(ਜੋ)ਕਿਸੇਭੀਫਲ ਦੀ ਇੱਛਾ ਨਹੀਂ ਰੱਖਦਾ। ਕੇਵ
ਕੀਰਤਨ ਤੇ ਭਗਤੀ ਕਰਨ ਨਾਲ ਹੀ ਲੱਗਾ ਰਹਿੰਦਾ ਹੈ।

ਮਨ ਤਨ ਅੰਤਰਿ ਸਿਮਰਨ ਗੋਪਾਲ ॥
ਸਭ ਊਪਰਿ ਹੋਵਤ ਕਿਰਪਾਲ ॥

(ਜੋ)ਮਨ ਤਨ ਅੰਦਰ ਗੋਪਾਲ ਦਾ ਸਿਮਰਣ (ਕਰਦ
ਹੈ। ਜੋ) ਸਭਦੇ ਉੱਪਰ ਕ੍ਰਿਪਾਲ ਹੁੰਦਾ ਹੈ।

ਆਪ ਦ੍ਰਿੜੈ ਅਵਰਹ ਨਾਮੁ ਜਪਾਵੈ ॥
ਨਾਨਕ ਓਹੁ ਬੈਸਨੋ ਪਰਮਗਤਿ ਪਾਵੈ ॥੨

(ਜੋ) ਆਪ ਦ੍ਰਿੜ੍ਹ ਹੋਕੇ ਹੋਰਨਾਂ ਤੋਂ ਨਾਮ ਜਪਵਾਂ
ਹੈ। ਸਤਿਗੁਰੂ ਜੀ (ਆਖਦੇ ਹਨ), ਉਹ ਵੈਸ਼ਨਵ ਪਰਮਗ
ਪਾਵੇਗਾ ॥ ੨ ॥

ਭਗ ਭਗਉਤੀ ਭਗਵੰਤ ਭਗਤਿ ਕਾ ਰੰਗੁ ॥
ਸਗਲ ਤਿਆਗੈ ਦੁਸਟ ਕਾ ਸੰਗੁ ॥

(ਉਹ) ਭਗਤ ਹੈ, (ਜਿਸਨੂੰ) ਭਗਵੰਤ ਦੀ ਭਗਤੀ
ਪ੍ਰੇਮ ਹੈ। (ਜੋ) ਸਾਰੇ ਦੁਸ਼ਟਾਂ ਦਾ ਸੰਗ ਛੱਡ ਦੇਂਦਾ ਹੈ।

ਮਨ ਤੇ ਬਿਨਸੈ ਸਗਲਾ ਭਰਮੁ ॥
ਕਰਿ ਪੂਜੈ ਸਗਲ ਪਾਰਬ੍ਰਹਮੁ ॥

(ਜਿਸਦੇ) ਮਨ ਤੋਂ ਸਾਰਾ ਭਰਮ ਨਾਸ ਹੋ ਗਿਆ ਹੈ।
(ਜੋ) ਸਭਨਾਂ ਨੂੰ ਪਾਰਬ੍ਰਹਮ (ਜਾਣ) ਕਰਕੇ ਪੂਜਦਾ ਹੈ।

**ਸਾਧ ਸੰਗਿ ਪਾਪਾ ਮਲੁ ਖੋਵੈ॥**
**ਤਿਸੁ ਭਗਉਤੀ ਕੀ ਮਤਿ ਊਤਮ ਹੋਵੈ॥**

(ਜੋ) ਸਾਧ ਸੰਗਿ ਕਰਕੇ ਪਾਪਾਂ ਦੀ ਮੈਲ ਨੂੰ ਨਾਸ ਕਰਦਾ ਹੈ। ਉਸ [ਭਗਉਤੀ] ਭਗਤ ਦੀ ਬੁਧੀ ਉੱਤਮ ਹੋਈ ਹੈ।

**ਭਗਵੰਤ ਕੀ ਟਹਲ ਕਰੈ ਨਿਤ ਨੀਤਿ॥**
**ਮਨੁ ਤਨੁ ਅਰਪੈ ਬਿਸਨ ਪਰੀਤਿ॥**

(ਜੋ) ਹਰਰੋਜ਼ ਵਾਹਿਗੁਰੂ ਦੀ ਸੇਵਾ ਕਰਦਾ ਹੈ। (ਜਿਸਨੇ) ਵਾਹਿਗੁਰੂ ਦੀ ਪ੍ਰੀਤੀ ਵਿਚ ਮਨ ਤਨ ਨੂੰ ਭੇਟਾ ਕਰ ਦਿੱਤਾ ਹੈ।

**ਹਰਿ ਕੇ ਚਰਨ ਹਿਰਦੈ ਬਸਾਵੈ॥**
**ਨਾਨਕ ਐਸਾ ਭਗਉਤੀ ਭਗਵੰਤ ਕਉ ਪਾਵੈ॥੩॥**

(ਜੋ) ਹਿਰਦੇ ਵਿਚ ਹਰੀ ਦੇ ਚਰਨ ਵਸਾਂਦਾ ਹੈ। ਸਤਿ-ਗੁਰੂ ਜੀ (ਆਖਦੇ ਹਨ), ਅਜਿਹਾ ਭਗਤ ਹੀ ਭਗਵੰਤ ਨੂੰ ਪਾਂਦਾ ਹੈ॥ ੩॥

**ਸੋ ਪੰਡਿਤੁ ਜੋ ਮਨੁ ਪਰਬੋਧੈ॥**
**ਰਾਮ ਨਾਮੁ ਆਤਮ ਮਹਿ ਸੋਧੈ॥**

ਉਹ ਪੰਡਿਤ ਹੈ, ਜੋ ਮਨ ਨੂੰ ਉਪਦੇਸ਼ ਕਰਦਾ ਹੈ ਅਤੇ [ਆਤਮ] ਮਨ ਵਿਚ ਰਾਮ ਦੇ ਨਾਮ ਦੀ ਵਿਚਾਰ ਕਰਦਾ ਹੈ।

**ਰਾਮ ਨਾਮ ਸਾਰੁ ਰਸੁ ਪੀਵੈ॥**
**ਉਸੁ ਪੰਡਿਤ ਕੈ ਉਪਦੇਸਿ ਜਗੁ ਜੀਵੈ॥**

(ਜੋ) ਰਾਮ ਨਾਮ (ਦੇ ਸਿਮਰਣ ਰੂਪ) [ਸਾਰ ਰਸ]
ਅੰਮ੍ਰਿਤ ਨੂੰ ਪੀਂਦਾ ਹੈ। ਉਸ ਪੰਡਿਤ ਦੇ ਉਪਦੇਸ਼ ਕਰਕੇ
ਜਗਤ ਜੀਵਨ ਪਦਵੀ ਪਾਂਦਾ ਹੈ।

**ਹਰਿ ਕੀ ਕਥਾ ਹਿਰਦੈ ਬਸਾਵੈ ॥**
**ਸੋ ਪੰਡਿਤੁ ਫਿਰਿ ਜੋਨਿ ਨ ਆਵੈ॥**

(ਜੋ) ਹਰੀ ਦੀ ਕਥਾ ਨੂੰ ਹਿਰਦੇ ਵਿਚ ਵਸਾਂਦਾ ਹੈ। ਉਹ
ਪੰਡਿਤ ਮੁੜ ਕੇ ਜੂਨਾਂ ਵਿਚ ਨਹੀਂ ਆਵੇਗਾ।

**ਬੇਦ ਪੁਰਾਨ ਸਿਮ੍ਰਿਤਿ ਬੂਝੈ ਮੂਲ ॥**
**ਸੂਖਮ ਮਹਿ ਜਾਨੈ ਅਸਥੂਲੁ ॥**

(ਜੋ) ਵੇਦਾਂ ਪੁਰਾਣਾਂ ਤੇ ਸਿੰਮ੍ਰਤੀਆਂ ਦੇ ਮੁੱਢ ਨੂੰ
ਜਾਣਦਾ ਹੈ। (ਜੋ) ਸੂਖਮ ਸਥੂਲ ਵਿਚ (ਪ੍ਰਭੂ ਨੂੰ ਪੂਰਨ)
ਜਾਣਦਾ ਹੈ।

**ਚਹੁ ਵਰਨਾ ਕਉ ਦੇ ਉਪਦੇਸੁ ॥**
**ਨਾਨਕ ਉਸੁ ਪੰਡਿਤ ਕਉ ਸਦਾ ਅਦੇਸੁ ॥ ੪ ॥**

(ਜੋ) ਚੌਹਾਂ ਵਰਣਾਂ ਨੂੰ (ਸਾਂਝਾ) ਉਪਦੇਸ਼ ਦੇਂਦਾ ਹੈ।
ਸਤਿਗੁਰੂ ਜੀ (ਆਖਦੇ ਹਨ), ਉਸ ਪੰਡਿਤ ਨੂੰ(ਸਾਡੀ)ਸਦਾ
ਨਮਸਕਾਰ ਹੈ ॥ ੪ ॥

**ਬੀਜ ਮੰਤ੍ਰੁ ਸਰਬ ਕੋ ਗਿਆਨੁ ॥**
**ਚਹੁ ਵਰਨਾ ਮਹਿ ਜਪੈ ਕੋਊ ਨਾਮੁ ॥**

ਬੀਜ ਮਾਤ੍ਰ ਗਿਆਨ ਸਭ ਨੂੰ ਹੈ। (ਪਰ) ਚੌਹਾਂਵਰਣਾਂ

ਵਿਚੋਂ ਕੋਈ (ਵਿਰਲਾ) ਹੀ ਨਾਮ ਨੂੰ ਜਪਦਾ ਹੈ।

**ਜੋ ਜੋ ਜਪੈ ਤਿਸਕੀ ਗਤਿ ਹੋਇ ॥**
**ਸਾਧ ਸੰਗਿ ਪਾਵੈ ਜਨੁ ਕੋਇ ॥**

ਜੋ ਜੋ (ਪੁਰਸ਼ ਨਾਮ) ਜਪਦਾ ਹੈ, ਉਨ੍ਹਾਂ ਦੀ ਗਤੀ ਹੁੰਦੀ ਹੈ। (ਪਰ) ਸਾਧ ਸੰਗ ਵਿਚੋਂ ਕੋਈ ਵਿਰਲਾ ਹੀ ਨਾਮ ਨੂੰ ਪਾਂਦਾ ਹੈ।

**ਕਰਿ ਕਿਰਪਾ ਅੰਤਰਿ ਉਰ ਧਾਰੈ ॥**
**ਪਸੁ ਪ੍ਰੇਤ ਮੁਘਦ ਪਾਥਰ ਕਉ ਤਾਰੈ ॥**

(ਗੁਰੂ) ਕ੍ਰਿਪਾਕਰਕੇ (ਜਿਸਦੇ) ਹਿਰਦੇ ਅੰਦਰ(ਨਾਮ) ਟਿਕਾ ਦੇਂਦਾ ਹੈ। (ਉਸ) ਪਸ਼ੂ,ਪਰੇਤ,ਮੂਰਖ ਤੇ ਪੱਥਰ(ਵਰਗੇ ਕਠੋਰ) ਨੂੰ (ਭੀ ਨਾਮ) ਤਾਰ ਦੇਂਦਾ ਹੈ।

**✓ਸਰਬ ਰੋਗ ਕਾ ਅਉਖਦੁ ਨਾਮੁ ॥**
**ਕਲਿਆਣ ਰੂਪ ਮੰਗਲ ਗੁਣ ਗਾਮੁ ॥**

ਨਾਮ ਸਾਰੇ ਰੋਗਾਂ ਦਾ ਦਾਰੂ ਹੈ। (ਜੋ) ਮੰਗਲ ਰੂਪ ਦੇ ਗੁਣਾਂ ਦਾ ਗਾਉਣਾ ਹੈ, (ਇਹੋ) ਮੁਕਤ (ਦਾ ਸਾਧਨ ਹੈ)।

**ਕਾਹੂ ਜੁਗਤਿ ਕਿਤੈ ਨ ਪਾਈਐ ਧਰਮਿ ॥**
**ਨਾਨਕਤਿਸੁ ਮਿਲੈਜਿਸੁ ਲਿਖਿਆ ਧੁਰਿਕਰਮਿ॥**

ਕਿਸੇ ਜੁਗਤੀਤੇ ਕਿਸੇ ਧਰਮ ਕਰਕੇ (ਭੀ ਨਾਮ)ਨਹੀਂ ਪਾਈਦਾ ਹੈ। ਸਤਿਗੁਰੂ ਜੀ (ਆਖਦੇ ਹਨ, ਨਾਮ) ਉਸਨੂੰ ਮਿਲਦਾ ਹੈ, ਜਿਸਨੂੰ ਧੁਰ ਤੋਂ ਕਰਮਾਂ ਵਿਚ ਲਿਖਿਆ ਹੈ॥੫॥

**ਜਿਸਕੈ ਮਨਿ ਪਾਰਬ੍ਰਹਮ ਕਾ ਨਿਵਾਸੁ॥**
**ਤਿਸਕਾ ਨਾਮੁ ਸਤਿ ਰਾਮ ਦਾਸੁ॥**

ਜਿਸਦੇ ਮਨ ਵਿਚ ਪਾਰਬ੍ਰਹਮ ਦਾ ਨਿਵਾਸ ਹੈ ਉਸ ਦਾ ਨਾਮ 'ਸੱਚਾ ਰਾਮ ਭਗਤ' ਹੈ।

**ਆਤਮ ਰਾਮੁ ਤਿਸੁ ਨਦਰੀ ਆਇਆ॥**
**ਦਾਸ ਦਸੰਤਣ ਭਾਇ ਤਿਨਿ ਪਾਇਆ॥**

ਉਸਨੂੰ [ਆਤਮ] ਜੀਵ ਤੇ [ਰਾਮ] ਬ੍ਰਹਮ (ਇ... ਰੂਪ) ਨਜ਼ਰ ਆਇਆ ਹੈ, (ਇਸ ਲਈ) ਉਸਨੇ (ਦਾਸ ... ਕੇ) ਦਾਸਾ-ਭਾਵ (ਦ੍ਵਾਰੇ ਇਹ ਪਦ) ਪਾਇਆ ਹੈ।

**ਸਦਾ ਨਿਕਟਿ ਨਿਕਟਿ ਹਰਿ ਜਾਨੁ॥**
**ਸੋ ਦਾਸੁ ਦਰਗਹ ਪਰਵਾਨੁ॥**

(ਉਹ) ਸਦਾ ਹੀ ਹਰੀ ਨੂੰ ਨੇੜੇ ਤੋਂ ਨੇੜੇ ਜਾਣਦਾ ਹੈ ਉਹ ਦਾਸ ਦਰਗਾਹ ਵਿਚ ਪ੍ਰਵਾਨ ਹੈ।

**ਅਪੁਨੇ ਦਾਸ ਕਉ ਆਪਿ ਕਿਰਪਾ ਕਰੈ॥**
**ਤਿਸੁ ਦਾਸ ਕਉ ਸਭ ਸੋਝੀ ਪਰੈ॥**

(ਜਿਸ) ਆਪਣੇ ਦਾਸ ਨੂੰ (ਪ੍ਰਭੂ) ਆਪੇ ਕ੍ਰਿਪਾ ਕਰ... ਹੈ, ਉਸ ਦਾਸ ਨੂੰ ਸਭ (ਤਰ੍ਹਾਂ ਦੀ) ਸੋਝੀ ਪੈ ਜਾਂਦੀ ਹੈ।

**ਸਗਲ ਸੰਗਿ ਆਤਮ ਉਦਾਸੁ॥**
**ਐਸੀ ਜੁਗਤਿ ਨਾਨਕ ਰਾਮ ਦਾਸੁ॥ ੬॥**

(ਫੇਰ ਉਹ)ਸਾਰਿਆਂ ਦੇਸੰਗ ਵਿਚ(ਰਹਿੰਦਾ ਹੋਇਆ) ਸਭ ਤੋਂ ਉਦਾਸੁ [ਨਿਰਚਾਹ] ਹੁੰਦਾ ਹੈ)। ਸਤਿਗੁਰੂਜੀ (ਆਖਦੇ ਹਨ), ਇਸਤਰ੍ਹਾਂ ਦੀ ਜੁਗਤੀ ਵਾਲ਼ਾ (ਪੁਰਸ਼)'ਰਾਮ ਦਾ ਭਗਤ' (ਹੁੰਦਾ ਹੈ) ॥ ੬ ॥

**ਪ੍ਰਭ ਕੀ ਆਗਿਆ ਆਤਮ ਹਿਤਾਵੈ ॥**

**ਜੀਵਨ ਮੁਕਤਿ ਸੋਊ ਕਹਾਵੈ ॥**

(ਜੋ) ਪ੍ਰਭੂ ਦੀ ਆਗਿਆ (ਮੰਨਣ ਵਿਚ ਦਿਲ ਦਾ ਹਿਤ ਰੱਖਦਾ ਹੈ, ਉਹ ਜੀਵਨ ਮੁਕਤ ਕਹਾਉਂਦਾ ਹੈ।

**ਤੈਸਾ ਹਰਖੁ ਤੈਸਾ ਉਸੁ ਸੋਗੁ ॥**

**ਸਦਾ ਅਨੰਦੁ ਤਹ ਨਹੀ ਬਿਓਗੁ ॥**

ਉਸਨੂੰ ਜੈਸਾ ਅਨੰਦ ਹੈ ਤੈਸਾ ਹੀ ਸੋਗ ਹੈ। (ਉਹ) ਸਦਾ ਅਨੰਦ (ਰਹਿੰਦਾ ਹੈ), ਉਸਨੂੰ (ਕਦੇ ਭੀ) ਦੁਖ ਨਹੀਂ ਹੁੰਦਾ।

**ਤੈਸਾ ਸੁਵਰਨੁ ਤੈਸੀ ਉਸੁ ਮਾਟੀ ॥**

**ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ ॥**

ਜੇਹਾ ਸੋਨਾ ਹੈ, ਉਸ ਨੂੰ ਤੇਹੀ ਹੀ ਮਿੱਟੀ ਹੈ। ਜੇਹਾ ਅੰਮ੍ਰਿਤ ਹੈ, ਤੇਹੀ ਹੀ ਕੌੜੀ ਜ਼ਹਿਰ ਹੈ।

**ਤੈਸਾ ਮਾਨੁ ਤੈਸਾ ਅਭਿਮਾਨੁ ॥**

**ਤੈਸਾ ਰੰਕੁ ਤੈਸਾ ਰਾਜਾਨੁ ॥**

ਜੇਹਾ ਮਾਨ ਹੈ ਤੇਹਾ ਹੀ ਅਪਮਾਨ ਹੈ। ਜੇਹਾਕੰਗਾਲ ਹੈ ਤੇਹਾ ਹੀ ਰਾਜਾ ਹੈ।

ਜੋ ਵਰਤਾਇ ਸਾਈ ਜੁਗਤਿ ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥

ਜੋ ਅਜੇਹੀ ਜੁਗਤੀ ਵਿਚ ਵਰਤਦਾ ਹੈ। ਸਤਿਗੁਰੂ (ਕਹਿੰਦੇ ਹਨ) ਉਹ ਪੁਰਖ ਜੀਵਨ ਮੁਕਤ ਕਹੀਦਾ ਹੈ ॥

ਪਾਰਬ੍ਰਹਮ ਕੇ ਸਗਲੇ ਠਾਉ ॥
ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ ॥

ਪਾਰਬ੍ਰਹਮ ਦੇ ਹੀ ਸਾਰੇ ਸਥਾਨ ਹਨ। ਜਿਸ ਜਿਸ ਘਰ ਵਿਚ (ਜੀਵ ਨੂੰ) ਰਖਦਾ ਹੈ, ਤੇਹਾ ਹੀ ਉਨ੍ਹਾਂ ਦਾ ਨਾਮ ਹੋ ਜਾਂਦਾ ਹੈ।

ਆਪ ਕਰਨ ਕਰਾਵਨ ਜੋਗੁ ॥
ਪ੍ਰਭ ਭਾਵੈ ਸੋਈ ਫੁਨਿ ਹੋਗੁ ॥

ਆਪੇ ਕਰਨ ਤੇ ਕਰਾਵਨ ਦੇ ਲਾਇਕ ਹੈ। (ਜੋ) ਪ੍ਰਭੂ ਨੂੰ ਭਾਉਂਦਾ ਹੈ, ਫਿਰ ਓਹੀ ਹੁੰਦਾ ਹੈ।

ਪਸਰਿਓ ਆਪਿ ਹੋਇ ਅਨਤ ਤਰੰਗ ॥
ਲਖੇ ਨ ਜਾਹਿ ਪਾਰਬ੍ਰਹਮ ਕੇ ਰੰਗ ॥

(ਉਹ) ਆਪੇ ਅਨੰਤ ਲਹਿਰ ਹੋਕੇ ਫੈਲਿਆ ਹੋਇਆ ਹੈ। ਪਾਰਬ੍ਰਹਮ ਦੇ ਰੰਗ ਜਾਣੇ ਨਹੀਂ ਜਾਂਦੇ।

ਜੈਸੀ ਮਤਿ ਦੇਇ ਤੈਸਾ ਪਰਗਾਸ ॥
ਪਾਰਬ੍ਰਹਮੁ ਕਰਤਾ ਅਬਿਨਾਸ ॥

ਜੇਹੀ ਮੱਤ ਦੇਂਦਾ ਹੈ, ਤੇਹਾ ਗਿਆਨ ਹੁੰਦਾ ਹੈਪਾਰ-
ਬ੍ਰਹਮ ਅਬਿਨਾਸ਼ੀ (ਹੀ ਸਭ ਕੁਝ) ਕਰਦਾ ਹੈ।

**ਸਦਾ ਸਦਾ ਸਦਾ ਦਇਆਲ॥**
**ਸਿਮਰਿ ਸਿਮਰਿ ਨਾਨਕ ਭਏ ਨਿਹਾਲ ॥੮॥੯॥**

(ਜੋ) ਤਿੰਨੇ ਕਾਲ ਦਿਆਲੂ ਹੈ, ਸਤਿਗੁਰੂ ਜੀ (ਆਖਦੇ ਹਨ, ਉਸਨੂੰ) ਸਿਮਰ ਸਿਮਰਕੇ (ਅਸੀ) ਦੁੱਖਾਂ ਤੋਂ ਰਹਿਤ ਹੋਏ ਹਾਂ॥ ੮ ॥ ੯ ॥

ਸਲੋਕੁ ॥

**ਉਸਤਤਿ ਕਰਹਿਅਨੇਕਜਨ ਅੰਤੁ ਨ ਪਾਰਾਵਾਰ॥**

ਅਨੇਕਾਂ ਪੁਰਸ਼ ਉਸਤਤੀ ਕਰਦੇ ਹਨ, (ਉਨ੍ਹਾਂ ਦੇ) ਪਾਰ ਉਰਾਰ ਦਾ ਅੰਤ ਨਹੀਂ ਹੈ।

**ਨਾਨਕ ਰਚਨਾ ਪ੍ਰਭਿ ਰਚੀ**
**ਬਹੁ ਬਿਧਿ ਅਨਿਕ ਪ੍ਰਕਾਰ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਜੋ) ਪ੍ਰਭੂ ਨੇ ਬਹੁਤ ਤਰ੍ਹਾਂ ਦੀ ਰਚਨਾ ਰਚੀਹੈ,(ਉਹ) ਅਨੇਕ ਪ੍ਰਕਾਰ(ਦੇ ਕਰਮ ਕਰਦੀ) ਹੈ।

**ਅਸਟਪਦੀ ॥ ਕਈ ਕੋਟਿ ਹੋਏ ਪੂਜਾਰੀ ॥**
**ਕਈ ਕੋਟਿ ਆਚਾਰ ਬਿਉਹਾਰੀ ॥**

ਕਈ ਕ੍ਰੋੜਾਂ ਪੁਜਾਰੀ ਹੋਏ ਹਨ। ਕਈ ਕ੍ਰੋੜਾਂ ਕਰਮਾਂ ਦਾ ਵਿਉਹਾਰ ਕਰਦੇ ਹਨ।

**ਕਈ ਕੋਟਿ ਭਏ ਤੀਰਥ ਵਾਸੀ ॥**

ਕਈ ਕੋਟਿ ਬਨ ਭ੍ਰਮਹਿ ਉਦਾਸੀ ॥

ਕਈ ਕ੍ਰੋੜਾਂ ਤੀਰਥ ਵਾਸੀ ਹੋਏ ਹਨ। ਕਈ ਕ੍ਰੋ
ਉਦਾਸੀ (ਹੋਕੇ) ਜੰਗਲਾਂ ਵਿਚ ਭੌਂਦੇ ਹਨ।

ਕਈਕੋਟਿ ਬੇਦਕੇਸ੍ਰੋਤੇ॥ਕਈਕੋਇ ਤਪੀਸੁਰ ਹੋ

ਕਈ ਕ੍ਰੋੜਾਂ ਵੇਦਾਂ ਦੇ ਸ੍ਰੋਤੇ ਹਨ। ਕਈ ਕ੍ਰੋੜਾਂ ਤਪੀ
ਬਣੇ ਹੋਏ ਹਨ।

ਕਈ ਕੋਟਿ ਆਤਮ ਧਿਆਨੁ ਧਾਰਹਿ ॥

ਕਈ ਕੋਟਿ ਕਬਿ ਕਾਬਿ ਬੀਚਾਰਹਿ ॥

ਕਈ ਕ੍ਰੋੜਾਂ ਆਤਮ-ਸਰੂਪ ਦਾ ਧਿਆਨ ਧਰਦੇ ਹ
ਕਈ ਕ੍ਰੋੜਾਂ ਕਵੀਸ਼ਰ ਹੋਕੇ ਕਾਵ੍ਯ (ਗ੍ਰੰਥਾਂ)ਨੂੰ ਵਿਚਾਰਦੇ ਹਨ

ਕਈ ਕੋਟਿ ਨਵਤਨ ਨਾਮੁ ਧਿਆਵਹਿ ॥
ਨਾਨਕ ਕਰਤੇ ਕਾ ਅੰਤੁ ਨ ਪਾਵਹਿ ॥ ੧ ॥

ਕਈ ਕ੍ਰੋੜਾਂ ਨਵੇਂ ਤੋਂ ਨਵੇਂ ਨਾਮ (ਰੋਜ਼) ਸਿਮਰ
ਹਨ। ਸਤਿਗੁਰੂ ਜੀ (ਆਖਦੇ ਹਨ,ਤਾਂ ਭੀ) ਕਰਤੇ ਦਾ ਅੰ
ਨਹੀਂ ਪਾ ਸਕਦੇ ॥ ੧ ॥

ਕਈ ਕੋਟਿ ਭਏ ਅਭਿਮਾਨੀ ॥
ਕਈ ਕੋਟਿ ਅੰਧ ਅਗਿਆਨੀ ॥

ਕਈ ਕ੍ਰੋੜਾਂ ਹੰਕਾਰੀ ਹੋਏ ਹਨ। ਕਈ ਕ੍ਰੋੜਾਂ ਅਗਿ
ਆਨੀ ਅੰਨ੍ਹੇ ਹਨ।

ਕਈ ਕੋਟਿ ਕਿਰਪਨ ਕਠੋਰ ॥

**ਕਈ ਕੋਟਿ ਅਭਿਗ ਆਤਮ ਨਿਕੋਰ ॥**

ਕਈ ਕ੍ਰੋੜਾਂ (ਕਠੋਰ) ਪੱਥਰ-ਦਿਲ ਵਾਲੇ [ਕਿਰਪਨ] ...ਮ ਹਨ। ਕਈ ਕ੍ਰੋੜਾਂ ਮਨਦੇ [ਨਿਕੋਰ] ਸੁੱਕੇ (ਕਿਸੇ ਨਾਲ ...ਭੀ) ਨਹੀਂ ਭਿੱਜਦੇ, (ਅਰਥਾਤ ਕਿਸੇ ਨਾਲ ਭੀ ਨੇਂਹ ਨਹੀਂ ਕਰਦੇ)।

**ਕਈ ਕੋਟਿ ਪਰ ਦਰਬ ਕਉ ਹਿਰਹਿ ॥**

**ਕਈ ਕੋਟਿ ਪਰ ਦੂਖਨਾ ਕਰਹਿ ॥**

ਕਈ ਕ੍ਰੋੜਾਂ ਪਰਾਏ ਧਨ ਨੂੰ ਚੁਰਾਂਦੇ ਹਨ ।ਕਈ ਕ੍ਰੋੜ ਪਰਾਈ [ਦੂਖਨਾ] ਨਿੰਦਾ ਕਰਦੇ ਹਨ।

**ਕਈ ਕੋਟਿ ਮਾਇਆ ਸ੍ਰਮ ਮਾਹਿ ॥**

**ਕਈ ਕੋਟਿ ਪਰਦੇਸ ਭ੍ਰਮਾਹਿ ॥**

ਕਈ ਕ੍ਰੋੜਾਂ ਮਾਇਆ (ਕਠੀ ਕਰਨ ਲਈ) ਦੁਖਾਂ ਵਿਚ ਪਏ ਹੋਏ ਹਨ। ਕਈ ਕ੍ਰੋੜਾਂ ਪਰਦੇਸਾਂ ਵਿਚਭੌਂਦੇ ਹਨ।

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥**

**ਨਾਨਕ ਕਰਤੇ ਕੀ ਜਾਨੈ ਕਰਤਾ ਰਚਨਾ ॥ ੨ ॥**

ਜਿੱਧਰ ਜਿੱਧਰ ਲਾਂਦਾ ਹੈ,ਉੱਧਰ ਉੱਧਰ (ਹੀਅਸਾਂ ਲੱਗਣਾਹੈ। ਸਤਿਗੁਰੂ ਜੀ (ਆਖਦੇ ਹਨ),ਕਰਤੇਦੀ[ਰਚਨਾ] ਖੇਡ ਨੂੰ ਕਰਤਾ ਹੀ ਜਾਣਦਾ ਹੈ ॥ ੨ ॥

**ਕਈਕੋਟਿ ਸਿਧ ਜਤੀ ਜੋਗੀ ॥**

**ਕਈ ਕੋਟਿ ਰਾਜੇ ਰਸ ਭੋਗੀ ॥**

ਕਈ ਕ੍ਰੋੜਾਂ ਸਿੱਧ, ਜਤੀ ਤੇ ਜੋਗੀ ਹਨ। ਕਈ ਕ੍ਰੋ
ਰਸਾਂ ਦੇ ਭੋਗਨ ਵਾਲੇ ਰਾਜੇ ਹਨ।

**ਕਈ ਕੋਟਿ ਪੰਖੀ ਸਰਪ ਉਪਾਏ॥**
**ਕਈ ਕੋਟਿ ਪਾਥਰ ਬਿਰਖ ਨਿਪਜਾਏ॥**

ਕਈ ਕ੍ਰੋੜਾਂ ਪੰਛੀ ਤੇ ਸਰਪ ਪੈਦਾ ਕੀਤੇ ਹਨ। ਕਈ
ਕ੍ਰੋੜਾਂ ਪੱਥਰ ਤੇ ਦਰਖ਼ਤ ਉਪਾਏ ਹਨ।

**ਕਈ ਕੋਟਿ ਪਵਣ ਪਾਨੀ ਬੈਸੰਤਰ॥**
**ਕਈ ਕੋਟਿ ਦੇਸ ਭੂ ਮੰਡਲ॥**

ਕਈ ਕ੍ਰੋੜਾਂ *ਪੌਣ, ਪਾਣੀ ਤੇ ਅਗਨਿ (ਬਣਾਏ ਹਨ)
ਕਈ ਕ੍ਰੋੜਾਂ ਦੇਸ ਤੇ ਪ੍ਰਿਥਵੀ ਮੰਡਲ (ਸਾਜੇ ਹਨ)।

**ਕਈ ਕੋਟਿ ਸਸੀਅਰ ਸੂਰ ਨਖੵਤ੍ਰ॥**
**ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ॥**

ਕਈ ਕ੍ਰੋੜਾਂ ਚੰਦ੍ਰਮਾ, ਸੂਰਜ ਤੇ ਤਾਰੇ (ਬਣਾਏ ਹਨ)
ਕਈ ਕ੍ਰੋੜਾਂ ਦੇਵਤੇ, ਦਾਨਵ ਤੇ [ਸਿਰਿ-ਛਤ੍ਰ] ਸਿਰ ਉੱਤੇ
ਛੱਤ੍ਰ (ਫਿਰਾਣ ਵਾਲੇ) ਇੰਦ੍ਰ ਬਣਾਏ ਹਨ।

**ਸਗਲ ਸਮਗ੍ਰੀ ਅਪਨੈ ਸੂਤਿ ਧਾਰੈ॥**
**ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ॥੩॥**

ਸਾਰੀ ਸਮਗ੍ਰੀ (ਉਸਨੇ) ਆਪਣੇ (ਹੁਕਮ ਰੂਪ), ਸੂਤ

*ਪੌਣ = ਵਾਇਵੀ ਸ਼ਰੀਰ। ਪਾਣੀ = ਜਲੀਪ ਸ਼ਰੀਰ।
ਅਗਨੀ = ਤੈਜਸ ਸ਼ਰੀਰ।

ਵਿਚ ਧਾਰੀ (ਹੋਈ ਹੈ)। ਸਤਿਗੁਰੂ ਜੀ (ਆਖਦੇ ਹਨ), ਜਿਸ ਜਿਸ ਨੂੰ ਚਾਹੁੰਦਾ ਹੈ, ਉਸ ਉਸ ਨੂੰ ਤਾਰ ਲੈਂਦਾ ਹੈ ॥ ੩ ॥

**ਕਈ ਕੋਟਿ ਰਾਜਸ ਤਾਮਸ ਸਾਤਕ ॥**
**ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥**

ਕਈ ਕ੍ਰੋੜਾਂ ਰਜੋ ਗੁਣ ਵਾਲੇ, ਤਮੋ ਗੁਣ ਵਾਲੇ ਤੇ ਸਤੋ ਗੁਣ ਵਾਲੇ ਹਨ। ਕਈ ਕ੍ਰੋੜਾਂ ਵੇਦਾਂ, ਪੁਰਾਣਾਂ, ਸਿੰਮ੍ਰਿਤੀਆਂ ਤੇ ਸ਼ਾਸਤ੍ਰਾਂ (ਨੂੰ ਪੜ੍ਹਨ, ਸੁਨਣ ਤੇ ਮੰਨਣ ਵਾਲੇ) ਹਨ।

**ਕਈ ਕੋਟਿ ਕੀਏ ਰਤਨ ਸਮੁਦ ॥**
**ਕਈ ਕੋਟਿ ਨਾਨਾ ਪ੍ਰਕਾਰ ਜੰਤ**

ਕਈ ਕ੍ਰੋੜਾਂ ਹੀ ਰਤਨਾਂ ਵਾਲੇ ਸਮੁੰਦਰ ਬਣਾਏ ਹਨ। ਕਿੰਨੇ ਕ੍ਰੋੜਾਂ ਹੀ ਅਨੇਕਾਂ ਤਰ੍ਹਾਂ ਦੇ ਜੀਵ ਬਣਾਏ ਹਨ।

**ਕਈ ਕੋਟਿ ਕੀਏ ਚਿਰਜੀਵੇ ॥**
**ਕਈ ਕੋਟਿ ਗਿਰੀ ਮੇਰ ਸੁਵਰਨ ਥੀਵੇ ॥**

ਕਿੰਨੇ ਕ੍ਰੋੜਾਂ ਹੀ ਚਿਰਜੀਵੀ ਬਣਾਏ ਹਨ। ਕਿੰਨੇ ਕ੍ਰੋੜਾਂ ਹੀ ਸੋਨੇ ਦੇ ਪਹਾੜ ਸੁਮੇਰ ਬਣੇ ਹੋਏ ਹਨ।

**ਕਈ ਕੋਟਿ ਜਖ੍ ਕਿੰਨਰ ਪਿਸਾਚ ॥**
**ਕਈ ਕੋਟਿ ਭੂਤ ਪ੍ਰੇਤ ਸੂਕਰ ਮ੍ਰਿਗਾਚ ॥**

ਕਿੰਨੇ ਕ੍ਰੋੜਾਂ ਹੀ ਜਖਸ਼, ਕਿੰਨਰ ਤੇ ਪਿਸਾਚ ਹਨ। ਕਿੰਨੇ ਕ੍ਰੋੜਾਂ ਹੀ ਭੂਤ, ਪ੍ਰੇਤ, ਸੂਰ ਤੇ [ਮ੍ਰਿਗਾਚ] ਹਰਨਾਂ ਨੂੰ ਖਾਣ ਵਾਲੇ [ਸ਼ੇਰ] ਹਨ।

**ਸਭ ਤੇ ਨੇਰੈ ਸਭਹੂ ਤੇ ਦੂਰਿ ॥**
**ਨਾਨਕ ਆਪਿ ਅਲਿਪਤੁ ਰਹਿਆ ਭਰਪੂਰਿ ॥੪॥**

ਸਾਰਿਆਂ ਤੋਂ ਨੇੜੇ (ਵਸਦਾ ਹੋਇਆ ਭੀ) ਸਭ ਤੋਂ ਦੂ... ਰਹਿੰਦਾ ਹੈ। ਸਤਿਗੁਰੂ ਜੀ (ਆਖਦੇ ਹਨ), ਆਪੇ ਪੂਰਣ (ਹੋ... ਭੀ) ਅਸੰਗ ਹੋ ਰਿਹਾ ਹੈ ॥ ੪ ॥

**ਕਈ ਕੋਟਿ ਪਾਤਾਲ ਕੇ ਵਾਸੀ ॥**
**ਕਈ ਕੋਟਿ ਨਰਕ ਸੁਰਗ ਨਿਵਾਸੀ ॥**

ਕਈ ਕ੍ਰੋੜਾਂ ਪਤਾਲ ਦੇ ਵਸਣ ਵਾਲੇ ਹਨ। ਕਿੰਨੇ ਕ੍ਰੋੜਾਂ ਨਰਕ ਤੇ ਸੁਰਗ ਵਿਚ ਨਿਵਾਸ ਕਰਦੇ ਹਨ।

**ਕਈ ਕੋਟਿ ਜਨਮਹਿ ਜੀਵਹਿ ਮਰਹਿ ॥**
**ਕਈ ਕੋਟਿ ਬਹੁ ਜੋਨੀ ਫਿਰਹਿ ॥**

ਕਿੰਨੇ ਕਰੋੜਾਂ ਜੰਮਦੇ ਹਨ, (ਕਿੰਨੇ ਕਰੋੜਾਂ) ਜੀਊਂਦੇ ਹਨ ਤੇ (ਕਿੰਨੇ ਕ੍ਰੋੜਾਂ) ਮਰਦੇ ਹਨ। ਕਿੰਨੇ ਕਰੋੜਾਂ ਬਹੁਤੀਆਂ ਜੂਨਾਂ ਵਿਚ ਫਿਰਦੇ ਹਨ।

**ਕਈ ਕੋਟਿ ਬੈਠਤ ਹੀ ਖਾਹਿ ॥**
**ਕਈ ਕੋਟਿ ਘਾਲਹਿ ਥਕਿ ਪਾਹਿ ॥**

ਕਈ ਕਰੋੜਾਂ ਬੈਠੇ ਹੀ ਖਾਂਦੇ ਹਨ। ਕਈ ਕਰੋੜਾਂ ਕਮਾਈ ਕਰਦੇ ਥੱਕ ਪੈਂਦੇ ਹਨ, (ਫਿਰ ਭੀ ਉਨ੍ਹਾਂ ਨੂੰ ਢਿੱਡ ਭਰਕੇ ਖਾਣ ਨੂੰ ਨਹੀਂ ਮਿਲਦਾ)।

**ਕਈ ਕੋਟਿ ਕੀਏ ਧਨਵੰਤ ॥**

ਕਈ ਕੋਟਿ ਮਾਇਆ ਮਹਿ ਚਿੰਤ ॥

ਕਿੰਨੇ ਕ੍ਰੋੜਾਂ ਹੀ ਧਨ ਵਾਲੇ ਬਣਾਏ ਹਨ ਅਤੇ ਕਿੰਨੇ
ਹੀ ਮਾਯਾ ਦੀ ਚਿੰਤਾ ਵਿਚ (ਦੁਖੀ ਹਨ)।

ਜਹ ਜਹ ਭਾਣਾ ਤਹ ਤਹ ਰਾਖੇ ॥
ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ ॥ ੫ ॥

ਜਿੱਥੇ ਜਿੱਥੇ (ਉਸ ਨੂੰ) ਭਾਉਂਦਾ ਹੈ, ਉੱਥੇ ਉੱਥੇ
ਰਖਦਾ ਹੈ। ਸਤਿਗੁਰੂ ਜੀ (ਆਖਦੇ ਹਨ), ਸਭ ਕੁਝ ਪ੍ਰਭੂ ਦੇ
ਹੱਥ ਵਿਚ ਹੈ ॥ ੫ ॥

ਕਈ ਕੋਟਿ ਭਏ ਬੈਰਾਗੀ ॥
ਰਾਮ ਨਾਮ ਸੰਗਿ ਤਿਨਿ ਲਿਵ ਲਾਗੀ ॥

ਕਿੰਨੇ ਕ੍ਰੋੜਾਂ (ਪੁਰਸ਼ ਜਗਤ ਤੋਂ) ਵੈਰਾਗੀ ਹੋਏ ਹਨ
ਉਨ੍ਹਾਂ ਦੀ ਰਾਮ ਦੇ ਨਾਮ ਨਾਲ ਹੀ ਲਿਵ ਲੱਗੀ ਹੋਈ ਹੈ।

ਕਈ ਕੋਟਿ ਪ੍ਰਭ ਕਉ ਖੋਜੰਤੇ ॥
ਆਤਮ ਮਹਿ ਪਾਰਬ੍ਰਹਮੁ ਲਹੰਤੇ ॥

ਕਿੰਨੇ ਕ੍ਰੋੜਾਂ ਹੀ ਪ੍ਰਭੂ ਨੂੰ ਢੂੰਡਦੇ ਫਿਰਦੇ ਹਨ। (ਕਿੰਨੇ
ਕ੍ਰੋੜਾਂ ਨੇ) ਆਪਣੇ ਵਿਚੋਂ ਹੀ ਪਾਰਬ੍ਰਹਮ ਨੂੰ ਜਾਣ ਲਿਆ ਹੈ।

ਕਈ ਕੋਟਿ ਦਰਸਨ ਪ੍ਰਭ ਪਿਆਸ ॥
ਤਿਨ ਕਉ ਮਿਲਿਓ ਪ੍ਰਭੁ ਅਬਿਨਾਸ ॥

ਕਿੰਨੇ ਕ੍ਰੋੜਾਂ ਹੀ ਪ੍ਰਭੂ ਦੇ ਦਰਸ਼ਨ ਦੀ ਪਿਆਸ ਵਾਲੇ
ਹਨ। ਉਨ੍ਹਾਂ ਨੂੰ ਅਬਿਨਾਸ਼ੀ ਪ੍ਰਭੂ ਮਿਲ ਪਿਆ ਹੈ।

**ਕਈ ਕੋਟਿ ਮਾਗਹਿ ਸਤਸੰਗੁ ॥**
**ਪਾਰਬ੍ਰਹਮ ਤਿਨ੍ ਲਾਗਾ ਰੰਗੁ ॥**

ਕਈ ਕ੍ਰੋੜਾਂ ਜੀਵ ਸਤਿਸੰਗ ਨੂੰ ਮੰਗਦੇ ਹਨ। (ਕਿਉਂਕਿ) ਉਨ੍ਹਾਂ ਨੂੰ ਪਾਰਬ੍ਰਹਮ ਦਾ ਪ੍ਰੇਮ ਲੱਗਾ ਹੈ।

**ਜਿਨ ਕਉ ਹੋਇ ਆਪਿ ਸੁਪ੍ਰਸੰਨ ॥**
**ਨਾਨਕ ਤੇ ਜਨ ਸਦਾ ਧਨਿ ਧੰਨਿ ॥੬॥**

ਜਿਨ੍ਹਾਂਨੂੰ ਪ੍ਰਭੂ ਜੀ ਆਪ ਪ੍ਰਸੰਨ ਹੋਏ ਹਨ। ਸਤਿਗੁਰੂ ਜੀ (ਆਖਦੇ ਹਨ), ਉਹ ਪੁਰਸ਼ ਸਦਾ ਹੀ ਧੰਨ ਹਨ ਧੰਨ ਹਨ ॥ ੬ ॥

**ਕਈ ਕੋਟਿ ਖਾਣੀ ਅਰੁ ਖੰਡ ॥**
**ਕਈ ਕੋਟਿ ਆਕਾਸ ਬ੍ਰਹਮੰਡ ॥**

ਕਿੰਨੇ ਕ੍ਰੋੜਾਂ ਹੀ ਖਾਣੀਆਂ ਅਤੇ ਖੰਡ ਹਨ। ਕਿੰਨੇ ਕ੍ਰੋੜਾਂ ਹੀ ਅਕਾਸ਼ ਤੇ ਬ੍ਰਹਿਮੰਡ ਹਨ।

**ਕਈ ਕੋਟਿ ਹੋਏ ਅਵਤਾਰ ॥**
**ਕਈ ਜੁਗਤਿ ਕੀਨੋ ਬਿਸਥਾਰ ॥**

ਕਈ ਕ੍ਰੋੜਾਂ ਅਵਤਾਰ ਹੋਏ ਹਨ। ਕਈ (ਕ੍ਰੋੜਾਂ) ਜੁਗਤਾਂ ਕਰਕੇ (ਇਹ) ਪਸਾਰਾ ਕੀਤਾ ਹੈ।

**ਕਈ ਬਾਰ ਪਸਰਿਓ ਪਾਸਾਰ ॥**
**ਸਦਾ ਸਦਾ ਇਕੁ ਏਕੰਕਾਰ ॥**

(ਭਾਵੇਂ ਇਹ) ਪਸਾਰਾ ਕਈ ਵੇਰਾਂ ਪਸਰਿਆ ਹੈ।
(ਪਰ ਉਹ) ਏਕੰਕਾਰ ਸਦਾ ਸਦਾ ਇੱਕੋ ਹੀ (ਰਿਹਾ ਹੈ)।

**ਕਈ ਕੋਟਿ ਕੀਨੇ ਬਹੁ ਭਾਤਿ ॥**
**ਪ੍ਰਭ ਤੇ ਹੋਏ ਪ੍ਰਭ ਮਾਹਿ ਸਮਾਤਿ ॥**

ਕਿੰਨੇ ਕ੍ਰੋੜਾਂ ਹੀ ਬਹੁਤੇ ਢੰਗ ਬਣਾਏ ਹਨ। (ਉਹ ਸਾਰੇ) ਪ੍ਰਭੂ ਤੋਂ ਹੋਏ ਹਨ ਤੇ ਪ੍ਰਭੂ ਵਿਚ ਸਮਾ ਜਾਂਦੇ ਹਨ।

**ਤਾਕਾ ਅੰਤੁ ਨ ਜਾਨੈ ਕੋਇ ॥**
**ਆਪੇ ਆਪਿ ਨਾਨਕ ਪ੍ਰਭੁ ਸੋਇ ॥੭॥**

ਉਸਦਾ ਅੰਤ ਕੋਈ ਭੀ ਨਹੀਂ ਜਾਣਦਾ। ਸਤਿਗੁਰੂਜੀ (ਆਖਦੇ ਹਨ), ਉਹ ਪ੍ਰਭੂ ਆਪਣੇ (ਅੰਤ ਨੂੰ) ਆਪੇ ਹੀ (ਜਾਣਦਾ ਹੈ)॥ ੭ ॥

**ਕਈ ਕੋਟਿ ਪਾਰਬ੍ਰਹਮ ਕੇ ਦਾਸ ॥**
**ਤਿਨ ਹੋਵਤ ਆਤਮ ਪਰਗਾਸ ॥**

ਕਿੰਨੇ ਕ੍ਰੋੜਾਂ ਪਾਰਬ੍ਰਹਮ ਦੇ ਦਾਸ ਹਨ, ਉਨ੍ਹਾਂ ਨੂੰ ਆਤਮ ਗਿਆਨ ਹੁੰਦਾ ਹੈ।

**ਕਈ ਕੋਟਿ ਤਤ ਕੇ ਬੇਤੇ ॥**
**ਸਦਾ ਨਿਹਾਰਹਿ ਏਕੋ ਨੇਤ੍ਰੇ ॥**

ਕਿੰਨੇ ਕ੍ਰੋੜਾਂ ਤੱਤ੍ਵ ਦੇਜਾਣਨ ਵਾਲੇ ਹਨ। (ਜੋ) ਸਦਾ ਹੀ ਅੱਖਾਂ ਨਾਲ ਇੱਕੋ ਨੂੰ ਵੇਖਦੇ ਹਨ।

**ਕਈ ਕੋਟਿ ਨਾਮ ਰਸੁ ਪੀਵਹਿ ॥**

**ਅਮਰ ਭਏ ਸਦ ਸਦਹੀ ਜੀਵਹਿ ॥**

ਕਿੰਨੇ ਕ੍ਰੋੜਾਂ ਹੀ ਨਾਮ ਰਸ ਨੂੰ ਪੀਂਦੇ ਹਨ। (ਉਹ) ਅਮਰ ਹੋਏ ਹਨ ਅਤੇ ਸਦਾ ਸਦਾ ਹੀ ਜੀਉਂਦੇ ਹਨ।

**ਕਈ ਕੋਟਿ ਨਾਮ ਗੁਨ ਗਾਵਹਿ ॥**

**ਆਤਮ ਰਸਿ ਸੁਖਿ ਸਹਜਿ ਸਮਾਵਹਿ॥**

ਕਿੰਨੇ ਕ੍ਰੋੜਾਂ (ਹੀ ਵਾਹਿਗੁਰੂ ਦੇ) ਨਾਮ (ਤੇ ਉਸਦੇ) ਗੁਣਾਂ ਨੂੰ ਗਾਉਂਦੇ ਹਨ, (ਇਸਤਰ੍ਹਾਂ ਕਰਕੇ ਉਹ) ਸਹਿਜੇਹੀ ਆਤਮ-ਸੁਖ ਦੇ ਰਸ ਵਿਚ ਸਮਾ ਜਾਂਦੇ ਹਨ।

**ਅਪੁਨੇ ਜਨ ਕਉ ਸਾਸਿ ਸਾਸਿ ਸਮਾਰੇ ॥**

**ਨਾਨਕਉਇ ਪਰਮੇਸੁਰ ਕੇ ਪਿਆਰੇ ॥੮॥੧੦॥**

(ਉਨ੍ਹਾਂ) ਆਪਣੇ ਦਾਸਾਂ ਨੂੰ (ਪ੍ਰਭੂ) ਸ੍ਵਾਸ ਸ੍ਵਾਸ ਚੇਤੇ ਰੱਖਦਾ ਹੈ। ਸਤਿਗੁਰੂ ਜੀ (ਆਖਦੇ ਹਨ, ਕਿਉਂਕਿ) ਉਹ ਪਰਮੇਸ਼ਰ ਦੇ ਪਿਆਰੇ ਹਨ ॥ ੮ ॥ ੧੦ ॥

**ਸਲੋਕੁ ॥**

**ਕਰਣ ਕਾਰਨ ਪ੍ਰਭੁ ਏਕੁ ਹੈ ਦੂਸਰ ਨਾਹੀਕੋਇ॥**

ਇਕੋ ਪ੍ਰਭੂ ਹੀ ਕਰਣ ਅਤੇ ਕਾਰਣ ਰੂਪ ਹੈ, (ਉਸ ਵਰਗਾ ਹੋਰ) ਕੋਈ ਦੂਜਾ ਨਹੀਂ ਹੈ।

**ਨਾਨਕ ਤਿਸੁ ਬਲਿਹਾਰਣੈ**

**ਜਲਿ ਥਲਿ ਮਹੀਅਲਿ ਸੋਇ ॥ ੧ ॥**

ਸਤਿਗੁਰੂ ਜੀ (ਆਖਦੇ ਹਨ,ਮੈਂ) ਉਸ ਤੋਂ ਕੁਰਬਾਨ

ਜਾਂਦਾ ਹਾਂ, ਓਹੀ ਜਲ, ਥਲ, ਧਰਤੀ ਤੇ ਅਕਾਸ਼ (ਵਿਚ ਪੂਰਣ ਹੈ) ॥ ੧ ॥

ਅਸਟਪਦੀ ॥ ਕਰਨ ਕਰਾਵਨ ਕਰਨੈ ਜੋਗੁ ॥
ਜੋ ਤਿਸੁ ਭਾਵੈ ਸੋਈ ਹੋਗੁ ॥

(ਜੋ, ਕਰਨ (ਵਾਲਾ ਤੇ) ਕਾਰਣ (ਵਾਲਾ ਹੈ, ਓਹੀ ਸਭ ਕੁਝ) ਕਰਨ ਦੇ ਸਮਰੱਥ ਹੈ। ਜੋ ਉਸਨੂੰ ਭਾਉਂਦਾ ਹੈ, ਓਹੀ ਹੁੰਦਾ ਹੈ।

ਖਿਨ ਮਹਿ ਥਾਪਿ ਉਥਾਪਨਹਾਰਾ ॥
ਅੰਤੁ ਨਹੀ ਕਿਛੁ ਪਾਰਾਵਾਰਾ ॥

(ਉਹ) ਖਿਣ ਵਿਚ ਥਾਪਣ ਵਾਲਾ ਤੇ ਨਾਸ ਕਰਨ ਵਾਲਾ ਹੈ। (ਉਸਦੇ) ਪਾਰ ਉਰਾਰ ਦਾ ਕੁਝ ਅੰਤ ਨਹੀਂ ਹੈ।

ਹੁਕਮੇ ਧਾਰਿ ਅਧਰ ਰਹਾਵੈ ॥
ਹੁਕਮੇ ਉਪਜੈ ਹੁਕਮਿ ਸਮਾਵੈ॥

(ਆਪਣੇ) ਹੁਕਮ ਵਿਚ ਟਿਕਾਕੇ (ਪ੍ਰਪੰਚ ਨੂੰ ਪ੍ਰਭੂਨੇ) [ਅਧਰ] ਆਸਰੇ ਤੋਂ ਬਿਨਾਂ ਰੱਖਿਆ ਹੋਇਆ ਹੈ। (ਸਾਰੇ) ਹੁਕਮ ਵਿਚ ਪੈਦਾ ਹੋਏਹਨ ਅਤੇਹੁਕਮਵਿਚਹੀ ਸਮਾਉਣਗੇ।

ਹੁਕਮੇ ਊਚ ਨੀਚ ਬਿਉਹਾਰ ॥
ਹੁਕਮੇ ਅਨਿਕ ਰੰਗ ਪਰਕਾਰ ॥

(ਉਸਦੇ) ਹੁਕਮ ਵਿਚ ਹੀ ਊਚ-ਨੀਚ (ਆਦਿਕ) ਵਿਉਹਾਰ ਹਨ। ਹੁਕਮ ਵਿਚਹੀ ਅਨੇਕ ਪ੍ਰਕਾਰ ਦੇ ਰੰਗਹਨ।

ਕਰਿ ਕਰਿ ਦੇਖੈ ਅਪੁਨੀ ਵਡਿਆਈ ॥
ਨਾਨਕ ਸਭ ਮਹਿ ਰਹਿਆ ਸਮਾਈ ॥ ੧ ॥

ਆਪਣੀ [ਵਡਿਆਈ] ਮਰਜ਼ੀ ਨਾਲ ਬਣਾ ਬਣਾਕੇ ਵੇਖਦਾਹੈ। (ਓਹੀ)'ਨਾਨਕ' ਸਭਨਾਂ ਵਿਚ ਸਮਾ ਰਿਹਾਹੈ।੧॥

ਪ੍ਰਭ ਭਾਵੈ ਮਾਨੁਖ ਗਤਿ ਪਾਵੈ ॥
ਪ੍ਰਭ ਭਾਵੈ ਤਾ ਪਾਥਰ ਤਰਾਵੈ ॥

ਪ੍ਰਭੂ ਚਾਹੇ, ਤਾਂ ਮਨੁੱਖ ਮੁਕਤੀ ਪਾਏਗਾ। ਪ੍ਰਭੂਚਾਹੇ, ਤਾਂ (ਉਹ) ਪੱਥਰਾਂ ਨੂੰ ਤਾਰ ਲਏਗਾ।

ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ ॥
ਪ੍ਰਭ ਭਾਵੈ ਤਾ ਹਰਿ ਗੁਣ ਭਾਖੈ ॥

ਪ੍ਰਭੂ ਚਾਹੇ, ਤਾਂ ਸੁਆਸਾਂ ਤੋਂ ਬਿਨਾਂ ਰੱਖ ਲੈਂਦਾ ਹੈ ਪ੍ਰਭੂ ਚਾਹੇ, ਤਾਂ (ਜੀਵ) ਹਰੀ ਦੇ ਗੁਣ ਗਾਉਂਦਾ ਹੈ।

ਪ੍ਰਭ ਭਾਵੈ ਤਾ ਪਤਿਤ ਉਧਾਰੈ ॥
ਆਪਿ ਕਰੈ ਆਪਨ ਬੀਚਾਰੈ ॥

ਪ੍ਰਭੂ ਚਾਹੇ, ਤਾਂ ਪਾਪੀਆਂ ਨੂੰ ਤਾਰ ਲੈਂਦਾ ਹੈ।ਆਪੇ ਹੀ ਆਪਣੇ ਵਿਚਾਰ ਨੂੰ ਕਰਦਾ ਹੈ।

ਦੁਹਾ ਸਿਰਿਆ ਕਾ ਆਪਿ ਸੁਆਮੀ ॥
ਖੇਲੈ ਬਿਗਸੈ ਅੰਤਰਜਾਮੀ ॥

ਦੋਹਾਂਸਿਰਿਆਂ ਦਾ ਆਪਹੀ ਮਾਲਕਹੈ। ਅੰਤਰਜ਼ਾਮੀ

(ਆਪੇ ਹੀ) ਖੇਡਦਾ ਹੈ (ਅਤੇ ਆਪੇ ਖੇਡ ਨੂੰ ਵੇਖਕੇ ਖੁਸ਼ ਹੁੰਦਾ ਹੈ।

**ਜੋ ਭਾਵੈ ਸੋ ਕਾਰ ਕਰਾਵੈ ॥**
**ਨਾਨਕ ਦ੍ਰਿਸਟੀ ਅਵਰੁ ਨ ਆਵੈ ॥ ੨ ॥**

ਜੋ ਚਾਹੁੰਦਾਹੈ,ਓਹੀ ਕਾਰ ਕਰਾਂਦਾ ਹੈ। ਸਤਿਗੁਰੂ ਜੀ (ਆਖਦੇ ਹਨ, ਸਾਨੂੰ) ਹੋਰ ਕੋਈ ਨਜ਼ਰ ਨਹੀਂ ਔਂਦਾ ॥੨॥

**ਕਹੁ ਮਾਨੁਖ ਤੇ ਕਿਹਾ ਹੋਇ ਆਵੈ ॥**
**ਜੋ ਤਿਸੁ ਭਾਵੈ ਸੋਈ ਕਰਾਵੈ ॥**

ਦੱਸੋ, ਮਨੁੱਖ ਤੋਂ ਕੀ ਹੋ ਸਕਦਾ ਹੈ, ? ਜੋ ਉਸਨੂੰ ਭਾਉਂਦਾ ਹੈ (ਜੀਵ ਤੋਂ) ਓਹੀ (ਕਰਮ) ਕਰਾਂਦਾ ਹੈ।

**ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ ॥**
**ਜੋ ਤਿਸੁ ਭਾਵੈ ਸੋਈ ਕਰੇਇ ॥**

ਇਸ (ਮਨੁੱਖ) ਦੇ ਹੱਥ ਵਿਚ ਹੋਵੇ ਤਾਂ ਸਭ ਕੁਝ (ਆਪਣੇ ਕਾਬੂ ਕਰ) ਲਵੇ, (ਪਰ) ਜੋ ਉਸ (ਵਾਹਿਗੁਰੂ) ਨੂੰ ਭਾਉਂਦਾ ਹੈ, (ਇਸਨੂੰ) ਓਹੀ ਦੇਂਦਾ ਹੈ।

**ਅਨ ਜਾਨਤ ਬਿਖਿਆ ਮਹਿ ਰਚੈ ॥**
**ਜੇ ਜਾਨਤ ਆਪਨ ਆਪ ਬਚੈ ॥**

(ਜੀਵ ਕੁਝ) ਨਹੀਂ ਜਾਣਦਾ (ਤਦੇ ਹੀ) ਮਾਯਾਵਿਚ ਲੱਗ ਰਿਹਾ ਹੈ। ਜੇ ਜਾਣਦਾ ਹੋਵੇ, (ਤਾਂ ਉਸ ਤੋਂ) ਆਪਣੇ ਆਪ ਬਚ ਜਾਵੇ।

ਭਰਮੇ ਭੂਲਾ ਦਹ ਦਿਸਿ ਧਾਵੈ ॥
ਨਿਮਖ ਮਾਹਿ ਚਾਰਿ ਕੁੰਟ ਫਿਰਿ ਆਵੈ ॥

ਭਰਮ ਵਿਚ ਭੁੱਲਾ (ਹੋਣ ਕਰਕੇ) ਦਸੋਂ ਦਿਸ਼ਾਂ ਵਿਚੋਂ ਦੌੜਦਾ ਹੈ (ਅਤੇ ਇਕ) ਨਿਮਖ ਵਿਚ ਹੀ ਚੌਹਾਂ ਕੂੰਟਾਂ ਵਲੋਂ ਮੁੜ ਆਉਂਦਾ ਹੈ।

ਕਰਿ ਕਿਰਪਾ ਜਿਸੁ ਅਪਨੀ ਭਗਤਿ ਦੇਇ ॥
ਨਾਨਕ ਤੇ ਜਨ ਨਾਮਿ ਮਿਲੇਇ ॥ ੩ ॥

ਜਿਸਨੂੰ ਕਿਰਪਾ ਕਰਕੇ ਆਪਣੀ ਭਗਤੀ ਦੇਂਦਾ ਹੈ। ਸਤਿਗੁਰੂ ਜੀ(ਆਖਦੇਹਨ),ਉਹ ਪੁਰਸ਼ ਨਾਮੀ ਵਿਚ ਮਿਲ ਜਾਂਦਾਹੈ।੩।

ਖਿਨ ਮਹਿ ਨੀਚ ਕੀਟ ਕਉ ਰਾਜ ॥
ਪਾਰਬ੍ਰਹਮ ਗਰੀਬ ਨਿਵਾਜ ॥

ਖਿਣ ਵਿਚ ਹੀ ਨੀਚ [ਕੰਗਲੇ] ਨੂੰ ਰਾਜ (ਦੇ ਦੇਂਦਾ ਹੈ)। ਪਾਰਬ੍ਰਹਮ (ਇਸ ਤਰ੍ਹਾਂ ਦਾ) ਗਰੀਬ ਨਿਵਾਜ ਹੈ।

ਜਾਕਾ ਦ੍ਰਿਸਟਿ ਕਛੂ ਨ ਆਵੈ ॥
ਤਿਸੁ ਤਤਕਾਲ ਦਹਦਿਸ ਪ੍ਰਗਟਾਵੈ ॥

ਜਿਸਦਾ ਕੁਝ ਭੀ ਨਜ਼ਰ ਨਹੀਂ ਆਉਂਦਾ। ਉਸਨੂੰ ਤਤਕਾਲ ਹੀ ਦਸਾਂ ਦਿਸ਼ਾਂ ਵਿਚ ਪ੍ਰਗਟ ਕਰ ਦੇਂਦਾ ਹੈ।

ਜਾਕਉ ਅਪੁਨੀ ਕਰੈ ਬਖਸੀਸ ॥
ਤਾਕਾ ਲੇਖਾ ਨ ਗਨੈ ਜਗਦੀਸ ॥

ਜਿਸਨੂੰ ਆਪਣੀ ਬਖਸ਼ਸ਼ ਕਰਦਾ ਹੈ। ਜਗਤ ਦਾ ਸ੍ਵਾਮੀ [ਵਾਹਿਗੁਰੂ] (ਫਿਰ) ਉਸਦੇ (ਕਰਮਾਂ ਦਾ ਲੇਖਾ ਨਹੀਂ ਗਿਣਦਾ।

**ਜੀਉ ਪਿੰਡੁ ਸਭ ਤਿਸਕੀ ਰਾਸਿ ॥**

**ਘਟਿ ਘਟਿ ਪੂਰਨ ਬ੍ਰਹਮ ਪ੍ਰਗਾਸ ॥**

ਦੇਹ, ਪ੍ਰਾਣ (ਆਦਿਕ) ਸਭ (ਕੁਝ) ਉਸਦੀ ਮੂੜੀ ਹੈ। (ਉਹ) ਪੂਰਣ ਬ੍ਰਹਮ ਹੀ ਘਟ ਘਟ ਵਿਚ ਪ੍ਰਕਾਸ਼ (ਕਰ ਰਿਹਾ ਹੈ)।

**ਅਪਨੀ ਬਣਤ ਆਪਿ ਬਨਾਈ ॥**

**ਨਾਨਕ ਜੀਵੈ ਦੇਖਿ ਬਡਾਈ ॥ ੪ ॥**

ਆਪਣੀ ਬਣਤ (ਉਸਨੇ) ਆਪੇ ਬਣਾਈ ਹੈ। ਸਤਿਗੁਰੂ ਜੀ (ਆਖਦੇ ਹਨ, ਅਸੀ ਉਸਦੀ) ਵਡਿਆਈ ਵੇਖ ਵੇਖਕੇ ਜੀਉਂਦੇ ਹਾਂ ॥ ੪ ॥

**ਇਸਕਾ ਬਲੁ ਨਾਹੀ ਇਸੁ ਹਾਥ ॥**

**ਕਰਨ ਕਰਾਵਨ ਸਰਬ ਕੋ ਨਾਥ ॥**

ਇਸ (ਜੀਵ) ਦਾ ਜ਼ੋਰ (ਇਸਦੇ) ਹੱਥ (ਵਿਚ) ਨਹੀਂ ਹੈ। (ਜੋ) ਕਰਨ ਕਰਾਣ ਵਾਲਾ (ਹੈ, ਓਹੀ ਇਨ੍ਹਾਂ) ਸਭਨਾਂ (ਜੀਵਾਂ) ਦਾ ਸ੍ਵਾਮੀ ਹੈ।

**ਆਗਿਆਕਾਰੀ ਬਪੁਰਾ ਜੀਉ ॥**

**ਜੋ ਤਿਸੁ ਭਾਵੈ ਸੋਈ ਫੁਨਿ ਥੀਉ ॥**

(ਇਹ) ਵਿਚਾਰਾ ਜੀਵ (ਤਾਂ ਉਸਦਾ) ਹੁਕਮੀ ਬੰਦਾ

ਹੈ। ਜੋ ਉਸਨੂੰ ਭਾਉਂਦਾ ਹੈ ਫਿਰ ਓਹੀ ਹੁੰਦਾ ਹੈ।

**ਕਬਹੂ ਊਚ ਨੀਚ ਮਹਿ ਬਸੈ ॥**

**ਕਬਹੂ ਸੋਗ ਹਰਖ ਰੰਗਿ ਹਸੈ ॥**

(ਇਹਜੀਵ) ਕਦੇ ਊਚ (ਤੇਕਦੇ) ਨੀਚ(ਜੋਨੀ)ਵਿਚ ਜਾ ਵਸਦਾ ਹੈ। ਕਦੇ ਸੋਗ (ਵਿਚ ਰੋਂਦਾ ਹੈ ਤੇ ਕਦੇ)ਹਰਖਦੇ ਰੰਗ ਵਿਚ ਹੱਸਦਾ ਹੈ।

**ਕਬਹੂ ਨਿੰਦ ਚਿੰਦ ਬਿਉਹਾਰ ॥**

**ਕਬਹੂ ਊਭ ਅਕਾਸ ਪਇਆਲ ॥**

ਕਦੇ ਨਿੰਦਾ (ਤੇ ਕਦੇ) ਉਸਤਤੀ ਦਾ ਵਿਹਾਰਕਰਦਾ ਹੈ। ਕਦੇ ਅਕਾਸ਼ ਵਿਚ [ਊਭ] ਉਤਾਂਹ (ਤੇ ਕਦੇ) ਪਤਾਲ (ਵਿਚ ਹੇਠਾਂ ਜਾ ਪੈਂਦਾ ਹੈ)।

**ਕਬਹੂ ਬੇਤਾ ਬ੍ਰਹਮ ਬੀਚਾਰ ॥**

**ਨਾਨਕ ਆਪਿ ਮਿਲਾਵਣਹਾਰ ॥੫॥**

ਕਦੇਬ੍ਰਹਮ ਵਿਚਾਰ ਦੇ ਜਾਣਨ ਵਾਲਾ (ਹੋਜਾਂਦਾਹੈ)। ਸਤਿਗੁਰੂ ਜੀ (ਆਖਦੇ ਹਨ, ਉਸ ਵੇਲੇ) ਮਿਲਾਵਣ ਵਾਲਾ (ਇਸ ਨੂੰ) ਆਪਣੇ ਵਿਚ (ਮਿਲਾ ਲੈਂਦਾ ਹੈ) ॥ ੫ ॥

**ਕਬਹੂ ਨਿਰਤਿ ਕਰੈ ਬਹੁ ਭਾਤਿ ॥**

**ਕਬਹੂ ਸੋਇ ਰਹੈ ਦਿਨੁ ਰਾਤਿ ॥**

ਕਦੇ ਬਹੁਤ ਕਿਸਮਾਂ ਦੇ ਨਾਚ ਕਰਦਾ ਹੈ।ਕਦੇ ਦਿਨੇ ਰਾਤੀ ਸੁੱਤਾ ਰਹਿੰਦਾ ਹੈ।

**ਕਬਹੂ ਮਹਾ ਕ੍ਰੋਧ ਬਿਕਰਾਲ ॥**
**ਕਬਹੂੰ ਸਰਬ ਕੀ ਹੋਤ ਰਵਾਲ ॥**

ਕਦੇ ਕ੍ਰੋਧ (ਕਰਕੇ) ਵਡਾ ਡਰਾਉਣਾ ਹੋ ਜਾਂਦਾ ਹੈ। ਕਦੇ ਸਭਨਾਂ (ਦੇ ਪੈਰਾਂ) ਦੀ ਖ਼ਾਕ ਹੋ ਜਾਂਦਾ ਹੈ।

**ਕਬਹੂ ਹੋਇ ਬਹੈ ਬਡ ਰਾਜਾ ॥**
**ਕਬਹੂ ਭੇਖਾਰੀ ਨੀਚ ਕਾ ਸਾਜਾ ॥**

ਕਦੇ (ਸਭ ਤੋਂ) ਵੱਡਾ ਰਾਜਾ ਹੋ ਕੇ ਬਹਿੰਦਾ ਹੈ। ਕਦੇ ਨੀਚ ਮੰਗਤੇ ਦਾ (ਰੂਪ) ਬਣਾ ਲੈਂਦਾ ਹੈ।

**ਕਬਹੂ ਅਪਕੀਰਤਿ ਮਹਿ ਆਵੈ ॥**
**ਕਬਹੂ ਭਲਾ ਭਲਾ ਕਹਾਵੈ ॥**

ਕਦੇ ਨਿੰਦਾ ਵਿਚਆ ਜਾਂਦਾ ਹੈ। ਕਦੇ ਚੰਗਾ (ਬਣਕੇ) ਚੰਗਾ ਚੰਗਾ ਕਹਾਉਂਦਾ ਹੈ।

**ਜਿਉ ਪ੍ਰਭੁ ਰਾਖੈ ਤਿਵਹੀ ਰਹੈ ॥**
**ਗੁਰ ਪ੍ਰਸਾਦਿ ਨਾਨਕ ਸਚੁ ਕਹੈ ॥ ੬ ॥**

ਜਿਵੇਂ ਪ੍ਰਭੂ ਰੱਖਦਾ ਹੈ, ਤਿਵੇਂ ਹੀ (ਇਹ) ਰਹਿੰਦਾ ਹੈ। ਸਤਿਗੁਰੂ ਜੀ (ਆਖਦੇ ਹਨ) ਗੁਰੂ ਦੀ ਕ੍ਰਿਪਾ ਹੋਵੇ (ਤਾਂ ਇਹ) ਸੱਚ ਨਾਮ ਨੂੰ ਜਪਦਾ ਹੈ ॥ ੬ ॥

**ਕਬਹੂ ਹੋਇ ਪੰਡਿਤ ਕਰੇ ਬਖ੍ਯ੍ਯਾਨੁ ॥**
**ਕਬਹੂ ਮੋਨਿਧਾਰੀ ਲਾਵੈ ਧਿਆਨੁ ॥**

ਕਦੇ ਪੰਡਿਤ ਹੋਕੇ ਕਥਾ ਕਰਦਾ ਹੈ। ਕਦੇ ਮੋਨ ਦੇ ਧਾਰਨ ਵਾਲਾ ਹੋਕੇ ਧਿਆਨ ਲਾਂਦਾ ਹੈ।

**ਕਬਹੂ ਤਟ ਤੀਰਥ ਇਸਨਾਨ ॥**
**ਕਬਹੂ ਸਿਧ ਸਾਧਿਕ ਮੁਖਿ ਗਿਆਨ ॥**

ਕਦੇ ਤੀਰਥਾਂ ਦੇ ਕਿਨਾਰੇ (ਜਾਕੇ) ਇਸ਼ਨਾਨ(ਕਰਦਾ ਹੈ) ਕਦੇ ਸਿੱਧ,(ਕਦੇ) ਸਾਧਿਕ (ਤੇ ਕਦੇ) ਮੂੰਹ ਤੋਂ ਗਿਆਨ (ਕਥਨ ਵਾਲਾ ਚੁੰਚਗਿਆਨੀ ਹੋ ਜਾਂਦਾ ਹੈ)।

**ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥**
**ਅਨਿਕ ਜੋਨਿ ਭਰਮੈ ਭਰਮੀਆ ॥**

ਕਦੇ ਕੀੜੀ,(ਕਦੇ)ਹਾਥੀ(ਤੇਕਦੇ)ਪਤੰਗਾ(ਆਦਿਕ)ਜੀਵਹੁੰਦਾ ਹੈ। ਭਰਮਦੇ ਵੱਸ ਹੋਣ ਕਰਕੇ ਅਨੇਕਾਂ ਜੂਨਾਂ ਵਿਚ ਭੌਂਦਾਹੈ।

**ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥**
**ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥**

ਬਹੁ-ਰੂਪੀਏ ਵਾਂਗੂ ਅਨੇਕਾਂ ਰੂਪ ਵਿਖਾਂਦਾ ਹੈ।ਜਿਵੇਂ ਪ੍ਰਭੂ ਨੂੰ ਭਾਉਂਦਾ ਹੈ, ਤਿਵੇਂ (ਇਸਨੂੰ) ਨਚਾਂਦਾ ਹੈ।

**ਜੋ ਤਿਸੁ ਭਾਵੈ ਸੋਈ ਹੋਇ ॥**
**ਨਾਨਕ ਦੂਜਾ ਅਵਰੁ ਨ ਕੋਇ ॥ ੭ ॥**

ਜੋ ਉਸਨੂੰ ਭਾਉਂਦਾ ਹੈ,ਓਹੀਹੁੰਦਾ ਹੈ। ਸਤਿਗੁਰੂ ਜੀ (ਆਖਦੇ ਹਨ, ਉਸਤੋਂ ਬਿਨਾਂ) ਹੋਰ ਕੋਈ ਦੂਜਾ (ਕੁਝਕਰਨ ਵਾਲਾ) ਨਹੀਂ ਹੈ ॥ ੭ ॥

ਕਬਹੂ ਸਾਧ ਸੰਗਤਿ ਇਹੁ ਪਾਵੈ ॥
ਉਸੁ ਅਸਥਾਨ ਤੇ ਬਹੁਰਿ ਨ ਆਵੈ ॥

(ਜੇ) ਕਦੇ ਇਹ (ਜੀਵ) ਸਾਧ ਸੰਗਤ ਨੂੰ ਪਾ ਲੈਂਦਾ ਹੈ, (ਤਾਂ ਫੇਰ) ਉਸ ਅਸਥਾਨ ਤੋਂ ਮੁੜਕੇ (ਸੰਸਾਰ ਵੱਲ ਕਦੇ ਭੀ) ਨਹੀਂ ਆਉਂਦਾ ਹੈ।

ਅੰਤਰਿ ਹੋਇ ਗਿਆਨ ਪਰਗਾਸੁ ॥
ਉਸੁ ਅਸਥਾਨ ਕਾ ਨਹੀ ਬਿਨਾਸੁ ॥

(ਫਿਰਇਸਦੇ) ਅੰਦਰ ਗਿਆਨ ਦਾ ਪ੍ਰਕਾਸ਼ਹੋ ਜਾਂਦਾ ਹੈ। (ਜਿਸ ਕਰਕੇ) ਉਸ ਸਥਾਨ ਨੂੰ (ਪਾ ਲੈਂਦਾ, ਜਿਸ) ਦਾ (ਕਦੇ) ਨਾਸ ਨਹੀਂ ਹੁੰਦਾ ਹੈ।

ਮਨ ਤਨ ਨਾਮਿ ਰਤੇ ਇਕ ਰੰਗਿ ॥
ਸਦਾ ਬਸਹਿ ਪਾਰਬ੍ਰਹਮ ਕੈ ਸੰਗਿ ॥

(ਜਦ ਇਹ) ਮਨ ਤਨ ਕਰਕੇ ਇਕ ਨਾਮ ਦੇ ਰੰਗ ਵਿਚ ਰੱਤਾ (ਜਾਏਗਾ, ਤਾਂ ਇਹ) ਸਦਾ ਪਾਰਬ੍ਰਹਮ ਦੇ ਸੰਗ ਵਿਚ ਵੱਸੇਗਾ।

ਜਿਉ ਜਲ ਮਹਿ ਜਲੁ ਆਇ ਖਟਾਨਾ ॥
ਤਿਉ ਜੋਤੀ ਸੰਗਿ ਜੋਤਿ ਸਮਾਨਾ ॥

ਜਿਵੇਂ ਪਾਣੀ ਵਿਚ ਪਾਣੀ ਆ ਕੇ ਮਿਲ ਜਾਂਦਾ ਹੈ। ਤਿਵੇਂ ਜੋਤੀ ਦੇ ਨਾਲ ਹੀ (ਇਸਦੀ) ਜੋਤ ਮਿਲ ਜਾਂਦੀ ਹੈ।

ਮਿਟਿ ਗਏ ਗਵਨ ਪਾਏ ਬਿਸ੍ਰਾਮ ॥

**ਨਾਨਕ ਪ੍ਰਭ ਕੈ ਸਦ ਕੁਰਬਾਨ ॥ ੮ ॥ ੧੧॥**

(ਫਿਰ) ਫਿਰਣਾ ਮਿਟ ਗਿਆ ਅਤੇ ਸਥਿਰਤਾ ਪ੍ਰਾਪ ਗਾ। ਸਤਿਗੁਰੂ ਜੀ (ਆਖਦੇ ਹਨ, ਦਾਸ) ਪ੍ਰਭੂ ਤੋਂ ਸਦ ਕੁਰਬਾਨ (ਜਾਂਦਾ ਹੈ, ਜਿਸਦੇ ਸਿਮਰਣ ਨਾਲ ਇਹ ਪਦ ਮਿਲਦਾ ਹੈ) ॥ ੮ ॥ ੧੧ ॥

ਸਲੋਕੁ ॥

**ਸੁਖੀ ਬਸੈ ਮਸਕੀਨੀਆ ਆਪੁ ਨਿਵਾਰਿ ਤਲੇ॥**

(ਜੋ) ਹੰਕਾਰ ਨੂੰ ਨਿਵਾਰਕੇ (ਸਭ ਤੋਂ) (ਤਲੇ) ਨੀਵਾਂ ਹੋਯਾ ਹੈ, (ਉਹ) [ਮਸਕੀਨੀਆ] ਗਰੀਬੀ ਵਾਲਾ (ਪੁਰਸ਼ ਸਦਾ ਹੀ) ਸੁਖੀ ਵਸਦਾ ਹੈ।

**ਬਡੇ ਬਡੇ ਅਹੰਕਾਰੀਆ**

**ਨਾਨਕ ਗਰਬਿ ਗਲੇ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਜੋ) ਵੱਡੇ ਵੱਡੇ ਅਹੰ-ਕਾਰੀ ਹਨ, (ਉਹ) ਗਰਬ ਵਿਚ ਗਲਦੇ ਹਨ ॥ ੧ ॥

ਅਸਟਪਦੀ ॥

**ਜਿਸਕੈ ਅੰਤਰਿ ਰਾਜ ਅਭਿਮਾਨੁ ॥**

**ਸੋ ਨਰਕ ਪਾਤੀ ਹੋਵਤ ਸੁਆਨੁ ॥**

ਜਿਸਦੇ ਹਿਰਦੇ ਵਿਚ ਰਾਜ ਦਾ ਅਹੰਕਾਰ ਹੈ, ਉਹ ਨਰਕ ਵਿਚ ਪੈਂਦਾ ਹੈ, (ਫਿਰ ਜਦ ਬਾਹਰ ਨਿਕਲਦਾ ਹੈ ਤਾਂ) ਕੁੱਤਾ ਬਣਦਾ ਹੈ।

ਜੋ ਜਾਨੈ ਮੈ ਜੋਬਨਵੰਤੁ ॥ ਸੋ ਹੋਵਤ ਬਿਸਟਾ ਕਾ ਜੰਤੁ ॥

ਜੋ ਜਾਣਦਾ ਹੈ (ਕਿ) ਮੈਂ ਜੁਆਨੀ ਵਾਲਾ ਹਾਂ। ਉਹ ਗੂੰਹ ਦਾ ਕੀੜਾ ਹੁੰਦਾ ਹੈ।

ਆਪਸ ਕਉ ਕਰਮਵੰਤੁ ਕਹਾਵੈ ॥
ਜਨਮਿ ਮਰੈ ਬਹੁ ਜੋਨਿ ਭ੍ਰਮਾਵੈ ॥

(ਜੋ) ਆਪਣੇ ਆਪ ਨੂੰ (ਸ਼ੁਭ) ਕਰਮਾਂ (ਦੇ ਕਰਨ) ਵਾਲਾ ਕਹਾਉਂਦਾ ਹੈ। (ਉਹ) ਜੰਮਦਾ ਤੇ ਮਰਦਾ ਹੈ ਅਤੇ ਬਹੁਤੀਆਂ ਜੂਨਾਂ ਵਿਚ ਫਿਰਦਾ ਹੈ।

ਧਨ ਭੂਮਿ ਕਾ ਜੋ ਕਰੈ ਗੁਮਾਨੁ ॥
ਸੋ ਮੂਰਖੁ ਅੰਧਾ ਅਗਿਆਨੁ ॥

ਜੋ ਪੁਰਸ਼ ਧਨ ਅਤੇ ਧਰਤੀ ਦਾ ਗੁਮਾਨ ਕਰਦਾ ਹੈ। ਉਹ ਮੂਰਖ ਅਗਿਆਨ ਕਰਕੇ ਅੰਨ੍ਹਾ ਹੈ।

ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ ॥ ੧ ॥

(ਵਾਹਿਗੁਰੂ) ਕ੍ਰਿਪਾ ਕਰਕੇ ਜਿਸਦੇ ਹਿਰਦੇ ਵਿਚ ਗਰੀਬੀ ਵਸਾਂਦਾ ਹੈ, ਉਹ ਇਥੇ ਸੁਖ ਨੂੰ (ਭੋਗਦਾ ਹੈ, ਤੇ) ਅਗੇ (ਜਾਕੇ) ਮੁਕਤ ਨੂੰ ਪਾਂਦਾ ਹੈ ॥ ੧ ॥

ਧਨਵੰਤਾ ਹੋਇ ਕਰਿ ਗਰਬਾਵੈ ॥
ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ ॥

(ਜੋ) ਧਨ ਵਾਲਾਹੋਕੇ(ਧਨਦਾ) ਅਹੰਕਾਰ ਕਰਦਾਹੈ।(ਉਸਦੇ) ਨਾਲ ਕੱਖ ਜਿੰਨਾ ਭੀ ਕੁਝ (ਪਦਾਰਥ) ਨਹੀਂ ਜਾਵੇਗਾ।

**ਬਹੁ ਲਸਕਰ ਮਾਨੁਖ ਊਪਰਿ ਕਰੇ ਆਸ ॥**
**ਪਲ ਭੀਤਰਿ ਤਾਕਾ ਹੋਇ ਬਿਨਾਸ ॥**

(ਜੋ) ਫੌਜ ਦੇ ਬਹੁਤੇ ਮਨੁੱਖਾਂ ਉੱਤੇ (ਕੋਈ) ਆਸ ਕਰਦਾ ਹੈ ! ਉਸਦਾ (ਭੀ) ਪਲ ਵਿਚ ਨਾਸ ਹੋ ਜਾਂਦਾ ਹੈ।

**ਸਭ ਤੇ ਆਪ ਜਾਨੈ ਬਲਵੰਤੁ ॥**
**ਖਿਨ ਮਹਿ ਹੋਇ ਜਾਇ ਭਸਮੰਤੁ ॥**

(ਜੋ) ਆਪ ਨੂੰ ਸਭਤੋਂ ਬਲਵਾਨ ਜਾਣਦਾ ਹੈ। (ਉਹ) ਖਿਣ ਵਿਚ ਮਰਕੇ ਸੁਆਹ ਹੋ ਜਾਂਦਾ ਹੈ।

**ਕਿਸੈ ਨ ਬਦੈ ਆਪਿ ਅਹੰਕਾਰੀ ॥**
**ਧਰਮਰਾਇ ਤਿਸੁ ਕਰੈ ਖੁਆਰੀ ॥**

(ਜੋ) ਕਿਸੇ ਨੂੰ (ਭੀ ਆਪਣੇ ਬਰਾਬਰ ਦਾ) ਨਹੀਂ ਬਿੱਦਦਾ, ਤੇ ਆਪ ਵੱਡਾ ਹੰਕਾਰੀ ਹੋ ਰਿਹਾ ਹੈ। ਧਰਮਰਾਜਾ ਊਸ ਨੂੰ ਖੁਆਰ ਕਰੇਗਾ।

**ਗੁਰ ਪ੍ਰਸਾਦਿ ਜਾਕਾ ਮਿਟੈ ਅਭਿਮਾਨੁ ॥**
**ਸੋ ਜਨੁ ਨਾਨਕ ਦਰਗਹ ਪਰਵਾਨੁ ॥ ੨ ॥**

ਗੁਰਾਂ ਦੀ ਕ੍ਰਿਪਾ ਨਾਲ ਜਿਸਦਾ ਅਭਿਮਾਨ ਮਿਟਦਾ ਹੈ। ਸਤਿਗੁਰੂ ਜੀ (ਆਖਦੇ ਹਨ) ਉਹ ਪੁਰਸ਼ ਦਰਗਾਹ ਵਿਚ ਪ੍ਰਵਾਣ ਹੁੰਦਾ ਹੈ ॥ ੨ ॥

**ਕੋਟਿ ਕਰਮ ਕਰੈ ਹਉ ਧਾਰੇ ॥**
**ਸ੍ਰਮੁ ਪਾਵੈ ਸਗਲੇ ਬਿਰਥਾਰੇ ॥**

(ਜੋ)ਹੌਮੈ ਨੂੰ ਧਾਰਕੇ ਅਨੇਕਾਂ ਕਰਮ ਕਰਦਾ ਹੈ,(ਉਹ ਕਰਮਾਂ ਦੇ ਕਰਨ ਦਾ) ਕਸ਼ਟ ਪਾਂਦਾ ਹੈ, (ਕਿਉਂਕਿ ਉਸਦੇ) ਸਾਰੇ (ਕਰਮ) ਬਿਰਥਾ ਜਾਂਦੇ ਹਨ।

**ਅਨਿਕ ਤਪਸਿਆ ਕਰੇ ਅਹੰਕਾਰ ॥**
**ਨਰਕ ਸੁਰਗ ਫਿਰਿ ਫਿਰਿ ਅਵਤਾਰ ॥**

(ਜੋ) ਅਨੇਕ (ਤਰ੍ਹਾਂ ਦੀ) ਤਪਸਿਆ (ਕਰਨ ਦਾ ਅ)ਹੰਕਾਰ ਕਰਦਾ ਹੈ। (ਉਹ) ਮੁੜ ਮੁੜ ਕੇ ਨਰਕ ਸੁਰਗ ਵਿਚ ਜਨਮ ਲੈਂਦਾ ਹੈ।

**ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ ॥**
**ਹਰਿ ਦਰਗਹ ਕਹੁ ਕੈਸੇ ਗਵੈ ॥**

ਅਨੇਕਾਂ ਸਾਧਨ ਕਰਕੇ (ਭੀ ਜਿਸਦਾ) ਮਨ ਨਹੀਂ [ਦ੍ਰਵੈ] ਕੋਮਲ ਹੋਯਾ। ਦੱਸੋ, ਉਹ ਹਰੀ ਦੀ ਦਰਗਾਹ ਵਿਚ ਕਿਸ ਤਰ੍ਹਾਂ ਜਾਏਗਾ ?

**ਆਪਸ ਕਉ ਜੋ ਭਲਾ ਕਹਾਵੈ ॥**
**ਤਿਸਹਿ ਭਲਾਈ ਨਿਕਟਿ ਨ ਆਵੈ ॥**

ਜੋ ਆਪਣੇ ਆਪ ਨੂੰ ਭਲਾ ਕਹਾਉਂਦਾ ਹੈ। ਉਸ ਦੇ ਨੇੜੇ ਭਲਿਆਈ ਨਹੀਂ ਆਉਂਦੀ ਹੈ।

**ਸਰਬ ਕੀ ਰੇਨ ਜਾਕਾ ਮਨੁ ਹੋਇ ॥**

**ਕਹੁ ਨਾਨਕ ਤਾਕੀ ਨਿਰਮਲ ਸੋਇ ॥ ੩ ॥**

ਜਿਸਦਾ ਮਨ ਸਭਨਾਂ ( ਦੇ ਚਰਣਾਂ ) ਦੀ ਖ਼ਾਕ ਹੋਯਾ ਹੈ । ਸਤਿਗੁਰੂ ਜੀ ( ਆਖਦੇ ਹਨ ), ਉਸਦੀ ਨਿਰਮਲ ਸ਼ੋਭਾ ਹੈ ॥ ੩ ॥

**ਜਬ ਲਗੁ ਜਾਨੈ ਮੁਝ ਤੇ ਕਛੁ ਹੋਇ ॥**

**ਤਬ ਇਸ ਕਉ ਸੁਖੁ ਨਾਹੀ ਕੋਇ ॥**

ਜਦ ਤਕ (ਜੀਵ) ਜਾਣਦਾ ਹੈ (ਕਿ) ਮੈਥੋਂ ਕੁਝ ਹੋ ਸਕਦਾ ਹੈ । ਤਦ ( ਤਕ ) ਇਸਨੂੰ ਕੋਈ ਸੁਖ ਨਹੀਂ ਹੁੰਦਾ।

**ਜਬ ਇਹ ਜਾਨੈ ਮੈ ਕਿਛੁ ਕਰਤਾ ॥**

**ਤਬ ਲਗੁ ਗਰਭ ਜੋਨਿ ਮਹਿ ਫਿਰਤਾ ॥**

ਜਦ (ਤਕ) ਇਹ ਜਾਣਦਾ ਹੈ ( ਕਿ ) ਮੈਂ ਕੁਝ ਕਰ ਸਕਦਾ ਹਾਂ । ਤਦ ਤਕ (ਇਹ) ਗਰਭ ਜੂਨਾਂ ਵਿਚ ਫਿਰਦਾ ਹੈ।

**ਜਬ ਧਾਰੈ ਕੋਊ ਬੈਰੀ ਮੀਤੁ ॥**

**ਤਬ ਲਗੁ ਨਿਹਚਲ ਨਾਹੀ ਚੀਤੁ ॥**

ਜਦ [ਤਕ] ਕਿਸੇ ਨੂੰ ਵੈਰੀ ਤੇ ਕਿਸੇ ਨੂੰ ਮਿਤ੍ਰ ਮੰਨਦਾ ਹੈ। ਤਦ ਤਕ [ਇਸਦਾ] ਮਨ ਅਚੱਲ ਨਹੀਂ ਹੁੰਦਾ ਹੈ।

**ਜਬ ਲਗੁ ਮੋਹ ਮਗਨ ਸੰਗਿ ਮਾਇ ॥**

**ਤਬ ਲਗੁ ਧਰਮਰਾਇ ਦੇਇ ਸਜਾਇ ॥**

ਜਦ ਤਕ ਮਾਇਆ ਦੇ ਮੋਹ ਦੇ ਸੰਗ ਕਰਕੇ ਮਸਤ ਹੈ। ਤਦ ਤਕ ਧਰਮਰਾਜਾ [ਇਸਨੂੰ] ਸਜ਼ਾ ਦੇਂਦਾ ਹੈ।

**ਪ੍ਰਭ ਕਿਰਪਾ ਤੇ ਬੰਧਨ ਤੂਟੈ ॥**

**ਗੁਰ ਪ੍ਰਸਾਦਿ ਨਾਨਕ ਹਉ ਛੂਟੈ ॥ ੪ ॥**

(ਤਦੋਂ) ਪ੍ਰਭੂ ਦੀ ਕ੍ਰਿਪਾ ਨਾਲ (ਕਰਮਾਂ ਦੇ) ਬੰਧਨ ਟੁੱਟਦੇ ਹਨ। ਸਤਿਗੁਰੂ ਜੀ (ਆਖਦੇ ਹਨ, ਜਦੋਂ) ਗੁਰਾਂ ਦੀ ਕ੍ਰਿਪਾ ਨਾਲ ਹੌਮੈ ਛੁਟ ਜਾਂਦੀ ਹੈ ॥ ੪ ॥

**ਸਹਸ ਖਟੇ ਲਖ ਕਉ ਉਠਿ ਧਾਵੈ ॥**

**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ ॥**

(ਜੋ) ਹਜ਼ਾਰ ਖੱਟਦਾ ਹੈ, (ਫਿਰ) ਲੱਖ ਨੂੰ (ਖੱਟਣ ਲਈ) ਉੱਠ ਦੌੜਦਾ ਹੈ। ਮਾਇਆ ਨੂੰ [ਪਾਛੈ ਪਾਵੈ] ਜਮ੍ਹਾਂ ਕਰਦਿਆਂ ੨ (ਉਸਨੂੰ) ਤ੍ਰਿਪਤੀ ਨਹੀਂ ਆਉਂਦੀ ਹੈ।

**ਅਨਿਕ ਭੋਗ ਬਿਖਿਆ ਕੇ ਕਰੈ ॥**

**ਨਹ ਤ੍ਰਿਪਤਾਵੈ ਖਪਿ ਖਪਿ ਮਰੈ ॥**

(ਜੋ) ਅਨੇਕਾਂ (ਇਸਤ੍ਰੀਆਂ) ਦੇ ਨਾਲ ਵਿਸ਼ੇ ਭੋਗ ਕਰਦਾ ਹੈ। (ਉਸਨੂੰ ਭੀ) ਤ੍ਰਿਪਤ ਨਹੀਂ ਆਉਂਦੀ, ਖਪ ਖਪ ਕੇ ਮਰਦਾ ਹੈ।

**ਬਿਨਾ ਸੰਤੋਖ ਨਹੀ ਕੋਊ ਰਾਜੈ ॥**

**ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥**

ਸੰਤੋਖ ਤੋਂ ਬਿਨਾਂ ਕੋਈ ਭੀ ਨਹੀਂ ਰੱਜਦਾ। ਸਾਰੇ ਮਨੋਰਥ ਸੁਪਨੇ ਦੇ ਕੰਮਾਂ ਵਾਂਗੂੰ ਝੂਠੇ ਹਨ।

**ਨਾਮ ਰੰਗਿ ਸਰਬ ਸੁਖੁ ਹੋਇ ॥**

**ਬਡਭਾਗੀ ਕਿਸੈ ਪਰਾਪਤਿ ਹੋਇ ॥**

ਨਾਮ ਦੇ ਰੰਗ ਕਰਕੇ ਹੀ ਸਾਰੇ ਸੁਖ ਹੁੰਦੇ ਹਨ, (ਪ੍ਰ
ਉਹ ਨਾਮ ਦਾ ਰੰਗ) ਕਿਸੇ ਵਡਭਾਗੀ ਨੂੰ ਪ੍ਰਾਪਤ ਹੁੰਦਾ ਹੈ

**ਕਰਨ ਕਰਾਵਨ ਆਪੇ ਆਪਿ ॥**

**ਸਦਾ ਸਦਾ ਨਾਨਕ ਹਰਿ ਜਾਪਿ ॥ ੫ ॥**

(ਜੋ) ਆਪੇ ਕਰਨ ਵਾਲਾ ਤੇ ਆਪੇ ਕਰਾਣ ਵਾਲਾ ਹੈ
ਸਤਿਗੁਰੂ ਜੀ (ਆਖਦੇ ਹਨ, ਉਸ) ਹਰੀ ਨੂੰ ਸਦਾਹੀ ਜਪਣਾ
ਚਾਹੀਦਾ ਹੈ ॥ ੫ ॥

**ਕਰਨ ਕਰਾਵਨ ਕਰਨੈ ਹਾਰੁ ॥**

**ਇਸਕੈ ਹਾਥਿ ਕਹਾ ਬੀਚਾਰੁ ॥**

(ਉਹ) ਕਰਣ ਕਰਾਣ ਵਾਲਾ(ਹੀ ਸਭ ਕੁਝ)ਕਰਾਂਦਾ
ਹੈ, ਇਸ ਵਿਚਾਰੇ ਦੇ ਹੱਥ ਵਿਚ ਕੀ ਹੈ ?

**ਜੈਸੀ ਦ੍ਰਿਸਟਿ ਕਰੇ ਤੈਸਾ ਹੋਇ ॥**

**ਆਪੇ ਆਪਿ ਆਪਿ ਪ੍ਰਭੁ ਸੋਇ ॥**

ਉਹ ਪ੍ਰਭੂ ਆਪੇ ਜਿਸ ਤਰ੍ਹਾਂਦੀ ਜਿਸ ਉੱਤੇ ਨਿਗਾਹ
ਕਰਦਾ ਹੈ, ਓਹ ਪੁਰਸ਼ ਆਪਣੇ ਆਪ (ਹੀ ਉਸ ਤਰ੍ਹਾਂ ਦਾ)
ਹੋ ਜਾਂਦਾ ਹੈ।

**ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥**

**ਸਭ ਤੇ ਦੂਰਿ ਸਭਹੂ ਕੈ ਸੰਗਿ ॥**

ਜੋ ਕੁਝ ਕੀਤਾ ਹੈ, ਉਸਨੇ ਆਪਣੇ[ ਰੰਗ] ਮੌਜ ਨਾਲ

ਕੀਤਾ ਹੈ। ਸਭ ਤੋਂ ਦੂਰ ਹੈ ਅਤੇ ਸਭਨਾਂ ਦੇ ਨਾਲ ਹੀ (ਵਸਦਾ ਹੈ)।

**ਬੂਝੈ ਦੇਖੈ ਕਰੈ ਬਿਬੇਕ ॥**
**ਆਪਹਿ ਏਕ ਆਪਹਿ ਅਨੇਕ ॥**

ਜਾਣਦਾ ਹੈ, ਵੇਖਦਾਹੈ ਅਤੇ ਵਿਚਾਰ ਕਰਦਾ ਹੈ। (ਉਹ) ਆਪੇ ਹੀ ਇਕ (ਰੂਪ ਹੈ ਅਤੇ) ਆਪੇ ਹੀ ਅਨੇਕਾਂ (ਰੂਪ ਹੈ)।

**ਮਰੈ ਨ ਬਿਨਸੈ ਆਵੈ ਨ ਜਾਇ ॥**
**ਨਾਨਕ ਸਦ ਹੀ ਰਹਿਆ ਸਮਾਇ ।੬॥**

(ਉਹ) ਮਰਕੇ ਨਾਸ ਨਹੀਂ ਹੁੰਦਾ ਅਤੇ ਜਨਮ (ਵਿਚ ਭੀ) ਨਹੀਂ ਅਉਂਦਾ। ਸਤਿਗੁਰੂ ਜੀ (ਆਖਦੇ ਹਨ), ਸਦਾਹੀ (ਸਭ ਥਾਂ ਤੇ) ਸਮਾ ਰਿਹਾ ਹੈ ॥ ੬ ॥

**ਆਪਿ ਉਪਦੇਸੈ ਸਮਝੈ ਆਪਿ ॥**
**ਆਪੇ ਰਚਿਆ ਸਭ ਕੈ ਸਾਥਿ ॥**

ਆਪੇ ਉਪਦੇਸ਼ ਕਰਦਾ ਹੈ ਤੇ ਆਪੇ ਸਮਝਦਾ ਹੈ ਆਪੇ ਹੀ ਸਭ ਦੇ ਸਾਥ ਵਿਚ ਮਿਲਿਆ ਹੋਯਾ ਹੈ।

**ਆਪਿ ਕੀਨੋ ਆਪਨ ਬਿਸਥਾਰੁ ॥**
**ਸਭੁ ਕਛੁ ਉਸ ਕਾ ਓਹੁ ਕਰਨੈਹਾਰੁ ॥**

ਆਪਣਾ ਪਸਾਰਾ (ਉਸਨੇ) ਆਪੇ ਕੀਤਾ ਹੈ। ਸਭ ਕੁਝ ਉਸਦਾ (ਕੀਤਾ ਹੋਯਾ ਹੈ ਅਤੇ) ਓਹੀ ਕਰਨ ਵਾਲਾ ਹੈ।

**ਉਸ ਤੇ ਭਿੰਨ ਕਹਹੁ ਕਿਛੁ ਹੋਇ ॥**

**ਥਾਨ ਥਨੰਤਰਿ ਏਕੈ ਸੋਇ ॥**

ਦੱਸੋ, ਉਸ ਤੋਂ ਭਿੰਨ ਕੁਝ ਹੁੰਦਾ ਹੈ ? ਜਗ੍ਹਾ ਜਗ੍ਹਾ ਅੰਦਰ ਇਕ ਓਹੀ (ਪੂਰਣ) ਹੈ।

**ਅਪੁਨੇ ਚਲਿਤ ਆਪਿ ਕਰਣੈਹਾਰੁ ॥**
**ਕਉਤਕ ਕਰੈ ਰੰਗ ਆਪਾਰ ॥**

ਆਪਣੇ ਚਰਿਤ੍ਰਾਂ ਨੂੰ ਆਪੇਹੀ ਕਰਨ ਵਾਲਾਹੈ, (ਉਹ) ਅਪਾਰ [ਰੰਗੁ] ਪ੍ਰੇਮ ਦੇ ਕੌਤਕ ਕਰਦਾ ਹੈ।

**ਮਨ ਮਹਿ ਆਪਿ ਮਨ ਅਪੁਨੇ ਮਾਹਿ ॥**
**ਨਾਨਕ ਕੀਮਤਿ ਕਹਨੁ ਨ ਜਾਇ ॥੭॥**

(ਉਹ) ਆਪ ਹੀ [ਮਨ] ਜੀਵ ਵਿਚ ਹੈ ਅਤੇ ਜੀਵ (ਉਸਦੇ) ਆਪਣੇ ਵਿਚ ਹੈ। ਸਤਿਗੁਰੂ ਜੀ (ਆਖਦੇ ਹਨ, ਉਸਦਾ) ਮੁੱਲ [ਅੰਤ] ਕਿਹਾ ਨਹੀਂ ਜਾਂਦਾ ॥ ੭ ॥

**ਸਤਿ ਸਤਿ ਸਤਿ ਪ੍ਰਭੁ ਸੁਆਮੀ ॥**
**ਗੁਰ ਪਰਸਾਦਿ ਕਿਨੈ ਵਖਿਆਨੀ ॥**

ਪ੍ਰਭੂ ਸੁਆਮੀ ਤਿੰਨਾਂ ਕਾਲਾਂ ਵਿਚ ਸੱਤ ਹੈ। ਗੁਰਾਂ ਦੀ ਕ੍ਰਿਪਾ ਨਾਲ ਕਿਸੇ (ਵਿਰਲੇ ਨੇ ਉਸਨੂੰ) ਜਪਿਆ ਹੈ।

**ਸਚੁ ਸਚੁ ਸਚੁ ਸਭੁ ਕੀਨਾ ॥**
**ਕੋਟਿ ਮਧੇ ਕਿਨੈ ਬਿਰਲੈ ਚੀਨਾ॥**

(ਮਨ, ਬਾਣੀ, ਸ਼ਰੀਰ ਕਰਕੇ ਉਸਦਾ) ਕੀਤਾ ਹੋਇਆ ਸਭ ਕੁਝ ਸੱਚ ਹੈ। (ਪਰ) ਕ੍ਰੋੜਾਂ ਵਿਚੋਂ ਕਿਸੇ ਵਿਰਲੇਨੇ (ਇਹ

ਭੇਦ) ਜਾਣਿਆ ਹੈ ।

ਭਲਾ ਭਲਾ ਭਲਾ ਤੇਰਾ ਰੂਪ ॥
ਅਤਿ ਸੁੰਦਰ ਅਪਾਰ ਅਨੂਪ ॥

ਹੇ ਅਪਾਰ ! ਤਿੰਨਾਂ ਲੋਕਾਂ ਵਿਚੋਂ ਤੇਰਾ ਹੀ ਰੂਪਭਲਾ ਹੈ, (ਜੋ) ਵਡਾ ਸੁੰਦਰ ਤੇ ਉਪਮਾ ਤੋਂ ਰਹਿਤ ਹੈ ।

ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ ॥
ਘਟਿ ਘਟਿ ਸੁਨੀ ਸ੍ਰਵਨ ਬਖ੍ਹਾਣੀ ॥

ਤੇਰੀ ਬਾਣੀ (ਮਨ, ਬਾਣੀ, ਸ਼ਰੀਰ ਕਰਕੇ(ਨਿਰਮਲ ਹੈ । (ਜੋ) ਘਟ ਘਟ ਵਿਚੋਂ ਬੋਲੀ ਜਾਂਦੀ (ਤੇ) ਕੰਨੀਂ ਸੁਣੀ (ਜਾਂਦੀਹੈ)।

ਪਵਿਤ੍ਰ ਪਵਿਤ੍ਰ ਪਵਿਤ੍ਰ ਪੁਨੀਤ ॥
ਨਾਮੁ ਜਪੈ ਨਾਨਕ ਮਨਿ ਪ੍ਰੀਤਿ ॥ ੮ ॥ ੧੨ ॥

ਹੇਪਵਿਤ੍ਰ ! (ਜੋਤੇਰੇ) ਪਵਿਤ੍ਰ ਨਾਮਨੂੰ ਮਨ ਦੀ ਪ੍ਰੀਤੀ ਕਰਕੇ ਜਪਦਾ ਹੈ। ਸਤਿਗੁਰੂ ਜੀ (ਆਖਦੇ ਹਨ, ਉਹ ਪੁਰਸ਼) ਪਵਿਤ੍ਰ ਤੋਂ ਪਵਿਤ੍ਰ ਹੈ ॥ ੮ ॥ ੧੨ ॥

ਸਲੋਕੁ ॥

ਸੰਤ ਸਰਨਿ ਜੋ ਜਨੁ ਪਰੈ ਸੋ ਜਨੁ ਉਧਰਨਹਾਰ॥

ਜੋ ਪੁਰਸ਼ ਸੰਤਾਂ ਦੀ ਸ਼ਰਣੀ ਪਿਆ ਹੈ, ਉਹ ਪੁਰਸ਼ ਤਰਣ ਵਾਲਾ ਹੈ ।

ਸੰਤ ਕੀ ਨਿੰਦਾ ਨਾਨਕਾ
ਬਹੁਰਿ ਬਹੁਰਿ ਅਵਤਾਰ ॥ ੧ ॥

ਹੇ ਨਾਨਕ ! (ਜੋ) ਸੰਤਾਂ ਦੀ ਨਿੰਦਾ (ਕਰਦਾਹੈ,ਉਹ) ਮੁੜ ਮੁੜ ਕੇ [ਅਵਤਾਰ] ਜਨਮ ਲੈਂਦਾ ਹੈ ॥ ੧ ॥

ਅਸਟਪਦੀ ॥ ਸੰਤ ਕੈ ਦੂਖਨਿ ਆਰਜਾ ਘਟੈ ॥
ਸੰਤ ਕੈ ਦੂਖਨਿ ਜਮ ਤੇ ਨਹੀ ਛੁਟੈ ॥

ਸੰਤਾਂ ਦੇ ਨਿੰਦਕ ਦੀ ਉਮਰਾ ਘਟ ਜਾਂਦੀ ਹੈ। ਸੰਤਾਂ ਦੀ ਨਿੰਦਾ ਕਰਨ ਵਾਲਾ ਜਮਾਂ ਤੋਂ ਨਹੀਂ ਛੁੱਟ ਸਕਦਾ।

ਸੰਤ ਕੈ ਦੂਖਨਿ ਸੁਖੁ ਸਭੁ ਜਾਇ ॥
ਸੰਤ ਕੈ ਦੂਖਨਿ ਨਰਕ ਮਹਿ ਪਾਇ ॥

ਸੰਤਾਂ ਦੇ ਨਿੰਦਕ ਦੇ ਸਾਰੇ ਸੁਖ (ਨਾਸ ਹੋ) ਜਾਂਦੇ ਹਨ। ਸੰਤਾਂ ਦੇ ਨਿੰਦਕ ਨੇ ਨਰਕਾਂ ਵਿਚ ਪੈਣਾ ਹੈ।

ਸੰਤ ਕੈ ਦੂਖਨਿ ਮਤਿ ਹੋਇ ਮਲੀਨ ॥
ਸੰਤ ਕੈ ਦੂਖਨਿ ਸੋਭਾ ਤੇ ਹੀਨ ॥

ਸੰਤਾਂ ਦੇ ਨਿੰਦਕ ਦੀ ਮੱਤ ਗੰਦੀ ਹੋ ਜਾਂਦੀ ਹੈ। ਸੰਤਾਂ ਦੇ ਨਿੰਦਕਦੀ ਸ਼ੋਭਾ ਹੀਣ (ਹੋ ਜਾਂਦੀ ਹੈ)।

ਸੰਤ ਕੇ ਹਤੇ ਕਉ ਰਖੈ ਨ ਕੋਇ ॥
ਸੰਤ ਕੈ ਦੂਖਨਿ ਥਾਨ ਭ੍ਰਸਟੁ ਹੋਇ ॥

ਸੰਤ ਦੇ ਮਾਰੇ [ਫਿਟਕਾਰੇ] ਹੋਏ ਨੂੰ ਕੋਈ ਨਹੀਂ ਰਖਦਾ। ਸੰਤਾਂ ਦੀ ਨਿੰਦਾ ਕਰਨ ਕਰਕੇ (ਜੀਵ) ਥਾਂ ਤੋਂ ਡਿੱਗ ਪੈਂਦਾ ਹੈ, (ਅਰਥਾਤ ਸਰੂਪ ਵਿਚ ਨਹੀਂ ਪੁੱਜ ਸਕਦਾ)।

ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ ॥

ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ ॥ ੧ ॥

ਜੇ ਕ੍ਰਿਪਾਲੂ ਸੰਤ ਕ੍ਰਿਪਾ ਕਰ ਦੇਵੇ। ਸਤਿਗੁਰੂ ਜੀ ਆਖਦੇ ਹਨ, ਤਾਂ ਸੰਤ ਸੰਗ ਕਰ ਕੇ ਨਿੰਦਕ ਭੀ ਤਰ ਜਾਂਦਾ ਹੈ ॥ ੧ ॥

ਸੰਤ ਕੈ ਦੂਖਨਿ ਤੇ ਮੁਖੁ ਭਵੈ ॥
ਸੰਤਨ ਕੈ ਦੂਖਨਿ ਕਾਗ ਜਿਉ ਲਵੈ ॥

(ਜੋ) ਸੰਤਾਂ ਦੇ ਨਿੰਦਕ ਹਨ, ਉਨ੍ਹਾਂ ਦੇ ਮੂੰਹ ਉਲਟ ਗਏ ਹਨ। (ਜੋ) ਸੰਤਾਂ ਦੇ ਨਿੰਦਕ ਹਨ, (ਉਹ) ਕਾਂ ਵਾਂਗੂੰ ਲੌਂਦੇ [ਕਾਂ-ਕਾਂ ਕਰਦੇ] ਹਨ।

ਸੰਤ ਕੈ ਦੂਖਨਿ ਸਰਪ ਜੋਨਿ ਪਾਇ ॥
ਸੰਤ ਕੈ ਦੂਖਨਿ ਤ੍ਰਿਗਦ ਜੋਨਿ ਕਿਰਮਾਇ ॥

ਸੰਤਾਂ ਦੇ ਦੋਖੀ ਪੁਰਸ਼ ਸਪ ਦੀ ਜੂਨ ਪਾਂਦੇ ਹਨ।ਸੰਤਾਂ ਦੇ(ਜੋ) ਨਿੰਦਕ ਹਨ, (ਉਹ) ਕੀੜੇ,ਮਕੌੜੇ ਆਦਿਕ ਤ੍ਰਿਗਦ ਜੂਨਾਂ ਵਿਚ ਜਾਂਦੇ ਹਨ।

ਸੰਤਨ ਕੈ ਦੂਖਨਿ ਤ੍ਰਿਸਨਾ ਮਹਿ ਜਲੈ ॥
ਸੰਤਨ ਕੈ ਦੂਖਨਿ ਸਭੁ ਕੋ ਛਲੈ ॥

ਸੰਤਾਂ ਦੇ ਨਿੰਦਕ ਤ੍ਰਿਸ਼ਨਾ ਵਿਚ ਸੜਦੇ ਹਨ। ਸੰ: ਦੇ ਨਿੰਦਕਾਂ ਨੂੰ ਸਭ ਕੋਈ ਛਲ ਲੈਂਦਾ ਹੈ।

ਸੰਤ ਕੈ ਦੂਖਨਿ ਤੇਜੁ ਸਭੁ ਜਾਇ ॥
ਸੰਤ ਕੈ ਦੂਖਨਿ ਨੀਚੁ ਨੀਚਾਇ ॥

ਸੰਤਾਂ ਦੇ ਨਿੰਦਕ ਦਾ ਸਾਰਾ ਪ੍ਰਤਾਪ (ਮਾਰਿਆ) ਜਾਂਦਾ ਹੈ। ਸੰਤਾਂ ਦੀ ਨਿੰਦਾ ਕਰਨ ਵਾਲਾ ਨੀਚ ਤੋਂ ਨੀਚ ਹੈ।

**ਸੰਤ ਦੋਖੀ ਕਾ ਥਾਉ ਕੋ ਨਾਹਿ ॥**
**ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ॥੨॥**

ਸੰਤਾਂ ਦੇ ਨਿੰਦਕ ਦਾ ਕੋਈ ਟਿਕਾਣਾ ਨਹੀਂ ਹੈ। ਸਤਿਗੁਰੂ ਜੀ (ਆਖਦੇ ਹਨ, ਜੇ) ਸੰਤ ਚਾਹੇ ਤਾਂ ਉਹ ਭੀ ਮੁਕਤੀ ਪਾ ਲਏਗਾ ॥ ੨ ॥

**ਸੰਤ ਕਾ ਨਿੰਦਕੁ ਮਹਾ ਅਤਤਾਈ ॥**
**ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥**

ਸੰਤ ਦਾ ਨਿੰਦਕ ਵਡਾ* ਅਤਤਾਈ ਹੈ। ਸੰਤ ਦਾ ਨਿੰਦਕ (ਕਿਤੇ) ਖਿਣ (ਭਰ ਭੀ) ਟਿਕਾਣਾ ਨਹੀਂ ਪਾਂਦਾ।

**ਸੰਤ ਕਾ ਨਿੰਦਕੁ ਮਹਾ ਹਤਿਆਰਾ ॥**
**ਸੰਤ ਕਾ ਨਿੰਦਕੁ ਪਰਮੇਸੁਰਿ ਮਾਰਾ ॥**

ਸੰਤ ਦਾ ਨਿੰਦਕ ਵਡਾ ਹਤਿਆਰਾ ਹੈ। ਸੰਤ ਦਾ ਨਿੰਦਕ ਪਰਮੇਸ਼ਰ ਨੇ (ਆਪ) ਮਾਰਿਆ ਹੈ।

---

*(੧) ਅੱਗ ਲਾਣ ਵਾਲਾ (੨) ਜ਼ਹਿਰ ਦੇਣ ਵਾਲਾ (੩) ਸ਼ਸਤ੍ਰ ਤੋਂ ਹੀਣੇ ਨੂੰ ਸ਼ਸਤ੍ਰ ਨਾਲ ਮਾਰਣ ਵਾਲਾ (੪) ਖੇਤ ਨੂੰ ਉਜਾੜਣ ਵਾਲਾ (੫) ਸੁੱਤੀ ਪਈ ਇਸਤ੍ਰੀ ਨੂੰ ਚੁੱਕ ਲਿਜਾਣ ਵਾਲਾ (੬) ਗੁਰ ਦ੍ਰੋਹੀ—(ਇਹ ਛੇ ਅਤਤਾਈ ਕਹੇ ਜਾਂਦੇ ਹਨ, ਪਰ ਜੋ ਇਕੋ ਪੁਰਸ਼ ਏਹ ਛੇ ਕਰਮ ਕਰੇ ਉਸ ਨੂੰ ਮਹਾਂ ਅਤਤਾਈ ਕਿਹਾ ਜਾਂਦਾ ਹੈ, ਤਾਂ ਤੇ ਸੰਤ ਦਾ ਨਿੰਦਕ ਇਨ੍ਹਾਂ ਛੇ ਕਰਮਾਂ ਵਾਲਾ ਇਕੋ ਹੀ ਹੈ)।

ਸੰਤ ਕਾ ਨਿੰਦਕੁ ਰਾਜ ਤੇ ਹੀਨੁ ॥
ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ ॥

ਸੰਤ ਦਾ ਨਿੰਦਕ ਰਾਜ ਤੋਂ ਹੀਣਾ (ਕਰ ਦਿੱਤਾ ਜਾਂਦਾ ਹੈ। ਸੰਤ ਦਾ ਨਿੰਦਕ ਦੁਖੀ ( ਅਤੇ ਦੀਨ ਹੈ)।

ਸੰਤ ਕੇ ਨਿੰਦਕ ਕਉ ਸਰਬ ਰੋਗ ॥
ਸੰਤ ਕੇ ਨਿੰਦਕ ਕਉ ਸਦਾ ਬਿਜੋਗ ॥

ਸੰਤ ਦੇ ਨਿੰਦਕ ਨੂੰ ਸਾਰੇ ਦੁਖ ਲੱਗਦੇ ਹਨ। ਸੰਤ ਦੇ ਨਿੰਦਕ ਨੂੰ ਸਦਾ ਹੀ ਵਿਛੋੜਾ ( ਰਹਿੰਦਾ ਹੈ )।

ਸੰਤ ਕੀ ਨਿੰਦਾ ਦੋਖ ਮਹਿ ਦੋਖੁ ॥
ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ ॥੩॥

ਸੰਤ ਦੀ ਨਿੰਦਾ ਪਾਪਾਂ ਵਿਚੋਂ ਮਹਾਂ ਪਾਪ ਹੈ। ਸਤਿ-ਗੁਰੂ ਜੀ (ਆਖਦੇ ਹਨ), ਸੰਤ ਚਾਹੇ ਤਾਂ ਉਸ (ਮਹਾਂ ਪਾਪੀ) ਦਾ ਭੀ ਉਧਾਰ ਹੋ ਜਾਏਗਾ ॥ ੩ ॥

ਸੰਤ ਕਾ ਦੋਖੀ ਸਦਾ ਅਪਵਿਤੁ ॥
ਸੰਤ ਕਾ ਦੋਖੀ ਕਿਸੈ ਕਾ ਨਹੀ ਮਿਤੁ ॥

ਸੰਤ ਦਾ ਨਿੰਦਕ ਸਦਾ ਹੀ ਮਲੀਣ ਹੈ। ਸੰਤ ਦਾ ਨਿੰਦਕ ਕਿਸੇ ਦਾ ਭੀ ਮਿਤ੍ਰ ਨਹੀਂ ਹੈ।

ਸੰਤ ਕੇ ਦੋਖੀ ਕਉ ਡਾਨੁ ਲਾਗੈ ॥
ਸੰਤ ਕੇ ਦੋਖੀ ਕਉ ਸਭ ਤਿਆਗੈ ॥

ਸੰਤ ਦੇ ਨਿੰਦਕ ਨੂੰ (ਜਮਾਂ ਦਾ) ਡੰਨ [ ਜੁਰਮਾਨਾ
ਲੱਗੇਗਾ। ਸੰਤ ਦੇ ਨਿੰਦਕ ਨੂੰ ਸਾਰੇ ਛੱਡ ਜਾਂਦੇ ਹਨ।

**ਸੰਤ ਕਾ ਦੋਖੀ ਮਹਾ ਅਹੰਕਾਰੀ ॥**
**ਸੰਤ ਕਾ ਦੋਖੀ ਸਦਾ ਬਿਕਾਰੀ ॥**

ਸੰਤ ਦਾ ਵਿਰੋਧੀ ਹੀ ਵੱਡਾ ਹੰਕਾਰੀ ਹੈ। ਸੰਤ ਦ
ਵਿਰੋਧੀ ਸਦਾ ਹੀ ਵਿਕਾਰਾਂ ਵਾਲਾ ਹੈ।

**ਸੰਤ ਕਾ ਦੋਖੀ ਜਨਮੈ ਮਰੈ ॥**
**ਸੰਤ ਕੀ ਦੂਖਨਾ ਸੁਖ ਤੇ ਟਰੈ ॥**

ਸੰਤ ਦਾ ਨਿੰਦਕ ਜੰਮਦਾ ਤੇ ਮਰਦਾ ਹੈ। ਸੰਤ ਦ
ਨਿੰਦਾ ਕਰਨ ਵਾਲਾ ਸੁਖ ਤੋਂ ਡਿੱਗ ਪੈਂਦਾ ਹੈ।

**ਸੰਤ ਕੇ ਦੋਖੀ ਕਉ ਨਾਹੀ ਠਾਉ ॥**
**ਨਾਨਕ ਸੰਤ ਭਾਵੈ ਤਾ ਲਏ ਮਿਲਾਇ ॥ ੪ ॥**

ਸੰਤ ਦੇ ਨਿੰਦਕ ਨੂੰ (ਕੋਈ) ਥਾਂ ਨਹੀਂ (ਝੱਲਦੀ)
ਸਤਿਗੁਰੂ ਜੀ (ਆਖਦੇ ਹਨ, ਜੇ) ਸੰਤ ਚਾਹੇ ਤਾਂ ਉਸਨੂੰ ਭੀ
ਚਰਣੀਂ) ਮਿਲਾ ਲਏਗਾ ॥ ੪ ॥

**ਸੰਤ ਕਾ ਦੋਖੀ ਅਧ ਬੀਚ ਤੇ ਟੂਟੈ ॥**
**ਸੰਤ ਕਾ ਦੋਖੀ ਕਿਤੈ ਕਾਜਿ ਨ ਪਹੂਚੈ ॥**

ਸੰਤ ਦਾ ਨਿੰਦਕ ਅਧ-ਵਿਚਾਲਿਓਂ ਟੁਟ ਜਾਂਦਾ ਹੈ।
ਸੰਤ ਦਾ ਨਿੰਦਕ ਕਿਸੇ ਕੰਮ ਦੇ ਸਿਰੇ ਤਕ ਨਹੀਂ ਪੁੱਜਦਾ,
(ਅਰਥਾਤ ਉਸਦਾ ਕੋਈ ਕੰਮ ਪੂਰਾ ਨਹੀਂ ਹੁੰਦਾ ਤੇ ਜੁਆਨੀ

ਚੜ੍ਹਦੀ ਵਿਚ ਹੀ ਮਰ ਜਾਂਦਾ ਹੈ)।

**ਸੰਤ ਕੇ ਦੋਖੀ ਕਉ ਉਦਿਆਨ ਭ੍ਰਮਾਈਐ ॥**
**ਸੰਤ ਕਾ ਦੋਖੀ ਉਝੜਿ ਪਾਈਐ ॥**

ਸੰਤ ਦੇ ਨਿੰਦਕ ਨੂੰ (ਚੁਰਾਸੀ ਰੂਪ) ਉਜਾੜ ਵਿਚ ਭੁਆਇਆ ਜਾਂਦਾ ਹੈ। ਸੰਤਦਾ ਦੋਖੀ ਕੁਰਾਹ ਵਿਚ ਪਾਇਆ ਜਾਂਦਾ ਹੈ।

**ਸੰਤ ਕਾ ਦੋਖੀ ਅੰਤਰ ਤੇ ਥੋਥਾ ॥**
**ਜਿਉ ਸਾਸ ਬਿਨਾ ਮਿਰਤਕ ਕੀ ਲੋਥਾ ॥**

ਸੰਤ ਦਾ ਨਿੰਦਕ (ਇਸ ਤਰ੍ਹਾਂ) ਅੰਦਰ ਤੋਂ ਖਾਲੀਹੈ। ਜਿਸ ਤਰ੍ਹਾਂ ਸੁਆਸਾਂ ਤੋਂ ਬਿਨਾਂ ਮੁਰਦੇ ਦੀ ਲੋਥ ਹੁੰਦੀ ਹੈ।

**ਸੰਤ ਕੇ ਦੋਖੀ ਕੀ ਜੜ ਕਿਛੁ ਨਾਹਿ ॥**
**ਆਪਨ ਬੀਜ ਆਪੇ ਹੀ ਖਾਹਿ ॥**

ਸੰਤ ਦੇ ਨਿੰਦਕ ਦੀ ਕੁਝ ਭੀ ਜੜ੍ਹ ਨਹੀਂ ਹੈ।(ਉਹ) ਆਪਣਾ ਬੀਜਿਆ ਆਪੇ ਹੀ ਖਾਂਦਾ ਹੈ।

**ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਰੁ ॥**
**ਨਾਨਕ ਸੰਤ ਭਾਵੈ ਤਾ ਲਏ ਉਬਾਰਿ ॥ ੫ ॥**

ਸੰਤਾਂ ਦੇ ਦੋਖੀ ਨੂੰ ਹੋਰ ਕੋਈ ਰੱਖਣ ਵਾਲਾ ਨਹੀਂ ਹੈ। ਸਤਿਗੁਰੂ ਜੀ (ਆਖਦੇ ਹਨ), ਸੰਤ ਚਾਹੇ ਤਾਂ (ਉਸਨੂੰ ਭੀ) ਤਾਰ ਲਏਗਾ ॥ ੫ ॥

**ਸੰਤ ਕਾ ਦੋਖੀ ਇਉ ਬਿਲਲਾਇ ॥**

**ਜਿਉ ਜਲ ਬਿਹੂਨ ਮਛੁਲੀ ਤੜਫੜਾਇ ॥**

ਸੰਤਦਾ ਨਿੰਦਕ ਇਸ ਤਰ੍ਹਾਂ ਵਿਲਕਦਾ [ਦੁਖੀ ਹੁੰਦਾ] ਹੈ, ਜਿਵੇਂ ਪਾਣੀ ਤੋਂ ਹੀਣੀ ਮੱਛੀ ਤੜਫੜਾਉਂਦੀ ਹੈ।

**ਸੰਤ ਕਾ ਦੋਖੀ ਭੂਖਾ ਨਹੀ ਰਾਜੈ ॥**
**ਜਿਉ ਪਾਵਕੁ ਈਧਨਿ ਨਹੀ ਧ੍ਰਾਪੈ ॥**

ਸੰਤਦਾ ਨਿੰਦਕ (ਇਉਂ) ਭੁੱਖਾ (ਰਹਿੰਦਾ ਹੈ ਤੇ ਕਦੇ ਭੀ) ਨਹੀਂ ਰੱਜਦਾ, ਜਿਵੇਂ ਅੱਗ ਲਕੜਾਂ ਨਾਲ ਨਹੀਂ ਰੱਜਦੀ ਹੈ।

**ਸੰਤ ਕਾ ਦੋਖੀ ਛੁਟੈ ਇਕੇਲਾ ॥**
**ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ ॥**

ਸੰਤ ਦਾ ਨਿੰਦਕ ਇਕੱਲਾ ਛੱਡਿਆ (ਜਾਕੇ ਇਉਂ) ਦੁਖੀ ਹੁੰਦਾ ਹੈ), ਜਿਵੇਂ ਬੂਆੜ ਤਿਲ ਖੇਤ ਵਿਚ (ਇਕੱਲਾ) ਛੱਡਿਆ ਜਾਕੇ) ਦੁਖੀ ਹੁੰਦਾ ਹੈ।

**ਸੰਤ ਕਾ ਦੋਖੀ ਧਰਮ ਤੇ ਰਹਤ ॥**
**ਸੰਤ ਕਾ ਦੋਖੀ ਸਦ ਮਿਥਿਆ ਕਹਤ ॥**

ਸੰਤ ਦਾ ਨਿੰਦਕ ਧਰਮ ਤੋਂ ਹੀਣਾ ਹੈ।ਸੰਤ ਦਾ ਨਿੰਦਕ ਸਦਾ ਹੀ ਝੂਠ ਬੋਲਦਾ ਹੈ।

**ਕਿਰਤੁ ਨਿੰਦਕ ਕਾ ਧੁਰਿ ਹੀ ਪਇਆ ॥**
**ਨਾਨਕ ਜੋ ਤਿਸੁ ਭਾਵੈ ਸੋਈ ਥਿਆ ॥ ੩ ॥**

ਨਿੰਦਕ ਦਾ ਇਹ ਧਰਮ ਧੁਰ ਤੋਂ ਹੀ ਪਿਆ ਹੋਇਆ ਹੈ। ਸਤਿਗੁਰੂ ਜੀ (ਆਖਦੇ ਹਨ), ਜੋ ਉਸਨੂੰ ਭਾਉਂਦਾ ਹੈ

ਹੀ ਹੁੰਦਾ ਹੈ ॥ ੬ ॥

ਸੰਤ ਕਾ ਦੋਖੀ ਬਿਗੜ ਰੂਪ ਹੋਇ ਜਾਇ ॥
ਸੰਤ ਕੇ ਦੋਖੀ ਕਉ ਦਰਗਹ ਮਿਲੈ ਸਜਾਇ ॥

ਸੰਤ ਦਾ ਨਿੰਦਕ [ਬਿਗੜ ਰੂਪ] ਕੋੜ੍ਹਾ ਹੋ ਜਾਂਦਾ ਹੈ। ਸੰਤ ਦੇ ਨਿੰਦਕ ਨੂੰ ਦਰਗਾਹ ਵਿਚ ਸਜ਼ਾ ਮਿਲਦੀ ਹੈ।

ਸੰਤ ਕਾ ਦੋਖੀ ਸਦਾ ਸਹਕਾਈਐ ॥
ਸੰਤ ਕਾ ਦੋਖੀ ਨ ਮਰੈ ਨ ਜੀਵਾਈਐ ॥

ਸੰਤ ਦਾ ਨਿੰਦਕ ਸਦਾ ਹੀ ਸਹਿਕਦਾ ਰਹਿੰਦਾ ਹੈ। ਸੰਤ ਦਾ ਨਿੰਦਕ ਨਾ ਮਰਦਾ ਹੈ ਨਾ ਜੀਉਂਦਾ ਹੈ।

ਸੰਤ ਕੇ ਦੋਖੀ ਕੀ ਪੁਜੈ ਨ ਆਸਾ ॥
ਸੰਤ ਕਾ ਦੋਖੀ ਉਠਿ ਚਲੈ ਨਿਰਾਸਾ ॥

ਸੰਤ ਦੇ ਨਿੰਦਕ ਦੀ ਆਸ਼ਾ ਪੂਰੀ ਨਹੀਂ ਹੁੰਦੀ। ਸੰਤ ਦਾ ਨਿੰਦਕ (ਇਥੋਂ) ਨਿਰਾਸਾ ਹੀ ਉੱਠ ਕੇ ਚਲਾ ਜਾਂਦਾ ਹੈ।

ਸੰਤ ਕੈ ਦੋਖਿ ਨ ਤ੍ਰਿਸਟੈ ਕੋਇ ॥
ਜੈਸਾ ਭਾਵੈ ਤੈਸਾ ਕੋਈ ਹੋਇ ॥

ਸੰਤਾਂ ਦੀ ਨਿੰਦਾ ਕਰਕੇ ਕੋਈ [ਤ੍ਰਿਸਟੈ] ਸਥਿਰ ਨਹੀਂ ਹੁੰਦਾ ਹੈ। ਜੇਹਾ (ਵਾਹਿਗੁਰੂ) ਚਾਹੇਗਾ, ਤੇਹਾ ਹੀ ਕੋਈ ਹੋਵੇਗਾ।

ਪਇਆ ਕਿਰਤੁ ਨ ਮੇਟੈ ਕੋਇ ॥
ਨਾਨਕ ਜਾਨੈ ਸਚਾ ਸੋਇ ॥ ੭ ॥

(ਜੋ) ਕਰਮ (ਕਿਸੇ ਦਾ ਲਿਖਿਆ) ਪਿਆ ਹੈ, (ਉਸ
ਕੋਈ ਮੇਟ ਨਹੀਂ ਸਕਦਾ। ਸਤਿਗੁਰੂ ਜੀ (ਆਖਦੇ ਹਨ), ਉ
ਸੱਚਾ (ਸਭ ਕੁਝ) ਜਾਣਦਾ ਹੈ ॥ ੭ ॥

**ਸਭ ਘਟ ਤਿਸਕੇ ਓਹੁ ਕਰਨੈ ਹਾਰੁ ॥**
**ਸਦਾ ਸਦਾ ਤਿਸ ਕਉ ਨਮਸਕਾਰੁ ॥**

ਸਾਰੇ ਜੀਵ ਉਸਦੇ ਹਨ, ਓਹੀ ਕਰਨ ਵਾਲਾ ਹੈ
(ਅਸੀਂ) ਹਮੇਸ਼ਾਂ ਹੀ ਉਸ ਨੂੰ ਨਮਸਕਾਰ ਕਰਦੇ ਹਾਂ।

**ਪ੍ਰਭਕੀ ਉਸਤਤਿ ਕਰਹੁ ਦਿਨੁ ਰਾਤਿ ॥**
**ਤਿਸਹਿ ਧਿਆਵਹੁ ਸਾਸਿ ਗਰਾਸਿ ॥**

ਰਾਤ ਦਿਨ ਪ੍ਰਭੂ ਦੀ ਉਪਮਾ ਕਰੋ। ਸੁਆਸ ਗਰਾਸ
ਉਸੇ ਨੂੰ ਧਿਆਵੋ।

**ਸਭ ਕਛੁ ਵਰਤੈ ਤਿਸਕਾ ਕੀਆ ॥**
**ਜੈਸਾ ਕਰੇ ਤੈਸਾ ਕੋ ਥੀਆ ॥**

ਉਸਦਾ ਕੀਤਾ ਹੀ ਸਭ ਕੁਝ ਵਰਤਦਾ ਹੈ। ਜਿਹ
(ਕਿਸੇ ਨੂੰ ਉਸਨੇ) ਕੀਤਾ ਹੈ, ਤਿਹਾ ਹੀ ਕੋਈ ਹੋਇਆ ਹੈ।

**ਅਪਨਾ ਖੇਲੁ ਆਪਿ ਕਰਨੈ ਹਾਰੁ ॥**
**ਦੂਸਰ ਕਉਨੁ ਕਰੈ ਬੀਚਾਰੁ ॥**

ਆਪਣੇ ਖੇਲ ਨੂੰ ਆਪੇ ਕਰਨ ਵਾਲਾ ਹੈ, (ਹੋਰ ਕੋਈ)
ਦੂਜਾ (ਉਸਦਾ) ਵਿਚਾਰ ਕੌਣ ਕਰ ਸਕਦਾ ਹੈ?

**ਜਿਸਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ ॥**

ਬਡਭਾਗੀ ਨਾਨਕ ਜਨ ਸੋਇ ॥ ੮ ॥ ੧੩ ॥

ਜਿਸਨੂੰ ਕ੍ਰਿਪਾ ਕਰਦਾ ਹੈ, ਉਸਨੂੰ ਆਪਣਾ ਨਾਮ ਦੇਂਦਾ ਹੈ। ਸਤਿਗੁਰੂ ਜੀ (ਆਖਦੇ ਹਨ), ਓਹੀ ਜਨ ਵਡਭਾਗੀ ਹਨ ॥ ੮ ॥ ੧੩ ॥

ਸਲੋਕੁ ॥ ਤਜਹੁ ਸਿਆਨਪ ਸੁਰਿਜਨਹੁ
ਸਿਮਰਹੁ ਹਰਿ ਹਰਿ ਰਾਇ ॥

ਹੇ ਸ੍ਰੇਸ਼ਟ ਪੁਰਸ਼ੋ ! ਸਿਆਣਪ ਛੱਡੋ ਅਤੇ ਹਰੀ ਰਾਜੇ ਦਾ ਹਰ ਵੇਲੇ ਸਿਮਰਣ ਕਰੋ।

ਏਕ ਆਸ ਹਰਿ ਮਨਿ ਰਖਹੁ
ਨਾਨਕ ਦੂਖੁ ਭਰਮੁ ਭਉ ਜਾਇ ॥੧॥

ਮਨ ਵਿਚਇਕ ਹਰੀਦੀ ਆਸ ਰੱਖੋ। ਸਤਿਗੁਰੂ ਜੀ(ਆਖਦੇ ਹਨ,ਤਦ ਤੁਹਾਡਾ) ਦੁਖ,ਭਰਮ ਤੇ ਡਰ (ਮਿਟ) ਜਾਏਗਾ॥੧॥

ਅਸਟਪਦੀ ॥ ਮਾਨੁਖ ਕੀ ਟੇਕ ਬ੍ਰਿਥੀਸਭਜਾਨੁ॥
ਦੇਵਨ ਕਉ ਏਕੈ ਭਗਭਾਨੁ ॥

ਮਨੁੱਖ ਦੀ ਸਾਰੀ ਓਟ ਬਿਰਥੀ ਜਾਣੋ। ਇਕੋ ਭਗਵਾਨ (ਹੀ ਸਭ) ਨੂੰ ਦੇਣ (ਵਾਲਾ ਹੈ)।

ਜਿਸਕੈ ਦੀਐ ਰਹੈ ਅਘਾਇ ॥
ਬਹੁਰਿ ਨ ਤ੍ਰਿਸਨਾ ਲਾਗੈ ਆਇ ॥

ਜਿਸਦੇ ਦਿੱਤੇ (ਨੂੰ ਪਾ ਕੇ) ਰੱਜ ਰਹੀਦਾ ਹੈ ਅਤੇਮੁੜ ਆ ਕੇ (ਕੋਈ) ਤ੍ਰਿਸ਼ਨਾ ਨਹੀਂ ਲੱਗਦੀ ਹੈ।

ਮਾਰੈ ਰਾਖੈ ਏਕੋ ਆਪਿ ॥
ਮਾਨੁਖ ਕੈ ਕਿਛੁ ਨਾਹੀ ਹਾਥਿ ॥

(ਉਹ) ਇਕੋ ਆਪੇ ਹੀ ਮਾਰਦਾ ਤੇ ਰੱਖਦਾ ਹੈ।ਮਨੁ
ਦੇ ਹੱਥ ਵਿਚ ਕੁਝ ਭੀ ਨਹੀਂ ਹੈ।

ਤਿਸਕਾ ਹੁਕਮੁ ਬੂਝਿ ਸੁਖੁ ਹੋਇ ॥
ਤਿਸਕਾ ਨਾਮੁ ਰਖੁ ਕੰਠਿ ਪਰੋਇ ॥

ਉਸਦਾ ਹੁਕਮ ਬੁੱਝਿਆਂਹੀ ਸੁਖ ਹੋਣਾ ਹੈ। (ਤਾਂ
ਉਸਦਾ ਨਾਮ ਕੰਠ ਵਿਚ ਪਰੋਈ ਰਖੋ।

ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ ॥
ਨਾਨਕ ਬਿਘਨੁ ਨ ਲਾਗੈ ਕੋਇ ॥ ੧ ॥

(ਤਾਂ ਤੇ) ਉਸ ਪ੍ਰਭੂ ਦੇ ਸਿਮਰਣ (ਨੂੰ ਮਨ ਬਾ
ਕਰਕੇ) ਸਿਮਰੋ ! ਸਤਿਗੁਰੂ ਜੀ (ਆਖਦੇ ਹਨ, ਫਿਰ ਤੁਹ
ਕੋਈ ਬਿਘਨ ਨਹੀਂ ਲੱਗੇਗਾ ॥ ੧ ॥

ਉਸਤਤਿ ਮਨ ਮਹਿ ਕਰਿ ਨਿਰੰਕਾਰ ॥
ਕਰ ਮਨ ਮੇਰੇ ਸਤਿ ਬਿਉਹਾਰ ॥

ਮਨ ਵਿਚ ਨਿਰੰਕਾਰ ਜੀ ਦੀ ਉਸਤਤੀ ਕਰਦਾ
ਹੇ ਮੇਰੇ ਮਨ ! 'ਸੱਤ' ਦਾ ਵਿਹਾਰ ਕੀਤਾ ਕਰ !

ਨਿਰਮਲ ਰਸਨਾ ਅੰਮ੍ਰਿਤੁ ਪੀਉ ॥
ਸਦਾ ਸੁਹੇਲਾ ਕਰਿ ਲੇਹਿ ਜੀਉ ॥

ਰਸਨਾ (ਨਾਲ) ਪਵਿਤ੍ਰ (ਨਾਮ) ਅੰਮ੍ਰਿਤ ਨੂੰ ਪੀਉ
(ਇਉਂ) ਆਤਮਾ ਨੂੰ ਸਦਾ (ਲਈ) ਸੁਖੀ ਕਰ ਲੈ !

**ਨੈਨਹੁ ਪੇਖੁ ਠਾਕੁਰ ਕਾ ਰੰਗੁ ॥**
**ਸਾਧ ਸੰਗਿ ਬਿਨਸੈ ਸਭ ਸੰਗੁ ॥**

ਅੱਖਾਂ ਨਾਲ ਵਾਹਿਗੁਰੂ ਦੇ ਕੌਤਕ ਵੇਖ ! (ਤਦ) ਸਾਧ ਸੰਗ ਕਰਕੇ ਸਾਰੇ (ਵਿਕਾਰਾਂ ਦਾ) [ਸੰਗੁ] ਗ੍ਰੋਹ ਨਾਸ ਹੋ ਜਾਇਗਾ।

**ਚਰਨ ਚਲਉ ਮਾਰਗਿ ਗੋਬਿੰਦ ॥**
**ਮਿਟਹਿ ਪਾਪ ਜਪੀਐ ਹਰਿ ਬਿੰਦ ॥**

ਪੈਰਾਂ ਨਾਲ ਗੋਬਿੰਦ ਦੇ ਰਾਹ ਪੁਰ ਤੁਰੋ। ਹਰੀ ਨੂੰ [ਬਿੰਦ] ਇਕ ਛਿਣ ਭੀ ਜਪੀਏ ਤਾਂ ਪਾਪ ਮਿਟ ਜਾਂਦੇ ਹਨ।

**ਕਰ ਹਰਿ ਕਰਮ ਸ੍ਰਵਨਿ ਹਰਿ ਕਥਾ ॥**
**ਹਰਿ ਦਰਗਹ ਨਾਨਕ ਊਜਲ ਮਥਾ ॥ ੨ ॥**

ਹੱਥਾਂ (ਨਾਲ) ਹਰੀ (ਪ੍ਰਾਪਤੀ ਦੇ) ਕਰਮ (ਕਰ, ਅਤੇ) ਕੰਨਾਂ ਕਰਕੇ ਹਰੀ ਦੀ ਕਥਾ (ਸੁਣ)। ਸਤਿਗੁਰੂ ਜੀ (ਆਖਦੇ ਹਨ, ਤਦ) ਹਰੀ ਦੀ ਦਰਗਾਹ ਵਿਚ (ਤੇਰਾ) ਮੂੰਹ ਉੱਜਲਾ ਹੋਵੇਗਾ ॥ ੨ ॥

**ਬਡਭਾਗੀ ਤੇ ਜਨ ਜਗ ਮਾਹਿ ॥**
**ਸਦਾ ਸਦਾ ਹਰਿ ਕੇ ਗੁਨ ਗਾਹਿ ॥**

ਉਹ ਪੁਰਸ਼ ਜਗਤ ਵਿਚ ਵਡਭਾਗੀ ਹਨ। (ਜੋ) ਸਦਾ ਸਦਾ ਹਰੀ ਦੇ ਗੁਣ ਗਾਉਂਦੇ ਹਨ।

**ਰਾਮ ਨਾਮ ਜੋ ਕਰਹਿ ਬੀਚਾਰ ॥**
**ਸੇ ਧਨਵੰਤ ਗਨੀ ਸੰਸਾਰ ॥**

ਜੋ ਰਾਮ ਦੇ ਨਾਮ ਦਾ ਵਿਚਾਰ ਕਰਦੇ ਹਨ। ਸੰਸਾਰ ਵਿਚ ਓਹ ਪੁਰਸ਼ ਧਨਵਾਨ ਗਿਣੇ ਜਾਂਦੇ ਹਨ।

**ਮਨਿ ਤਨਿ ਮੁਖਿ ਬੋਲਹਿ ਹਰਿ ਮੁਖੀ ॥**
**ਸਦਾ ਸਦਾ ਜਾਨਹੁ ਤੇ ਸੁਖੀ ॥**

(ਜੋ) ਮਨ ਕਰਕੇ, [ਮੁਖਿ] ਬਾਣੀ ਕਰਕੇ ਤੇ ਸ਼ਰੀਰ ਕਰਕੇ [ਮੁਖੀ] ਉੱਤਮ ਹਰੀ ਦਾ ਸਿਮਰਣ ਕਰਦੇ ਹਨ, ਉਨ੍ਹਾਂ ਨੂੰ ਸਦਾ ਸਦਾ ਹੀ ਸੁਖੀ ਜਾਣੋ।

**ਏਕੋ ਏਕੁ ਏਕੁ ਪਛਾਨੈ ॥**
**ਇਤ ਉਤ ਕੀ ਓਹੁ ਸੋਝੀ ਜਾਨੈ ॥**

(ਜੋ) ਇਕੋ ਇਕ ਅਦੁਤੀ ਨੂੰ ਪਛਾਣਦਾ ਹੈ। ਉਹ ਲੋਕ ਪਰਲੋਕ ਦੀ ਸੋਝੀ ਜਾਣਦਾ ਹੈ।

**ਨਾਮ ਸੰਗਿ ਜਿਸਦਾ ਮਨੁ ਮਾਨਿਆ ॥**
**ਨਾਨਕ ਤਿਨਹਿ ਨਿਰੰਜਨੁ ਜਾਨਿਆ ॥੩॥**

ਜਿਸਦਾ ਮਨ ਨਾਮ ਦੇ ਨਾਲ ਹੀ ਮੰਨਿਆ ਗਿਆ ਹੈ, ਸਤਿਗੁਰੂ ਜੀ (ਆਖਦੇ ਹਨ), ਉਸਨੇ ਨਿਰੰਜਨ ਨੂੰ ਜਾਣ ਲਿਆ ਹੈ ॥ ੩॥

**ਗੁਰ ਪ੍ਰਸਾਦਿ ਆਪਨ ਆਪੁ ਸੁਝੈ ॥**

ਤਿਸਕੀ ਜਾਨਹੁ ਤ੍ਰਿਸਨਾ ਬੁਝੈ ॥

ਗੁਰਾਂ ਦੀ ਕ੍ਰਿਪਾ ਨਾਲ (ਜਿਸਨੂੰ) ਆਪਣੇ [ਆਪ] ਰੂਪ ਦੀ ਸੂਝ ਹੋਈ ਹੈ, (ਇਉਂ) ਜਾਣੋ (ਜੋ) ਉਸਦੀ ਤ੍ਰਿਸ਼ਨਾ ਬੁਝ ਗਈ ਹੈ।

ਸਾਧ ਸੰਗਿ ਹਰਿ ਹਰਿ ਜਸੁ ਕਹਤ ॥
ਸਰਬ ਰੋਗ ਤੇ ਓਹੁ ਹਰਿ ਜਨੁ ਰਹਤ ॥

(ਜੋ) ਸਾਧ ਸੰਗ ਕਰਕੇ ਹਰ ਵੇਲੇ ਹਰਿ ਜਸ ਨੂੰ ਕਹਿੰਦੇ ਹਨ ਓਹ [ਹਰਿ ਜਨ] ਮਹਾਂ ਪੁਰਸ਼ ਸਾਰੇ ਰੋਗਾਂ ਤੋਂ ਰਹਿਤ ਹੈ.

ਅਨਦਿਨੁ ਕੀਰਤਨੁ ਕੇਵਲ ਬਖ੍ਯਾਨੁ ॥
ਗ੍ਰਿਹਸਤ ਮਹਿ ਸੋਈ ਨਿਰਬਾਨੁ ॥

(ਜੋ) ਰਾਤ ਦਿਨ ਨਿਰੋਲ (ਹਰਿ) ਕੀਰਤਨ ਕਰਦਾ ਹੈ। ਓਹੀ ਪੁਰਸ਼ ਗ੍ਰਿਹਸਤ ਵਿਚ ਅਤੀਤ ਹੈ।

ਏਕ ਊਪਰਿ ਜਿਸੁ ਜਨ ਕੀ ਆਸਾ ॥
ਤਿਸਕੀ ਕਟੀਐ ਜਮ ਕੀ ਫਾਸਾ ॥

ਜਿਸ ਪੁਰਸ਼ ਦੀ ਇਕ ਉੱਤੇ ਆਸ ਹੈ, ਉਸਦੀ ਜਮਾਂ ਦੀ ਫਾਹੀ ਕੱਟੀ ਜਾਂਦੀ ਹੈ।

ਪਾਰਬ੍ਰਹਮੁ ਕੀ ਜਿਸੁ ਮਨਿ ਭੂਖ ॥
ਨਾਨਕ ਤਿਸਹਿ ਨ ਲਾਗਹਿ ਦੂਖ ॥ ੪ ॥

ਜਿਸਦੇ ਮਨ ਵਿਚ ਪਾਰਬ੍ਰਹਮ ਦੀ ਭੁੱਖ ਹੈ। ਸਤਿਗੁਰੂ ਜੀ (ਆਖਦੇ ਹਨ), ਉਸਨੂੰ ਭੁੱਖ [ਤ੍ਰਿਸ਼ਨਾ] ਨਹੀਂ ਲੱਗਦੀ ਹੈ।੪।

ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ ॥
ਸੋ ਸੰਤੁ ਸੁਹੇਲਾ ਨਹੀ ਡੁਲਾਵੈ ॥

ਜਿਸਨੂੰ ਹਰ ਵੇਲੇ ਪ੍ਰਭੂ ਮਨ ਵਿਚ ਚੇਤੇ ਆਉਂਦਾ ਹੈ ਉਹ ਸੰਤ ਸੁਖੀ (ਹੈ, ਉਸਦਾ ਮਨ) ਨਹੀਂ ਡੋਲਦਾ।

ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ ॥
ਸੋ ਸੇਵਕੁ ਕਹੁ ਕਿਸ ਤੇ ਡਰੈ ॥

ਜਿਸ ਉੱਤੇ ਮੇਰਾ ਪ੍ਰਭੂ ਕਿਰਪਾ ਕਰਦਾ ਹੈ। ਦੱਸ, ਉਹ ਸੇਵਕ (ਫਿਰ) ਕਿਸ ਪਾਸੋਂ ਡਰਦਾ ਹੈ?

ਜੈਸਾ ਸਾ ਤੈਸਾ ਦ੍ਰਿਸਟਾਇਆ ॥
ਅਪੁਨੇ ਕਾਰਜ ਮਹਿ ਆਪਿ ਸਮਾਇਆ ॥

ਜੈਸਾ (ਪ੍ਰਭੂ ਦਾ ਰੂਪ) ਸੀ, (ਉਸਨੂੰ) ਉਸੇ ਤਰ੍ਹਾਂ ਦਾ ਨਜ਼ਰ ਆਯਾ ਹੈ। (ਕਿਉਂਕਿ) ਆਪਣੇ (ਸੰਸਾਰ ਰੂਪ) ਕਾਰਜ ਵਿਚ (ਪ੍ਰਭੂ) ਆਪੇ ਹੀ ਸਮਾਯਾ ਹੋਇਆ ਹੈ।

ਸੋਧਤ ਸੋਧਤ ਸੋਧਤ ਸੀਝਿਆ ॥
ਗੁਰ ਪ੍ਰਸਾਦਿ ਤਤੁ ਸਭੁ ਬੂਝਿਆ ॥

(ਵੇਦਾਂ ਨੂੰ) ਸੋਧਿਆ ਹੈ, (ਸਿੰਮ੍ਰਿਤੀਆਂ ਨੂੰ) ਸੋਧਿਆ ਹੈ, (ਪੁਰਾਣਾਂ ਨੂੰ ਭੀ) ਸੋਧਿਆ ਹੈ ਅਤੇ (ਸ਼ਾਸਤ੍ਰਾਂ ਨੂੰ ਭੀ) [ਸੀਝਿਆ] ਖੋਜਿਆ ਹੈ, (ਪਰ) ਗੁਰੂ ਦੀ ਕ੍ਰਿਪਾ ਨਾਲ ਹੀ ਸਭਨਾਂ ਦੇ ਤੱਤ ਨੂੰ ਜਾਣਿਆ ਹੈ।

ਜਬ ਦੇਖਉ ਤਬ ਸਭੁ ਕਿਛੁ ਮੂਲੁ ॥

**ਨਾਨਕ ਸੋ ਸੂਖਮੁ ਸੋਈ ਅਸਥੂਲੁ॥੫॥**

(ਹੁਣ) ਜਦ ਵੇਖਦਾ ਹਾਂ, ਤਦ ਸਭ ਕੁਝ [ਮੂਲੁ] ਕਾਰਣ ਰੂਪ (ਹੀ ਦਿਸਦਾ ਹੈ. । ਸਤਿਗੁਰੂ ਜੀ (ਆਖਦੇ ਹਨ), ਓਹੀ ਸੂਖਮ ਰੂਪ ਹੈ ਅਤੇ ਓਹੀ ਸਥੂਲ ਰੂਪ ਹੈ ॥ ੫ ॥

**ਨਹ ਕਿਛੁ ਜਨਮੈ ਨਹ ਕਿਛੁ ਮਰੈ ॥**

**ਆਪਨ ਚਲਿਤੁ ਆਪ ਹੀ ਕਰੈ ॥**

ਨਾ ਕੁਝ ਜੰਮਦਾ ਹੈ, ਨਾ ਕੁਝ ਮਰਦਾ ਹੈ। (ਉਹ) ਆਪੇ ਹੀ ਆਪਣੇ ਕੌਤਕ ਨੂੰ ਕਰਦਾ ਹੈ।

**ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ ॥**

**ਆਗਿਆਕਾਰੀ ਧਾਰੀ ਸਭ ਸ੍ਰਿਸਟਿ ॥**

(ਜੋ ਭੀ) ਔਣ ਜਾਣ ਵਾਲੀ [ਦ੍ਰਿਸ਼ਟਿ] ਦਿੱਸਣ ਵਾਲੀ ਅਤੇ [ਅਨਦ੍ਰਿਸ਼ਟਿ] ਨਾ ਦਿੱਸਣ ਵਾਲੀ ਸ੍ਰਿਸ਼ਟੀ ਹੈ (ਉਹ) ਸਾਰੀ (ਉਸਨੇ ਆਪਣੇ) ਹੁਕਮ ਦੇ ਅੰਦਰ ਟਿਕਾਈ ਹੋਈਹੈ।

**ਆਪੇ ਆਪਿ ਸਗਲ ਮਹਿ ਆਪਿ ॥**

**ਅਨਿਕ ਜੁਗਤਿ ਰਚਿ ਥਾਪਿ ਉਥਾਪਿ ॥**

ਆਪਣੇ ਆਪ ਤੋਂ (ਪੈਦਾ ਕਰਕੇ, ਫਿਰ) ਸਭਨਾਂਵਿਚ ਆਪੇ (ਪੂਰਣ ਹੈ)। ਅਨੇਕਾਂ ਜੁਗਤਾਂ ਕਰਕੇ ਰਚਦਾ ਹੈ, [ਥਾਪਿ] ਪਾਲਦਾ ਹੈ ਅਤੇ [ਉਥਾਪਿ] ਨਾਸ ਕਰਦਾ ਹੈ।

**ਅਬਿਨਾਸੀ ਨਾਹੀ ਕਿਛੁ ਖੰਡ ॥**

**ਧਾਰਣ ਧਾਰਿ ਰਹਿਓ ਬ੍ਰਹਮੰਡ ॥**

(ਉਸ) ਨਾਸ ਤੋਂ ਰਹਿਤ ਦਾ (ਕਦੇ ਭੀ) ਕੁਝ [ਖੰਡ] ਨਾਸ ਨਹੀਂ (ਹੁੰਦਾ। ਓਹੀ ਸਾਰੇ) ਬ੍ਰਹਿਮੰਡ ਦੀ ਧਾਰਣਾ ਨੂੰ ਧਾਰ ਰਿਹਾ ਹੈ।

**ਅਲਖ ਅਭੇਵ ਪੁਰਖ ਪਰਤਾਪ ॥**
**ਆਪਿ ਜਪਾਏ ਤ ਨਾਨਕ ਜਾਪ ॥ ੬ ॥**

(ਜੋ) ਪੁਰਖ, ਅਲਖ ਤੇ ਅਭੇਵ [ਪਰਤਾਪ] ਪਛਾਣੀਦਾ ਹੈ। ਸਤਿਗੁਰੂ ਜੀ (ਆਖਦੇ ਹਨ, ਉਹ ਆਪੇ (ਆਪਣਾ ਨਾਮ) ਜਪਵਾਏ ਤਾਂ ਜਪੀਦਾ ਹੈ ॥ ੬ ॥

**ਜਿਨ ਪ੍ਰਭੁ ਜਾਤਾ ਸੁ ਸੋਭਾਵੰਤ ॥**
**ਸਗਲ ਸੰਸਾਰੁ ਉਧਰੈ ਤਿਨ ਮੰਤੁ ॥**

ਜਿਸਨੇ ਪ੍ਰਭੂ ਨੂੰ ਜਾਣਿਆ ਹੈ, ਉਹ ਸ਼ੋਭਾ ਵਾਲਾ ਹੈ ਉਸਦੇ ਉਪਦੇਸ਼ ਕਰਕੇ ਸਾਰਾ ਸੰਸਾਰ ਉਧਰਦਾ ਹੈ।

**ਪ੍ਰਭ ਕੇ ਸੇਵਕ ਸਗਲ ਉਧਾਰਨ ॥**
**ਪ੍ਰਭ ਕੇ ਸੇਵਕ ਦੂਖ ਬਿਸਾਰਨ ॥**

ਪ੍ਰਭੂ ਦੇ ਸੇਵਕ ਸਭ ਦਾ ਉਧਾਰ ਕਰਦੇ ਹਨ।ਪ੍ਰਭੂ ਦੇ ਸੇਵਕ ਦੁੱਖਾਂ ਨੂੰ ਨਾਸ ਕਰਦੇ ਹਨ।

**ਆਪੇਮੇਲਿ ਲਏ ਕਿਰਪਾਲ ॥**
**ਗੁਰ ਕਾ ਸਬਦੁ ਜਪਿ ਭਏ ਨਿਹਾਲ ॥**

(ਜਿਸਨੂੰ) ਕਿਰਪਾਲ ਨੇ ਆਪੇ (ਸਾਧ ਸੰਗ ਨਾਲ) ਮੇਲ ਲਿਆ ਹੈ, (ਉਹ) ਗੁਰ ਕਾ ਉਪਦੇਸ਼ ਜਪਕੇ ਦੁਖਾਂ ਤੋਂ

ਰਹਿਤ ਹੋਯਾ ਹੈ।

**ਉਨ ਕੀ ਸੇਵਾ ਸੋਈ ਲਾਗੈ ॥**

**ਜਿਸਨੋ ਕ੍ਰਿਪਾ ਕਰਹਿ ਬਡਭਾਗੈ ॥**

ਉਨ੍ਹਾਂ ਦੀ ਸੇਵਾ ਵਿਚ ਓਹੀ ਲੱਗਦਾ ਹੈ, ਜਿਸ ਉਤੇ ਵਡੇ ਭਾਗਾਂ ਵਾਲਾ (ਗੁਰੂ) ਕਿਰਪਾ ਕਰਦਾ ਹੈ।

**ਨਾਮੁ ਜਪਤ ਪਾਵਹਿ ਬਿਸ੍ਰਾਮ ॥**

**ਨਾਨਕਤਿਨ ਪੁਰਖ ਕਉ ਊਤਮਿ ਕਰਿ ਮਾਨੁ॥੭॥**

(ਜੋ) ਨਾਮਨੂੰ ਜਪਦਾ ਹੋਯਾ (ਆਤਮ) ਬਿਸ੍ਰਾਮਪਾਂਦਾ ਹੈ। ਸਤਿਗੁਰੂ ਜੀ (ਆਖਦੇ ਹਨ) ਉਸ ਪੁਰਖ ਨੂੰ ਉੱਤਮ ਕਰਕੇ ਮੰਨੋ ॥ ੭ ॥

**ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ ॥**

**ਸਦਾ ਸਦਾ ਬਸੈ ਹਰਿ ਸੰਗਿ ॥**

ਜੋ ਕੁਝ ਪ੍ਰਭੂ ਕਰਦਾ ਹੈ, ਉਸ (ਵਿਚ ਹੀ ਜੋ ਪੁਰਸ਼) [ਰੰਗਿ] ਅਨੰਦ ਰਹਿੰਦਾ ਹੈ,(ਉਹ) ਸਦਾ ਹੀ ਹਰੀ ਦੇ ਨਾਲ ਵਸਦਾ ਹੈ।

**ਸਹਜ ਸੁਭਾਇ ਹੋਵੈ ਸੋ ਹੋਇ ॥**

**ਕਰਣੈ ਹਾਰੁ ਪਛਾਣੈ ਸੋਇ ॥**

ਸਹਿਜਸੁਭਾ (ਜੋ) ਹੁੰਦਾਹੈ ਉਹ ਹੋਵੇ ਅਤੇ(ਜੋ)ਕਰਣ ਵਾਲਾ ਹੈ, ਉਸਨੂੰ ਪਛਾਣੇ।

**ਪ੍ਰਭ ਕਾ ਕੀਆ ਜਨ ਮੀਠ ਲਗਾਨਾ ॥**

**ਜੈਸਾ ਸਾ ਤੈਸਾ ਦ੍ਰਿਸਟਾਨਾ ॥**

(ਜਿਸ) ਜਨ ਨੂੰ ਪ੍ਰਭੂ ਦਾ ਕੀਤਾ ਮਿੱਠਾ ਲੱਗਾ ਹੈ, (ਉਸਨੇ) ਜਿਸ ਤਰ੍ਹਾਂ ਦਾ (ਪ੍ਰਭੂ ਦਾ ਰੂਪ) ਹੈ, ਉਸੇ ਤਰ੍ਹਾਂ ਦਾ ਵੇਖ ਲਿਆ ਹੈ।

**ਜਿਸ ਤੇ ਉਪਜੇ ਤਿਸੁ ਮਾਹਿ ਸਮਾਏ ॥**
**ਓਇ ਸੁਖ ਨਿਧਾਨ ਉਨਹੂ ਬਨਿ ਆਏ ॥**

ਜਿਸ ਤੋਂ ਪੈਦਾ ਹੋਏ ਸੀ, ਉਸੇ ਵਿਚ ਸਮਾ ਗਏ ਹਨ ਅਤੇ ਉਸ ਵਿਚ (ਜੋ) ਸੁਖਾਂ ਦੇ ਖਜ਼ਾਨੇ ਸਨ, (ਉਹ ਸਾਰੇ) ਉਸਨੂੰ ਪ੍ਰਾਪਤ ਹੋ ਆਏ ਹਨ।

**ਆਪਸ ਕਉ ਆਪਿ ਦੀਨੋ ਮਾਨੁ ॥**
**ਨਾਨਕ ਪ੍ਰਭ ਜਨੁ ਏਕੋ ਜਾਨੁ ॥ ੮ ॥ ੧੪ ॥**

ਆਪਣੇ (ਦਾਸ) ਨੂੰ (ਪ੍ਰਭੂ ਨੇ) ਆਪੇ ਮਾਣ ਦਿੱਤਾ ਹੈ। ਸਤਿਗੁਰੂ ਜੀ (ਆਖਦੇ ਹਨ), ਪ੍ਰਭੂ ਤੇ ਸੰਤ ਨੂੰ ਇਕੋ ਰੂਪ (ਕਰਕੇ) ਜਾਣੋ ॥ ੮ ॥ ੧੪ ॥

ਸਲੋਕੁ ॥

**ਸਰਬਕਲਾ ਭਰਪੂਰ ਪ੍ਰਭ ਬਿਰਥਾ ਜਾਨਨਹਾਰ ॥**

(ਜੋ) ਪ੍ਰਭੂ ਸਭਨਾਂ ਸ਼ਕਤੀਆਂ ਵਿਚ ਪੂਰਣ ਹੈ ਅਤੇ (ਸਭ ਦੀ) [ਬਿਰਥਾ] ਪੀੜ ਨੂੰ ਜਾਨਣ ਵਾਲਾ ਹੈ।

**ਜਾ ਕੈ ਸਿਮਰਨਿ ਉਧਰੀਐ**
**ਨਾਨਕ ਤਿਸੁ ਬਲਿਹਾਰ ॥੧॥**

ਜਿਸਦੇ ਸਿਮਰਣ ਕਰਕੇ ਤਰੀਦਾ ਹੈ, ਸਤਿਗੁਰੂ ਜੀ (ਆਖਦੇ ਹਨ, ਮੈਂ) ਉਸ ਤੋਂ ਕੁਰਬਾਨ (ਜਾਂਦਾ ਹਾਂ) ॥ ੧ ॥

**ਅਸਟਪਦੀ ॥ ਟੂਟੀ ਗਾਢਨਹਾਰ ਗੋਪਾਲ ॥**

**ਸਰਬ ਜੀਆ ਆਪੇ ਪ੍ਰਤਿਪਾਲ ॥**

(ਜੋ) ਗੋਪਾਲ ਟੁੱਟੀ (ਆਤਮਾ ਨੂੰ ਆਪਣੇ ਨਾਲ) ਗੰਢਣਵਾਲਾ ਹੈ(ਉਹ) ਆਪੇ ਹੀ ਸਾਰੇ ਜੀਵਾਂ ਦੀ ਪ੍ਰਤਿਪਾਲਾ (ਕਰਦਾ ਹੈ)।

**ਸਗਲ ਕੀ ਚਿੰਤਾ ਜਿਸੁ ਮਨ ਮਾਹਿ ॥**

**ਤਿਸ ਤੇ ਬਿਰਥਾ ਕੋਈ ਨਾਹਿ ॥**

ਜਿਸਦੇ ਮਨ ਵਿਚ ਸਭਨਾਂ ਦੀ ਚਿੰਤਾ ਹੈ, ਕੋਈ ਭੀ ਉਸ ਤੋਂ ਖਾਲੀ ਨਹੀਂ ਹੈ।

**ਰੇ ਮਨ ਮੇਰੇ ਸਦਾ ਹਰਿ ਜਾਪਿ ॥**

**ਅਬਿਨਾਸੀ ਪ੍ਰਭੁ ਆਪੇ ਆਪਿ ॥**

ਹੇ ਮੇਰੇ ਮਨ ! ਸਦਾ (ਉਸ) ਹਰੀ ਨੂੰ ਜਪੁ, (ਉਹ) ਪ੍ਰਭੂ ਨਾਸ ਤੋਂ ਰਹਿਤ ਅਤੇ [ਆਪੇ ਆਪਿ] ਸੁਤੇ ਸਿੱਧ ਹੈ।

**ਆਪਨ ਕੀਆ ਕਛੂ ਨ ਹੋਇ ॥**

**ਜੇ ਸਉ ਪ੍ਰਾਨੀ ਲੋਚੈ ਕੋਇ ॥**

ਜੇ ਕੋਈ ਪ੍ਰਾਣੀ ਸੌ (ਵੇਰੀ ਭੀ) ਇੱਛਾ ਕਰੇ, (ਤਾਂ ਉਸਦਾ) ਆਪਣਾ ਕੀਤਾ ਕੁਝ ਨਹੀਂ ਹੁੰਦਾ।

**ਤਿਸੁ ਬਿਨੁ ਨਾਹੀ ਤੇਰੈ ਕਿਛੁ ਕਾਮ ॥**

**ਗਤਿ ਨਾਨਕ ਜਪਿ ਏਕ ਹਰਿ ਨਾਮ ॥ ੧ ॥**

(ਹੇ ਬੰਦੇ!) ਉਸ (ਦੇ ਸਿਮਰਣ ਤੋਂ) ਬਿਨਾਂ ਤੇਰੇ (ਕੀਤੇ ਹੋਏ) ਕੰਮ ਕੁਝ ਭੀ ਨਹੀਂ ਹਨ। ਸਤਿਗੁਰੂ ਜੀ (ਆਖਦੇ ਹਨ) ਇਕ ਹਰਿ ਨਾਮ ਨੂੰ ਜਪਕੇ (ਹੀ ਤੇਰੀ) ਗਤੀ ਹੋਣੀ ਹੈ) ॥੧॥

**ਰੂਪਵੰਤੁ ਹੋਇ ਨਾਹੀ ਮੋਹੈ ॥**

**ਪ੍ਰਭ ਕੀ ਜੋਤਿ ਸਗਲ ਘਟ ਸੋਹੈ ॥**

ਰੂਪ ਵਾਲਾ ਹੋਕੇ (ਕੋਈ ਉਸਨੂੰ) ਨਹੀਂ ਮੋਹ ਸਕਦਾ (ਕਿਉਂਕਿ) ਸਾਰੇ ਘਟਾਂ ਵਿਚ ਪ੍ਰਭੂ ਦੀ ਜੋਤ ਹੀ ਸ਼ੋਭ ਰਹੀ ਹੈ।

**ਧਨਵੰਤਾ ਹੋਇ ਕਿਆ ਕੋ ਗਰਬੈ ॥**

**ਜਾ ਸਭੁ ਕਿਛੁ ਤਿਸਕਾ ਦੀਆ ਦਰਬੈ ॥**

ਧਨ ਵਾਲਾ ਹੋ ਕੇ ਭੀ ਕੋਈ ਕੀ ਹੰਕਾਰ ਕਰੇਗਾ? (ਕਿਉਂਕਿ) ਜਦ ਸਭ ਕੁਝ ਧਨ ਉਸੇ ਦਾ ਦਿੱਤਾ ਹੋਇਆ ਹੈ, (ਤਾਂ ਉਸਨੂੰ ਧਨਵਾਨ ਦੀ ਕੀ ਪ੍ਰਵਾਹ ਹੈ ?)।

**ਅਤਿ ਸੂਰਾ ਜੇ ਕੋਊ ਕਹਾਵੈ ॥**

**ਪ੍ਰਭ ਕੀ ਕਲਾ ਬਿਨਾ ਕਹ ਧਾਵੈ ॥**

ਜੇ ਕੋਈ ਵੱਡਾ ਸੂਰਮਾ ਕਹਾਉਂਦਾ ਹੈ, (ਦੱਸੋ), ਪ੍ਰਭੂ ਦੀ ਸ਼ਕਤੀ ਤੋਂ ਬਿਨਾਂ (ਉਹ) ਕਿਥੇ ਜਾ ਸਕਦਾ ਹੈ ?

**ਜੇ ਕੋ ਹੋਇ ਬਹੈ ਦਾਤਾਰੁ ॥**

**ਤਿਸੁ ਦੇਨਹਾਰੁ ਜਾਨੈ ਗਾਵਾਰੁ ॥**

ਜੇਹੜਾ ਕੋਈ ਦਾਤਾ ਹੋ ਬੈਠਾ ਹੈ, ਤਾਂ ਦੇਵਣ ਵਾ

(ਵਾਹਿਗੁਰੂ) ਉਸਨੂੰ ਮੂਰਖ ਜਾਣਦਾ ਹੈ।

**ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ ॥**
**ਨਾਨਕ ਸੋ ਜਨੁ ਸਦਾ ਅਰੋਗੁ ॥ ੨ ॥**

ਗੁਰਾਂ ਦੀ ਕ੍ਰਿਪਾ ਨਾਲ ਜਿਸਦਾ ਹੌਮੈ ਰੋਗ ਟੁਟਾ ਹੈ। ਸਤਿਗੁਰੂ ਜੀ (ਆਖਦੇ ਹਨ), ਉਹ ਪੁਰਖ ਸਦਾ ਹੀ ਰੋਗ ਤੋਂ ਰਹਿਤ ਹੈ॥ ੨ ॥

**ਜਿਉ ਮੰਦਰ ਕਉ ਥਾਮੈ ਥੰਮਨੁ ॥**
**ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥**

ਜਿਵੇਂ ਮੰਦਰ ਨੂੰ ਥੰਮ [ਥਾਮੈ] ਖੜਾ ਕਰੀ ਰੱਖਦਾ ਹੈ, ਤਿਵੇਂ ਗੁਰੂ ਦਾ ਉਪਦੇਸ਼ ਮਨ ਲਈ ਥੰਮਾ [ਅਸ] ਹੈ।

**ਜਿਉ ਪਾਖਾਣੁ ਨਾਵ ਚੜਿ ਤਰੈ ॥**
**ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ ॥**

ਜਿਵੇਂ ਬੇੜੀ ਉੱਤੇ ਚੜ੍ਹਕੇ ਪੱਥਰ ਭੀ (ਨਦੀਤੋਂ) ਤਰ ਜਾਂਦਾਹੈ,(ਤਿਵੇਂ) ਪੁਰਸ਼ ਗੁਰੂ ਦੇ ਚਰਣਾਂ (ਦੇ ਆਸਰੇ) ਲੱਗਕੇ (ਸੰਸਾਰ ਸਮੁੰਦਰ ਤੋਂ) ਤਰ ਜਾਂਦਾ ਹੈ।

**ਜਿਉ ਅੰਧਕਾਰ ਦੀਪਕ ਪਰਗਾਸੁ ॥**
**ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ ॥**

ਜਿਵੇਂ ਹਨੇਰੇ ਵਿਚ ਦੀਵਾ ਚਾਨਣ (ਕਰਦਾਹੈ, ਤਿਵੇਂ) ਗੁਰੂ ਦਾ ਦਰਸ਼ਨ ਵੇਖਦਿਆਂ ਹੀ ਮਨ ਵਿਚ [ਬਿਗਾਸੁ] ਗਿਆਨ ਹੋ ਜਾਂਦਾ ਹੈ।

**ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ ॥**
**ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ ॥**

ਜਿਵੇਂ ਵੱਡੀਉਜਾੜ ਵਿਚ (ਕੋਈ) ਰਾਹ ਪਾਵੇਵੇ(ਤ੍ਰਾਂ ਸੁਖ ਹੁੰਦਾ ਹੈ)। ਤਿਵੇਂ ਸੰਤਾਂ ਦੇ ਸੰਗ ਵਿਚ ਮਿਲਦਿਆਂ ਹੀ ਜੋਤੀ ਪ੍ਰਗਟ ਹੋ ਜਾਂਦਾ ਹੈ।

**ਤਿਨ ਸੰਤਨ ਕੀ ਬਾਛਉ ਧੂਰਿ ॥**
**ਨਾਨਕ ਕੀ ਹਰਿ ਲੋਚਾ ਪੂਰਿ ॥ ੩ ॥**

ਉਨ੍ਹਾਂ ਸੰਤਾਂ ਦੀ (ਮੈਂ) ਧੂੜੀ ਮੰਗਦਾ ਹਾਂ। ਹੇ ਹਰੀ! 'ਨਾਨਕ' ਦੀ ਇੱਛਾ ਪੂਰੀ ਕਰ ॥ ੩ ॥

**ਮਨ ਮੂਰਖ ਕਾਹੇ ਬਿਲਲਾਈਐ ॥**
**ਪੂਰਬ ਲਿਖੇ ਕਾ ਲਿਖਿਆ ਪਾਈਐ ॥**

ਹੇ ਮੂਰਖ ਮਨ! ਕਿਉਂ ਰੋਂਦਾ ਹੈਂ ? ਪਿਛਲੇ ਲਿਖੇ (ਕਰਮਾਂ) ਦਾ ਲਿਖਿਆ (ਫਲ ਹੀ) ਪਾਈਦਾ ਹੈ।

**ਦੂਖ ਸੂਖ ਪ੍ਰਭ ਦੇਵਨਹਾਰੁ ॥**
**ਅਵਰ ਤਿਆਗਿ ਤੂ ਤਿਸਹਿ ਚਿਤਾਰੁ ॥**

ਪ੍ਰਭੂਹੀ ਦੁਖ ਤੇ ਸੁਖ ਦੇਣ ਵਾਲਾ ਹੈ। ਹੋਰ (ਸਭਦੀ ਆਸ) ਛੱਡਕੇ ਤੂੰ ਉਸੇ ਨੂੰ ਚੇਤੇ ਕਰਦਾ ਰਹੁ।

**ਜੋ ਕਛੁ ਕਰੈ ਸੋਈ ਸੁਖੁ ਮਾਨੁ ॥**
**ਭੂਲਾ ਕਾਹੇ ਫਿਰਹਿ ਅਜਾਨ ॥**

ਜੋ ਕੁਝ ਕਰਦਾ ਹੈ, ਉਸਨੂੰ ਹੀ ਸੁਖ ਕਰਕੇ ਮੰਨ। ਹੇ ਮੂਰਖ! ਕਿਉਂ ਭੁਲਾ ਫਿਰਦਾ ਹੈਂ ?

**ਕਉਨ ਬਸਤੁ ਆਈ ਤੇਰੈ ਸੰਗ ॥**

**ਲਪਟਿ ਰਹਿਓ ਰਸਿ ਲੋਭੀ ਪਤੰਗ ॥**

ਹੇ ਲੋਭੀ ਪਤੰਗੇ! (ਜਿਨ੍ਹਾਂ ਦੇ) ਰਸ ਵਿਚ ਤੂੰ ਲਪਟ ਰਿਹਾਹੈਂ। (ਇਨ੍ਹਾਂ ਵਿਚੋਂ) ਕੇਹੜੀ ਚੀਜ਼ ਤੇਰੇ ਨਾਲ ਆਈਹੈ?

**ਰਾਮ ਨਾਮ ਜਪਿ ਹਿਰਦੇ ਮਾਹਿ ॥**

**ਨਾਨਕ ਪਤਿਸੇਤੀ ਘਰਿ ਜਾਹਿ ॥ ੪ ॥**

ਹਿਰਦੇ ਵਿਚ ਰਾਮ ਦਾ ਨਾਮ ਜਪ। ਸਤਿਗੁਰੂ ਜੀ (ਆਖਦੇ ਹਨ, ਤਦ) ਇੱਜ਼ਤ ਨਾਲ (ਪਰਲੋਕ ਰੂਪ) ਘਰ ਵਿਚ ਜਾਏਂਗਾ ॥ ੪ ॥

**ਜਿਸੁਵਖਰ ਕਉ ਲੈਨਿ ਤੂ ਆਇਆ ॥**

**ਰਾਮ ਨਾਮੁ ਸੰਤਨ ਘਰਿ ਪਾਇਆ ॥**

ਜਿਸ ਸੌਦੇ ਨੂੰ ਲੈਣ ਵਾਸਤੇ ਤੂੰ ਆਯਾ ਹੈਂ। (ਉਹ) ਰਾਮ ਦਾ ਨਾਮ ਸੰਤਾਂ ਦੇ ਘਰ ਵਿਚੋਂ ਪਾਯਾ ਜਾਂਦਾ ਹੈ।

**ਤਜਿ ਅਭਿਮਾਨੁ ਲੇਹੁ ਮਨ ਮੋਲਿ ॥**

**ਰਾਮ ਨਾਮੁ ਹਿਰਦੇ ਮਹਿ ਤੋਲਿ ॥**

ਹੰਕਾਰ ਛੱਡਕੇ, ਮਨ (ਰੂਪ) ਮੁੱਲ ਦੇਕੇ (ਉਹ) ਰਾਮ ਨਾਮ ਲੈ ਅਤੇ (ਫਿਰ ਉਸਦੀ) ਹਿਰਦੇ ਵਿਚ ਵਿਚਾਰ ਕਰ।

**ਲਾਦਿ ਖੇਪ ਸੰਤਹ ਸੰਗਿ ਚਾਲੁ ॥**

ਅਵਰ ਤਿਆਗਿ ਬਿਖਿਆ ਜੰਜਾਲ ॥

ਸੰਤਾਂ ਦੇ ਸੰਗ ਵਿਚੋਂ (ਇਹ) ਖੇਪ ਲੱਦਕੇ ਜਾਹੁ,ਹੋਰ (ਸਾਰੇ) ਵਿਸ਼ਿਆਂ ਦੇ ਧੰਦੇ ਛੱਡ ਦੇਹੁ।

ਧੰਨਿ ਧੰਨਿ ਕਹੈ ਸਭੁ ਕੋਇ ॥
ਮੁਖ ਊਜਲ ਹਰਿ ਦਰਗਹ ਸੋਇ ॥

(ਫਿਰ ਤੈਨੂੰ) ਸਭ ਕੋਈ ਧੰਨ ਧੰਨ ਕਹੇਗਾ (ਅਤੇ) ਹਰੀ ਦੀ ਦਰਗਾਹ ਵਿਚ ਉੱਜਲੇ ਮੂੰਹ ਨਾਲ ਸ਼ੋਭਾ ਪਾਏਂਗਾ।

ਇਹੁ ਵਾਪਾਰੁ ਵਿਰਲਾ ਵਾਪਾਰੈ ॥
ਨਾਨਕ ਤਾਕੈ ਸਦ ਬਲਿਹਾਰੈ ॥ ੫ ॥

ਇਸ ਵਪਾਰ (ਦਾ ਕੋਈ) ਵਿਰਲਾ (ਪੁਰਸ਼ ਹੀ) ਵਪਾਰੀ ਹੈ। ਸਤਿਗੁਰੂ ਜੀ (ਆਖਦੇ ਹਨ, ਮੈਂ) ਉਸ ਤੋਂ ਸਦਾ ਹੀ ਕੁਰਬਾਨ ਜਾਂਦਾ ਹਾਂ ॥ ੫ ॥

ਚਰਨ ਸਾਧ ਕੇ ਧੋਇ ਧੋਇ ਪੀਉ ॥
ਅਰਪਿ ਸਾਧ ਕਉ ਅਪਨਾ ਜੀਉ ॥

ਸੰਤਾਂ ਦੇ ਚਰਣ ਨੂੰ ਧੋ ਧੋ ਕੇ ਪੀਓ ਅਤੇ ਸੰਤਾਂ ਨੂੰ ਆਪਣਾ ਜੀਉ ਭੇਟਾ ਕਰ ਦੇਹੁ।

ਸਾਧ ਕੀ ਧੂਰਿ ਕਰਹੁ ਇਸਨਾਨੁ ॥
ਸਾਧ ਊਪਰਿ ਜਾਈਐ ਕੁਰਬਾਨੁ ॥

ਸਾਧਾਂ ਦੀ ਧੂੜੀ ਵਿਚ ਇਸ਼ਨਾਨ ਕਰੋ ਅਤੇ ਸਾਧ ਉੱਪਰੋਂ ਕੁਰਬਾਨ ਜਾਓ।

**ਸਾਧ ਸੇਵਾ ਵਡਭਾਗੀ ਪਾਈਐ ॥**
**ਸਾਧ ਸੰਗਿ ਹਰਿ ਕੀਰਤਨੁ ਗਾਈਐ ॥**

ਵੱਡੇ ਭਾਗਾਂ ਨਾਲ ਸਾਧ ਦੀ ਸੇਵਾ ਪਾਈਦੀਹੈ।ਸੰਤਾਂ ਦਾ ਸੰਗ ਕਰਕੇ ਹਰੀ ਦਾ ਕੀਰਤਨ ਗਾਵੀਦਾ ਹੈ।

**ਅਨਿਕ ਬਿਘਨ ਤੇ ਸਾਧੂ ਰਾਖੈ ॥**
**ਹਰਿਗੁਨ ਗਾਇ ਅੰਮ੍ਰਿਤ ਰਸੁ ਚਾਖੈ ॥**

ਅਨੇਕਾਂ ਬਿਘਨਾਂ ਤੋਂ ਸਾਧੂ ਰੱਖ ਲੈਂਦਾ ਹੈ। (ਤਾਂਤੇ) ਹਰੀ ਦੇ ਗੁਣ ਗਾਉਣ (ਰੂਪ)ਅੰਮ੍ਰਿਤ ਰਸ ਨੂੰ ਚੱਖਣਾ ਕਰ।

**ਓਟ ਗਹੀ ਸੰਤਹ ਦਰਿ ਆਇਆ ॥**
**ਸਰਬ ਸੂਖ ਨਾਨਕ ਤਿਹ ਪਾਇਆ ॥ ੬ ॥**

(ਜਿਸਨੇ ਸੰਤਾਂ ਦੀ) ਓਟ ਫੜੀ ਹੈ ਅਤੇ ਸੰਤਾਂਦੇ ਦਰ ਵਿਚ ਆਇਆ ਹੈ। ਸਤਿਗੁਰੂ ਜੀ (ਆਖਦੇ ਹਨ), ਉਸਨੇ ਸਭ ਤਰ੍ਹਾਂ ਦਾ ਸੁਖ ਪਾਇਆ ਹੈ ॥ ੬ ॥

**ਮਿਰਤਕ ਕਉ ਜੀਵਾਲਨ ਹਾਰ ॥**
**ਭੂਖੇ ਕਉ ਦੇਵਤ ਅਧਾਰ ॥**

(ਜੋ) ਮੁਰਦੇ ਨੂੰ ਜੀਵਾਉਣ ਵਾਲਾ ਹੈ (ਅਤੇ)ਭੁਖੇ ਨੂੰ ਅਧਾਰ ਦੇਂਦਾ ਹੈ।

**ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ ॥**
**ਪੂਰਬ ਲਿਖੇ ਕਾ ਲਹਣਾ ਪਾਹਿ ॥**

ਸਾਰੇ ਖਜ਼ਾਨੇ ਜਿਨ੍ਹਾਂ ਦੀ ਨਿਗਾਹ ਵਿਚ ਹਨ। (ਜੇ ਕੋਈ) ਪਿਛਲਾ ਲਹਿਣਾ ਲਿਖਿਆ ਹੋਵੇ, (ਤਾਂ ਹੀ ਉਨ੍ਹਾਂ ਪਾਸੋਂ ਕੁਝ) ਪਾਈਦਾ ਹੈ।

**ਸਭ ਕਿਛੁ ਤਿਸਕਾ ਓਹੁ ਕਰਨੈ ਜੋਗੁ ॥**
**ਤਿਸੁ ਬਿਨੁ ਦੂਸਰ ਹੋਆ †ਨ ਹੋਗੁ ॥**

ਸਭ ਕੁਝ ਉਸਦਾ ਹੈ, ਓਹੀ ਕਰਨ ਨੂੰ ਸਮਰੱਥ ਹੈ। ਉਸ ਤੋਂ ਬਿਨਾਂ ਦੂਜਾ ਹੋਇਆ ਨਹੀਂ ਹੈ, ਤੇ ਨਾ (ਹੀ ਕੋਈ) ਹੋਵੇਗਾ ॥

**ਜਪਿ ਜਨ ਸਦਾ ਸਦਾ ਦਿਨੁ ਰੈਣੀ ॥**
**ਸਭ ਤੇ ਊਚ ਨਿਰਮਲ ਇਹ ਕਰਣੀ ॥**

ਹੇ ਮਨ ! ਸਦਾ ਹੀ ਦਿਨੇ ਰਾਤੀ (ਉਸਨੂੰ) ਜਪਦਾ ਰਹੁ ਏਹੋ ਸਭ ਤੋਂ ਉੱਚੀ ਤੇ ਨਿਰਮਲ ਭਗਤੀ ਹੈ।

**ਕਰਿ ਕਿਰਪਾ ਜਿਸ ਕਉ ਨਾਮੁ ਦੀਆ ॥**
**ਨਾਨਕ ਸੋ ਜਨੁ ਨਿਰਮਲੁ ਥੀਆ ॥ ੭ ॥**

ਕਿਰਪਾ ਕਰਕੇ ਜਿਸਨੂੰ (ਵਾਹਿਗੁਰੂ ਨੇ ਆਪਣਾ) ਨਾਮ ਦਿਤਾ ਹੈ। ਸਤਿਗੁਰੂ ਜੀ (ਆਖਦੇ ਹਨ), ਉਹ ਪੁਰਸ਼ ਪਵਿਤ੍ਰ ਹੋਇਆ ਹੈ ॥ ੭ ॥

**ਜਾਕੈ ਮਨਿ ਗੁਰ ਕੀ ਪਰਤੀਤਿ ॥**
**ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥**

†ਇਨ 'ਨ' ਦੇਹਲੀ ਦੀਪਕ ਹੈ।

ਜਿਸਦੇ ਮਨ ਵਿਚ ਗੁਰੂ ਦੀ ਪਰਤੀਤ ਹੈ ।ਉਸਪੁਰਸ਼ ਨੂੰ ਹਰਿ ਪ੍ਰਭੂ ਚੇਤੇ ਆਉਂਦਾ ਹੈ ।

**ਭਗਤੁ ਭਗਤੁ ਸੁਨੀਐ ਤਿਹੁ ਲੋਇ ॥**
**ਜਾਕੈ ਹਿਰਦੈ ਏਕੋ ਹੋਇ ॥**

ਤਿੰਨਾਂ ਲੋਕਾਂ ਵਿਚ (ਉਹ) ਭਗਤ ਭਗਤ (ਕਰਕੇ) ਸੁਣਿਆ ਜਾਂਦਾ ਹੈ । ਜਿਸਦੇ ਹਿਰਦੇ ਵਿਚ ਇਕੋ (ਦਾ ਵਾਸਾ) ਹੋਇਆ ਹੈ ।

**ਸਚੁ ਕਰਣੀ ਸਚੁ ਤਾਕੀ ਰਹਤ ॥**
**ਸਚੁ ਹਿਰਦੈ ਸਤਿ ਮੁਖਿ ਕਹਤ ॥**

ਉਸਦੀ ਕਰਣੀ ਸੱਚ ਹੈ, ਰਹਿਤ ਸੱਚ ਹੈ, (ਉਸਦੇ) ਹਿਰਦੇ ਵਿਚ ਸੱਚ ਹੈ ਅਤੇ ਸੱਚ ਹੀ ਮੂੰਹੋਂ ਕਹਿੰਦਾ ਹੈ ।

**ਸਾਚੀ ਦ੍ਰਿਸਟਿ ਸਾਚਾ ਆਕਾਰੁ ॥**
**ਸਚੁ ਵਰਤੈ ਸਾਚਾ ਪਾਸਾਰੁ ॥**

(ਉਸਦੀ) ਦ੍ਰਿਸ਼ਟੀ ਸੱਚੀ ਹੈ, ਸ਼ਰੀਰ ਸੱਚਾ ਹੈ । (ਉਹ) ਸੱਚ (ਵਿਚ) ਵਰਤਦਾ ਹੈ, (ਉਸਦਾ) ਪਸਾਰਾ ਸੱਚਾ ਹੈ ।

**ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥**
**ਨਾਨਕ ਸੋ ਜਨੁ ਸਚਿ ਸਮਾਤਾ ॥ ੮ ॥ ੧੫ ॥**

ਜਿਸਨੇ ਪਾਰਬ੍ਰਹਮ ਨੂੰ [ਸਚੁ] ਨਿਸ਼ਚੇ ਕਰਕੇ ਜਾਣਿਆਂ । ਸਤਿਗੁਰੂ ਜੀ (ਆਖਦੇ ਹਨ), ਉਹ ਪੁਰਖ ਸੱਚ ਵਿਚ ...ਆ ਜਾਂਦਾ ਹੈ ॥ ੮ ॥ ੧੫ ॥

ਸਲੋਕੁ ॥

**ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥**

(ਜਿਸਦਾ) ਰੂਪ ਨਹੀਂ, ਰੇਖ ਨਹੀਂ, ਕੋਈ ਰੰਗ ਨਹੀਂ ਹੈ, (ਕਿਉਂਕਿ ਓਹ) ਪ੍ਰਭੂ ਤਿੰਨਾਂ ਗੁਣਾਂ ਤੋਂ ਭਿੰਨ ਹੈ।

**ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥੧॥**

ਸਤਿਗੁਰੂ ਜੀ (ਆਖਦੇ ਹਨ), ਜਿਸ ਉੱਤੇ ਆਪ ਪ੍ਰਸੰਨ ਹੁੰਦਾ ਹੈ, ਉਸਨੂੰ (ਆਪਣਾ ਸਰੂਪ) ਜਣਾਉਂਦਾ ਹੈ।

**ਅਸਟਪਦੀ ॥ ਅਬਿਨਾਸੀ ਪ੍ਰਭੁ ਮਨ ਮਹਿ ਰਾਖੁ ॥**

**ਮਾਨੁਖ ਕੀ ਤੂ ਪ੍ਰੀਤਿ ਤਿਆਗੁ ॥**

ਨਾਸ ਤੋਂ ਰਹਿਤ ਪ੍ਰਭੂ ਨੂੰ ਮਨ ਵਿਚ ਰਖ ਲੈ ਅਤੇ ਮਨੁੱਖ ਦੀ ਪ੍ਰੀਤੀ ਨੂੰ ਤੂੰ (ਮਨ ਵਿਚੋਂ) ਛੱਡ ਦੇਹੁ।

**ਤਿਸ ਤੇ ਪਰੈ ਨਾਹੀ ਕਿਛੁ ਕੋਇ ॥**

**ਸਰਬ ਨਿਰੰਤਰਿ ਏਕੋ ਸੋਇ ॥**

ਉਸਤੋਂ ਪਰੇ ਕੋਈ ਕੁਝ ਨਹੀਂ (ਕਰ ਸਕਦਾ। ਕਿਉਂ-ਕਿ) ਓਹੀ ਇਕੋ ਸਾਰਿਆਂ ਵਿਚ ਇਕਰਸ (ਪੂਰਣ ਹੈ)।

**ਆਪੇ ਬੀਨਾ ਆਪੇ ਦਾਨਾ ॥**

**ਗਹਿਰ ਗੰਭੀਰੁ ਗਹੀਰੁ ਸੁਜਾਨਾ ॥**

(ਉਹ) ਆਪੇ ਵੇਖਦਾ ਹੈ, ਆਪੇ ਜਾਣਦਾ ਹੈ ਅਤੇ (ਉਹ) ਸੁਜਾਣ ਵੱਡਾ ਗਹਿਰ ਗੰਭੀਰ ਹੈ, (ਭਾਵ ਔਗਣਾਂ ਨੂੰ ਜਾਣਬੁੱਝ ਕੇ ਭੀ ਜ਼ਾਹਰ ਨਹੀਂ ਕਰਦਾ)।

ਪਾਰਬ੍ਰਹਮ ਪਰਮੇਸੁਰ ਗੋਬਿੰਦ ॥
ਕ੍ਰਿਪਾ ਨਿਧਾਨ ਦਇਆਲ ਬਖਸਿੰਦ ॥

ਹੇ ਪਾਰਬ੍ਰਹਮ ! ਹੇ ਪਰਮੇਸ਼ਰ ! ਹੇ ਗੋਬਿੰਦ ! ਹੇ ਕ੍ਰਿਪਾ ਦੇ ਖਜ਼ਾਨੇ ! ਹੇ ਦਿਆਲੂ ! ਹੇ ਬਖਸ਼ਿੰਦ !

ਸਾਧ ਤੇਰੇ ਕੀ ਚਰਨੀ ਪਾਉ ॥
ਨਾਨਕ ਕੈ ਮਨਿ ਇਹੁ ਅਨਰਾਉ ॥ ੧ ॥

ਸਤਿਗੁਰੂ ਜੀ (ਆਖਦੇ ਹਨ), ਮੇਰੇ ਮਨ ਵਿਚ ਇਹੋ [ਅਨੁਰਾਉ] ਪ੍ਰੇਮ ਹੈ, (ਕਿ ਮੈਂ), ਤੇਰੇ ਸੰਤਾਂ ਦੀ ਚਰਨੀ ਪੈ ਜਾਵਾਂ ॥ ੧ ॥

ਮਨਸਾ ਪੂਰਨ ਸਰਨਾ ਜੋਗ ॥
ਜੋ ਕਰਿ ਪਾਇਆ ਸੋਈ ਹੋਗੁ ॥

(ਜੋ) ਸ਼ਰਣੀ (ਪਏ ਦੀ) ਮਨਸਾ ਪੂਰਣ ਜੋਗ ਹੈ। ਜੋ (ਉਸਨੇ) ਕਰਨਾ [ਪਾਇਆ] ਲਿਖ ਦਿੱਤਾ ਹੈ, ਓਹੀ ਹੋਣਾ ਹੈ।

ਹਰਨ ਭਰਨ ਜਾ ਕਾ ਨੇਤ੍ਰ ਫੋਰੁ ॥
ਤਿਸ ਕਾ ਮੰਤ੍ਰੁ ਨ ਜਾਨੈ ਹੋਰੁ ॥

ਜਿਸ ਦੇ ਅੱਖ ਦੇ ਫੋਰੇ (ਵਿਚ ਜਗਤ ਦੀ) [ਭਰਨ] ਪਾਲਣਾ ਤੇ [ਹਰਨ] ਪਰਲੋ (ਹੋ ਜਾਂਦੀ ਹੈ)। ਉਸ ਦੀ [ਮੰਤ੍ਰ] ਸਲਾਹ (ਨੂੰ ਉਸ ਤੋਂ ਬਿਨਾਂ) ਹੋਰ (ਕੋਈ) ਨਹੀਂ ਜਾਣਦਾ।

ਅਨਦ ਰੂਪ ਮੰਗਲ ਸਦ ਜਾ ਕੈ ॥

**ਸਰਬ ਥੋਕ ਸੁਨੀਅਹਿ ਘਰਿ ਤਾਕੈ ॥**

ਜਿਸ ਅਨੰਦ ਰੂਪ ਦੇ (ਘਰ) ਸਦਾ [ਮੰਗਲ] ਖੁਸ਼ੀ ਹੈ, ਉਸਦੇ ਘਰ ਵਿਚ ਸਾਰੇ ਪਦਾਰਥ ਸੁਣੀਂਦੇ ਹਨ ।

**ਰਾਜ ਮਹਿ ਰਾਜੁ ਜੋਗ ਮਹਿ ਜੋਗੀ ॥**

**ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ ॥**

(ਉਹ) ਰਾਜ ਵਿਚ ਰਾਜਾ, ਜੋਗ ਵਿਚ ਜੋਗੀ ਤਪ ਵਿਚ ਤਪੀਸ਼ਰ ਅਤੇ ਗ੍ਰਿਹਸਤ ਵਿਚ ਭੋਗੀ (ਰੂਪ ਹੋ ਰਿਹਾ ਹੈ)।

**ਧਿਆਇ ਧਿਆਇ ਭਗਤਹ ਸੁਖੁ ਪਾਇਆ ॥**

**ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ ॥੨॥**

(ਉਸਨੂੰ) ਸਿਮਰ ਸਿਮਰ ਕੇ ਹੀ ਭਗਤਾਂ ਨੇ ਸੁਖ ਪਾਇਆ ਹੈ । ਸਤਿਗੁਰੂ ਜੀ (ਆਖਦੇ ਹਨ), ਉਸ ਪੁਰਖ ਦਾ ਕਿਸੇ ਨੇ ਭੀ ਅੰਤ ਨਹੀਂ ਪਾਇਆ ਹੈ ॥ ੨ ॥

**ਜਾਕੀ ਲੀਲਾ ਕੀ ਮਿਤਿ ਨਾਹਿ ॥**

**ਸਗਲ ਦੇਵ ਹਾਰੇ ਅਵਗਾਹਿ ॥**

ਜਿਸਦੀ ਲੀਲ੍ਹਾ ਦੀ ਮਰਯਾਦਾ ਨਹੀਂ (ਜਾਣੀਜਾਂਦੀ) ਸਾਰੇ ਦੇਵਤੇ [ਅਵਗਾਹਿ] ਵਿਚਾਰ ਕਰਦੇ ਹਾਰ ਗਏ ਹਨ।

**ਪਿਤਾ ਕਾ ਜਨਮੁ ਕਿ ਜਾਨੈ ਪੂਤੁ ॥**

**ਸਗਲ ਪਰੋਈ ਅਪੁਨੈ ਸੂਤਿ ॥**

(ਜਿਵੇਂ) ਪਿਊ ਦੇ ਜਨਮ ਦਾ (ਹਾਲ) ਪੁਤ੍ਰ ਕੀ ਜਾਣਦਾ ਹੈ ? (ਉਸਨੇ) ਆਪਣੇ (ਹੁਕਮ ਰੂਪ) ਸੂਤ੍ਰ ਵਿਚ ਹੀ ਸਾਰੀ

(ਸ੍ਰਿਸ਼ਟੀ) ਪਰੋਤੀ ਹੋਈ ਹੈ।

**ਸੁਮਤਿ ਗਿਆਨੁ ਧਿਆਨੁ ਜਿਨ ਦੇਇ ॥**
**ਜਨ ਦਾਸ ਨਾਮੁ ਧਿਆਵਹਿ ਸੇਇ ॥**

ਜਿਨ੍ਹਾਂ ਨੂੰ ਗਿਆਨ ਧਿਆਨ ਦੀ ਸ਼ੁਭ ਮੱਤ ਦੇਂਦਾ ਹੈ। ਉਹ ਪੁਰਸ਼ ਦਾਸ (ਹੋਕੇ ਉਸਦੇ) ਨਾਮ ਨੂੰ ਧਿਆਉਂਦੇ ਹਨ।

**ਤਿਹੁ ਗੁਣ ਮਹਿ ਜਾਕਉ ਭਰਮਾਏ ॥**
**ਜਨਮਿ ਮਰੈ ਫਿਰਿ ਆਵੈ ਜਾਏ ॥**

ਜਿਨ੍ਹਾਂ ਨੂੰ ਤਿੰਨਾਂ ਗੁਣਾਂ ਵਿਚ ਭੁਆ ਦੇਂਦਾ ਹੈ,)ਉਹ) ਮੁੜ ਮੁੜ ਕੇ ਜਨਮ ਮਰਣ ਵਿਚ ਔਂਦੇ ਜਾਂਦੇ ਹਨ।

**ਊਚ ਨੀਚ ਤਿਸਕੇ ਅਸਥਾਨ ॥**
**ਜੈਸਾ ਜਨਾਵੈ ਤੈਸਾ ਨਾਨਕ ਜਾਨ ॥੩॥**

(ਸਾਰੇ) ਉੱਚੇ ਨੀਵੇਂ ਸਥਾਨ ਉਸੇਦੇ ਹਨ।ਸਤਿਗੁਰੂ ਜੀ (ਆਖਦੇ ਹਨ), ਜੈਸਾ (ਰੂਪ) ਜਣਾਉਂਦਾ ਹੈ, ਤੈਸਾ ਹੀ ਕੋਈ) ਜਾਣਦਾ ਹੈ ॥ ੩ ॥

**ਨਾਨਾ ਰੂਪ ਨਾਨ ਜਾਕੇ ਰੰਗ ॥**
**ਨਾਨਾ ਭੇਖ ਕਰਹਿ ਇਕ ਰੰਗ ॥**

ਜਿਸਦੇ ਅਨੇਕਾਂ ਰੂਪ ਹਨ, ਅਨੇਕਾਂ ਰੰਗ ਹਨ ਅਤੇ ਅਨੇਕਾਂ ਰੰਗ ਕਰਦਾ ਹੋਯਾ (ਭੀ ਆਪ) ਇਕੋ ਰੰਗ (ਵਿਚ ਰਹਿੰਦਾ ਹੈ)।

**ਨਾਨਾ ਬਿਧਿ ਕੀਨੋ ਬਿਸਥਾਰੁ ॥**

**ਪ੍ਰਭੁ ਅਬਿਨਾਸੀ ਏਕੰਕਾਰੁ ॥**

(ਜਿਸਨੇ) ਅਨੇਕ ਤਰ੍ਹਾਂ ਕਰਕੇ (ਜਗਤ ਦਾ) ਵਿਸਥਾਰ ਕੀਤਾ ਹੈ। (ਉਹ) ਨਾਸ ਤੋਂ ਰਹਿਤ ਪ੍ਰਭੂ ਇਕੋ ਹੀ ਰੂਪ ਵਾਲਾ ਹੈ।

**ਨਾਨਾ ਚਲਿਤ ਕਰੇ ਖਿਨ ਮਾਹਿ ॥**
**ਪੂਰਿ ਰਹਿਓ ਪੂਰਨੁ ਸਭ ਠਾਇ ॥**

(ਜੋ) ਖਿਣ ਵਿਚ ਅਨੇਕਾਂ ਚਰਿਤ੍ਰ ਕਰਦਾ ਹੈ, (ਓਹੀ) ਪੂਰਣ ਸਭ ਜਗ੍ਹਾ ਤੇ ਪੂਰਣ [ਵਿਆਪਕ] ਹੋ ਰਿਹਾ ਹੈ।

**ਨਾਨਾ ਬਿਧਿ ਕਰਿ ਬਨਤ ਬਨਾਈ ॥**
**ਅਪਨੀ ਕੀਮਤਿ ਆਪੇ ਪਾਈ ॥**

(ਜਿਸਨੇ) ਅਨੇਕਾਂ ਬਿਧੀਆਂ ਕਰਕੇ (ਜਗਤ ਦੀ ਬਣਤ ਬਣਾਈ ਹੈ। (ਉਸਨੇ) ਆਪਣੀ ਕਦਰ ਆਪੇ ਹੀ ਪਾਈ ਹੈ।

**ਸਭ ਘਟ ਤਿਸ ਕੇ ਸਭ ਤਿਸ ਕੇ ਠਾਉ ॥**
**ਜਪਿ ਜਪਿ ਜੀਵੈ ਨਾਨਕ ਹਰਿ ਨਾਉ ॥੪॥**

ਸਾਰੇ ਸ਼ਰੀਰ ਉਸਦੇ (ਬਣਾਏ ਹੋਏ ਹਨ ਅਤੇ) ਸਾਰੇ ਉਸਦੇ ਸਥਾਨ ਹਨ। ਸਤਿਗੁਰੂ ਜੀ (ਆਖਦੇ ਹਨ, ਅਸੀ ਉਸ) ਹਰੀ ਦੇ ਨਾਮ ਨੂੰ ਜਪ ਜਪ ਕੇ ਹੀ ਜੀਊਂਦੇ ਹਾਂ ॥ ੪ ॥

**ਨਾਮ ਕੇ ਧਾਰੇ ਸਗਲੇ ਜੰਤ ॥**
**ਨਾਮ ਕੇ ਧਾਰੇ ਖੰਡ ਬ੍ਰਹਮੰਡ ॥**

ਨਾਮ ਦੇ ਆਸਰੇ ਹੀ ਸਾਰੇ ਜੀਵ ਹਨ। ਨਾਮ ਦੇ

ਆਸਰੇ ਹੀ ਖੰਡ ਤੇ ਬ੍ਰਹਿਮੰਡ ਹਨ।

ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥
ਨਾਮ ਕੇ ਧਾਰੇ ਸੁਨਨ ਗਿਆਨ ਧਿਆਨ ॥

ਨਾਮ ਦੇ ਆਸਰੇ ਹੀ ਸਿੰਮ੍ਰਿਤੀਆਂ, ਵੇਦ ਤੇ ਪੁਰਾਣ ਹਨ। ਨਾਮ ਦੇ ਆਸਰੇ ਹੀ ਗਿਆਨ ਤੇ ਧਿਆਨ ਦਾ ਸੁਣਨਾ ਹੈ।

ਨਾਮ ਕੇ ਧਾਰੇ ਆਗਾਸ ਪਾਤਾਲ ॥
ਨਾਮ ਕੇ ਧਾਰੇ ਸਗਲ ਆਕਾਰ ॥

ਨਾਮ ਦੇ ਆਸਰੇ ਹੀ ਅਕਾਸ਼ ਤੇ ਪਤਾਲ ਹਨ। ਨਾਮ ਦੇ ਆਸਰੇ ਹੀ ਸਾਰੇ ਸ਼ਰੀਰ ਹਨ।

ਨਾਮ ਕੇ ਧਾਰੇ ਪੁਰੀਆ ਸਭ ਭਵਨ ॥
ਨਾਮ ਕੈ ਸੰਗਿ ਉਧਰੇ ਸੁਨਿ ਸ੍ਰਵਨ ॥

ਨਾਮ ਦੇ ਆਸਰੇ ਹੀ ਸਭੇ ਪੁਰੀਆਂ ਤੇ ਲੋਕ ਹਨ। ਨਾਮ ਦੇ ਸੰਗ ਕਰਕੇ (ਜੀਵ) ਉਧਰੇ ਹਨ, (ਤਾਂਤੇ ਨਾਮ ਨੂੰ) ਕੰਨਾਂ ਰਕੇ ਸੁਣ।

ਕਰਿ ਕਿਰਪਾ ਜਿਸੁ ਆਪਨੈ ਨਾਮਿ ਲਾਏ॥
ਨਾਨਕ ਚਉਥੇ ਪਦਮਹਿ ਸੋਜਨੁ ਗਤਿ ਪਾਏ॥੫॥

ਕਿਰਪਾ ਕਰਕੇ ਜਿਸਨੂੰ ਆਪਣੇ ਨਾਮ ਵਿਚ ਲਾਂਦਾ ਹੈ। ਸਤਿਗੁਰੂ ਜੀ (ਆਖਦੇ ਹਨ ਉਹ ਪੁਰਸ਼) ਚੌਥੇ ਪਦ ਵਿਚ (ਪਹੁੰਚਕੇ) ਮੁਕਤੀ ਪਾਂਦਾ ਹੈ॥ ੫ ॥

**ਰੂਪੁ ਸਤਿ ਜਾਕਾ ਸਤਿ ਅਸਥਾਨੁ ॥**
**ਪੁਰਖੁ ਸਤਿ ਕੇਵਲ ਪਰਧਾਨੁ ॥**

ਜਿਸਦਾ ਰੂਪ ਸੱਤ ਹੈ, ਸਥਾਨ ਸੱਤ ਹੈ। (ਉਹ) ਸੱਤ ਪੁਰਖ (ਹੀ) ਸ਼ੁਧ ਅਤੇ ਪਰਧਾਨ ਹੈ।

**ਕਰਤੂਤਿ ਸਤਿ ਸਤਿ ਜਾਕੀ ਬਾਣੀ ॥**
**ਸਤਿ ਪੁਰਖ ਸਭ ਮਾਹਿ ਸਮਾਣੀ ॥**

ਜਿਸਦੀ ਕਰਨੀ ਸੱਤ ਹੈ, ਬਾਣੀ ਸੱਤ ਹੈ।(ਉਹ) ਸੱਤ ਪੁਰਖ ਹੀ ਸਭਨਾਂ ਵਿਚ ਸਮ ਰਿਹਾ ਹੈ।

**ਸਤਿ ਕਰਮੁ ਜਾਕੀ ਰਚਨਾ ਸਤਿ ॥**
**ਮੂਲੁ ਸਤਿ ਸਤਿ ਉਤਪਤਿ ॥**

ਜਿਸਦਾ ਕਰਮ ਸੱਤ ਹੈ(ਉਸਦੀ)ਰਚਨਾ ਭੀ ਸੱਤ ਹੈ। (ਕਿਉਂਕਿ) ਕਾਰਣ ਸੱਤ (ਹੈ, ਤਾਂ ਉਸਤੋਂ) ਉਤਪੱਤ ਹੋਈ (ਵਸਤੂ ਭੀ) ਸੱਤ ਹੈ।

**ਸਤਿ ਕਰਣੀ ਨਿਰਮਲ ਨਿਰਮਲੀ ॥**
**ਜਿਸਹਿ ਬੁਝਾਏ ਤਿਸਹਿ ਸਭ ਭਲੀ ॥**

(ਉਸਦੀ) ਕਰਣੀ ਸੱਤ ਤੇ ਨਿਰਮਲ ਤੋਂ ਨਿਰਮਲ ਹੈ। (ਪਰ)ਜਿਸਨੂੰਜਣਾਉਂਦਾ ਹੈ, ਉਸਨੂੰ(ਭਲੀ ਪ੍ਰਤੀਤ ਹੁੰਦੀ ਹੈ)

**ਸਤਿਨਾਮੁ ਪ੍ਰਭ ਕਾ ਸੁਖਦਾਈ ॥**
**ਬਿਸ੍ਵਾਸੁ ਸਤਿ ਨਾਨਕ ਗੁਰ ਤੇ ਪਾਈ ॥ ੬ ॥**

ਪ੍ਰਭੂ ਦਾ 'ਸਤਿਨਾਮ' ਹੀ ਸੁਖ ਦੇਂਦਾ ਹੈ। (ਪਰ ਇਹ) ਸੱਗਾ ਭਰੋਸਾ ਗੁਰੂ ਨਾਨਕ ਤੋਂ ਪਾਈਦਾ ਹੈ ॥ ੬ ॥

**ਸਤਿ ਬਚਨ ਸਾਧੂ ਉਪਦੇਸ ॥**
**ਸਤਿ ਤੇ ਜਨ ਜਾਕੈ ਰਿਦੈ ਪ੍ਰਵੇਸ ॥**

ਸੰਤਾਂਦੇ ਉਪਦੇਸ਼ ਰੂਪ ਬਚਨ 'ਸੱਤ' ਹਨ। ਜਿਨ੍ਹਾਂਦੇ ਹਿਰਦੇ ਵਿਚ (ਉਹ ਬਚਨ)ਵੱਸੇ ਹਨ,ਉਹ ਪੁਰਸ਼ ਸਚੇਹਨ।

**ਸਤਿ ਨਿਰਤਿ ਬੂਝੈ ਜੇ ਕੋਇ ॥**
**ਨਾਮੁ ਜਪਤ ਤਾਕੀ ਗਤਿ ਹੋਇ ॥**

ਜਿਹੜਾ ਕੋਈ(ਇਸ)ਸੱਚੀ[ਨਿਰਤਿ]ਵਿਚਾਰ ਨੂੰ ਜਾਣਦਾ ਹੈ, ਨਾਮ ਨੂੰ ਜਪਦਿਆਂ ਜਪਦਿਆਂ ਉਸਦੀ ਮੁਕਤੀ ਹੋ ਗਈ ਹੈ।

**ਆਪਿ ਸਤਿ ਕੀਆ ਸਭੁ ਸਤਿ ॥**
**ਆਪੇਜਾਨੈ ਅਪਨੀ ਮਿਤਿ ਗਤਿ ॥**

(ਉਹ) ਆਪ ਸੱਤ ਹੈ ਅਤੇ (ਉਸਦਾ) ਕੀਤਾ ਭੀਸਭ ਸੱਤ ਹੈ। (ਉਹ) ਆਪਣੀ ਗਤੀ ਤੇ ਮਰਯਾਦਾ ਨੂੰ ਆਪੇ ਜਾਣਦਾ ਹੈ।

**ਜਿਸਕੀ ਸ੍ਰਿਸਟਿ ਸੁ ਕਰਣੈਹਾਰੁ ॥**
**ਅਵਰ ਨ ਬੂਝਿ ਕਰਤ ਬੀਚਾਰੁ ॥**

ਜਿਸਦੀ (ਬਣਾਈ ਹੋਈ) ਸ੍ਰਿਸ਼ਟੀ ਹੈ, ਉਹ ਕਰਣ ਵਾਲਾ ਹੋਰ(ਕਿਸੇ ਤੋਂ)ਵਿਚਾਰ ਪੁਛਕੇ (ਕੁਝ) ਨਹੀਂ ਕਰਦਾ।

**ਕਰਤੇ ਕੀ ਮਿਤਿ ਨ ਜਾਨੈ ਕੀਆ ॥**

ਨਾਨਕ ਜੋ ਤਿਸੁ ਭਾਵੈ ਸੋ ਵਰਤੀਆ ॥ ੭ ॥

ਕਰਤੇ ਦੀ ਮਰਯਾਦਾ ਨੂੰ ਕੀਤਾ (ਹੋਯਾ ਜੀਵ) ਨਹੀਂ ਜਾਣਦਾ। ਸਤਿਗੁਰੂ ਜੀ (ਆਖਦੇ ਹਨ), ਜੋ ਉਸਨੂੰ ਭਾਉਂਦਾ ਹੈ, ਓਹੀ ਵਰਤਦਾ ਹੈ ॥ ੭ ॥

ਬਿਸਮਨ ਬਿਸਮ ਭਏ ਬਿਸਮਾਦ ॥
ਜਿਨਿ ਬੂਝਿਆ ਤਿਸੁ ਆਇਆ ਸ੍ਵਾਦੁ ॥

[ਬਿਸਮਾਦ] ਅਸਚਰਜ (ਰੂਪ ਨੂੰ ਪਾ ਕੇ) ਅਸਚਰਜ ਤੋਂ ਅਸਚਰਜ ਹੋ ਗਏਹਨ। ਜਿਸਨੂੰ (ਇਹ) ਸ੍ਵਾਦ ਆਇਆ ਹੈ ਉਸਨੇ (ਏਹ ਭੇਦ) ਬੁਝਿਆ ਹੈ।

ਪ੍ਰਭ ਕੈ ਰੰਗਿ ਰਾਚਿ ਜਨ ਰਹੇ ॥
ਗੁਰ ਕੈ ਬਚਨਿ ਪਦਾਰਥ ਲਹੇ ॥

ਦਾਸ ਪ੍ਰਭੂ ਦੇ ਰੰਗ ਵਿਚ ਰਚ ਰਹੇ ਹਨ। ਗੁਰਾਂ ਦੇ ਬਚਨਾਂ ਕਰਕੇ (ਇਹ) ਪਦਾਰਥ ਪਾਇਆ ਹੈ।

ਓਇ ਦਾਤੇ ਦੁਖ ਕਾਟਨਹਾਰ ॥
ਜਾ ਕੈ ਸੰਗਿ ਤਰੈ ਸੰਸਾਰ ॥

ਓਹ ਦਾਤਾ (ਜੀ ਹੀ) ਦੁਖਾਂ ਦੇ ਕੱਟਣ ਵਾਲੇ ਹਨ। ਜਿਨ੍ਹਾਂ ਦੇ ਸੰਗ ਕਰਕੇ (ਅਨੇਕਾਂ ਜੀਵ) ਸੰਸਾਰ (ਸਮੁੰਦਰ ਤੋਂ) ਤਰੇ ਹਨ।

ਜਨ ਕਾ ਸੇਵਕੁ ਸੋ ਵਡਭਾਗੀ ॥
ਜਨ ਕੈ ਸੰਗਿ ਏਕ ਲਿਵ ਲਾਗੀ ॥

(ਜੋ) ਸੰਤਾਂ ਦਾ ਸੇਵਕ ਹੈ, ਉਹ ਵੱਡੇ ਭਾਗਾਂ ਵਾਲਾ ਹੈ, (ਕਿਉਂਕਿ) ਸੰਤਾਂ ਦੇ ਸੰਗ ਕਰਕੇ (ਉਸਦੀ) ਇਕ ਵਿਚ ਲਿਵ ਲਗ ਗਈ ਹੈ।

**ਗੁਨ ਗੋਬਿੰਦ ਕੀਰਤਨੁ ਜਨੁ ਗਾਵੈ ॥**
**ਗੁਰ ਪ੍ਰਸਾਦਿ ਨਾਨਕ ਫਲਪਾਵੈ ॥ ੮ ॥ ੧੬ ॥**

(ਜੋ) ਪੁਰਸ਼ ਗੋਬਿੰਦ ਦੇ ਗੁਣਾਂਦਾ ਕੀਰਤਨ ਗਾਉਂਦਾ ਹੈ। ਸਤਿਗੁਰੂਜੀ(ਆਖਦੇ ਹਨ, ਉਹ ਪੁਰਸ਼) ਗੁਰਾਂਦੀ ਕ੍ਰਿਪਾ ਨਾਲ (ਗਿਆਨ ਰੂਪ) ਫਲ ਨੂੰ ਪਾ ਲੈਂਦਾ ਹੈ ॥ ੮ ॥ ੧੬ ॥

**ਸਲੋਕੁ ॥ ਆਦਿ ਸਚੁ ਜੁਗਾਦਿ ਸਚੁ ॥**
**ਹੈ ਭਿ ਸਚੁ ਨਾਨਕ ਹੋਸੀ ਭਿ ਸਚੁ ॥ ੧ ॥**

(ਜੋ ਸਭ ਤੋਂ) ਪਹਿਲੇ ਸੱਚ ਸੀ, ਜੁਗਾਂ ਤੋਂ ਪਹਿਲੇ ਸੱਚ ਸੀ, (ਓਹ ਹੁਣ) ਭੀ ਸੱਚ ਹੈ, ਸਤਿਗੁਰੂ ਜੀ (ਆਖਦੇ ਹਨ, ਅੱਗੇ ਨੂੰ) ਭੀ ਸੱਚ ਹੋਵੇਗਾ ॥ ੧ ॥

**ਅਸਟਪਦੀ ॥ ਚਰਨ ਸਤਿਸਤਿ ਪਰਸਨਹਾਰੁ ॥**
**ਪੂਜਾ ਸਤਿ ਸਤਿ ਸੇਵਦਾਰ ॥**

(ਗੁਰੂ ਦੇ ਚਰਨ) ਸਫਲ (ਹਨ, ਉਨ੍ਹਾਂ ਨੂੰ) ਪਰਸਣ ਵਾਲਾ ਸਫਲ ਹੈ। (ਗੁਰੂ ਦੀ) ਪੂਜਾ ਸਫਲੀ (ਹੈ, ਉਸਨੂੰ ਕਰਨ ਵਾਲਾ) ਸੇਵਾਦਾਰ ਸਫਲ ਹੈ।

**ਦਰਸਨੁ ਸਤਿ ਸਤਿ ਪੇਖਨਹਾਰ ॥**
**ਨਾਮੁ ਸਤਿ ਸਤਿ ਧਿਆਵਨਹਾਰ ॥**

(ਗੁਰੂ ਦਾ) ਦਰਸ਼ਨ ਸਫਲ (ਹੈ, ਉਸਨੂੰ) ਵੇਖਣ ਵਾਲਾ ਸਫਲ ਹੈ। (ਵਾਹਿਗੁਰੂ ਦਾ) ਨਾਮ ਸਫਲ (ਹੈ, ਉਸਨੂੰ) ਸਿਮਰਣ ਵਾਲਾ ਸਫਲ ਹੈ।

**ਆਪਿ ਸਤਿ ਸਤਿ ਸਭ ਧਾਰੀ ॥**
**ਆਪੇ ਗੁਣ ਆਪੇ ਗੁਣਕਾਰੀ ॥**

(ਵਾਹਿਗੁਰੂ) ਆਪ ਸੱਤ (ਹੈ, ਉਸਦੀ) ਧਾਰੀ(ਹੋਈ) ਸਾਰੀ ਸੱਤ ਹੈ। (ਉਹ) ਆਪੇ ਗੁਣ (ਰੂਪ ਹੈ ਅਤੇ) ਆਪੇਹੀ ਗੁਣ ਕਰਨ ਵਾਲਾ ਹੈ।

**ਸਬਦੁ ਸਤਿ ਸਤਿ ਪ੍ਰਭੁ ਬਕਤਾ ॥**
**ਸੁਰਤਿ ਸਤਿ ਸਤਿ ਜਸੁ ਸੁਨਤਾ ॥**

ਹੁਕਮ ਸੱਤ (ਹੈ, ਅਤੇ ਉਸਦੇ ਕਥਨ ਕਰਨ ਵਾਲਾ ਪ੍ਰਭੂ ਭੀ ਸੱਤ ਹੈ। (ਉਹ) ਸ੍ਰੋਤਾ ਸੱਤ (ਹੈ, ਜੋ) ਸੱਤ ਸਰੂਪ) ਦੇ ਜਸ ਨੂੰ ਸੁਣਦਾ ਹੈ।

**ਬੁਝਨਹਾਰ ਕਉ ਸਤਿ ਸਭ ਹੋਇ ॥**
**ਨਾਨਕ ਸਤਿ ਸਤਿ ਪ੍ਰਭੁ ਸੋਇ ॥ ੧ ॥**

ਗਿਆਨ ਵਾਲੇ ਨੂੰ ਸਭ [ਕੁਝ] ਸੱਤ (ਪਰਤੀਤ) ਹੁੰਦਾ ਹੈ। ਸਤਿਗੁਰੂ ਜੀ (ਆਖਦੇ ਹਨ) ਪ੍ਰਭੂ ਸੱਤ [ਹੈ, ਉਸਦੀ] [ਸਤਿ] ਸੱਤਾ ਹੀ (ਸਭ ਵਿਚ) ਸ਼ੋਭਦੀ ਹੈ ॥ ੧ ॥

**ਸਤਿ ਸਰੂਪੁ ਰਿਦੈ ਜਿਨਿ ਮਾਨਿਆ ॥**
**ਕਰਨ ਕਰਾਵਨ ਤਿਨਿ ਮੂਲੁ ਪਛਾਨਿਆ ॥**

ਜਿਸਨੇ ਸੱਤ ਸਰੂਪ ਨੂੰ ਰਿਦੇ ਵਿਚ ਵਿਚਾਰਿਆ ਹੈ। ਉਸਨੇ ਕਰਣ ਤੇ ਕਰਾਣ ਵਾਲੇ ਮੂਲ ਰੂਪਨੂੰ ਪਛਾਣਲਿਆਹੈ।

**ਜਾਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥**

ਜਿਸਦੇ ਹਿਰਦੇ ਵਿਚ ਪ੍ਰਭੂ ਦਾ ਭਰੋਸਾ ਆਇਆ ਹੈ ਉਸਦੇ ਮਨ ਵਿਚ ਤੱਤ੍ਵ ਗਿਆਨ ਪ੍ਰਗਟ ਹੋ ਗਿਆ ਹੈ।

**ਭੈ ਤੇ ਨਿਰਭਉ ਹੋਇ ਬਸਾਨਾ ॥**
**ਜਿਸਤੇ ਉਪਜਿਆ ਤਿਸੁ ਮਾਹਿ ਸਮਾਨਾ ॥**

(ਉਹ ਜਮਾਂ ਦੇ) ਡਰ ਤੋਂ ਨਿਡਰ ਹੋਕੇ ਵਸਦਾ ਹੈ, (ਕਿਉਂਕਿ) ਜਿਸ ਤੋਂ ਉਪਜਿਆ ਸੀ, ਉਸਦੇ ਵਿਚ ਹੀ ਸਮਾ ਗਿਆ ਹੈ।

**ਬਸਤੁ ਮਾਹਿ ਲੇ ਬਸਤੁ ਗਡਾਈ ॥**
**ਤਾਕਉ ਭਿੰਨ ਨ ਕਹਨਾ ਜਾਈ ॥**

ਜਿਵੇਂ ਕੋਈ)ਵਸਤੂ ਲੈਕੇ ਵਸਤੂ ਦੇ ਵਿਚ[ਗਡਾਈ] ਮਿਲਾ ਦਿਤੀ ਜਾਵੇ (ਤਾਂ ਫਿਰ) ਉਸਨੂੰ ਵੱਖਰਾ ਨਹੀਂ ਕਿਹਾ ਜਾਂਦਾ,(ਇਵੇਂ ਉਹ ਬ੍ਰਹਮ ਵਿਚ ਬ੍ਰਹਮ ਰੂਪ ਹੋਕੇ ਮਿਲਚੁਕਾ ਹੈ, ਹੁਣ ਵੱਖਰਾ ਨਹੀਂ ਕਿਹਾ ਜਾ ਸਕਦਾ)।

**ਬੂਝੈ ਬੂਝਨਹਾਰੁ ਬਿਬੇਕ ॥**
**ਨਾਰਾਇਨ ਮਿਲੇ ਨਾਨਕ ਏਕ॥ ੨ ॥**

(ਜੋ) ਬੁੱਝਣ ਵਾਲਾ (ਹੋ ਕੇ ਇਸ) ਬਿਬੇਕ ਨੂੰ, ਬੁੱਝੇਗਾ।

ਸਤਿਗੁਰੂ ਜੀ (ਕਹਿੰਦੇ ਹਨ, ਉਹ, ਵਾਹਿਗੁਰੂ ਨਾਲ ਮਿਲਕੇ ਇਕ (ਰੂਪ ਹੋ ਜਾਏਗਾ) ॥ ੨ ॥

**ਠਾਕੁਰ ਕਾ ਸੇਵਕੁ ਆਗਿਆਕਾਰੀ ॥**
**ਠਾਕੁਰ ਕਾ ਸੇਵਕੁ ਸਦਾ ਪੂਜਾਰੀ ॥**

ਵਾਹਿਗੁਰੂ ਦਾ ਸ਼ੇਵਕ ਆਗਿਆਕਾਰੀ ਹੈ।ਜੋ ਵਾਹਿਗੁਰੂ ਦਾ ਸੇਵਕ ਸਦਾ (ਮਾਲਕ ਦੀ) ਪੂਜਾ ਕਰਦਾ ਹੈ।

**ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ ॥**
**ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ ॥**

ਵਾਹਿਗੁਰੂ ਦੇ ਸੇਵਕ ਦੇ ਮਨ ਵਿਚ (ਵਾਹਿਗੁਰੂ ਦੀ) ਪ੍ਰਤੀਤ ਹੈ। ਵਾਹਿਗੁਰੂ ਦੇ ਸੇਵਕ ਦੀ ਰੀਤੀ ਨਿਰਮਲ ਹੈ।

**ਠਾਕੁਰ ਕਉ ਸੇਵਕੁ ਜਾਨੈ ਸੰਗਿ ॥**
**ਪ੍ਰਭ ਕਾ ਸੇਵਕੁ ਨਾਮ ਕੈ ਰੰਗਿ ॥**

ਸੇਵਕ ਵਾਹਿਗੁਰੂ ਨੂੰ (ਸਦਾ) ਸੰਗੀ ਜਾਣਦਾ ਹੈ। ਪ੍ਰਭੂ ਦਾ ਸੇਵਕ ਨਾਮ ਦੇ ਰੰਗ ਵਿਚ (ਰੰਗਿਆ ਰਹਿੰਦਾ ਹੈ)।

**ਸੇਵਕ ਕਉ ਪ੍ਰਭ ਪਾਲਨਹਾਰਾ ॥**
**ਸੇਵਕ ਕੀ ਰਾਖੈ ਨਿਰੰਕਾਰਾ ॥**

ਪ੍ਰਭੂ ਸੇਵਕ ਨੂੰ ਪਾਲਣ ਵਾਲਾ ਹੈ। (ਇਸ ਲਈ) ਨਿਰੰਕਾਰ ਸੇਵਕ ਦੀ (ਹਰ ਥਾਂ ਤੇ ਇੱਜ਼ਤ) ਰੱਖਦਾ ਹੈ।

**ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ ॥**
**ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ ॥ ੩ ॥**

ਜਿਸ ਉੱਤੇ ਪ੍ਰਭੂ ਦਯਾ ਕਰਦਾਹੈ ਉਹ ਸੇਵਕ ਹੁੰਦਾ ਹੈ। ਸਤਿਗੁਰੂ ਜੀ (ਆਖਦੇ ਹਨ), ਓਹੀ ਸੇਵਕ (ਪ੍ਰਭੂ ਨੂੰ) ਸੁਆਸ ਸੁਆਸ ਵਿਚ ਚੇਤੇ ਕਰਦਾ ਹੈ ॥ ੩ ॥

**ਅਪੁਨੇ ਜਨ ਕਾ ਪਰਦਾ ਢਾਕੈ ॥**
**ਅਪਨੇ ਸੇਵਕ ਕੀ ਸਰਪਰ ਰਾਖੈ ॥**

(ਪ੍ਰਭੂ) ਆਪਣੇ ਦਾਸ ਦਾ ਪੜਦਾ ਕੱਜਦਾ ਹੈ, ਅਤੇ ਆਪਣੇ ਸੇਵਕ ਦੀ ਜ਼ਰੂਰ (ਇੱਜ਼ਤ) ਰੱਖਦਾ ਹੈ।

**ਅਪਨੇ ਦਾਸ ਕਉ ਦੇਇ ਵਡਾਈ ॥**
**ਅਪਨੇ ਸੇਵਕ ਕਉ ਨਾਮੁ ਜਪਾਈ ॥**

ਆਪਣੇ ਦਾਸ ਨੂੰ ਵਡਿਆਈ ਦੇਂਦਾ ਹੈ। ਆਪਣੇ ਦਾਸ ਤੋਂ ਨਾਮ ਜਪਵਾਂਦਾ ਹੈ।

**ਅਪਨੇ ਸੇਵਕ ਕੀ ਆਪਿ ਪਤਿ ਰਾਖੈ ॥**
**ਤਾ ਕੀ ਗਤਿ ਮਿਤਿ ਕੋਇ ਨ ਲਾਖੈ ॥**

ਆਪਣੇ ਸੇਵਕ ਦੀ ਆਪੇ ਇੱਜ਼ਤ ਰੱਖਦਾਹੈ ।ਉਸਦੀ ਗਤੀ ਤੇ ਮਰਯਾਦਾ ਨੂੰ ਕੋਈ ਭੀ ਨਹੀਂ ਜਾਣਦਾ।

**ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ ॥**
**ਪ੍ਰਭ ਕੇ ਸੇਵਕ ਊਚ ਤੇ ਊਚੇ ॥**

ਪ੍ਰਭੂ ਦੇ ਸੇਵਕ ਨੂੰ ਕੋਈ ਨਹੀਂ ਪੁੱਜ ਸਕਦਾ। ਪ੍ਰਭੂ ਦੇ ਸੇਵਕ ਉੱਚੇ ਤੋਂ ਉੱਚੇ ਹਨ।

**ਜੋ ਪ੍ਰਭਿ ਅਪਨੀ ਸੇਵਾ ਲਾਇਆ ॥**

**ਨਾਨਕ ਸੋ ਸੇਵਕੁ ਦਹਦਿਸਿ ਪ੍ਰਗਟਾਇਆ ॥੪॥**

ਪ੍ਰਭੂ ਨੇ ਜੋ (ਪੁਰਸ਼) ਆਪਣੀ ਸੇਵਾ (ਵਿਚ) ਲਾਯਾ ਹੈ। ਸਤਿਗੁਰੂ ਜੀ (ਆਖਦੇ ਹਨ), ਉਹ ਸੇਵਕ ਦਸਾਂ ਦਿਸ਼ਾਂ ਵਿਚ ਪ੍ਰਗਟ ਹੋ ਗਿਆ ਹੈ ॥ ੪ ॥

**ਨੀਕੀ ਕੀਰੀ ਮਹਿ ਕਲ ਰਾਖੈ ॥**
**ਭਸਮ ਕਰੈ ਲਸਕਰ ਕੋਟਿ ਲਾਖੈ ॥**

(ਜੇ ਵਾਹਿਗੁਰੂ ਨਿੱਕੀ ਕੀੜੀ ਵਿਚ (ਆਪਣੀ) [ਕਲਿ] ਸ਼ਕਤੀ ਰੱਖ ਦੇਵੇ,(ਤਾਂ ਉਹ) ਲੱਖਾਂ ਕ੍ਰੋੜਾਂ [ਲਸ਼ਕਰ]ਫੌਜਾਂ ਨੂੰ ਨਾਸ ਕਰ ਸਕਦੀ ਹੈ।

**ਜਿਸਕਾ ਸਾਸੁ ਨਾ ਕਾਢਤ ਆਪਿ ॥**
**ਤਾਕਉ ਰਾਖਤ ਦੇ ਕਰਿ ਹਾਥ ॥**

ਜਿਸਦਾ ਸ੍ਵਾਸ (ਪ੍ਰਭੂ)ਆਪ ਨਹੀਂ ਕੱਢਦਾਹੈ। ਉਹਨੂੰ ਹੱਥ ਦੇਕੇ ਰੱਖ ਲੈਂਦਾ ਹੈ।

**ਮਾਨਸ ਜਤਨ ਕਰਤ ਬਹੁ ਭਾਤਿ ॥**
**ਤਿਸਕੇ ਕਰਤਬ ਬਿਰਥੇ ਜਾਤਿ ॥**

ਮਨੁੱਖ ਬਹੁਤ ਤਰ੍ਹਾਂ ਦੇ ਜਤਨ ਕਰਦਾ ਹੈ, (ਪਰ ਉਸਦੇ ਸਾਰੇ) ਕਰਤਬ ਬਿਰਥੇ ਜਾਂਦੇ ਹਨ।

**ਮਾਰੈ ਨ ਰਾਖੈ ਅਵਰੁ ਨ ਕੋਇ ॥**
**ਸਰਬ ਜੀਆ ਕਾ ਰਾਖਾ ਸੋਇ ॥**

ਹੋਰ ਕੋਈ ਮਾਰਦਾ ਤੇ ਰੱਖਦਾ ਨਹੀਂ ਹੈ, ਓਹੀ ਸਾਰੇ

ਜੀਵਾਂ ਦਾ ਰਾਖਾ ਹੈ।

ਕਾਹੇ ਸੋਚ ਕਰਹਿ ਰੇ ਪ੍ਰਾਣੀ ॥
ਜਪਿ ਨਾਨਕ ਪ੍ਰਭ ਅਲਖ ਵਿਡਾਣੀ ॥ ੫ ॥

ਹੇ ਬੰਦੇ ! ਕਿਉਂ ਸੋਚਾਂ ਕਰਦਾ ਹੈਂ ? ਸਤਿਗੁਰੂ ਜੀ (ਆਖਦੇ ਹਨ, ਉਸ) ਅਲਖ ਤੇ ਅਸਚਰਜ (ਰੂਪ ਦਾ) ਸਿਮਰਣ ਕਰ ॥ ੫ ॥

ਬਾਰੰਬਾਰ ਬਾਰ ਪ੍ਰਭੁ ਜਪੀਐ ॥
ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ ॥

(ਉਸ) ਪ੍ਰਭੂ ਨੂੰ ਮਨ, ਬਾਣੀ, ਸ਼ਰੀਰ (ਕਰਕੇ) ਮੁੜ ਮੁੜ ਕੇ ਜਪਣਾ ਯੋਗ ਹੈ।ਇਹ ਅੰਮ੍ਰਿਤ ਪੀਕੇ ਮਨ ਤਨ ਰੱਜ ਜਾਂਦਾਹੈ

ਨਾਮ ਰਤਨੁ ਜਿਨਿ ਗੁਰਮੁਖਿ ਪਾਇਆ ॥
ਤਿਸੁ ਕਿਛੁ ਅਵਰੁ ਨਾਹੀ ਦ੍ਰਿਸਟਾਇਆ

ਜਿਸ ਗੁਰਮੁਖ ਨੇ ਨਾਮ ਰੂਪ ਰਤਨ ਪਾਇਆ ਹੈ। ਉਸਨੂੰ ਹੋਰ ਕੁਝ ਨਜ਼ਰ ਹੀ ਨਹੀਂ ਆਇਆ ਹੈ।

ਨਾਮੁ ਧਨੁ ਨਾਮੋ ਰੂਪੁ ਰੰਗੁ ॥
ਨਾਮੋ ਸੁਖੁ ਹਰਿ ਨਾਮ ਕਾ ਸੰਗੁ ॥

(ਉਸਦਾ) ਨਾਮ ਧਨ (ਹੈ ਤੇ) ਨਾਮ (ਹੀ) ਰੂਪ ਤੇ ਰੰਗ ਹੈ। ਉਸਨੂੰ ਨਾਮ ਵਿਚ ਹੀ ਸੁਖ (ਹੈ,ਇਸ ਲਈ) ਹਰਿ ਨਾਮ ਦਾ ਹੀ ਸੰਗ (ਕਰਦਾ ਹੈ)।

ਨਾਮ ਰਸਿ ਜੋ ਜਨ ਤ੍ਰਿਪਤਾਨੇ ॥

**ਮਨ ਤਨ ਨਾਮਹਿ ਨਾਮਿ ਸਮਾਨੇ ॥**

ਜੋ ਪੁਰਸ਼ ਨਾਮ ਦੇ ਰਸ ਕਰਕੇ ਰੱਜੇ ਹਨ। (ਓਹ) ਮਨ ਤਨ (ਦ੍ਵਾਰੇ) ਨਾਮ ਨੂੰ ਜਪਕੇ ਨਾਮੀ ਵਿਚ ਸਮਾਗਏਹਨ

**ਊਠਤ ਬੈਠਤ ਸੋਵਤ ਨਾਮ ॥**

**ਕਹੁ ਨਾਨਕ ਜਨ ਕੈ ਸਦ ਕਾਮ ॥ ੬ ॥**

ਜੋ ਉਠਦਿਆਂ, ਬਹਿੰਦਿਆਂ ਤੇ ਸੁੱਤਿਆਂ ਨਾਮ ਨੂੰ (ਹੀ ਜਪਦੇ ਹਨ)। ਸਤਿਗੁਰੂਜੀ (ਆਖਦੇ ਹਨ, ਉਨ੍ਹਾਂ) ਜਨਾਂ ਦਾ ਸਦਾ (ਇਹੋ) ਕੰਮ ਹੈ ॥ ੬ ॥

**ਬੋਲਹੁ ਜਸੁ ਜਿਹਬਾ ਦਿਨੁ ਰਾਤਿ ॥**

**ਪ੍ਰਭਿ ਅਪਨੈ ਜਨ ਕੀਨੀ ਦਾਤਿ ॥**

ਰਾਤ ਦਿਨ ਜੀਭ (ਨਾਲ ਪ੍ਰਭੂ ਦਾ) ਜਸ ਬੋਲੋ। ਪ੍ਰਭੂ ਨੇ ਆਪਣੇ ਦਾਸਾਂ (ਨੂੰ ਇਹ) ਦਾਤ ਕੀਤੀ ਹੈ।

**ਕਰਹਿ ਭਗਤਿ ਆਤਮ ਕੈ ਚਾਇ ॥**

**ਪ੍ਰਭ ਅਪਨੇ ਸਿਉ ਰਹਹਿ ਸਮਾਇ ॥**

(ਜੋ) ਮਨ ਦੇ ਚਾਉ ਨਾਲ ਭਗਤੀ ਕਰਦੇ ਹਨ। (ਓਹ) ਮੇਰੇ ਪ੍ਰਭੂ ਦੇ ਨਾਲ ਹੀ ਸਮਾ ਰਹਿੰਦੇ ਹਨ।

**ਜੋ ਹੋਆ ਹੋਵਤ ਸੋ ਜਾਨੈ ॥**

**ਪ੍ਰਭੁ ਅਪਨੇ ਕਾ ਹੁਕਮੁ ਪਛਾਨੈ ॥**

ਜੋ ਹੋਇਆ ਹੈ, ਉਸਨੂੰ [ਹੋਵਤ] ਸੱਤ ਕਰਕੇ ਜਾਣਦੇ

ਹਨ ਅਤੇ(ਉਸਵਿਚ)ਆਪਣੇ ਪ੍ਰਭੂ ਦਾ ਹੁਕਮ ਪਛਾਣਦੇ ਹਨ।

ਤਿਸਕੀ ਮਹਿਮਾ ਕਉਨ ਬਖਾਨਉ ॥
ਤਿਸਕਾ ਗੁਨੁ ਕਹਿ ਏਕ ਨ ਜਾਨਉ ॥

ਉਸ (ਪੁਰਸ਼) ਦੀ ਮਹਿਮਾ (ਮੈਂ) ਕੀ ਕਹਾਂ ? (ਮੈਂ ਤਾਂ) ਉਸਦਾ ਇਕ ਗੁਣ ਭੀ ਕਹਿਣਾ ਨਹੀਂ ਜਾਣਦਾ।

ਆਠ ਪਹਰ ਪ੍ਰਭ ਬਸਹਿ ਹਜੂਰੇ ॥
ਕਹੁ ਨਾਨਕ ਸੇਈ ਜਨ ਪੂਰੇ ॥ ੭ ॥

ਅੱਠੇਪਹਿਰ ਉਹ ਪ੍ਰਭੂ ਦੇ ਨੇੜੇ ਵਸਦੇ ਹਨ। ਸਤਿ-ਗੁਰੂ ਜੀ ਕਹਿੰਦੇ ਹਨ, ਓਹੀ ਪੂਰੇ ਸੰਤ ਹਨ ॥ ੭ ॥

ਮਨ ਮੇਰੇ ਤਿਨ ਕੀ ਓਟ ਲੇਹਿ ॥
ਮਨੁ ਤਨੁ ਅਪਨਾ ਤਿਨ ਜਨ ਦੇਹਿ ॥

ਹੇ ਮੇਰੇ ਮਨ ! ਉਨ੍ਹਾਂ ਦੀ ਓਟ ਲੈ ਅਤੇ ਉਨ੍ਹਾਂਪੁਰਸ਼ਾਂ ਨੂੰ ਆਪਣਾ ਤਨ ਮਨ ਭੇਟਾ ਕਰ ਦੇਹੁ।

ਜਿਨਿ ਜਨਿ ਅਪਨਾ ਪ੍ਰਭੂ ਪਛਾਤਾ ॥
ਸੋ ਜਨੁ ਸਰਬ ਥੋਕ ਕਾ ਦਾਤਾ ॥

ਜਿਸ ਪੁਰਸ਼ ਨੇ ਆਪਣਾ ਪ੍ਰਭੂ ਪਛਾਣਿਆ ਹੈ। ਉਹ ਪੁਰਸ਼ ਹੀ ਸਾਰੇ ਪਦਾਰਥਾਂ ਦਾ ਦਾਤਾ ਹੈ।

ਤਿਸਕੀ ਸਰਨਿ ਸਰਬ ਸੁਖ ਪਾਵਹਿ ॥
ਤਿਸਕੈ ਦਰਸਿ ਸਭ ਪਾਪ ਮਿਟਾਵਹਿ ॥

ਉਸਦੀ ਸ਼ਰਣੀ (ਪੈਣ ਵਾਲਾ) ਸਾਰੇ ਸੁਖ ਪਾਂਦਾ ਹੈ।
ਉਸਦੇ ਦਰਸ਼ਨ ਕਰਕੇ ਹੀ ਸਾਰੇ ਪਾਪ ਮਿਟ ਜਾਂਦੇ ਹਨ।

**ਅਵਰ ਸਿਆਨਪ ਸਗਲੀ ਛਾਡੁ ॥**

**ਤਿਸੁ ਜਨ ਕੀ ਤੂ ਸੇਵਾ ਲਾਗੁ ॥**

ਹੋਰ ਸਾਰੀ ਸਿਆਣਪ ਛੱਡ ਦੇਹੁ (ਅਤੇ) ਤੂੰ ਉਸ ਪੁਰਸ਼ ਦੀ ਸੇਵਾ ਵਿਚ ਲੱਗ ਜਾਹੁ।

**ਆਵਨੁ ਜਾਨੁ ਨ ਹੋਵੀ ਤੇਰਾ ॥**

**ਨਾਨਕ ਤਿਸੁਜਨਕੇ ਪੂਜਹੁ ਸਦ ਪੈਰਾ ॥੮॥੧੭॥**

(ਫਿਰ)ਤੇਰਾ ਜੰਮਣ ਮਰਣ ਨਹੀਂ ਹੋਵੇਗਾ।ਸਤਿਗੁਰੂ ਜੀ (ਆਖਦੇ ਹਨ,ਹੇ ਬੰਦੇ !ਤੂੰ) ਉਸ ਮਹਾਂ ਪੁਰਸ਼ਦੇ ਚਰਨਾਂ ਦੀ ਸਦਾ ਪੂਜਾ ਕਰ ॥ ੮ ॥ ੧੭ ॥

**ਸਲੋਕੁ ॥ ਸਤਿ ਪੁਰਖੁ ਜਿਨਿ ਜਾਨਿਆ**

**ਸਤਿਗੁਰ ਤਿਸਕਾ ਨਾਉ ॥**

ਜਿਸਨੇ ਸਤਿ ਪੁਰਖ ਨੂੰ ਜਾਣਲਿਆ ਹੈ,ਉਸਦਾਨਾਮ 'ਸਤਿਗੁਰੂ' ਹੈ।

**ਤਿਸਕੈ ਸੰਗਿ ਸਿਖੁ ਉਧਰੈ**

**ਨਾਨਕ ਹਰਿ ਗੁਨ ਗਾਉ ॥ ੧ ॥**

ਉਸਦੇ ਸੰਗ ਵਿਚ (ਮਿਲਕੇ) ਹਰੀ ਦੇ ਗੁਣ ਗਾਉਂਕੇ ਹੀ ਸਿੱਖ ਦਾ ਉਧਾਰ ਹੁੰਦਾ ਹੈ ॥ ੧ ॥

**ਅਸਟਪਦੀ॥ਸਤਿਗੁਰੁ ਸਿਖ ਕੀਕਰੈਪ੍ਰਤਿਪਾਲ॥**

**ਸੇਵਕ ਕਉ ਗੁਰੁ ਸਦਾ ਦਇਆਲ ॥**

ਸਤਿਗੁਰੂ ਸਿਖ ਦੀ ਹਰਤਰ੍ਹਾਂ ਦੀ ਪਾਲਣਾ ਕਰਦਾ ਹੈ ਗੁਰੂ ਸੇਵਕ ਉੱਤੇ ਸਦਾ ਹੀ ਦਿਆਲੂ ਹੈ।

**ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ ॥**
**ਗੁਰ ਬਚਨੀ ਹਰਿ ਨਾਮੁ ਉਚਰੈ ॥**

ਸਤਿਗੁਰੂ ਸਿਖਦੀ ਕੁਮਤੀ (ਰੂਪ)ਮੈਲ (ਤਦੋਂ) ਨਾਸ ਕਰਦਾ ਹੈ, (ਜਦੋਂ ਸਿੱਖ) ਗੁਰਾਂ ਦੇ ਉਪਦੇਸ਼ ਕਰਕੇ ਹਰਿ ਨਾਮ ਨੂੰ ਜਪਦਾ ਹੈ।

**ਸਤਿਗੁਰੁ ਸਿਖ ਕੇ ਬੰਧਨ ਕਾਟੈ ॥**
**ਗੁਰ ਕਾ ਸਿਖੁ ਬਿਕਾਰ ਤੇ ਹਾਟੈ ॥**

(ਤਦੋਂ) ਸਤਿਗੁਰੂ ਸਿੱਖ ਦੇ ਬੰਧਨ ਕੱਟ ਦੇਂਦਾ ਹੈ, (ਜਦੋਂ) ਗੁਰੂ ਦਾ ਸਿਖ ਵਿਕਾਰਾਂ ਤੋਂ ਹਟ ਜਾਂਦਾ ਹੈ।

**ਸਤਿਗੁਰੁ ਸਿਖ ਕਉ ਨਾਮੁ ਧਨੁ ਦੇਇ ॥**
**ਗੁਰ ਕਾ ਸਿਖ ਵਡਭਾਗੀ ਹੇ ॥**

ਸਤਿਗੂਰੂ (ਜਿਸ) ਸਿੱਖ ਨੂੰ ਨਾਮ ਧਨ ਦੇਂਦਾ ਹੈ, (ਉਹ) ਗੁਰੂ ਦਾ ਸਿੱਖ ਵੱਡੇ ਭਾਗਾਂ ਵਾਲਾ ਹੈ।

**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥**
**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥**

ਸਤਿਗੁਰੂ ਸਿੱਖ ਦਾ ਲੋਕ ਪਰਲੋਕ ਸਵਾਰ ਦੇਂਦਾ ਹੈ। ਸਤਿਗੁਰੂ ਜੀ (ਆਖਦੇ ਹਨ), ਸਤਿਗੁਰੂ ਸਿੱਖ ਨੂੰ (ਆਪਣੀ)

ਜਾਨ ਨਾਲ ਹੀ ਯਾਦ ਰੱਖਦੇ ਹਨ ॥ ੧ ॥

**ਗੁਰ ਕੈ ਗ੍ਰਿਹਿ ਸੇਵਕੁ ਜੋ ਰਹੈ ॥**
**ਗੁਰ ਕੀ ਆਗਿਆ ਮਨ ਮਹਿ ਸਹੈ ॥**

ਜੋ ਸੇਵਕ ਗੁਰਾਂ ਦੇ ਘਰ ਵਿਚ ਰਹਿੰਦਾ ਹੈ ਅਤੇ ਗੁਰਾਂ ਦੀ ਆਗਿਆ ਨੂੰ ਮਨ ਵਿਚ ਧਾਰਦਾ ਹੈ।

**ਆਪਸ ਕਉ ਕਰਿ ਕਛੁ ਨ ਜਨਾਵੈ ॥**
**ਹਰਿ ਹਰਿ ਨਾਮੁ ਰਿਦੈ ਸਦ ਧਿਆਵੈ ॥**

ਆਪਣੇ ਆਪਨੂੰ ਕੁਝ ਭੀ ਕਰਕੇ ਨਹੀਂ ਜਤਾਂਦਾ ਅਤੇ ਸਦਾ ਹਿਰਦੇ ਵਿਚ ਹਰਿ ਹਰਿ ਨਾਮ ਧਿਆਉਂਦਾ ਹੈ।

**ਮਨੁ ਬੇਚੈ ਸਤਿਗੁਰ ਕੈ ਪਾਸਿ ॥**
**ਤਿਸੁ ਸੇਵਕ ਕੇ ਕਾਰਜ ਰਾਸਿ ॥**

(ਜੋ ਆਪਣੇ) ਮਨ ਨੂੰ ਸਤਿਗੁਰਾਂ ਦੇ ਕੋਲ ਵੇਚ ਦੇਂਦਾ ਹੈ, ਉਸ ਸੇਵਕ ਦੇ (ਸਾਰੇ) ਕਾਰਜ ਰਾਸ ਹੁੰਦੇ ਹਨ।

**ਸੇਵਾ ਕਰਤ ਹੋਇ ਨਿਹਕਾਮੀ ॥**
**ਤਿਸ ਕਉ ਹੋਤ ਪਰਾਪਤਿ ਸੁਆਮੀ ॥**

(ਜੋ) ਸੇਵਾ ਕਰਦਾ ਹੋਇਆ ਕਾਮਨਾਂ ਤੋਂ ਰਹਿਤ ਹੋ ਜਾਂਦਾ ਹੈ, ਉਸਨੂੰ ਸੁਆਮੀ (ਪਦ) ਪ੍ਰਾਪਤ ਹੁੰਦਾ ਹੈ।

**ਅਪਨੀ ਕ੍ਰਿਪਾ ਜਿਸੁ ਆਪਿ ਕਰੇਇ ॥**
**ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ ॥ ੨ ॥**

ਜਿਸ ਉੱਤੇ (ਵਾਹਿਗੁਰੂ) ਆਪਣੀ ਕ੍ਰਿਪਾ ਆਪੇ ਕਰਦਾ ਹੈ। ਸਤਿਗੁਰੂ ਜੀ (ਆਖਦੇ ਹਨ) ਉਹ ਸੇਵਕ ਹੋਕੇ ਗੁਰੂ ਦੀ ਸਿਖ੍ਯਾ ਲੈਂਦਾ ਹੈ ॥ ੨ ॥

**ਬੀਸ ਬਿਸਵੇ ਗੁਰ ਕਾ ਮਨੁ ਮਾਨੈ ॥**
**ਸੋ ਸੇਵਕੁ ਪਰਮੇਸੁਰ ਕੀ ਗਤਿ ਜਾਨੈ ॥**

(ਜਿਸ ਉੱਤੇ) ਗੁਰੂ ਦਾ ਮਨ [ਬੀਸ] ਬਿਸਵੇ ਪੂਰੀ ਤਰ੍ਹਾਂ ਨਾਲ ਮੰਨ ਜਾਂਦਾ ਹੈ, ਉਹ ਸੇਵਕ ਪਰਮੇਸ਼ੁਰ ਦੀ [ਗਤਿ] ਪ੍ਰਾਪਤੀ ਜਾਣਦਾ ਹੈ।

**ਸੋ ਸਤਿਗੁਰੁ ਜਿਸੁ ਰਿਦੈ ਹਰਿ ਨਾਉ ॥**
**ਅਨਿਕ ਬਾਰ ਗੁਰ ਕਉ ਬਲਿ ਜਾਉ ॥**

ਉਹ ਸਤਿਗੁਰੂ ਹੈ, ਜਿਸਦੇ ਹਿਰਦੇ ਵਿਚ ਹਰਿ ਨਾਮ (ਵੱਸਦਾ ਹੈ। ਮੈਂ ਉਸ, ਗੁਰੂ ਤੋਂ ਅਨੇਕਾਂ ਵੇਰੀ ਬਲਿਹਾਰ ਜਾਂਦਾਹਾਂ।

**ਸਰਬ ਨਿਧਾਨ ਜੀਅ ਕਾ ਦਾਤਾ ॥**
**ਆਠ ਪਹਰ ਪਾਰਬ੍ਰਹਮ ਰੰਗਿ ਰਾਤਾ ॥**

(ਉਹ) ਜੀਵਾਂ ਨੂੰ ਸਾਰੇ ਖਜ਼ਾਨਿਆਂ ਦਾ ਦਾਤਾ ਹੈ, (ਜੋ) ਅੱਠੇ ਪਹਰ ਪਾਰਬ੍ਰਹਮ ਦੇ ਰੰਗ ਵਿਚ ਰੱਤਾ ਰਹਿੰਦਾ ਹੈ।

**ਬ੍ਰਹਮ ਮਹਿ ਜਨੁ ਜਨ ਮਹਿ ਪਾਰਬ੍ਰਹਮੁ ॥**
**ਏਕਹਿ ਆਪਿ ਨਹੀ ਕਛੁ ਭਰਮੁ ॥**

(ਉਹ) ਜਨ ਬ੍ਰਹਮ ਵਿਚ ਹੈ ਅਤੇ (ਉਸ) ਜਨਵਿਚ ਪਾਰਬ੍ਰਹਮ ਹੈ, (ਦੋਵੇਂ) ਆਪੋ ਵਿਚ ਇਕੋ ਹਨ, (ਇਸਵਿਚ)

ਕੁਝ ਭਰਮ ( ਭੇਦ ) ਨਹੀਂ ਹੈ।

**ਸਹਸ ਸਿਆਨਪ ਲਇਆ ਨ ਜਾਈਐ ॥**
**ਨਾਨਕ ਐਸਾ ਗੁਰੁ ਬਡਭਾਗੀ ਪਾਈਐ ॥ ੩ ॥**

ਹਜ਼ਾਰਾਂ ਸਿਆਣਪਾਂ ( ਕਰਕੇ ਭੀ ਜੋ ) ਲਿਆ ਨਹੀਂ ਜਾਂਦਾ। ਸਤਿਗੁਰੂ ਜੀ (ਆਖਦੇ ਹਨ) ਵਡੇ ਭਾਗਾਂ ਕਰਕੇ ਹੀ ਅਜਿਹਾ ਗੁਰੂ ਪਾਈਦਾ ਹੈ ॥ ੩ ॥

**ਸਫਲ ਦਰਸਨੁ ਪੇਖਤ ਪੁਨੀਤ ॥**
**ਪਰਸਤ ਚਰਨ ਗਤਿ ਨਿਰਮਲ ਰੀਤਿ ॥**

(ਉਸਦਾ) ਸਫਲ ਦਰਸ਼ਨ ਵੇਖਦਿਆਂ ਪਵਿਤ੍ਰ ਹੋਈਦਾ ਹੈ ਅਤੇ ਚਰਨਾਂ ਨੂੰ ਪਰਸਦਿਆਂ ਹੀ ਨਿਰਮਲ ਰੀਤੀ [ਗਤਿ] ਪ੍ਰਾਪਤ ਹੁੰਦੀ ਹੈ।

**ਭੇਟਤ ਸੰਗਿ ਰਾਮ ਗੁਨ ਰਵੇ ॥**
**ਪਾਰਬ੍ਰਹਮ ਕੀ ਦਰਗਹ ਗਵੇ ॥**

(ਉਸਦੇ) ਨਾਲ ਮਿਲਦਿਆਂ ਹੀ ਰਾਮ ਦੇ ਗੁਣ ਗਾਵੀਂਦੇ ਹਨ ਤੇ ਪਾਰਬ੍ਰਹਮ ਦੀ ਦਰਗਾਹ ਵਿਚ ਪਹੁੰਚ ਜਾਈਦਾ ਹੈ।

**ਸੁਨਿ ਕਰਿ ਬਚਨ ਕਰਨ ਆਘਾਨੇ ॥**
**ਮਨਿ ਸੰਤੋਖੁ ਆਤਮ ਪਤੀਆਨੇ ॥**

(ਉਸਦੇ) ਬਚਨਾਂ ਨੂੰ ਸੁਣਕੇ ਕੰਨ ਰੱਜ ਗਏ ਹਨ ਅਤੇ ਆਤਮ (ਸਰੂਪ) ਦੀ [ ਪਤੀਆਨੇ ] ਪ੍ਰਤੀਤ ਹੋ ਜਾਣ ਕਰਕੇ ਮਨ ਵਿਚ ਸੰਤੋਖ ( ਹੋ ਗਿਆ ਹੈ ) ।

**ਪੂਰਾ ਗੁਰੁ ਅਖੵਉ ਜਾਕਾ ਮੰਤ੍ਰ ॥**
**ਅੰਮ੍ਰਿਤ ਦ੍ਰਿਸਟਿ ਪੇਖੈ ਹੋਇ ਸੰਤ ॥**

ਜਿਸਦਾ ਨਾਸ ਤੋਂ ਰਹਿਤ ਮੰਤ੍ਰ ਹੈ, (ਉਹ) ਪੂਰਾ ਗੁਰੂ (ਜਿਸ ਵੱਲੇ) ਅੰਮ੍ਰਿਤ (ਭਰੀ) ਨਜ਼ਰ ਕਰਕੇ ਵੇਖਦਾ ਹੈ ਉਹ ਵਿਕਾਰੀ ਪੁਰਸ਼ ਭੀ ਸੰਤ ਹੋ ਜਾਂਦਾ ਹੈ।

**ਗੁਣ ਬਿਅੰਤ ਕੀਮਤਿ ਨਹੀ ਪਾਇ ॥**
**ਨਾਨਕ ਜਿਸੁ ਭਾਵੈ ਤਿਸੁ ਲਏ ਮਿਲਾਇ ॥੪॥**

(ਗੁਰੂ ਦੇ) ਗੁਣ ਬੇਅੰਤ ਹਨ, ਕੀਮਤ ਨਹੀਂ ਪਾਈ ਜਾਂਦੀ। ਸਤਿਗੁਰੂ ਜੀ (ਆਖਦੇ ਹਨ), ਜਿਸਨੂੰ ਚਾਹੁੰਦਾ ਹੈ ਉਸਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ ॥ ੪ ।

**ਜਿਹਬਾ ਏਕ ਉਸਤਤਿ ਅਨੇਕ ॥**
**ਸਤਿ ਪੁਰਖ ਪੂਰਨ ਬਿਬੇਕ ॥**

(ਮੇਰੀ) ਜੀਭ ਇਕ (ਹੈ, ਗੁਰੂ ਦੀ) ਉਸਤਤੀ ਅਨੇਕ (ਪ੍ਰਕਾਰ ਦੀ ਹੈ)। ਪੂਰਣ [ਬਿਬੇਕ] ਵਿਚਾਰ (ਤਾਂ ਇਹ ਹੈ, ਕਿ ਗੁਰੂ) [ਸਤਿ-ਪੁਰਖ] ਵਾਹਿਗੁਰੂ (ਦਾ ਰੂਪ ਹੈ)।

**ਕਾਹੂ ਬੋਲ ਨ ਪਹੁਚਤ ਪ੍ਰਾਨੀ ॥**
**ਅਗਮ ਅਗੋਚਰ ਪ੍ਰਭ ਨਿਰਬਾਨੀ ॥**

ਕਿਸੇ ਬਚਨ ਕਰਕੇ (ਭੀ) ਜੀਵ ਤੋੜ ਨਹੀਂ ਪੁੱਜ ਸਕਦਾ, (ਕਿਉਂਕਿ ਗੁਰੂ) ਮਨ ਦੀ ਪਹੁੰਚ ਤੋਂ ਪਰੇ, ਇੰਦ੍ਰਿਆਂ ਦੇ ਵਿਸ਼ੈ ਤੋਂ ਰਹਿਤ ਅਤੇ ਬੰਧਨਾਂ ਤੋਂ ਰਹਿਤ ਪੁਰਖ ਹੈ।

**ਨਿਰਾਹਾਰ ਨਿਰਵੈਰ ਸੁਖਦਾਈ ॥**
**ਤਾਕੀ ਕੀਮਤਿ ਕਿਨੈ ਨ ਪਾਈ ॥**

(ਗੁਰੂ) ਨਿਰਾਹਾਰ ਹੈ, ਨਿਰਵੈਰ ਹੈ, ਸੁਖਦਾਈ ਹੈ, ਉਸਦੀ ਕੀਮਤ ਕਿਸੇ ਨੇ ਭੀ ਨਹੀਂ ਪਾਈ, (ਅਰਥਾਤ ਕਿਸੇ ਤੋਂ ਭੀ ਗੁਰੂ ਦੀ ਉਪਮਾ ਨਹੀਂ ਕੀਤੀ ਜਾਂਦੀ)।

**ਅਨਿਕ ਭਗਤ ਬੰਦਨ ਨਿਤ ਕਰਹਿ ॥**
**ਚਰਨ ਕਮਲ ਹਿਰਦੈ ਸਿਮਰਹਿ ॥**

ਅਨੇਕਾਂ ਭਗਤ ਨਿੱਤ (ਹੀ ਗੁਰੂ ਨੂੰ) ਬੰਦਨਾਂ ਕਰਦੇ ਹਨ ਅਤੇ ਗੁਰੂਦੇ) ਚਰਨ ਕਮਲਾਂ ਨੂੰ ਹਿਰਦੇ ਵਿਚ ਅਰਾਧਦੇ ਹਨ ।

**ਸਦ ਬਲਿਹਾਰੀ ਸਤਿਗੁਰ ਅਪਨੇ ॥**
**ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ ॥੫॥**

(ਮੈਂ) ਸਦਾ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ। ਸਤਿਗੁਰੂਜੀ (ਆਖਦੇ ਹਨ,ਗੁਰੂ) ਐਸਾ (ਹੈ) ਜਿਸਦੀਕ੍ਰਿਪਾ ਨਾਲ ਪ੍ਰਭੂ ਨੂੰ ਜਪਿਆ ਹੈ ॥ ੫ ॥

**ਇਹੁ ਹਰਿ ਰਸੁ ਪਾਵੈ ਜਨੁ ਕੋਇ ॥**
**ਅੰਮ੍ਰਿਤੁ ਪੀਵੈ ਅਮਰੁ ਸੋ ਹੋਇ ॥**

ਇਹ ਹਰਿ (ਨਾਮ) ਰਸ ਨੂੰ ਕੋਈ ਪੁਰਸ਼ ਹੀ ਪਾਂਦਾਹੈ (ਜੋ ਇਹ) ਅੰਮ੍ਰਿਤ ਪੀਂਦਾ ਹੈ, ਉਹ ਅਮਰ ਹੋ ਜਾਂਦਾ ਹੈ।

**ਉਸੁ ਪੁਰਖ ਕਾ ਨਾਹੀ ਕਦੇ ਬਿਨਾਸ ॥**

**ਜਾ ਕੈ ਮਨਿ ਪ੍ਰਗਟੇ ਗੁਨਤਾਸ ॥**

ਉਸ ਪੁਰਖ ਦਾ ਕਦੇ (ਭੀ ਨਾਸ ਨਹੀਂ ਹੁੰਦਾ, ਜਿਸਦੇ ਮਨ ਵਿਚ [ਗੁਨਤਾਸ] ਵਾਹਿਗੁਰੂ ਪ੍ਰਗਟਿਆ ਹੈ।

**ਆਠ ਪਹਰ ਹਰਿ ਕਾ ਨਾਮੁ ਲੇਇ ॥**
**ਸਚੁ ਉਪਦੇਸੁ ਸੇਵਕ ਕਉ ਦੇਇ ॥**

ਅੱਠੇ ਪਹਿਰ ਹਰੀ ਦਾ ਨਾਮ ਜਪਦਾ ਹੈ ਅਤੇ ਸੇਵਕ ਨੂੰ ਸੱਚ ਦਾ ਉਪਦੇਸ਼ ਦੇਂਦਾ ਹੈ।

**ਮੋਹ ਮਾਇਆ ਕੈ ਸੰਗਿ ਨ ਲੇਪੁ ॥**
**ਮਨ ਮਹਿ ਰਾਖੈ ਹਰਿ ਹਰਿ ਏਕੁ ॥**

ਮਾਇਆ ਦੇ ਸੰਗ ਵਿਚ (ਰਹਿਕੇ ਭੀ) ਮੋਹ ਦਾ ਲੇਪ ਨਹੀਂ ਹੈ, (ਅਤੇ) ਮਨ ਵਿਚ ਹਰ ਵੇਲੇ ਇਕ ਹਰੀ (ਦਾ ਨਾਮ ਧਾਰ) ਰੱਖਿਆ ਹੈ।

**ਅੰਧਕਾਰ ਦੀਪਕ ਪਰਗਾਸੇ ॥**
**ਨਾਨਕ ਭਰਮ ਮੋਹ ਦੁਖ ਤਹ ਤੇ ਨਾਸੇ ॥ ੬ ॥**

(ਜਿਵੇਂ) ਦੀਵਾ [ਪਰਗਾਸੇ] ਜਗੇ (ਤਾਂ) ਹਨੇਰਾ (ਨਾਸ ਹੋ ਜਾਂਦਾ ਹੈ)। ਸਤਿਗੁਰੂ ਜੀ (ਆਖਦੇ ਹਨ, ਇਵੇਂ ਹੀ (ਉਸਦੇ (ਉਪਦੇਸ਼ ਕਰਕੇ) ਭਰਮ, ਮੋਹ ਤੇ ਦੁੱਖ ਨਾਸ ਹੋ ਜਾਂਦਾ ਹੈ॥੬॥

**ਤਪਤਿ ਮਾਹਿ ਠਾਢਿ ਵਰਤਾਈ ॥**
**ਅਨਦੁ ਭਇਆ ਦੁਖ ਨਾਠੇ ਭਾਈ ॥**

ਤਪਦੇ (ਹਿਰਦੇ) ਵਿਚ ਠੰਢ ਵਰਤਾ ਦਿੱਤੀ ਹੈ ਹੇ ਭਾਈ!

(ਹੁਣ ਮੈਂ) ਅਨੰਦ ਹੋ ਗਿਆ ਹਾਂ, ਦੁੱਖ ਨੱਸ ਗਏ ਹਨ।

**ਜਨਮ ਮਰਨ ਕੇ ਮਿਟੇ ਅੰਦੇਸੇ ॥**

**ਸਾਧੂ ਕੇ ਪੂਰਨ ਉਪਦੇਸੇ ॥**

ਪੂਰਣ [ਸਾਧੂ] ਗੁਰੂ ਦੇ ਉਪਦੇਸ਼ ਕਰਕੇ ਜਨਮਮਰਣ ਦੇ ਝੋਰੇ ਮਿਟ ਗਏ ਹਨ।

**ਭਉ ਚੂਕਾ ਨਿਰਭਉ ਹੋਇ ਬਸੇ ॥**

**ਸਗਲ ਬਿਆਧਿ ਮਨ ਤੇ ਖੈ ਨਸੇ ॥**

(ਜਮਾਂ ਦਾ) ਡਰ ਚੁੱਕ ਗਿਆ ਹੈ, ਡਰ ਤੋਂ ਰਹਿਤ ਹੋਕੇ ਵਸਦੇ ਹਾਂ। [ਖੈ] ਨਾਸ ਕਰਨ ਵਾਲੀ ਸਾਰੀ ਬਿਆਧੀ ਮਨ ਵਿਚੋਂ ਨੱਸ ਗਈ ਹੈ।

**ਜਿਸਕਾ ਸਾ ਤਿਨਿ ਕਿਰਪਾ ਧਾਰੀ ॥**

**ਸਾਧ ਸੰਗਿ ਜਪਿ ਨਾਮੁ ਮੁਰਾਰੀ ॥**

( ਮੈਂ ) ਜਿਸਦਾ ( ਸੇਵਕ ) ਸਾਂ, ਉਸੇ ਨੇ ਕਿਰਪਾ ਕੀਤੀ ਹੈ, ( ਤਦੇ ) ਸਾਧ ਸੰਗ ਕਰਕੇ ਮੁਰਾਰੀ ਦਾ ਨਾਮ ਜਪਿਆ ਹੈ।

**ਥਿਤਿ ਪਾਈ ਚੂਕੇ ਭ੍ਰਮ ਗਵਨ ॥**

**ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ ॥ ੭ ॥**

ਸਤਿਗੁਰੂ ਜੀ ( ਆਖਦੇ ਹਨ ), ਹਰੀ ਦੇ ਹਰਿ ਜਸ ਨੂੰ ਕੰਨੀ ਸੁਣਕੇ ਇਸਥਿਤੀ ਪਾਈ ਹੈ ਅਤੇ [ ਭ੍ਰਮ ], ਚੁਰਾਸੀ ਰੂਪ ਚੱਕ੍ਰ ਦਾ ਫਿਰਣਾ ਚੁੱਕ ਗਿਆ ਹੈ ॥ ੭ ॥

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥**

**ਕਲਾ ਧਾਰਿ ਜਿਨਿ ਸਗਲੀ ਮੋਹੀ ॥**

( ਉਹ ) ਆਪੇ ਨਿਰਗੁਣ ਹੈ ਅਤੇ ਸਰਗੁਣ ਭੀ ਓਹੀ ਹੈ, ਜਿਸਨੇ ( ਆਪਣੀ ) ਸ਼ਕਤੀ ਧਾਰਕੇ ਸਾਰੀ ( ਸ੍ਰਿਸ਼ਟੀ ) ਮੋਹੀ ਹੋਈ ਹੈ ।

**ਅਪਨੇ ਚਰਿਤ ਪ੍ਰਭਿ ਆਪਿ ਬਨਾਏ ॥**
**ਅਪੁਨੀ ਕੀਮਤਿ ਆਪੇ ਪਾਏ ॥**

(ਜਿਸ) ਪ੍ਰਭੂ ਨੇ ਆਪਣੇ ( ਅਨੇਕਾਂ ) ਕੌਤਕ ਆਪੇ ਹੀ ਬਣਾਏ ਹਨ । (ਉਹ) ਆਪਣੀ ਕੀਮਤ ਨੂੰ ਆਪੇ ਹੀ ਪਾਂਦਾ ਹੈ।

**ਹਰਿ ਬਿਨੁ ਦੂਜਾ ਨਾਹੀ ਕੋਇ ॥**
**ਸਰਬ ਨਿਰੰਤਰਿ ਏਕੋ ਸੋਇ ॥**

ਹਰੀ ਤੋਂ ਬਿਨਾਂ (ਹੋਰ) ਕੋਈ ਦੂਜਾ ਨਹੀਂ ਹੈ । ਉਹ ਇਕੋ ਹੀ ਸਭਨਾਂ ਵਿਚ ਇਕਰਸ ( ਪੂਰਨ ) ਹੈ ।

**ਓਤਿ ਪੋਤਿ ਰਵਿਆ ਰੂਪ ਰੰਗ ॥**
**ਭਏ ਪ੍ਰਗਾਸ ਸਾਧ ਕੈ ਸੰਗ ॥**

ਤਾਣੇ ਪੇਟੇ (ਦੇ ਸੂਤ੍ਰ ਵਾਂਗੂ) ਰੰਗ ਰੂਪ ਵਿਚ ਮਿਲਿਆ ਹੋਯਾ ਹੈ ਅਤੇ ਸਾਧ ਦੇ ਸੰਗ ਕਰਕੇ ਪ੍ਰਗਟ ਹੁੰਦਾ ਹੈ ।

**ਰਚਿ ਰਚਨਾ ਅਪਨੀ ਕਲ ਧਾਰੀ ॥**
**ਅਨਿਕ ਬਾਰ ਨਾਨਕ ਬਲਿਹਾਰੀ ॥ ੮ ॥੧੮॥**

(ਜਿਸਨੇ) ਰਚਨਾ ਰਚਕੇ (ਇਸ ਵਿਚ) ਆਪਣੀ ਕਲਾ ਟਿਕਾਈ ਹੋਈ ਹੈ । ਸਤਿਗੁਰੂ ਜੀ (ਆਖਦੇ ਹਨ, ਮੈਂ ਉਸ ਤੋਂ)

ਅਨੇਕਾਂ ਵੇਰੀ ਕੁਰਬਾਨ ਹੁੰਦਾ ਹਾਂ ॥ ੮ ॥ ੧੮ ॥

ਸਲੋਕੁ ॥

**ਸਾਥਿ ਨ ਚਾਲੈ ਬਿਨੁ ਭਜਨ ਬਿਖਿਆ ਸਗਲੀ ਛਾਰੁ ॥**

ਭਜਨ ਤੋਂ ਬਿਨਾਂ (ਕੁਝ ਭੀ) ਨਾਲ ਨਹੀਂ ਚੱਲਦਾ, (ਇਹ) ਸਾਰੀ ਮਾਯਾ ਨਾਸਵੰਤ ਹੈ।

**ਹਰਿ ਹਰਿ ਨਾਮੁ ਕਮਾਵਨਾ**

**ਨਾਨਕ ਇਹੁ ਧਨੁ ਸਾਰੁ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਜੋ) ਹਰਿ ਹਰਿ ਨਾਮ ਦਾ ਕਮਾਵਣਾ ਹੈ, ਇਹੋ ਸ੍ਰੇਸ਼ਟ ਧਨ ਹੈ ॥ ੧ ॥

**ਅਸਟਪਦੀ ॥ ਸੰਤ ਜਨਾ ਮਿਲਿ ਕਰਹੁ ਬੀਚਾਰੁ ॥**

**ਏਕੁ ਸਿਮਰਿ ਨਾਮ ਆਧਾਰੁ ॥**

ਸੰਤ ਜਨਾਂ ਨਾਲ ਮਿਲਕੇ ਵਿਚਾਰ ਕਰੋ ਅਤੇ ਇਕ ਨਾਮ ਦੇ ਸਿਮਰਣ ਦਾ ਆਸਰਾ ਲਵੋ।

**ਅਵਰਿ ਉਪਾਵ ਸਭਿ ਮੀਤ ਬਿਸਾਰਹੁ ॥**

**ਚਰਨ ਕਮਲ ਰਿਦ ਮਹਿ ਉਰਿ ਧਾਰਹੁ ॥**

ਹੇ ਮਿਤ੍ਰੋ ! ਹੋਰ ਸਾਰੇ ਜਤਨ ਭੁਲਾ ਦਿਓ ਅਤੇ (ਗੁਰੂ ਦੇ) ਚਰਨ ਕਮਲਾਂ ਦਾ ਧਿਆਨ ਮਨ ਤੇ ਬੁਧਿ ਵਿਚ ਵਸਾ ਲਓ।

**ਕਰਨ ਕਾਰਨ ਸੋ ਪ੍ਰਭੁ ਸਮਰਥੁ ॥**

**ਦ੍ਰਿੜੁ ਕਿਰ ਗਹਹੁ ਨਾਮੁ ਹਰਿ ਵਥੁ ॥**

(ਜੋ) ਕਰਣ ਤੇ ਕਾਰਣ ਵਿਚ ਸਮਰੱਥ ਹੈ, ਉਸ ਪ੍ਰਭੂ

ਦੀ ਹਰਿ ਨਾਮ ਰੂਪ ਵਸਤੂ ਨੂੰ ਦ੍ਰਿੜ੍ਹ (ਨਿਸਚੇ) ਕਰਕੇ ਫੜੋ।

**ਇਹੁ ਧਨੁ ਸੰਚਹੁ ਹੋਵਹੁ ਭਗਵੰਤ ॥**
**ਸੰਤ ਜਨਾ ਕਾ ਨਿਰਮਲ ਮੰਤ ॥**

ਇਹ ਧਨ ਕੱਠਾ ਕਰੋ ( ਤੇ ) ਸ਼ਾਹੂਕਾਰ ਬਣੋ। ਸੰਤ ਜਨਾਂ ਦਾ (ਇਹੋ) ਪਵਿਤ੍ਰ ਉਪਦੇਸ਼ ਹੈ।

**ਏਕ ਆਸ ਰਾਖਹੁ ਮਨ ਮਾਹਿ ॥**
**ਸਰਬ ਰੋਗ ਨਾਨਕ ਮਿਟਿ ਜਾਹਿ ॥ ੧ ॥**

ਮਨ ਵਿਚ ਇੱਕ ਦੀ ਆਸ ਰੱਖੋ। ਸਤਿਗੁਰੂ ਜੀ ( ਆਖਦੇ ਹਨ, ਫਿਰ ) ਸਾਰੇ ਰੋਗ ਮਿਟ ਜਾਣਗੇ ॥ ੧ ॥

**ਜਿਸੁ ਧਨ ਕਉ ਚਾਰਿ ਕੁੰਟ ਉਠਿ ਧਾਵਹਿ ॥**
**ਸੋ ਧਨੁ ਹਰਿ ਸੇਵਾ ਤੇ ਪਾਵਹਿ ॥**

ਜਿਸ ਧਨ ਨੂੰ ਪਾਉਣ (ਲਈ) ਚੌਹਾਂ ਕੂੰਟਾਂ ਵਿਚ ਉੱਠ ਭੁੱਜਦਾ ਹੈਂ। ਹਰੀ ਦੀ ਸੇਵਾ ਕਰਕੇ ਉਹ ਧਨ ਪਾ ਲਏਂਗਾ।

**ਜਿਸੁ ਸੁਖ ਕਉ ਨਿਤ ਬਾਛਹਿ ਮੀਤ ॥**
**ਸੋ ਸੁਖੁ ਸਾਧੂ ਸੰਗਿ ਪਰੀਤਿ ॥**

ਹੇ ਮਿਤ੍ਰ! ਜਿਸ ਸੁਖ ਨੂੰ ਤੂੰ ਨਿੱਤ ਚਾਹੁੰਦਾ ਹੈਂ। ਸਾਧ ਸੰਗ ਨਾਲ ਪ੍ਰੀਤੀ ਕਰਕੇ ਉਹ ਸੁਖ ( ਪਾ ਲਏਂਗਾ )।

**ਜਿਸੁ ਸੋਭਾ ਕਉ ਕਰਹਿ ਭਲੀ ਕਰਨੀ ॥**
**ਸਾ ਸੋਭਾ ਭਜੁ ਹਰਿ ਕੀ ਸਰਨੀ ॥**

ਜਿਸ ਸ਼ੋਭਾ ਨੂੰ (ਖੱਟਣ ਲਈ) ਭਲੀ ਕਰਤੂਤ ਕਰਦਾ ਹੈਂ। ਹਰੀ ਦੀ ਸ਼ਰਣੀ (ਪਿਆਂ) ਉਹ ਸ਼ੋਭਾ(ਮਿਲ ਜਾਂਦੀ ਹੈ)।

**ਅਨਿਕ ਉਪਾਵੀ ਰੋਗੁ ਨ ਜਾਇ ॥**
**ਰੋਗੁ ਮਿਟੈ ਹਰਿ ਅਵਖਧੁ ਲਾਇ ॥**

ਅਨਕਾਂ ਉਪਾਵਾਂ ਕਰਕੇ (ਭੀ ਜੋ) ਰੋਗ ਨਹੀਂ ਜਾਂਦਾ ਹੈ। ਹਰਿ(ਨਾਮ) ਦਾਰੂ ਲਾਇਆ (ਜਾਏ, ਤਾਂ ਉਹ) ਰੋਗ ਮਿਟ ਜਾਂਦਾ ਹੈ।

**ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ ॥**
**ਜਪਿ ਨਾਨਕ ਦਰਗਹਿ ਪਰਵਾਨੁ ॥ ੨ ॥**

ਸਾਰੇ ਖਜ਼ਾਨਿਆਂ ਵਿਚੋਂ ਹਰਿ ਨਾਮ (ਵੱਡਾ) ਖਜ਼ਾਨਾ ਹੈ। ਸਤਿਗੁਰੂ ਜੀ ( ਆਖਦੇ ਹਨ, ਉਸਨੂੰ ) ਜਪਕੇ ਪੁਰਸ਼ ਦਰਗਾਹ ਵਿਚ ਪ੍ਰਵਾਣ ( ਹੁੰਦਾ ) ॥ ੨ ॥

**ਮਨੁ ਪਰਬੋਧਹੁ ਹਰਿ ਕੈ ਨਾਇ ॥**
**ਦਹ ਦਿਸਿ ਧਾਵਤ ਆਵੈ ਠਾਇ ॥**

ਹਰੀ ਦੇ ਨਾਮ ਕਰਕੇ ਮਨ ਨੂੰ ਸਮਝਾਓ, (ਤਾਂ ਉਹ) ਦਸਾਂ ਦਿਸ਼ਾਂ ਦੇ ਦੌੜਨ (ਤੋਂ ਹਟ ਕੇ) ਟਿਕਾਣੇ ਆ ਜਾਇਗਾ।

**ਤਾਕਉ ਬਿਘਨੁ ਨ ਲਾਗੈ ਕੋਇ ॥**
**ਜਾਕੈ ਰਿਦੈ ਬਸੈ ਹਰਿ ਸੋਇ ॥**

ਉਸਨੂੰ ਕਈ ਬਿਘਨ ਨਹੀਂ ਲੱਗਦਾ, ਜਿਸਦੇ ਹਿਰਦੇ ਵਿਚ ਉਹ ਹਰੀ ਵਸਦਾ ਹੈ।

**ਕਲਿ ਤਾਤੀ ਠਾਢਾ ਹਰਿ ਨਾਉ ॥**
**ਸਿਮਰਿ ਸਿਮਰਿ ਸਦਾ ਸੁਖ ਪਾਉ ॥**

ਕਲਿਜੁਗ[ਤਾਤੀ] ਅੱਗ (ਹੈ, ਇਸਨੂੰ) ਠੰਢਾ (ਕਰਨ ਵਾਲਾ) ਹਰਿ ਨਾਮ ਹੈ। (ਨਾਮ ਨੂੰ) ਸਿਮਰਸਿਮਰਕੇ (ਜੀਵ) ਨਿੱਤ-ਸੁਖ ਪਾਂਦਾ ਹੈ।

**ਭਉ ਬਿਨਸੈ ਪੂਰਨ ਹੋਇ ਆਸ ॥**
**ਭਗਤਿ ਭਾਇ ਆਤਮ ਪਰਗਾਸ ॥**

(ਜਦ) ਪ੍ਰੇਮਾ-ਭਗਤੀ (ਕਰਕੇ) ਆਤਮ ਗਿਆਨ (ਹੁੰਦਾ ਹੈ, ਤਾਂ) ਡਰ ਨਾਸ ਹੋ ਜਾਂਦਾ ਹੈ ਅਤੇ ਆਸ਼ਾ ਪੂਰਣ ਹੋ ਜਾਂਦੀ ਹੈ।

**ਤਿਤੁ ਘਰਿ ਜਾਇ ਬਸੈ ਅਬਿਨਾਸੀ ॥**
**ਕਹੁ ਨਾਨਕ ਕਾਟੀ ਜਮ ਫਾਸੀ ॥ ੩ ॥**

(ਫਿਰ ਜੀਵ) ਉਸ ਅਬਿਨਾਸ਼ੀ ਘਰ ਵਿਚ ਜਾ ਵਸਦਾ ਹੈ। ਸਤਿਗੁਰੂ ਜੀ ਆਖਦੇ ਹਨ, (ਜਿਥੇ ਗਿਆ ਇਸਦੇ ਗਲੋਂ) ਜਮਾਂ ਦੀ ਫਾਂਸੀ (ਕੱਟੀ ਜਾਂਦੀ ਹੈ) ॥ ੩ ॥

**ਤਤੁ ਬੀਚਾਰੁ ਕਹੈ ਜਨੁ ਸਾਚਾ ॥**
**ਜਨਮਿ ਮਰੈ ਸੋ ਕਾਚੋ ਕਾਚਾ ॥**

(ਜੋ) ਤਤੁ ਦਾ ਵਿਚਾਰ ਕਹਿੰਦਾ ਹੈ, (ਉਹ) ਪੁਰਸ਼ ਸੱਚਾ (ਹੈ ਅਤੇ ਜੋ) ਕੱਚ ਦਾ (ਵਿਚਾਰ ਕਰਦਾ ਹੈ) ਉਹਕੱਚਾ (ਪੁਰਸ਼) ਜੰਮਦਾ ਤੇ ਮਰਦਾ ਹੈ।

**ਆਵਾ ਗਵਨੁ ਮਿਟੈ ਪ੍ਰਭ ਸੇਵ ॥**
**ਆਪੁ ਤਿਆਗਿ ਸਰਨਿ ਗੁਰਦੇਵ ॥**

ਪ੍ਰਭੂ ਦੀ ਸੇਵਾ ( ਕਰਕੇ ) ਜੰਮਣ ਮਰਣ ਮਿਟਦਾ ਹੈ (ਤਾਂਤੇ) ਹੰਕਾਰ ਨੂੰ ਛੱਡਕੇ ਗੁਰਦੇਵ ਦੀ ਸ਼ਰਣੀ (ਪੈਣਾਜੋਗਹੈ)।

**ਇਉ ਰਤਨ ਜਨਮ ਕਾ ਹੋਇ ਉਧਾਰੁ ॥**
**ਹਰਿ ਹਰਿ ਸਿਮਰਿ ਪ੍ਰਾਨ ਆਧਾਰੁ ॥**

ਇਸ ਤਰ੍ਹਾਂ (ਇਸ) ਅਮੋਲਕ ( ਮਨੁੱਖ ) ਜਨਮ ਦਾ ਉਧਾਰ (ਹੁੰਦਾ ਹੈ)। (ਤਾਂਤੇ) ਪ੍ਰਾਣਾਂ ਦੇ ਆਸਰੇ ਰੂਪ ਹਰੀ ਦੇ ਹਰਿ ( ਨਾਮ ਨੂੰ ) ਸਿਮਰ ਲੈ।

**ਅਨਿਕ ਉਪਾਵ ਨ ਛੂਟਨਹਾਰ ॥**
**ਸਿੰਮ੍ਰਿਤਿ ਸਾਸਤ ਬੇਦ ਬੀਚਾਰੇ ॥**

(ਭਾਵੇਂ ਸਿੰਮ੍ਰਿਤੀਆਂ, ਸ਼ਾਸਤ੍ਰ ਤੇ ਵੇਦਾਂ ਨੂੰ ਵਿਚਾਰੇ ਅਤੇ ਅਨੇਕਾਂ ( ਹੋਰ ਭੀ ) ਜਤਨ (ਕਰੇ, ਇਹ ਸ਼ਾਧਨ ਜਮਾਂ ਤੋਂ) ਛੁਡਾਉਣ ਵਾਲੇ ਨਹੀਂ ਹਨ।

**ਹਰਿ ਕੀ ਭਗਤਿ ਕਰਹੁ ਮਨੁ ਲਾਇ ॥**
**ਮਨਿ ਬੰਛਤ ਨਾਨਕ ਫਲ ਪਾਇ ॥ ੪ ॥**

ਮਨ ਲਾ ਕੇ ਹਰੀ ਦੀ ਭਗਤੀ ਕਰੋ। ਸਤਿਗੁਰੂ ਜੀ (ਆਖਦੇ ਹਨ), ਤਦ ਮਨ ਦੀ ਇੱਛਾ ਅਨੁਸਾਰ ਫਲ ਪਾਓਗੇ॥੪॥

**ਸੰਗਿ ਨ ਚਾਲਸਿ ਤੇਰੈ ਧਨਾ ॥**

**ਤੂੰ ਕਿਆ ਲਪਟਾਵਹਿ ਮੂਰਖ ਮਨਾ ॥**

ਧਨ ਤੇਰੇ ਸੰਗ ਵਿਚ ਨਹੀਂ ਚੱਲੇਗਾ । ਹੇ ਮੂਰਖ ਮਨ ! ਤੂੰ (ਇਸ ਨਾਲ) ਕੀ ਲਪਟ ਰਿਹਾ ਹੈਂ ?

**ਸੂਤ ਮੀਤ ਕੁਟੰਬ ਅਰੁ ਬਨਿਤਾ ॥**

**ਇਨ ਤੇ ਕਹਹੁ ਤੁਮ ਕਵਨ ਸਨਾਥਾ ॥**

(ਜੋ) ਪੁੱਤਰ, ਮਿੱਤਰ, ਪਰਵਾਰ ਅਤੇ ਇਸਤ੍ਰੀ ਹੈ। ਦੱਸ, ਇਨ੍ਹਾਂ ਵਿਚੋਂ ਤੇਰੀ [ਸਨਾਥਾ] ਰੱਖਿਆ ਕਰਨ ਵਾਲਾ ਕੌਣ ਹੈ?

**ਰਾਜ ਰੰਗ ਮਾਇਆ ਬਿਸਥਾਰ ॥**

**ਇਨ ਤੇ ਕਹਹੁ ਕਵਨ ਛੁਟਕਾਰ ॥**

(ਜੋ) ਰਾਜ ਦਾ ਅਨੰਦ ਤੇ ਮਾਇਆ ਦਾ ਪਸਾਰਾ ਹੈ। ਦੱਸ, ਇਨ੍ਹਾਂ ਵਿਚੋਂ ਕੌਣ ਛੁਡਾਣ ਵਾਲਾ ਹੈ ?

**ਅਸੁ ਹਸਤੀ ਰਥ ਅਸਵਾਰੀ ॥**

**ਝੂਠਾ ਡੰਫੁ ਝੂਠੁ ਪਾਸਾਰੀ ॥**

(ਜੋ) ਘੋੜੇ, ਹਾਥੀ ਤੇ ਰਥਾਂ ਦੀ ਸਵਾਰੀ (ਹੈ, ਇਹ) ਝੂਠਾ ਦੰਭ ਤੇ ਝੂਠਾ ਹੀ ਪਸਾਰਾ ਹੈ।

**ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ ॥**

**ਨਾਮੁ ਬਿਸਾਰਿ ਨਾਨਕ ਪਛੁਤਾਨਾ ॥ ੫ ॥**

ਹੇ ਅਗਿਆਨੀ ! ਜਿਸਨੇ (ਇਹ ਪਦਾਰਥ) ਦਿੱਤੇ ਹਨ, ਉਸਨੂੰ ਨਹੀਂ ਜਾਣਦਾ ਹੈਂ। ਸਤਿਗੁਰੂ ਜੀ ਆਖਦੇ ਹਨ, ਹੁਣ ਤੂੰ ਨਾਮ ਨੂੰ ਭੁਲਾ ਦਿਤਾ ਹੈ, (ਪਰ ਅੰਤ ਨੂੰ ਤੈਨੂੰ)

ਪਛਤਾਣਾ ਪਵੇਗਾ ॥ ੫ ॥

ਗੁਰ ਕੀ ਮਤਿ ਤੂੰ ਲੇਹਿ ਇਆਨੇ ॥
ਭਗਤਿ ਬਿਨਾ ਬਹੁ ਡੂਬੇ ਸਿਆਨੇ ॥

ਹੇ ਬੇਸਮਝ ! ਤੂੰ ਗੁਰਾਂ ਦੀ ਸਿੱਖਿਆ ਲੈ, (ਕਿਉਂਕਿ) ਭਗਤੀ ਤੋਂ ਹੀਣੇ ਵੱਡੇ ੨ ਸਿਆਣੇ (ਭੀ ਸੰਸਾਰ ਸਮੁੰਦਰ ਵਿਚ) ਡੁੱਬ ਗਏ ਹਨ।

ਹਰਿ ਕੀ ਭਗਤਿ ਕਰਹੁ ਮਨ ਮੀਤ ॥
ਨਿਰਮਲ ਹੋਇ ਤੁਮਾਰੋ ਚੀਤ ॥

ਹੇ ਪਿਆਰੇ ਮਿਤ੍ਰੋ ! ਹਰੀ ਦੀ ਭਗਤੀ ਕਰੋ, ( ਤਾਂ ) ਤੁਹਾਡਾ ਚਿੱਤ ਨਿਰਮਲ ਹੋ ਜਾਇਗਾ।

ਚਰਨ ਕਮਲ ਰਾਖਹੁ ਮਨ ਮਾਹਿ ॥
ਜਨਮ ਜਨਮ ਕੇ ਕਿਲ ਬਿਖ ਜਾਹਿ ॥

ਮਨ ਵਿਚ (ਹਰੀ ਦੇ) ਚਰਨ ਕਮਲ (ਵਸਾਈ) ਰੱਖੋ (ਤਾਂ ਤੁਹਾਡੇ) ਜਨਮਾਂ ਜਨਮਾਂ ਦੇ ਕਿਲ ਵਿਖ (ਪਾਪ ਮਿਟ) ਜਾਣਗੇ।

ਆਪਿ ਜਪਹੁ ਅਵਰਾ ਨਾਮੁ ਜਪਾਵਹੁ ॥
ਸੁਨਤ ਕਹਤ ਰਹਤ ਗਤਿ ਪਾਵਹੁ ॥

ਆਪ ਜਪੋ ਤੇ ਹੋਰਨਾਂ ( ਤੋਂ ਭੀ ) ਨਾਮ ਜਪਵਾਓ। ( ਨਾਮ ਨੂੰ ) ਸੁਣਦੇ, ਕਹਿੰਦੇ ( ਤੇ ਇਸ ) ਰਹਿਤ ( ਵਿਚ ਰਹਿੰਦੇ ਹੀ ) ਮੁਕਤੀ ਪਾਓਗੇ।

ਸਾਰ ਭੂਤ ਸਤਿ ਹਰਿ ਕੋ ਨਾਉ ॥
ਸਹਜਿ ਸੁਭਾਇ ਨਾਨਕ ਗੁਨ ਗਾਉ ॥ ੬ ॥

[ਸਤਿ] ਸੱਚ ਮੁੱਚ ਹਰੀ ਦਾ ਨਾਮ [ਸਾਰ ਭੂਤ] ਸ੍ਰੇਸ਼ਟ ਵਸਤੂ ਹੈ। ਸਤਿਗੁਰੂ ਜੀ (ਆਖਦੇ ਹਨ, ਤਾਂਤੇ) ਸਹਿਜ ਸੁਭਾ (ਹਰੀ ਦੇ) ਗੁਣ ਗਾਓ ॥ ੬ ॥

ਗੁਨ ਗਾਵਤ ਤੇਰੀ ਉਤਰਸਿ ਮੈਲੁ ॥
ਬਿਨਸਿ ਜਾਇ ਹਉਮੈ ਬਿਖੁ ਫੈਲੁ ॥

ਗੁਣਾਂ ਦੇ ਗਾਉਣ ਨਾਲਤੇਰੀ(ਪਾਪਾਂ ਰੂਪ)ਮੈਲ ਉਤਰ ਜਾਏਗੀ,(ਅਤੇ ਸ਼ਰੀਰ ਵਿਚ) ਫੈਲੀ ਹੋਈ ਹੌਮੈ(ਰੂਪ) ਜ਼ਹਿਰ ਭੀ ਨਾਸ ਹੋ ਜਾਏਗੀ।

ਹੋਹਿ ਅਚਿੰਤੁ ਬਸੈ ਸੁਖ ਨਾਲਿ ॥
ਸਾਸਿ ਗ੍ਰਾਸਿ ਹਰਿ ਨਾਮੁ ਸਮਾਲਿ ॥

ਬੇ ਫਿਕਰ ਹੋਕੇ ਸੁਖ ਨਾਲ ਵੱਸੇਂਗਾ (ਤਾਂਤੇ) ਸ੍ਵਾਸ ਗ੍ਰਾਸ ਹਰਿ ਨਾਮ ਨੂੰ ਚੇਤੇ ਕਰ।

ਛਾਡਿ ਸਿਆਨਪ ਸਗਲੀ ਮਨਾ ॥
ਸਾਧ ਸੰਗਿ ਪਾਵਹਿ ਸਚੁ ਧਨਾ ॥

ਹੇ ਮਨ !ਸਾਰੀ ਸਿਆਣਪਛੱਡ ਦੇਹੁ, ਤਾਂ ਸਾਧ ਸੰਗ ਕਰਕੇ ਸੱਚਾ (ਨਾਮ) ਧਨ ਪਾਵੇਂਗਾ।

ਹਰਿ ਪੂੰਜੀ ਸੰਚਿ ਕਰਹੁ ਬਿਉਹਾਰ ॥

**ਈਹਾ ਸੁਖੁ ਦਰਗਹ ਜੈਕਾਰੁ ॥**

(ਸ਼ਰਧਾ ਦੀ) ਪੂੰਜੀ ਕੱਠੀ ਕਰਕੇ ਹਰਿ (ਨਾਮ ਦਾ) ਵਿਹਾਰ ਕਰੁ,(ਤਾਂ) ਏਥੇ ਸੁਖ ਤੇ ਦਰਗਾਹ ਵਿਚ [ ਜੈਕਾਰੁ ] ਸਤਿਕਾਰ ( ਪਾਵੇਂਗਾ )।

**ਸਰਬ ਨਿਰੰਤਰਿ ਏਕੋ ਦੇਖੁ ॥**
**ਕਹੁ ਨਾਨਕ ਜਾਕੈ ਮਸਤਕਿ ਲੇਖੁ ॥ ੭ ॥**

ਸਭਨਾਂ ਦੇ ਅੰਦਰ ਇਕ ਰਸ ਇੱਕੋ (ਨੂੰ ਪੂਰਣ) ਵੇਖੋ। (ਪਰ) ਸਤਿਗੁਰੂ ਜੀ ਆਖਦੇ ਹਨ, ਜਿਸਦੇ ਮੱਥੇ ਉੱਤੇ ਲੇਖ (ਹਨ, ਓਹੀ ਵੇਖਦਾ ਹੈ) ॥ ੭ ॥

**ਏਕੋ ਜਪਿ ਏਕੋ ਸਾਲਾਹਿ ॥**
**ਏਕੁ ਸਿਮਰਿ ਏਕੋ ਮਨ ਆਹਿ ॥**

ਇਕ ਨੂੰ ਜਪਦਾ ਰਹੁ ਇਕ ਦੀ ਉਪਮਾ ਕਰ, ਇਕ ਨੂੰ ਸਿਮਰ ਅਤੇ ਇਕ ਦੀ ਮਨ ਵਿਚ [ਆਹਿ] ਚਾਹੁਣਾ ਰੱਖ।

**ਏਕਸ ਕੇ ਗੁਨ ਗਾਉ ਅਨੰਤ ॥**
**ਮਨਿ ਤਨਿ ਜਾਪਿ ਏਕ ਭਗਵੰਤ ॥**

ਇਕ ਅਨੰਤ ਦੇ ਗੁਣ ਗਾਓ ਅਤੇ ਮਨ ਤੇ ਤਨ ਕਰਕੇ ਇਕੋ ਭਗਵੰਤ ਨੂੰ ਜਪੋ।

**ਏਕੋ ਏਕੁ ਏਕੁ ਹਰਿ ਆਪਿ ॥**
**ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ ॥**

ਇਕੋ ਇਕ ਹਰੀ ਆਪੇਪੂਰਣ (ਹੋ ਕੇ) ਪੂਰ ਰਿਆਹੈ

ਅਤੇ ਇਕੋ ਪ੍ਰਭੂ (ਆਪੇ) ਵਿਆਪਿਆ ਹੋਇਆ ਹੈ, (ਅਰਥ ਤ ਆਪੇ ਹੀ ਵਿਅੱਪ ਤੇ ਵਿਆਪਕ ਰੂਪ ਹੈ)।

**ਅਨਿਕ ਬਿਸਥਾਰ ਏਕ ਤੇ ਭਏ ॥**

**ਏਕੁ ਅਰਾਧਿ ਪਰਾਛਤ ਗਏ ॥**

ਇਕ ਤੋਂ ਹੀ ਅਨੇਕਾਂ ਪਸਾਰੇ ਹੋਏ ਹਨ। ਇਕ ਨੂੰ ਅਰਾਧਣ ਵਾਲੇ ਦੇ (ਸਾਰੇ) ਪਾਪ (ਮਿਟ) ਗਏ ਹਨ।

**ਮਨ ਤਨ ਅੰਤਰਿ ਏਕੁ ਪ੍ਰਭੁ ਰਾਤਾ ॥**

**ਗੁਰ ਪ੍ਰਸਾਦਿ ਨਾਨਕ ਇਕੁ ਜਾਤਾ ॥ ੮ ॥੧੯॥**

ਇਕੋ ਪ੍ਰਭੂ ਮਨ ਤਨ ਅੰਦਰ [ ਰਾਤਾ ] ਮਿਲਿਆ ਹੋਇਆ ਹੈ। ਸਤਿਗੁਰੂ ਜੀ (ਆਖਦੇ ਹਨ), ਗੁਰਾਂ ਦੀ ਕ੍ਰਿਪਾ (ਨਾਲ ਉਸ) ਇਕ ਨੂੰ ਜਾਣ ਲਿਆ ਹੈ ॥ ੮ ॥ ੧੯ ॥

**ਸਲੋਕੁ ॥ ਫਿਰਤ ਫਿਰਤ ਪ੍ਰਭ ਆਇਆ ਪਰਿਆ ਤਉ ਸਰਨਾਇ ॥**

ਹੇ ਪ੍ਰਭੂ! (ਅਨੇਕਾਂ ਜੂਨਾਂ ਵਿਚ) ਫਿਰਦਾ ਫਿਰਦਾ ਆਇਆ ਹਾਂ ਅਤੇ ਤੇਰੀ ਸ਼ਰਣੀ ਆ ਪਿਆ ਹਾਂ।

**ਨਾਨਕ ਕੀ ਪ੍ਰਭ ਬੇਨਤੀ ਅਪਨੀ ਭਗਤੀ ਲਾਇ ॥੧॥**

ਸਤਿਗੁਰੂ ਜੀ (ਆਖਦੇ ਹਨ), ਹੇ ਪ੍ਰਭੂ! (ਦਾਸ) ਦੀ (ਇਹੋ) ਬੇਨਤੀ (ਹੈ, ਕਿ ਮੈਨੂੰ) ਆਪਣੀ ਭਗਤੀ ਵਿਚ ਲਾ ਲਵੋ।

**ਅਸਟਪਦੀ ॥ ਜਾਚਕ ਜਨੁ ਜਾਚੈ ਪ੍ਰਭ ਦਾਨੁ ॥**

**ਕਰਿ ਕਿਰਪਾ ਦੇਵਹੁ ਹਰਿ ਨਾਮੁ ॥**

ਹੇ ਪ੍ਰਭੂ ! ਦਾਸ ਮੰਗਤਾ (ਹੋਕੇ ਇਹੋ) ਦਾਨ ਮੰਗਦਾ ਹੈ, ਕਿਰਪਾ ਕਰਕੇ (ਮੈਨੂੰ) ਹਰਿ ਨਾਮ ਬਖਸ਼ੋ।

**ਸਾਧ ਜਨਾ ਕੀ ਮਾਗਉ ਧੂਰਿ ॥**
**ਪਾਰਬ੍ਰਹਮ ਮੇਰੀ ਸਰਧਾ ਪੂਰਿ ॥**

(ਮੈਂ) ਸੰਤ ਜਨਾਂ ਦੀ (ਚਰਨ) ਧੂੜੀ ਮੰਗਦਾਂ ਹਾਂ। ਹੇ ਪਾਰਬ੍ਰਹਮ ! ਮੇਰੀ (ਇਹ) ਇੱਛਾ ਭੀ ਪੂਰੀ ਕਰ।

**ਸਦਾ ਸਦਾ ਪ੍ਰਭ ਕੇ ਗੁਨ ਗਾਵਉ ॥**
**ਸਾਸਿ ਸਾਸਿ ਪ੍ਰਭ ਤੁਮਹਿ ਧਿਆਵਉ ॥**

ਹੇ ਪ੍ਰਭੂ ! (ਮੈਂ) ਸਦਾ ਹੀ ਤੇਰੇ ਗੁਣ ਗਾਉਂਦਾ ਹਾਂ। ਹੇ ਪ੍ਰਭੂ ! (ਮੈਂ) ਸ੍ਵਾਸ ਸ੍ਵਾਸ ਤੈਨੂੰ ਹੀ ਧਿਆਉਂਦਾ ਹਾਂ।

**ਚਰਨ ਕਮਲ ਸਿਉ ਲਾਗੈ ਪ੍ਰੀਤਿ ॥**
**ਭਗਤਿ ਕਰਉ ਪ੍ਰਭ ਕੀ ਨਿਤ ਨੀਤਿ ॥**

(ਤੇਰੇ) ਚਰਨ ਕਮਲਾਂ ਨਾਲ ( ਮੇਰੀ ) ਪ੍ਰੀਤੀ ਲਗ ਜਾਵੇ। ਹੇ ਪ੍ਰਭੂ ! ਹਰ ਰੋਜ਼ ਤੇਰੀ ਭਗਤੀ ਕਰਦਾ ਰਹਾਂ।

**ਏਕ ਓਟ ਏਕੋ ਆਧਾਰੁ ॥**
**ਨਾਨਕੁ ਮਾਗੈ ਨਾਮੁ ਪ੍ਰਭ ਸਾਰੁ ॥ ੧ ॥**

ਇਕ ( ਤੇਰੀ ) ਓਟ (ਹੋਵੇ ਅਤੇ) ਇਕੋ (ਤੇਰਾ ਹੀ) ਆਸਰਾ (ਹੋਵੇ)। ਸਤਿਗੁਰੂ ਜੀ (ਆਖਦੇ ਹਨ), ਹੇ ਪ੍ਰਭੂ! (ਮੈਂ ਇਸਤਰ੍ਹਾਂ)ਨਾਮ ਦਾ[ਸਾਰ] ਸਿਮਰਣ ਕਰਨਾ ਮੰਗਦਾ ਹਾਂ ॥ ੧ ॥

ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ ॥
ਹਰਿ ਰਸੁ ਪਾਵੈ ਬਿਰਲਾ ਕੋਇ ॥

ਹੇ ਪ੍ਰਭੂ ! ਤੇਰੀ ਕ੍ਰਿਪਾ ਦ੍ਰਿਸ਼ਟੀ (ਕਰਕੇ ਹੀ) ਵੱਡਾ ਸੁਖ (ਪ੍ਰਾਪਤ) ਹੁੰਦਾ ਹੈ, (ਪਰ ਇਸ) ਹਰਿ ਰਸ ਨੂੰ ਕੋਈ ਵਿਰਲਾ ਹੀ ਪਾਂਦਾ।

ਜਿਨ ਚਾਖਿਆ ਸੇ ਜਨ ਤ੍ਰਿਪਤਾਨੇ ॥
ਪੂਰਨ ਪੁਰਖ ਨਹੀ ਡੋਲਾਨੇ ॥

ਜਿਨ੍ਹਾਂ ਨੇ (ਹਰਿ ਰਸ) ਚੱਖਿਆ ਹੈ, ਉਹ ਪੁਰਸ਼ ਤ੍ਰਿਪਤ ਹੋਏ ਹਨ ਅਤੇ (ਉਹ) ਪੂਰਣ ਪੁਰਖ ਫਿਰ ਡੋਲੇ ਨਹੀਂ ਹਨ।

ਸੁਭਰਭਰੇ ਪ੍ਰੇਮ ਰਸ ਰੰਗਿ ॥
ਉਪਜੈ ਚਾਉ ਸਾਧ ਕੈ ਸੰਗਿ ॥

(ਜੋ) ਪ੍ਰੇਮ ਰਸ ਦੇ ਅਨੰਦ ਕਰਕੇ ਲਬਾ-ਲਬ ਭਰ ਗਏ ਹਨ, ਸੰਤਾਂ ਦੇ ਸੰਗ ਕਰਕੇ (ਉਨ੍ਹਾਂ ਦੇ ਮਨ ਵਿਚ) ਉਤਸ਼ਾਹ ਪੈਦਾ ਹੁੰਦਾ ਹੈ।

ਪਰੇ ਸਰਨਿ ਆਨ ਸਭ ਤਿਆਗਿ ॥
ਅੰਤਰਿ ਪ੍ਰਗਾਸ ਅਨ ਦਿਨੁ ਲਿਵ ਲਾਗਿ ॥

ਹੋਰ ਸਭ ਕੁਝ ਛਡਕੇ (ਤੇਰੀ) ਸ਼ਰਣੀ ਪਏ ਹਾਂ। ਰਾਤ ਦਿਨ (ਤੇਰੀ) ਲਿਵ ਲੱਗੀ (ਹੈ, ਇਸ ਲਈ) ਹਿਰਦੇ ਵਿਚ ਗਿਆਨੁ (ਹੋਇਆ ਹੈ)।

**ਬਡਭਾਗੀ ਜਪਿਆ ਪ੍ਰਭੁ ਸੋਇ ॥**
**ਨਾਨਕ ਨਾਮਿ ਰਤੇ ਸੁਖੁ ਹੋਇ ॥ ੨ ॥**

ਵੱਡੇ ਭਾਗਾਂ ਵਾਲਿਆਂ ਨੇ ਉਸ ਪ੍ਰਭੂ ਨੂੰ ਜਪਿਆ ਹੈ, ਸਤਿਗੁਰੂ ਜੀ (ਆਖਦੇ ਹਨ, ਜੋ) ਨਾਮ ਵਿਚ ਰੱਤੇ ਗਏਹਨ ਉਨ੍ਹਾਂ ਨੂੰ (ਆਤਮ) ਸੁਖ (ਪ੍ਰਾਪਤ) ਹੋਇਆ ਹੈ ॥ ੨ ॥

**ਸੇਵਕ ਕੀ ਮਨਸਾ ਪੂਰੀ ਭਈ ॥**
**ਸਤਿਗੁਰ ਤੇ ਨਿਰਮਲ ਮਤਿ ਲਈ ॥**

(ਉਸ) ਸੇਵਕ ਦੀ ਇੱਛਾ ਪੂਰੀ ਹੋਈ ਹੈ, (ਜਿਸਨੇ) ਸਤਿਗੁਰਾਂ ਪਾਸੋਂ ਨਿਰਮਲ ਸਿੱਖਿਆ ਲਈ ਹੈ।

**ਜਨ ਕਉ ਪ੍ਰਭੁ ਹੋਇਓ ਦਇਆਲੁ ॥**
**ਸੇਵਕੁ ਕੀਨੋ ਸਦਾ ਨਿਹਾਲੁ ॥**

ਦਾਸ ਉੱਤੇ ਪ੍ਰਭੂ ਦਿਆਲ ਹੋਇਆ ਹੈ, (ਉਸਨੇ) ਦਾਸ ਨੂੰ ਸਦਾ (ਲਈ) ਦੁੱਖਾਂ ਤੋਂ ਰਹਿਤ ਕਰ ਦਿੱਤਾ ਹੈ।

**ਬੰਧਨ ਕਾਟਿ ਮੁਕਤਿ ਜਨੁ ਭਇਆ ॥**
**ਜਨਮ ਮਰਨ ਦੂਖੁ ਭ੍ਰਮੁ ਗਇਆ ॥**

(ਮੋਹ ਦੇ) ਬੰਧਨਾਂ ਨੂੰ ਕੱਟਕੇ ਦਾਸ ਮੁਕਤ ਹੋ ਗਿਆ ਹੈ, (ਕਿਉਂਕਿ) ਜਨਮ ਮਰਣ ਦਾ ਦੁਖ (ਦੇਣ ਵਾਲਾ) ਭਰਮ (ਮਿਟ) ਗਿਆ ਹੈ।

**ਇਛ ਪੁੰਨੀ ਸਰਧਾ ਸਭ ਪੂਰੀ ॥**

**ਰਵਿ ਰਹਿਆ ਸਦ ਸੰਗਿ ਹਜੂਰੀ ॥**

ਸਾਰੀ ਇੱਛਾ ਤੇ [ਸਰਧਾ] ਸਿੱਕ ਪੂਰੀ ਹੋਈ ਹੈ, (ਜੋ ਪ੍ਰਭੂ ਸਭਨਾਂ ਵਿਚ) ਰਵਿ ਰਿਹਾ (ਹੈ, ਉਹ) ਸਦਾ ਸੰਗੀ (ਹੋਕੇ) ਨੇੜੇ (ਵਸਦਾ ਹੈ)।

**ਜਿਸਕਾ ਸਾ ਤਿਨਿ ਲੀਆ ਮਿਲਾਇ ॥**
**ਨਾਨਕ ਭਗਤੀ ਨਾਮਿ ਸਮਾਇ ॥ ੩ ॥**

ਜਿਸਦਾ (ਦਾਸ) ਸਾਂ, ਉਸ ਨੇ (ਆਪਣੇ ਨਾਲ) ਮਿਲਾ ਲਿਆ ਹੈ। ਸਤਿਗੁਰੂ ਜੀ (ਕਹਿੰਦੇ ਹਨ), ਭਗਤੀ (ਕਰਕੇ) ਨਾਮੀ ਵਿਚ ਸਮਾ ਗਿਆ ਹਾਂ ॥ ੩ ॥

**ਸੋ ਕਿਉ ਬਿਸਰੈ ਜਿ ਘਾਲ ਨ ਭਾਨੈ ॥**
**ਸੋ ਕਿਉ ਬਿਸਰੈ ਜਿ ਕੀਆ ਜਾਨੈ ॥**

ਜੇਹੜਾ ਕੀਤੀ ਨਹੀਂ ਗੁਆਂਦਾ, ਉਹ ਕਿਵੇਂ ਭੁੱਲ ਸਕਦਾ ਹੈ ? ਜੇਹੜਾ ਕੀਤਾ (ਕਰਮ) ਜਾਣਦਾ ਹੈ,ਉਹ ਕਿਵੇਂ ਭੁੱਲ ਸਕਦਾਹੈ ?

**ਸੋ ਕਿਉ ਬਿਸਰੈ ਜਿਨਿ ਸਭੁ ਕਿਛੁ ਦੀਆ ॥**
**ਸੋ ਕਿਉ ਬਿਸਰੈ ਜਿ ਜੀਵਨ ਜੀਆ ॥**

ਜਿਸਨੇ ਸਭ ਕੁਝ ਦਿੱਤਾ ਹੈ,ਉਹ ਕਿਵੇਂ ਭੁੱਲਸਕਦਾ ਹੈ ? ਜੋ ਜੀਵਾਂ ਦਾ ਜੀਵਨ (ਰੂਪ ਹੈ), ਉਹ ਕਿਵੇਂ ਭੁੱਲ ਸਕਦਾ ਹੈ ?

**ਸੋ ਕਿਉ ਬਿਸਰੈ ਜਿ ਅਗਨਿ ਮਹਿ ਰਾਖੈ ॥**

**ਗੁਰ ਪ੍ਰਸਾਦਿ ਕੋ ਬਿਰਲਾ ਲਾਖੈ ॥**

ਜੋ (ਮਾਂ ਦੇ ਪੇਟ ਦੀ) ਅੱਗ ਵਿਚ ਰੱਖਿਆ ਕਰਦਾ ਹੈ, ਉਹ ਕਿਵੇਂ ਭੁੱਲ ਸਕਦਾ ਹੈ ? ਗੁਰਾਂ ਦੀ ਕ੍ਰਿਪਾ ਨਾਲ ਕੋਈ ਵਿਰਲਾ (ਹੀ ਉਸਨੂੰ) [ਲਾਖੈ] ਜਾਣਦਾ ਹੈ ।

**ਸੋ ਕਿਉ ਬਿਸਰੈ ਜਿ ਬਿਖੁ ਤੇ ਕਾਢੈ ॥**
**ਜਨਮ ਜਨਮ ਕਾ ਟੂਟਾ ਗਾਢੈ ॥**

ਜੋ (ਵਿਕਾਰਾਂ ਰੂਪ) ਜ਼ਹਿਰ ਤੋਂ ਕੱਢਦਾ ਹੈ ਅਤੇ ਜਨਮਾਂ ਜਨਮਾਂ ਦੇ ਟੁੱਟੇ (ਜੀਵ ਨੂੰ ਆਪਣੇ ਨਾਲ) [ਗਾਢੈ] ਮੇਲ ਲੈਂਦਾ ਹੈ, ਉਹ ਕਿਵੇਂ ਭੁੱਲ ਸਕਦਾ ਹੈ ?

**ਗੁਰਿ ਪੂਰੈ ਤਤੁ ਇਹੈ ਬੁਝਾਇਆ ॥**
**ਪ੍ਰਭੁ ਅਪਨਾ ਨਾਨਕ ਜਨ ਧਿਆਇਆ ॥ ੪ ॥**

(ਜਿਸ ਜਨ ਨੂੰ) ਪੂਰੇ ਗੁਰਾਂ ਨੇ ਇਹ 'ਤਤੁ' ਸਮਝਾ ਦਿੱਤਾਹੈ । ਸਤਿਗੁਰੂ ਜੀ (ਆਖਦੇ ਹਨ, ਉਸ) ਜਨ ਨੇਆਪਣੇ ਪ੍ਰਭੂ ਨੂੰ ਧਿਆਇਆ ਹੈ ॥ ੪ ॥

**ਸਾਜਨ ਸੰਤ ਕਰਹੁ ਇਹੁ ਕਾਮੁ ॥**
**ਆਨ ਤਿਆਗਿ ਜਪਹੁ ਹਰਿ ਨਾਮੁ ॥**

ਹੇ ਸੰਤ ਸੱਜਣੋ ! ਇਹ ਕੰਮ ਕਰੋ, ਹੋਰ (ਸਾਰੇ ਉਪਾਵ ਛੱਡਕੇ (ਕੇਵਲ) ਹਰਿ ਨਾਮ ਨੂੰ ਜਪੋ ।

**ਸਿਮਰਿ ਸਿਮਰਿ ਸਿਮਰਿ ਸੁਖ ਪਾਵਹੁ ॥**

**ਆਪਿ ਜਪਹੁ ਅਵਰਹ ਨਾਮੁ ਜਪਾਵਹੁ ॥**

(ਮਨ, ਬਾਣੀ, ਸ਼ਰੀਰ ਕਰਕੇ) ਸਿਮਰਣ ਦਾ ਸੁਖ ਪਾਵੋ। ਆਪ ਭੀ ਜਪੋ ਅਤੇ ਹੋਰਨਾਂ ਤੋਂ ਭੀ ਨਾਮ ਜੱਪਵਾਓ।

**ਭਗਤਿ ਭਾਇ ਤਰੀਐ ਸੰਸਾਰ ॥**

**ਬਿਨੁ ਭਗਤੀ ਤਨੁ ਹੋਸੀ ਛਾਰੁ ॥**

ਪ੍ਰੇਮਾ-ਭਗਤੀ ਕਰਕੇ ਸੰਸਾਰ ਤੋਂ ਤਰੀਦਾ ਹੈ।ਭਗਤੀ ਤੋਂ ਹੀਣਾ ਸ਼ਰੀਰ ਨਾਸ ਹੋ ਜਾਏਗਾ।

**ਸਰਬ ਕਲਿਆਣ ਸੂਖ ਨਿਧਿ ਨਾਮੁ ॥**

**ਬੂਡਤ ਜਾਤ ਪਾਏ ਬਿਸ੍ਰਾਮੁ ॥**

ਸਾਰੇ ਕਲਿਆਣ ਤੇ ਸੁਖਾਂ ਦੀ ਨਿਧੀ ਨਾਮ[ਹੈ, ਇਸਦੇ ਆਸਰੇ ਹੋਕੇ]ਡੁਬਦਾਜਾਂਦਾ(ਜੀਵ ਭੀ)ਬਿਸ੍ਰਾਮ ਪਾ ਲੈਂਦਾ ਹੈ,

**ਸਗਲ ਦੂਖ ਕਾ ਹੋਵਤ ਨਾਸੁ ॥**

**ਨਾਨਕ ਨਾਮੁ ਜਪਹੁ ਗੁਨ ਤਾਸੁ ॥ ੫ ॥**

ਸਤਿਗੁਰੂ ਜੀ (ਆਖਦੇ ਹਨ),[ਗੁਨਤਾਸੁ]ਵਾਹਿਗੁਰੂ ਦਾ ਨਾਮ ਜਪੋ, (ਤਾਂ ਤੁਹਾਡੇ) ਸਾਰੇ ਦੁਖਾਂ ਦਾ ਨਾਸ ਹੋ ਜਾਏਗਾ ॥ ੫ ॥

**ਊਪਜੀ ਪ੍ਰੀਤਿ ਪ੍ਰੇਮ ਰਸੁ ਚਾਉ ॥**

**ਮਨ ਤਨ ਅੰਤਰਿ ਇਹੀ ਸੁਆਉ ॥**

(ਜੋ) ਪ੍ਰੇਮ ਰਸ ਦਾ ਉਤਸ਼ਾਹ ਤੇ ਪ੍ਰੀਤੀ ਉਪਜੀ ਹੈ, ਇਹੀ ਮਨ ਤਨ ਅੰਦਰ (ਵੱਸਾ) ਲਾਭ (ਪ੍ਰਾਪਤ ਹੋਇਆ)ਹੈ।

**ਨੇਤ੍ਰਹੁ ਪੇਖਿ ਦਰਸ ਸੁਖੁ ਹੋਇ ॥**
**ਮਨੁ ਬਿਗਸੈ ਸਾਧ ਚਰਨ ਧੋਇ ॥**

ਅੱਖਾਂ ਨੂੰ ਦਰਸ਼ਨ ਵੇਖਕੇ ਸੁਖ ਹੋਇਆ ਹੈ ਅਤੇ ਮਨ ਸੰਤਾਂ ਦੇ ਚਰਨ ਧੋਕੇ [ਬਿਗਸੈ] ਖਿੜ ਪਿਆ ਹੈ।

**ਭਗਤ ਜਨਾ ਕੈ ਮਨਿ ਤਨਿ ਰੰਗੁ ॥**
**ਬਿਰਲਾ ਕੋਊ ਪਾਵੈ ਸੰਗੁ ॥**

ਭਗਤ ਜਨਾਂ ਦੇ ਮਨ ਤਨ ਵਿਚ ਅਨੰਦ ਹੈ। ਕੋਈ ਵਿਰਲਾ (ਹੀ ਸੰਤਾਂ ਦਾ) ਸੰਗ ਪਾਂਦਾ ਹੈ।

**ਏਕ ਬਸਤੁ ਦੀਜੈ ਕਰਿ ਮਇਆ ॥**
**ਗੁਰ ਪ੍ਰਸਾਦਿ ਨਾਮੁ ਜਪਿ ਲਇਆ ॥**

ਹੇ ਗੁਰੋ ! ਕ੍ਰਿਪਾ ਕਰਕੇ (ਮੈਨੂੰ) ਇਕ (ਨਾਮ ਰੂਪ) ਵਸਤੂ ਬਖਸ਼ੋ, (ਕਿਉਂਕਿ ਤੁਹਾਡੀ) ਕ੍ਰਿਪਾ ਨਾਲ (ਜਿਸਨੇ) ਨਾਮ ਨੂੰ ਜਪ ਲਿਆ ਹੈ।

**ਤਾ ਕੀ ਉਪਮਾ ਕਹੀ ਨ ਜਾਇ ॥**
**ਨਾਨਕ ਰਹਿਆ ਸਰਬ ਸਮਾਇ ॥ ੬ ॥**

ਉਸਦੀ ਉਪਮਾ ਕਹੀ ਨਹੀਂ ਜਾਂਦੀ ਸਤਿਗੁਰੂ ਜੀ ਆਖਦੇ ਹਨ, ਉਹ ਸਰਬ (ਵਿਆਪਕ ਵਿਚ) ਸਮਾ ਰਿਹਾ ਹੈ ॥ ੬ ॥

**ਪ੍ਰਭ ਬਖਸੰਦ ਦੀਨ ਦਇਆਲ ॥**
**ਭਗਤਿ ਵਛਲ ਸਦਾ ਕਿਰਪਾਲ ॥**

ਪ੍ਰਭੂ ਬਖਸ਼ਿੰਦ ਹੈ, ਦੀਨ ਦਿਆਲ ਹੈ, ਭਗਤਾਂ ਦਾ ਪਿਆਰਾ ਤੇ ਸਦਾ ਕ੍ਰਿਪਾਲੂ ਹੈ।

**ਅਨਾਥ ਨਾਥ ਗੋਬਿੰਦ ਗੁਪਾਲ ॥**

**ਸਰਬ ਘਟਾ ਕਰਤ ਪ੍ਰਤਿਪਾਲ ॥**

ਗੋਬਿੰਦ ਗੋਪਾਲ ਅਨਾਥਾਂ ਦਾ ਨਾਥ ਹੈ ਤੇ ਸਾਰੇਘਟਾਂ ਦੀ ਪ੍ਰਤਿਪਾਲਾ ਕਰਦਾ ਹੈ।

**ਆਦਿ ਪੁਰਖ ਕਾਰਣ ਕਰਤਾਰ ॥**

**ਭਗਤ ਜਨਾ ਕੇ ਪ੍ਰਾਨ ਅਧਾਰ ॥**

(ਉਹ) ਕਰਤਾਰ (ਸਭਤੋਂ) ਪਹਿਲਾ ਪੁਰਖ (ਹੈ,ਸਭ ਦਾ) ਕਾਰਣ ਹੈ ਅਤੇ ਭਗਤ ਜਨਾਂ ਦੇ ਪ੍ਰਾਣਾਂ ਦਾ ਆਸਰਾਹੈ।

**ਜੋ ਜੋ ਜਪੈ ਸੁ ਹੋਇ ਪੁਨੀਤ ॥**

**ਭਗਤਿ ਭਾਇ ਲਾਵੈ ਮਨ ਹੀਤ ॥**

ਜੋ ਜੋ (ਪੁਰਸ਼ ਉਸਨੂੰ) ਜਪਦਾ ਹੈ, ਉਹ ਪਵਿਤ੍ਰ ਹੁੰਦਾ ਹੈ ਅਤੇ ਪ੍ਰੇਮਾ-ਭਗਤੀ ਵਿਚ ਮਨ ਦਾ ਹਿਤ ਲਾਂਦਾ ਹੈ।

**ਹਮ ਨਿਰਗੁਨੀਆਰ ਨੀਚ ਅਜਾਨ ॥**

**ਨਾਨਕ ਤੁਮਰੀ ਸਰਨਿ ਪੁਰਖ ਭਗਵਾਨ ॥੭॥**

ਅਸੀਂ ਗੁਣਾਂ ਤੋਂ ਹੀਣੇ ਹਾਂ, ਨੀਚ ਹਾਂ ਅਤੇ ਇਵਾਣੇ ਹਾਂ। (ਪਰ ਹੇ) ਭਗਵਾਨ (ਪੂਰਣ) ਪੁਰਖ! ਤੇਰੀ ਸ਼ਰਣ (ਵਿਚ ਆਏ ਹਾਂ) ॥੭॥

**ਸਰਬ ਬੈਕੁੰਠ ਮੁਕਤਿ ਮੋਖ ਪਾਏ ॥**

**ਏਕ ਨਿਮਖ ਹਰਿ ਕੇ ਗੁਨ ਗਾਏ ॥**

(ਉਸਨੇ) ਬੈਕੁੰਠ ਦੇ ਸਾਰੇ (ਸੁਖ ਤੇ) ਕੇਵਲ ਮੁਕਤੀ ਨੂੰ ਪਾ ਲਿਆ ਹੈ, (ਜਿਸਨੇ) ਇਕ ਛਿਣ (ਭਰ ਭੀ) ਹਰੀ ਦੇ ਗੁਣ ਗਾਏ ਹਨ।

**ਅਨਿਕ ਰਾਜ ਭੋਗ ਬਡਿਆਈ ॥**
**ਹਰਿ ਕੇ ਨਾਮ ਕੀ ਕਥਾ ਮਨਿ ਭਾਈ ॥**

(ਉਸਨੇ) ਅਨੇਕਾਂ (ਮੁਲਕਾਂ ਦੇ) ਰਾਜ ਦੀ, ਭੋਗ ਅਤੇ ਵਡਿਆਈ (ਨੂੰ ਪਾਇਆ ਹੈ,, (ਜਿਸਨੂੰ) ਮਨ ਕਰਕੇ ਹਰੀ ਦੇ ਨਾਮ ਦੀ ਕਥਾ ਚੰਗੀ ਲੱਗੀ ਹੈ।

**ਬਹੁ ਭੋਜਨ ਕਾਪਰ ਸੰਗੀਤ ॥**
**ਰਸਨਾ ਜਪਤੀ ਹਰਿ ਹਰਿ ਨੀਤ ॥**

(ਉਸਨੇ) ਬਹੁਤ ਭੋਜਨ, ਕੱਪੜੇ ਤੇ ਰਾਗ (ਦਾ ਅਨੰਦ ਪਾ ਲਿਆ ਹੈ, ਜਿਸਦੀ) ਰਸਨਾ ਨਿੱਤ ਹਰਿਹਰਿ (ਨਾਮ) ਜਪਦੀ ਹੈ

**ਭਲੀ ਸੁ ਕਰਨੀ ਸੋਭਾ ਧਨਵੰਤ ॥**
**ਹਿਰਦੈ ਬਸੇ ਪੂਰਨ ਗੁਰਮੰਤ ॥**

ਉਸਦੀ ਕਰਨੀ ਭਲੀ ਹੈ, ਸ਼ੋਭਾ (ਹੈ ਅਤੇ ਉਹ) ਧਨ ਵਾਲਾ ਹੈ, (ਜਿਸ ਦੇ) ਹਿਰਦੇ ਵਿਚ ਪੂਰਨ ਗੁਰਾਂ ਦਾ ਉਪਦੇਸ਼ ਵਸਦਾ ਹੈ।

**ਸਾਧ ਸੰਗਿ ਪ੍ਰਭ ਦੇਹੁ ਨਿਵਾਸ ॥**
**ਸਰਬ ਸੂਖ ਨਾਨਕ ਪਰਗਾਸ ॥ ੮ ॥ ੨੦ ॥**

ਸਤਿਗੁਰੂ ਜੀ (ਆਖਦੇ ਹਨ, ਹੇ ਪ੍ਰਭੂ ! (ਮੈਨੂੰ) ਸਾਧ ਸੰਗ ਦਾ ਵਾਸਾ ਦੇਹੁ, (ਕਿਉਂਕਿ ਉਥੋਂ ਹੀ) ਸਾਰੇ ਸੁਖਾਂ ਦਾ ਪ੍ਰਕਾਸ਼ (ਹੁੰਦਾ ਹੈ) ॥ ੮ ॥ ੨੦ ॥

ਸਲੋਕੁ ॥

**ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ।**

ਨਿਰਗੁਣ ਨਿਰੰਕਾਰ ਆਪੇ ਹੀ ਸੁੰਨ ਸਮਾਧੀ ਤੋਂ ਸਰਗੁਣ (ਰੂਪ ਹੋਯਾ ਹੈ) ।

**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥੧।**

ਸਤਿਗੁਰੂ ਜੀ ( ਆਖਦੇ ਹਨ), ਆਪਣੇ (ਵਿਚੋਂ ਹੀ ਜਗਤ ਨੂੰ) ਕੀਤਾ ਹੈ ਅਤੇ ਫਿਰ ਆਪੇ ਹੀ (ਇਸਦੇ ਵਿਚ) ਜਾਪ ਰਿਹਾ ਹੈ, (ਅਰਥਾਤ ਪ੍ਰਤੀਤ ਹੋ ਰਿਹਾ ਹੈ) ॥ ੧ ॥

**ਅਸਟਪਦੀ॥ ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥**

**ਪਾਪ ਪੁੰਨ ਤਬ ਕਹ ਤੇ ਹੋਤਾ ॥**

ਜੋ ਇਹ ਸ਼ਰੀਰ (ਹਨ), ਜਦ (ਇਨ੍ਹਾਂ ਵਿਚੋਂ) ਕੁਝ ਭੀ ਨਜ਼ਰ ਨਹੀਂ ਔਂਦਾ ਸੀ, ਤਦੋਂ ਪਾਪ ਤੇ ਪੁੰਨ ਕਿਸ ਤੋਂ ਹੋਏ ਸਨ?

**ਜਬ ਧਾਰੀ ਆਪਨ ਸੁੰਨ ਸਮਾਧਿ ॥**

**ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥**

ਜਦੋਂ (ਉਸਨੇ) ਆਪ ਅਫੁਰ ਸਮਾਧੀ ਲਾਈ ਹੋਈ ਸੀ, ਤਦੋਂ ਵੈਰ ਤੇ ਵਿਰੋਧ ਕਿਸਦੇ ਸੰਗ ਕਰਕੇ ਕਮਾਂਦਾ ਸੀ ?

**ਜਬ ਇਸ ਕਾ ਬਰਨੁ ਚਿਹਨੁ ਨ ਜਾਪਤ ॥**

**ਤਬ ਹਰਖ ਸੋਗ ਕਹੁ ਕਿਸਹਿ ਬਿਆਪਤ ॥**

ਜਦ ਇਸ (ਜੀਵ) ਦਾ (ਕੋਈ) ਚਿੰਨ੍ਹ ਵਰਣ ਹੀ ਨਹੀਂ ਜਾਪਦਾਸੀ, ਤਦੋਂ ਹਰਖਤੇਸੋਗ, ਦੱਸੋ ਕਿਸਨੂੰ ਵਿਆਪਦਾਸੀ?

**ਜਬ ਆਪਨ ਆਪ ਆਪਿ ਪਾਰਬ੍ਰਹਮ ॥**

**ਤਬ ਮੋਹ ਕਹਾ ਕਿਸੁ ਹੋਵਤ ਭਰਮ ॥**

ਜਦੋਂ ਪਾਰਬ੍ਰਹਮ ਆਪਣੇ ਆਪ ਵਿਚ ਆਪੇ ਸੀ, ਤਦੋਂ ਮੋਹ ਕਿੱਤੇ ਤੇ ਭਰਮ ਕਿਸਨੂੰ ਹੁੰਦਾ ਸੀ ?

**ਆਪਨ ਖੇਲੁ ਆਪਿ ਵਰਤੀਜਾ ॥**

**ਨਾਨਕ ਕਰਨੈਹਾਰੁ ਨ ਦੂਜਾ ॥ ੧ ॥**

(ਇਹ ਜਗਤ ਰੂਪ) ਆਪਣਾ ਖੇਲ (ਉਸਨੇ) ਆਪੇ ਵਰਤਾਯਾ ਹੈ। ਸਤਿਗੁਰੂ ਜੀ (ਕਹਿੰਦੇ ਹਨ, ਹੋਰ ਕੋਈ) ਦੂਜਾ (ਇਸਦੇ) ਕਰਨ ਵਾਲਾ ਨਹੀਂ ਹੈ ॥ ੧ ॥

**ਜਬ ਹੋਵਤ ਪ੍ਰਭ ਕੇਵਲ ਧਨੀ ॥**

**ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ ॥**

ਜਦੋਂ (ਸਭ ਦਾ) ਮਾਲਕ ਪ੍ਰਭੂ [ਕੇਵਲ] ਇਕੋ ਇੱਕ ਹੁੰਦਾ ਸੀ।ਤਦੋਂ ਬੰਧਨ (ਕਿਸਨੂੰਤੇ) ਮੁਕਤ ਕਿਸਨੂੰ ਵਿਚਾਰੀਦਾ ਸੀ ?

**ਜਬ ਏਕਹਿ ਹਰਿ ਅਗਮ ਅਪਾਰ ॥**

**ਤਬ ਨਰਕ ਸੁਰਗ ਕਹੁ ਕਉਨ ਅਉਤਾਰ ॥**

ਜਦੋਂ ਇਕੋ ਹੀ ਅਗਮ ਅਪਾਰ ਹਰੀ ਸੀ, ਦੱਸੋ ਤਦੋਂ ਨਰਕ ਸੁਰਗ (ਵਿਚ) ਕੌਣ ਜਨਮ ਲੈਂਦਾ ਸੀ ?

**ਜਬ ਨਿਰਗੁਨ ਪ੍ਰਭ ਸਹਜ ਸੁਭਾਇ ॥**
**ਤਬ ਸਿਵ ਸਕਤਿ ਕਹਹੁ ਕਿਤੁ ਠਾਇ ॥**

ਜਦੋਂ ਪ੍ਰਭੂ ਸੁਤੇ-ਸਿੱਧ ਹੀ ਗੁਣਾਂ ਤੋਂ ਹੀਨ(ਅਵਸਥਾ ਵਿਚ ਸੀ)।ਦੱਸੋ ਉਸਵੇਲੇ ਪੁਰਖ ਤੇ ਪ੍ਰਕ੍ਰਿਤੀ ਕਿਸਥਾਂ ਤੇਸੀ?

**ਜਬ ਆਪਹਿ ਆਪਿ ਅਪਨੀ ਜੋਤਿ ਧਰੈ ॥**
**ਤਬ ਕਵਨ ਨਿਡਰੁ ਕਵਨ ਕਤ ਡਰੈ ॥**

ਜਦੋਂ ਆਪਣੇ ਆਪ ਵਿਚ ਆਪਣੀ ਜੋਤ ਨੂੰ ਧਰੀ (ਬੈਠਾ ਸੀ)। ਤਦੋਂ ਡਰਦਾ ਕੌਣਸੀ ? ਕਿਸਤੋਂ ਡਰਦਾ ਸੀ? ਅਤੇ ਕੌਣ ਨਿਡਰ ਸੀ ?

**ਆਪਨ ਚਲਿਤ ਆਪਿ ਕਰਨੈਹਾਰ ॥**
**ਨਾਨਕ ਠਾਕੁਰ ਅਗਮ ਅਪਾਰ ॥ ੨ ॥**

ਆਪਣੇ ਚਰਿਤ੍ਰਾਂ ਨੂੰ ਆਪੇ ਕਰਨ ਵਾਲਾਹੈ।ਸਤਿਗੁਰੂ ਜੀ (ਆਖਦੇ ਹਨ, ਉਹ) ਠਾਕੁਰ ਅਗਮ ਤੇ ਅਪਾਰ ਹੈ॥੨॥

**ਅਬਿਨਾਸੀ ਸੁਖ ਆਪਨ ਆਸਨ ॥**
**ਤਹ ਜਨਮ ਮਰਨ ਕਹੁ ਕਹਾ ਬਿਨਾਸਨ ॥**

(ਜਦੋਂ) ਨਿਜ ਸਰੂਪ ਦਾ ਅਬਿਨਾਸ਼ੀ ਸੁਖ(ਮਿਲਦਾ ਹੈ)। ਦਸੋ, ਤਦੋਂ ਜਨਮ ਮਰਣ ਦਾ ਕਿੱਥੇ ਨਾਸ ਹੁੰਦਾ ਹੈ ?

**ਜਬ ਪੂਰਨ ਕਰਤਾ ਪ੍ਰਭੁ ਸੋਇ ॥**
**ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ ॥**

ਜਦ ਓਹੀ ਪ੍ਰਭੂ ਕਰਤਾ (ਹੀ ਸਭਨਾਂ ਵਿਚ) ਪੂਰਣ ਹੈ, ਤਦ ਦਸੋ, ਜਮਾਂ ਦਾ ਡਰ ਕਿਸਨੂੰ ਹੁੰਦਾ ਹੈ ?

**ਜਬ ਅਬਿਗਤ ਅਗੋਚਰ ਪ੍ਰਭ ਏਕਾ ॥**
**ਤਬ ਚਿਤ੍ਰ ਗੁਪਤ ਕਿਸੁ ਪੂਛਤ ਲੇਖਾ ॥**

ਜਦ ਇਕੋ ਅਬਿਗਤ ਤੇ ਅਗੋਚਰ ਪ੍ਰਭੂ (ਹੀ ਸਾਰੇ ਰੂਪ ਹੈ)। ਤਦ ਚਿਤ੍ਰ ਗੁਪਤ ਕਿਸਤੋਂ ਹਿਸਾਬ ਪੁਛਦੇ ਹਨ?

**ਜਬ ਨਾਥ ਨਿਰੰਜਨ ਅਗੋਚਰ ਅਗਾਧੇ ॥**
**ਤਬ ਕਉਨ ਛੁਟੇ ਕਉਨ ਬੰਧਨ ਬਾਧੇ ॥**

ਜਦ ਸ੍ਵਾਮੀ ਮਾਇਆ ਤੋਂ ਰਹਿਤ, ਅਗੋਚਰ ਤੇ ਅਗਾਧ ਹੈ? ਤਦ ਛੁੱਟਦਾ ਕੌਣ ਹੈ ? ਅਤੇ ਬੰਧਨਾਂ ਵਿਚ ਕੌਣ ਬੱਝਦਾਹੈ।

**ਆਪਨ ਆਪ ਆਪ ਹੀ ਅਚਰਜਾ ॥**
**ਨਾਨਕ ਆਪਨ ਰੂਪ ਆਪ ਹੀ ਉਪਰਜਾ ॥੩॥**

ਆਪਣੇ ਆਪ (ਵਿਚ ਉਹ) ਅਸਚਰਜ ਆਪੇ ਹੀ ਹੈ। ਸਤਿਗੁਰੂ ਜੀ (ਆਖਦੇ ਹਨ, ਉਸਨੇ) ਆਪਣੇ ਰੂਪ ਨੂੰ ਆਪੇ ਹੀ ਉਤਪੱਤ ਕੀਤਾ ਹੈ ॥ ੩ ॥

**ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ ॥**
**ਤਹ ਬਿਨੁ ਮੈਲੁ ਕਹਹੁ ਕਿਆ ਧੋਤਾ ॥**

ਜਦੋਂ ਪੁਰਖਾਂ ਦਾਪਤੀ (ਇਕੋ) ਨਿਰਮਲ ਪੁਰਖ ਹੀ ਹੁੰਦਾ ਸੀ। ਤਦ ਦਸੋ, ਉਸਤੋਂ ਬਿਨਾ ਮੈਲ ਕੀ ਤੇ ਧੋਂਦਾ ਕੌਣਸੀ?

**ਜਹ ਨਿਰੰਜਨ ਨਿਰੰਕਾਰ ਨਿਰਬਾਨ ॥**

## ਤਹ ਕਉਨ ਕਉ ਮਾਨ ਕਉਨ ਅਭਿਮਾਨ ॥

ਜਦ ਨਿਰੰਜਨ, ਨਿਰੰਕਾਰ ਹੀ ਬੰਧਨਾਂ ਤੋਂ ਰਹਿਤ ਸੀ। ਤਦ ਮਾਣ ਕਿਸ ਨੂੰ ਸੀ ਅਤੇ ਅਪਮਾਨ ਕਿਸਨੂੰ ਸੀ ?

## ਜਹ ਸਰੂਪ ਕੇਵਲ ਜਗਦੀਸ ॥
## ਤਹ ਛਲ ਛਿਦ੍ਰ ਲਗਤ ਕਹੁ ਕੀਸ ॥

ਜਦ ਕੇਵਲ ਜਗਦੀਸ਼ੁਰ ਸਰੂਪ (ਹੀ ਸਭ ਕੁਝ ਹੈ)। ਤਦ ਦੱਸੋ ਛਲ ਛਿਦ੍ਰ ਕਿਸਨੂੰ ਲਗਦਾ ਹੈ ?

## ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥
## ਤਹ ਕਿਸਹਿ ਭੂਖ ਕਵਨੁ ਤ੍ਰਿਪਤਾਵੈ ॥

ਜਦੋਂ ਜੋਤੀ ਸਰੂਪ ਹੀ ਜੋਤੀ ਦੇ ਨਾਲ ਸਮਾ ਜਾਂਦਾ ਹੈ। ਤਦ ਕਿਸਨੂੰ ਭੁੱਖ (ਲਗਦੀ ਹੈ ਅਤੇ ਕੌਣ ਤ੍ਰਿਪਤ ਹੁੰਦਾ ਹੈ?

## ਕਰਨ ਕਰਾਵਨ ਕਰਨੈ ਹਾਰੁ ॥
## ਨਾਨਕ ਕਰਤੇ ਕਾ ਨਾਹਿ ਸੁਮਾਰੁ ॥ ੪ ॥

(ਜੋ) ਕਰਣਹਾਰ (ਸਭ ਕੁਝ) ਕਰਣ ਤੇ ਕਰਾਣਵਾਲਾ ਹੈ। ਸਤਿਗੁਰੂ ਜੀ (ਆਖਦੇ ਹਨ, ਉਸ) ਕਰਤੇ ਦਾ [ਸੁਮਾਰੁ] ਹਿਸਾਬ ਨਹੀਂ ਹੋ ਸਕਦਾ ॥ ੪ ॥

## ਜਬ ਅਪਨੀ ਸੋਭਾ ਆਪਨ ਸੰਗਿ ਬਨਾਈ ॥
## ਤਬ ਕਵਨ ਮਾਇ ਬਾਪ ਮਿਤ੍ਰ ਸੁਤ ਭਾਈ ॥

ਜਦ (ਉਸਨੇ) ਆਪਣੀ ਸ਼ੋਭਾ ਆਪਣੇ ਨਾਲ ਬਣਾਈ (ਹੋਈ ਸੀ), ਤਦੋਂ ਮਾ, ਪਿਉ, ਮਿਤ੍ਰ, ਪੁਤ੍ਰ ਤੇ ਭਰਾ ਕਿਥੇਸਨ?

**ਜਹ ਸਰਬ ਕਲਾ ਆਪਹਿ ਪਰਬੀਨ ॥**
**ਤਹ ਬੇਦ ਕਤੇਬ ਕਹਾ ਕੋਊ ਚੀਨ੍ ॥**

ਜਦੋਂ ਸਾਰੀਆਂ ਸ਼ਕਤੀਆਂ ਵਿਚ ਆਪੇ ਚਤੁਰ ਸੀ। ਤਦੋਂ ਵੇਦਾਂ ਕਤੇਬਾਂ ਨੂੰ ਕਦ ਕੋਈ ਪਛਾਣਦਾ ਸੀ ?

**ਜਬ ਆਪਨ ਆਪੁ ਆਪਿ ਉਰਿਧਾਰੈ ॥**
**ਤਉ ਸਗਨ ਅਪਸਗਨ ਕਹਾ ਬੀਚਾਰੈ ॥**

ਜਦੋਂ ਆਪਣੇ ਆਪ ਨੂੰ ਆਪਣੇ ਵਿਚ ਟਿਕਾ ਲੈਂਦਾ ਹੈ। ਤਦ ਸ਼ਗਨ ਕੁਸ਼ਗਨ ਨੂੰ ਕੌਣ ਵਿਚਾਰਦਾ ਹੈ ?

**ਜਹ ਆਪਨ ਊਚ ਆਪਨ ਆਪਿ ਨੇਰਾ ॥**
**ਤਹ ਕਉਨ ਠਾਕੁਰੁ ਕਉਨੁ ਕਹੀਐ ਚੇਰਾ ॥**

ਜਦ ਆਪਣੇ ਤੋਂ ਉਚਾ ਆਪਣੇ ਆਪ ਹੀ ਨੇੜੇ (ਹੋ ਜਾਂਦਾ ਹੈ)। ਤਦ ਸੁਆਮੀ ਕੌਣ ਤੇ ਸੇਵਕ ਕੌਣ ਕਹੀਦਾ ਹੈ ?

**ਬਿਸਮਨ ਬਿਸਮ ਰਹੇ ਬਿਸਮਾਦ ॥**
**ਨਾਨਕ ਅਪਨੀ ਗਤਿ ਜਾਨਹੁ ਆਪਿ ॥੫॥**

ਹੇ ਅਸਚਰਜ ! (ਤੇਰੇ ਕੌਤਕ ਵੇਖਕੇ)ਅਸਚਰਜ ਤੋਂ ਅਸਚਰਜ ਹੋ ਰਹੇ ਹਾਂ। ਸਤਿਗੁਰੂ ਜੀ (ਆਖਦੇ ਹਨ, ਤੁਸੀ) ਆਪਣੀ ਗਤੀ ਨੂੰ ਆਪੇ ਜਾਣਦੇ ਹੋ ॥ ੫ ॥

**ਜਹ ਅਛਲ ਅਛੇਦ ਅਭੇਦ ਸਮਾਇਆ ॥**
**ਊਹਾ ਕਿਸਹਿ ਬਿਆਪਤ ਮਾਇਆ ॥**

ਜਿੱਥੇ ਅਛਲ, ਅਛੇਦ ਤੇ ਅਭੇਦ ਸਮਾਯਾ ਹੋਇਆ ਹੈ? ਉੱਥੇ ਮਾਯਾ ਕਿਸਨੂੰ ਵਿਆਪਦੀ ਹੈ ?

**ਆਪਸ ਕਉ ਆਪਹਿ ਆਦੇਸੁ ॥**
**ਤਿਹੁ ਗੁਣ ਕਾ ਨਾਹੀ ਪਰਵੇਸੁ ॥**

ਆਪਣੇ (ਰੂਪ) ਨੂੰ ਆਪੇਹੀ ਨਮਸਕਾਰ ਹੈ,ਕਿਉਂਕਿ ਉਸ ਵਿਚ) ਤਿੰਨਾ ਗੁਣਾਂ ਦਾ ਪਰਵੇਸ਼ ਨਹੀਂ ਹੈ।

**ਜਹ ਏਕਹਿ ਏਕ ਏਕ ਭਗਵੰਤਾ ॥**
**ਤਹ ਕਉਨੁ ਅਚਿੰਤੁ ਕਿਸੁ ਲਾਗੈ ਚਿੰਤਾ ॥**

ਜਦ ਇਕੋ ਇਕ ਹੀ ਅਦੁਤੀ ਭਗਵੰਤ ਹੈ। ਤਦਕੌਣ ਬੇਫਿਕਰ ਹੈ ਅਤੇ ਕਿਸਨੂੰ ਫਿਕਰ ਲੱਗਦਾ ਹੈ ?

**ਜਹ ਆਪਨ ਆਪੁ ਆਪਿ ਪਤੀਆਰਾ ॥**
**ਤਹ ਕਉਨੁ ਕਥੈ ਕਉਨੁ ਸੁਨਨੈਹਾਰਾ**

ਜਿੱਥੇ ਆਪਣੇ ਆਪ ਉੱਤੇ ਹੀ ਪਰਤੀਤ ਕਰਨ ਵਾਲਾ ਹੈ। ਉੱਥੇ ਕੌਣ ਕਥਨ ਕਰਨ ਵਾਲਾ ਹੈ ਅਤੇ ਕੌਣ ਸੁਨਣ ਵਾਲਾ ਹੈ ?

**ਬਹੁ ਬੇਅੰਤ ਊਚ ਤੇ ਊਚਾ ॥**
**ਨਾਨਕ ਆਪਸ ਕਉ ਆਪਹਿ ਪਹੂਚਾ ॥ ੬ ॥**

ਵੱਡਾ ਬੇਅੰਤ ਹੈ, ਉੱਚੇ ਤੋਂ ਉੱਚਾ ਹੈ। ਸਤਿਗੁਰੂਜੀ (ਆਖਦੇ ਹਨ),ਆਪਣੇ ਆਪ ਨੂੰ ਆਪੇ ਹੀ ਪੁੱਜਦਾ ਹੈ ॥੬॥

**ਜਹ ਆਪਿ ਰਚਿਓ ਪਰਪੰਚੁ ਅਕਾਰੁ ॥**

**ਤਿਹੁ ਗੁਣ ਮਹਿ ਕੀਨੋ ਬਿਸਥਾਰੁ ॥**

ਜਦ(ਉਸਨੇ)ਆਪੇ ਹੀ ਪਰਪੰਚ ਰੂਪ ਜਗਤ ਰਚਿਆ ਸੀ, ਅਤੇ ਤਿੰਨਾਂ ਗੁਣਾਂ ਵਿਚ ਪਸਾਰਾ ਕੀਤਾ ਸੀ।

**ਪਾਪੁ ਪੁੰਨੁ ਤਹ ਭਈ ਕਹਾਵਤ ॥**
**ਕੋਊ ਨਰਕ ਕੋਊ ਸੁਰਗ ਬੰਛਾਵਤ ॥**

ਤਦ ਪਾਪ ਪੁੰਨ ਦੀ ਕਹਾਵਤ [ਵਾਰਤਾ] ਹੋਈ ਸੀ। ਕੋਈ ਨਰਕ ਤੇ ਕੋਈ ਸੁਰਗ ਦੀ ਇੱਛਾ ਕਰਦਾ ਸੀ।

**ਆਲ ਜਾਲ ਮਾਇਆ ਜੰਜਾਲ ॥**
**ਹਉਮੈ ਮੋਹ ਭਰਮ ਭੈ ਭਾਰ ॥**

(ਇਹ) [ਆਲ] ਸਾਰਾ ਜੰਜਾਲ ਮਾਯਾ ਦਾ ਜਾਲ ਹੈ (ਜਿਸਤੋਂ) ਹੌਮੈ,ਮੋਹ,ਭਰਮ ਤੇ ਡਰ ਦਾ [ਭਾਰ]ਦੁੱਖ(ਹੁੰਦਾਹੈ,

**ਦੂਖ ਸੂਖ ਮਾਨ ਅਪਮਾਨ ॥**
**ਅਨਿਕ ਪ੍ਰਕਾਰ ਕੀਓ ਬਖ੍ਯਾਨ ॥**

ਦੁੱਖ ਸੁਖ, ਮਾਣ ਤੇ ਅਪਮਾਣ (ਇਹ ਸਭ) ਅਨੇਕ ਤਰ੍ਹਾਂ ਦਾ ਕਥਨ ਕੀਤਾ ਗਿਆ ਹੈ।

**ਆਪਨ ਖੇਲੁ ਆਪਿ ਕਰਿ ਦੇਖੈ ॥**
**ਖੇਲੁ ਸੰਕੋਚੈ ਤਉ ਨਾਨਕ ਏਕੈ ॥੭॥**

ਆਪਣੀ (ਜਗਤ ਰੂਪ) ਖੇਡ ਨੂੰ ਆਪੇ ਕਰਕੇ ਵੇਖਦਾ ਹੈ। (ਜਦੋਂ) ਖੇਡ ਨੂੰ ਸਮੇਟ ਲੈਂਦਾ ਹੈ, ਸਤਿਗੁਰੂਜੀ(ਆਖਦੇ ਹਨ), ਤਦ (ਫਿਰ) ਇਕੋ ਦਾ ਇਕ (ਹੋ ਜਾਂਦਾ ਹੈ) ॥ ੭ ॥

**ਜਹ ਅਬਿਗਤ ਭਗਤੁ ਤਹ ਆਪਿ ॥**
**ਜਹ ਪਸਰੈ ਪਾਸਾਰੁ ਸੰਤ ਪਰਤਾਪਿ ॥**

ਜਿੱਥੇ (ਆਪ) ਅਬਿਗਤੁ ਨਿਰੰਕਾਰ ਹੈ, ਉੱਥੇ ਆਪੇ ਭਗਤ ਰੂਪ ਹੈ। ਜਿੱਥੇ ਪਸਾਰਾ ਪਸਾਰਿਆ ਹੈ (ਉੱਥੇ ਹੀ) ਸੰਤ ਦਾ ਪ੍ਰਤਾਪ ਹੈ।

**ਦੁਹੂ ਪਾਖ ਕਾ ਆਪਹਿ ਧਨੀ ॥**
**ਉਨ ਕੀ ਸੋਭਾ ਉਨਹੂ ਬਨੀ ॥**

ਦੋਹਾਂ ਪੱਖਾਂ ਦਾ ਆਪੇ ਮਾਲਕ ਹੈ। ਉਸਦੀ ਉਪਮਾ ਉਸੇ ਨੂੰ ਹੀ ਬਣਦੀ ਹੈ।

**ਆਪਹਿ ਕਉਤਕ ਕਰੈ ਅਨਦ ਚੋਜ ॥**
**ਆਪਹਿ ਰਸ ਭੋਗਨ ਨਿਰਜੋਗ ॥**

ਆਪੇ ਕੌਤਕ ਕਰਦਾ ਹੈ (ਆਪੇ) ਕੌਤਕਾਂ ਦਾ ਅਨੰਦ (ਲੈਂਦਾ ਹੈ)। ਆਪੇ ਰਸ ਭੋਗਦਾ ਹੈ ਅਤੇ (ਆਪੇ ਹੀ) [ਨਿਰਜੋਗ] ਤਿਆਗੀ ਹੈ।

**ਜਿਸੁ ਭਾਵੈ ਤਿਸੁ ਆਪਨ ਨਾਇ ਲਾਵੈ ॥**
**ਜਿਸੁ ਭਾਵੈ ਤਿਸੁ ਖੇਲ ਖਿਲਾਵੈ ॥**

ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਨਾਮ ਜਪਣ ਵਿਚ ਲਾਂਦਾ ਹੈ। ਜਿਸ ਨੂੰ ਚਾਹੁੰਦਾ ਹੈ, ਉਸ ਨੂੰ (ਸੰਸਾਰ ਦੀ) ਖੇਡ ਵਿਚ ਖਿਡਾਂਦਾ ਹੈ।

**ਬੇਸੁਮਾਰ ਅਥਾਹ ਅਗਨਤ ਅਤੋਲੈ ॥**

**ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥੮॥੨੧॥**

(ਤੁਸੀ) ਬੇਸ਼ੁਮਾਰ, ਅਥਾਹ, ਗਿਣਤੀ ਤੋਂ ਰਹਿਤ ਅਤੇ ਵਿਕਾਰਤੋਂ ਭੀ ਪਰੇ ਹੋ। ਜਿਵੇਂ (ਤੁਸੀਂ) ਬੁਲਾਉਂਦੇ ਹੋ, ਤਿਵੇਂ ਹੀ ਦਾਸ ਨਾਨਕ ਬੋਲਦਾ ਹੈ ॥ ੮ ॥ ੨੧ ॥

**ਸਲੋਕੁ॥ ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ॥**

ਹੇ (ਸਾਰੇ) ਜੀਆਂ ਤੇ ਜੰਤਾਂ ਦੇ ਮਾਲਕਾ! (ਤੂੰ) ਆਪੇ (ਹੀ ਸਭਨਾਂ ਵਿਚ) ਵਰਤਣ ਵਾਲਾ ਹੈਂ।

**ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ॥੧॥**

ਸਤਿਗੁਰੂ ਜੀ (ਆਖਦੇ ਹਨ, ਜਦ ਤੂੰ) ਇਕੋ ਹੀ ਫੈਲਿਆ ਹੋਇਆ ਹੈਂ, (ਤਾਂ ਫਿਰ) ਦੂਜਾ ਕੀ [ਦ੍ਰਿਸਟਾਰ] ਦਿੱਸਣਾ ਹੈ? ॥ ੧ ॥

**ਅਸਟਪਦੀ ॥ ਆਪਿ ਕਥੈ ਆਪਿ ਸੁਨਨੈਹਾਰੁ॥**
**ਆਪਹਿ ਏਕੁ ਆਪਿ ਬਿਸਥਾਰੁ ॥**

(ਤੂੰ) ਆਪੇ ਕਥਨ ਕਰਨ ਵਾਲਾ ਹੈਂ, ਆਪੇ ਸੁਣਨ ਵਾਲਾ ਹੈਂ, ਆਪੇ ਇਕ (ਰੂਪ ਹੈਂ ਅਤੇ) ਆਪੇ ਹੀ ਪਸਾਰਾ ਰੂਪ ਹੈਂ।

**ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ ॥**
**ਆਪਨੈ ਭਾਣੈ ਲਏ ਸਮਾਏ ॥**

ਜਦ [ਤਿਸੁ] ਤੈਨੂੰ ਭਾਉਂਦਾ ਹੈ, ਤਾਂ ਸ੍ਰਿਸ਼ਟੀ ਪੈਦਾ ਕਰਦਾ ਹੈਂ ਅਤੇ ਫਿਰ ਆਪਣੇ ਭਾਣੇ ਵਿਚ ਸਮੇਟ ਲੈਂਦਾ ਹੈਂ

**ਤੁਮ ਤੇ ਭਿੰਨ ਨਹੀ ਕਿਛੁ ਹੋਇ ॥**
**ਆਪਨਸੂਤਿ ਸਭੁ ਜਗਤੁ ਪਰੋਇ ॥**

ਤੁਹਾਥੋਂ ਵੱਖਰਾ ਕੁਝ ਭੀ ਨਹੀਂ ਹੁੰਦਾ। (ਤੁਸਾਂ) ਆਪਣੇ (ਹੁਕਮ ਰੂਪ) ਸੂਤ੍ਰ ਵਿਚ ਸਾਰਾ ਜਗਤ ਪਰੋਤਾ ਹੋਇਆ ਹੈ।

**ਜਾਕਉ ਪ੍ਰਭ ਜੀਉ ਆਪਿ ਬੁਝਾਏ ॥**
**ਸਚੁ ਨਾਮੁ ਸੋਈ ਜਨੁ ਪਾਏ ॥**

ਹੇ ਪ੍ਰਭ ਜੀਉ ! ਜਿਸਨੂੰ (ਤੁਸਾਂ) ਆਪ ਸਮਝਾਇਆ ਹੈ, ਉਸ ਪੁਰਸ਼ ਨੇ ਸੱਚ ਨਾਮੁ ਨੂੰ ਪਾਇਆ ਹੈ।

**ਸੋ ਸਮਦਰਸੀ ਤਤ ਕਾਬੇਤਾ॥**
**ਨਾਨਕਸਗਲ ਸ੍ਰਿਸਟਿ ਕਾ ਜੇਤਾ ॥੧॥**

ਉਹ ਸਮਦਰਸੀ ਹੈ,ਉਹ ਤੱਤ ਦੇ ਜਾਨਣ ਵਾਲਾ ਹੈ। ਸਤਿਗੁਰੂ ਜੀ (ਆਖਦੇਹਨ,ਓਹੀ)ਸਾਰੀ ਸ੍ਰਿਸ਼ਟੀ ਦੇ ਜਿੱਤਣ ਵਾਲਾ ਹੈ ॥ ੧ ॥

**ਜੀਅ ਜੰਤ੍ਰ ਸਭ ਤਾਕੈ ਹਾਥ ॥**
**ਦੀਨ ਦਇਆਲ ਅਨਾਥ ਕੋ ਨਾਥੁ ॥**

ਸਾਰੇ ਜੀਵ ਜੰਤ ਉਸਦੇ ਹੱਥ ਵਿਚ ਹਨ। (ਉਹ) ਅਨਾਥਾਂ ਦਾ ਨਾਥ ਤੇ ਦੀਨ ਦਿਆਲ ਹੈ।

**ਜਿਸੁ ਰਾਖੈ ਤਿਸੁ ਕੋਇ ਨ ਮਾਰੈ ॥**
**ਸੋ ਮੂਆ ਜਿਸੁ ਮਨਹੁ ਬਿਸਾਰੈ ॥**

ਜਿਸਨੂੰ ਰੱਖਦਾ ਹੈ, ਉਸਨੂੰ ਕੋਈ ਮਾਰ ਨਹੀਂ ਸਕਦਾ
ਉਹ ਮਰਦਾ ਹੈ, ਜਿਸਨੂੰ ਉਹ) ਮਨੋਂ ਭੁਲਾ ਦੇਂਦਾ ਹੈ।

**ਤਿਸੁ ਤਜਿ ਅਵਰ ਕਹਾ ਕੋ ਜਾਇ ॥**

**ਸਭ ਸਿਰਿ ਏਕੁ ਨਿਰੰਜਨ ਰਾਇ ॥**

ਉਸਨੂੰ ਛੱਡਕੇ (ਹੇ ਬੰਦੇ ! ਤੂੰ) ਹੋਰ ਕਿੱਥੇ ਨੂੰ ਜਾਂਦਾ ਹੈਂ? (ਉਹ) ਨਿਰੰਜਨ ਇਕੋ ਹੀ ਸਭਨਾਂ ਦੇ ਸਿਰ ਉੱਤੇ ਰਾਜਾ ਹੈ।

**ਜੀਅ ਕੀ ਜੁਗਤਿ ਜਾਕੈ ਸਭ ਹਾਥਿ ॥**

**ਅੰਤਰਿ ਬਾਹਰਿ ਜਾਨਹੁ ਸਾਥਿ ॥**

ਸਾਰੇ ਜੀਵਾਂ ਦੀ ਜੁਗਤੀ ਜਿਸਦੇ ਹੱਥ ਵਿਚ ਹੈ। (ਉਸਨੂੰ ਆਪਣੇ) ਅੰਦਰ ਤੇ ਬਾਹਰ ਦਾ ਸਾਥੀ ਜਾਣੋ।

**ਗੁਨ ਨਿਧਾਨ ਬੇਅੰਤ ਅਪਾਰ ॥**

**ਨਾਨਕ ਦਾਸ ਸਦਾ ਬਲਿਹਾਰ ॥ ੨ ॥**

(ਉਹ) ਗੁਣਾਂ ਦਾ ਬੇਅੰਤ ਤੇ ਅਪਾਰ ਖਜ਼ਾਨਾ ਹੈ। ਸਤਿਗੁਰੂ ਜੀ (ਆਖਦੇ ਹਨ, ਉਸ ਉੱਤੋਂ) ਦਾਸ ਸਦਾ ਕੁਰਬਾਨ (ਜਾਂਦਾ ਹੈ) ॥ ੨ ॥

**ਪੂਰਨਪੂਰਿ ਰਹੇ ਦਇਆਲ ॥**

**ਸਭ ਊਪਰਿ ਹੋਵਤ ਕਿਰਪਾਲ ॥**

(ਉਹ) ਦਿਆਲ ਜੀ ਸੰਪੂਰਣ (ਜੀਵਾਂ ਵਿਚ) ਪੂਰ ਰਹੇ ਹਨ ਅਤੇ ਸਭ ਉੱਤੇ ਕ੍ਰਿਪਾਲ ਹੁੰਦੇ ਹਨ।

**ਅਪਨੇ ਕਰਤਬ ਜਾਨੈ ਆਪਿ ॥**

**ਅੰਤਰਜਾਮੀ ਰਹਿਓ ਬਿਆਪਿ ॥**

ਅਪਣੇ ਕੰਮਾਂ ਨੂੰ ਆਪੇ ਜਾਣਦਾ ਹੈ। (ਉਹ) ਅੰਤਰ-ਜਾਮੀ (ਸਭਨਾਂ ਵਿਚ) ਵਿਆਪ ਰਿਹਾ ਹੈ।

**ਪ੍ਰਤਿਪਾਲੈ ਜੀਅਨ ਬਹੁ ਭਾਤਿ ॥**
**ਜੋ ਜੋ ਰਚਿਓ ਸੁ ਤਿਸਹਿ ਧਿਆਤਿ ॥**

(ਉਹ) ਜੀਵਾਂ ਦੀ ਬਹੁਤ ਤਰ੍ਹਾਂ ਨਾਲ ਪ੍ਰਤਿਪਾਲਾ ਕਰਦਾ ਹੈ। ਜੋ ਜੋ (ਭੀ ਉਸਨੇ) ਬਣਾਇਆ ਹੈ, ਉਹ ਉਸੇਨੂੰ ਸਿਮਰ ਰਿਹਾ ਹੈ।

**ਜਿਸੁ ਭਾਵੈ ਤਿਸੁ ਲਏ ਮਿਲਾਇ ॥**
**ਭਗਤਿ ਕਰਹਿ ਹਰਿ ਕੇ ਗੁਣ ਗਾਇ ॥**

ਜਿਸਨੂੰ ਚਾਹੁੰਦਾ ਹੈ,ਉਸਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ। (ਇਸ ਲਈ) ਭਗਤ (ਜਨ, ਉਸ) ਹਰੀ ਦੇ ਗੁਣ ਗਾਉਂਦੇ ਹਨ।

**ਮਨ ਅੰਤਰਿ ਬਿਸ੍ਵਾਸੁ ਕਰਿ ਮਾਨਿਆ ॥**
**ਕਰਨਹਾਰੁ ਨਾਨਕ ਇਕੁ ਜਾਨਿਆ ॥ ੩ ॥**

(ਜਿਸਨੇ) ਮਨ ਅੰਦਰ ਭਰੋਸਾ ਕਰਕੇ (ਭਾਣਾ) ਮੰਨਿਆ ਹੈ। ਸਤਿਗੁਰੂ ਜੀ (ਆਖਦੇ ਹਨ, ਉਸ ਪੁਰਸ਼ ਨੇ) ਇਕ ਸਿਰਜਣਹਾਰ ਨੂੰ ਜਾਣ ਲਿਆ ਹੈ ॥ ੩ ॥

**ਜਨੁ ਲਾਗਾ ਹਰਿ ਏਕੈ ਨਾਇ ॥**
**ਤਿਸਕੀਆਸ ਨ ਬਿਰਥੀ ਜਾਇ ॥**

(ਜੋ) ਜਨ ਇਕ ਹਰਿ ਨਾਮ(ਜਪਣ ਵਿਚ)ਲੱਗਾ ਹੈ, ਉਸਦੀ ਆਸ ਖਾਲੀ ਨਹੀਂ ਜਾਂਦੀ।

**ਸੇਵਕ ਕਉ ਸੇਵਾ ਬਨਿਆਈ ॥**
**ਹੁਕਮੁ ਬੂਝਿ ਪਰਮਪਦੁ ਪਾਈ ॥**

ਸੇਵਕ ਨੂੰ ਸੇਵਾ ਕਰਨੀ ਬਣਦੀ ਹੈ। (ਕਿਉਂਕਿ ਮਾਲਕ ਦੇ) ਹੁਕਮ ਨੂੰ ਮੰਨਕੇ ਹੀ ਪਰਮਪਦ ਪਾਈਦਾ ਹੈ।

**ਇਸਤੇ ਊਪਰਿ ਨਹੀ ਬੀਚਾਰੁ ॥**
**ਜਾਕੈ ਮਨਿ ਬਸਿਆ ਨਿਰੰਕਾਰੁ ॥**

(ਹੋਰ ਕੋਈ) ਵਿਚਾਰ ਇਸ ਤੋਂ ਉੱਪਰ ਨਹੀਂ ਹੈ। ਜਿਸਦੇਮਨ ਵਿਚ ਨਿਰੰਕਾਰ ਵੱਸਿਆ ਹੈ।

**ਬੰਧਨ ਤੋਰਿ ਭਏ ਨਿਰਵੈਰ ॥**
**ਅਨਦਿਨੁ ਪੂਜਹਿ ਗੁਰ ਕੇ ਪੈਰ ॥**

(ਉਹ) ਬੰਧਨਾ ਨੂੰ ਤੋੜਕੇ ਵੈਰ ਭਾਵ ਤੋਂ ਰਹਿਤ ਹੋਇਆ ਹੈ ਅਤੇ ਦਿਨ ਰਾਤ ਗੁਰੂ ਦੇ ਚਰਨਾਂ ਦੀ ਪੂਜਾ ਕਰਦਾ ਹੈ।

**ਇਹ ਲੋਕ ਸੁਖੀਏ ਪਰਲੋਕ ਸੁਹੇਲੇ ॥**
**ਨਾਨਕ ਹਰਿਪ੍ਰਭਿ ਆਪਹਿ ਮੇਲੇ ॥੪॥**

(ਉਹ) ਇਸ ਲੋਕ (ਵਿਚ) ਸੁਖੀ ਹੈ, ਪਰਲੋਕ(ਵਿਚ ਭੀ) ਸੁਖੀ ਹੋਵੇਗਾ। ਸਤਿਗੁਰੂ ਜੀ (ਆਖਦੇ ਹਨ), ਹਰੀਪ੍ਰਭੂ ਨੇ (ਉਸਨੂੰ) ਆਪਣੇ ਨਾਲ ਮੇਲ (ਲੈਣਾ ਹੈ)॥ ੪ ॥

**ਸਾਧ ਸੰਗਿ ਮਿਲਿ ਕਰਹੁ ਅਨੰਦ ॥**

**ਗੁਨ ਗਾਵਹੁ ਪ੍ਰਭ ਪਰਮਾਨੰਦ ॥**

ਸਾਧ ਸੰਗ ਨਾਲ ਮਿਲਕੇ (ਇਹ) ਅਨੰਦ (ਪ੍ਰਾਪਤ) ਕਰੋ। ਪਰਮ ਅਨੰਦ ਸਰੂਪ ਪ੍ਰਭੂ ਦੇ ਗੁਣ ਗਾਵੋ।

**ਰਾਮ ਨਾਮ ਤਤੁ ਕਰਹੁ ਬੀਚਾਰੁ ॥**

**ਦ੍ਰੁਲਭ ਦੇਹ ਕਾ ਕਰਹੁ ਉਧਾਰੁ ॥**

(ਜੋ) ਰਾਮ ਨਾਮ ਹੈ, [ਤਤੁ] ਉਸਦਾ ਵਿਚਾਰ ਕਰੋ। (ਤਾਂ ਇਸ) ਦੁਰਲੱਭ (ਮਨੁੱਖ) ਦੇਹ ਦਾ ਉਧਾਰ ਕਰ ਲਓਗੇ।

**ਅੰਮ੍ਰਿਤ ਬਚਨ ਹਰਿ ਕੇ ਗੁਨ ਗਾਉ ॥**

**ਪ੍ਰਾਨ ਤਰਨ ਕਾ ਇਹੈ ਸੁਆਉ ॥**

[ਅੰਮ੍ਰਿਤ] ਮਿੱਠੇ ਬਚਨਾਂ ਨਾਲ ਹਰੀ ਦੇ ਗੁਣਗਾਵੋ ‡ਪ੍ਰਾਣ ਦੇ ਵਰਤਣ ਦਾ ਇਹੋ [ਸੁਆਉ] ਮੁੱਖ ਸਾਧਨ ਹੈ।

**ਆਠ ਪਹਰ ਪ੍ਰਭ ਪੇਖਹੁ ਨੇਰਾ ॥**

**ਮਿਟੈ ਅਗਿਆਨੁ ਬਿਨਸੈ ਅੰਧੇਰਾ ॥**

ਅੱਠੇ ਪਹਿਰ ਪ੍ਰਭੂ ਨੂੰ ਨੇੜੇ ਵੇਖੋ। (ਤਦ) ਅਗਿਆਨ ਮਿਟ ਜਾਏਗਾ (ਤੇ ਮੋਹ ਰੂਪ) ਹਨੇਰਾ ਬਿਨਸ ਜਾਏਗਾ।

**ਸੁਨਿ ਉਪਦੇਸੁ ਹਿਰਦੈ ਬਸਾਵਹੁ ॥**

---

‡ਛੰਦੋਗਯ ਬ੍ਰਾਹਮਣ ਵਿਚ 'ਵਾਕ, ਨੇਤਰ, ਕੰਨ ਤੇ ਮਨ' ਇਨ੍ਹਾਂ ਚੋਹਾਂ ਦੇ ਸਮੂਹ ਨੂੰ ਪ੍ਰਾਣ ਕ੍ਰਿਹਾ ਹੈ। (੨) ਜੈਨ ਸ਼ਾਸਤ੍ਰ ਵਿਚ:-ਪੰਜ ਗਿਆਨਇੰਦ੍ਰੀਆਂ, ਮਨੋਂ ਬਲ, ਵਾਕਬਲ, ਸ਼ਰੀਰਬਲ, ਸ੍ਵਾਸ, ਗ੍ਰਾਸ ਤੇ ਉਮਰਾ-ਇਨ੍ਹਾਂ ਸਭਨਾਂ ਦੇ ਇਕੱਠ ਦਾ ਨਾਮ ਪ੍ਰਾਣ ਮੰਨਿਆ ਹੈ।

**ਮਨ ਇਛੇ ਨਾਨਕ ਫਲ ਪਾਵਹੁ ॥੫॥**

(ਗੁਰਾਂ ਦੇ) ਉਪਦੇਸ਼ ਨੂੰ ਸੁਣਕੇ ਹਿਰਦੇ ਵਿਚ ਵਸਾ[ਇ] ਸਤਿਗੁਰੂ ਜੀ (ਆਖਦੇ ਹਨ, ਤਦ) ਮਨ ਇੱਛਤ ਫਲ ਪ[ਾ] ਲਓਗੇ ॥ ੫ ॥

**ਹਲਤੁ ਪਲਤੁ ਦੁਇ ਲੇਹੁ ਸਵਾਰਿ ॥**
**ਰਾਮ ਨਾਮੁ ਅੰਤਰਿ ਉਰਿਧਾਰਿ ॥**

ਹਿਰਦੇ ਅੰਦਰ ਰਾਮ ਨਾਮ ਨੂੰ ਧਾਰਕੇ ਦੋਵੇਂ ਲੋਕ ਤੇ ਪਰਲੋਕ ਸਵਾਰ ਲਵੋ ।

**ਪੂਰੇ ਗੁਰ ਕੀ ਪੂਰੀ ਦੀਖਿਆ ॥**
**ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥**

ਪੂਰੇ ਗੁਰਾਂ ਦੀ ਪੂਰੀ ਸਿੱਖਿਆ ਜਿਸਦੇ ਮਨ ਵਿਚ ਵੱਸੀ ਹੈ, ਉਸਨੇ ਸੱਚ ਨੂੰ ਪਰਖ ਲਿਆ ਹੈ ।

**ਮਨਿਤਨਿ ਨਾਮੁ ਜਪਹੁ ਲਿਵਲਾਇ ॥**
**ਦੂਖੁ ਦਰਦੁ ਮਨ ਤੇ ਭਉ ਜਾਇ ॥**

ਮਨ ਤੇ ਤਨ ਦੀ ਪ੍ਰੀਤੀ ਲਾ ਕੇ ਨਾਮ ਜਪੋ,(ਤਾਂ)ਮਨ ਤੋਂ ਦੁਖ, ਦਰਦ ਤੇ ਡਰ (ਮਿਟ) ਜਾਏਗਾ ।

**ਸਚੁ ਵਾਪਾਰੁ ਕਰਹੁ ਵਾਪਾਰੀ ॥**
**ਦਰਗਹ ਨਿਬਹੈ ਖੇਪ ਤੁਮਾਰੀ ॥**

ਵਪਾਰੀ (ਹੋਕੇ, ਸੱਚ (ਨਾਮ ਦਾ) ਵਪਾਰ ਕਰੋ। ਤੁਹਾਡੀ (ਇਹ)ਸੁਦਾਗਰੀ ਦਰਗਾਹ (ਵਿਚ ਤੁਹਾਡੇ) ਨਾਲ ਜਾਏਗੀ।

ਏਕਾਟੇਕ ਰਖਹੁ ਮਨ ਮਾਹਿ ॥
ਨਾਨਕ ਬਹੁਰਿ ਨ ਆਵਹਿ ਜਾਹਿ ॥ ੬ ॥

ਮਨ ਵਿਚ ਇਕੋ ਦੀ ਓਟ ਰੱਖੋ। ਸਤਿਗੁਰੂ ਜੀ (ਆਖਦੇ ਹਨ), ਫਿਰ ਜੰਮਣਾ ਮਰਣਾ ਨਹੀਂ (ਹੋਵੇਗਾ) ॥੬॥

ਤਿਸ ਤੇ ਦੂਰਿ ਕਹਾ ਕੋ ਜਾਇ ॥
ਉਬਰੈ ਰਾਖਨਹਾਰੁ ਧਿਆਇ ॥

ਉਸਤੋਂ (ਭੁਲ ਕੇ)ਦੂਰ ਕਿਥੇ ਨੂੰ ਜਾਂਦਾ ਹੈਂ ? ਰੱਖਣ ਵਾਲੇ ਨੂੰ ਸਿਮਰ, (ਤਾਂ ਜਮਾਂ ਦੇ ਦੁਖ ਤੋਂ) ਉਦਰੇਂਗਾ।

ਨਿਰਭਉ ਜਪੈ ਸਗਲ ਭਉ ਮਿਟੈ ॥
ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ ॥

ਜੇ ਨਿਰਭਉ ਨੂੰ ਜਪੇਂ ਤਾਂ ਸਾਰੇ ਭਉ ਮਿਟ ਜਾਂਦੇਹਨ ਅਤੇ ਪ੍ਰਭੂ ਦੀ ਕ੍ਰਿਪਾ ਨਾਲ ਪ੍ਰਾਣੀ (ਦੁਖਾਂ ਤੋਂ) ਛੁਟ ਜਾਂਦਾਹੈ

ਜਿਸੁ ਪ੍ਰਭੁ ਰਾਖੈ ਤਿਸੁ ਨਾਹੀ ਦੂਖ ॥
ਨਾਮੁ ਜਪਤ ਮਨਿ ਹੋਵਤ ਸੂਖ ॥

ਜਿਸਨੂੰ ਪ੍ਰਭੂ ਰੱਖਦਾ ਹੈ,ਉਸਨੂੰ ਦੁਖ ਨਹੀਂ (ਹੁੰਦਾ। ਕਿਉਂਕਿ) ਨਾਮ ਨੂੰ ਜਪਣ ਕਰਕੇ (ਉਸਦੇ) ਮਨ ਵਿਚ ਸੁਖ ਹੁੰਦਾ ਹੈ।

ਚਿੰਤਾ ਜਾਇ ਮਿਟੈ ਅਹੰਕਾਰੁ ॥
ਤਿਸੁ ਜਨ ਕਉ ਕੋਇ ਨ ਪਹੁਚਨਹਾਰੁ ॥

(ਉਸਦੀ) ਚਿੰਤਾ ਤੇ ਹੰਕਾਰ ਮਿਟ ਜਾਂਦਾ ਹੈ। ਉਸ ਪੁਰਸ਼ (ਦੇ ਬਰਾਬਰ) ਪਹੁੰਚਣ ਵਾਲਾ ਕੋਈ ਭੀ ਨਹੀਂ ਹੈ।

**ਸਿਰ ਊਪਰਿ ਠਾਢਾ ਗੁਰੁ ਸੂਰਾ ॥**
**ਨਾਨਕ ਤਾਕੈ ਕਾਰਜ ਪੂਰਾ ॥੭॥**

(ਉਸਦੇ) ਸਿਰ ਉੱਤੇ ਪੂਰਾ ਗੁਰੂ (ਰਖਵਾਲਾ) ਖੜਾ ਹੈ। ਸਤਿਗੁਰੂ ਜੀ (ਆਖਦੇ ਹਨ, ਇਸ ਲਈ) ਉਸਦੇ ਕੰਮ ਪੂਰੇ ਹੋਏ ਹਨ ॥ ੭ ॥

**ਮਤਿ ਪੂਰੀ ਅੰਮ੍ਰਿਤੁ ਜਾਕੀ ਦ੍ਰਿਸਟਿ ॥**
**ਦਰਸਨੁ ਪੇਖਤ ਉਧਰਤ ਸ੍ਰਿਸਟਿ ॥**

ਜਿਸ (ਗੁਰੂ) ਦੀ ਸਿੱਖਿਆ ਪੂਰੀ ਹੈ ਅਤੇ ਦ੍ਰਿਸ਼ਟੀ ਵਿਚ ਅੰਮ੍ਰਿਤ ਹੈ। (ਉਸਦਾ) ਦਰਸ਼ਨ ਵੇਖਦਿਆਂ ਹੀ ਸ੍ਰਿਸ਼ਟੀ ਤਰ ਜਾਂਦੀ ਹੈ।

**ਚਰਨ ਕਮਲ ਜਾਕੇ ਅਨੂਪ ॥**
**ਸਫਲ ਦਰਸਨੁ ਸੁੰਦਰ ਹਰਿ ਰੂਪ ॥**

ਜਿਸਦੇਉਪਮਾ ਤੋਂ ਰਹਿਤ ਚਰਣ ਕਮਲ ਹਨ।(ਉਸ) ਹਰੀ ਰੂਪ (ਗੁਰੂ ਦਾ) ਸੁੰਦਰ ਦਰਸ਼ਨ ਸਫਲ ਹੈ।

**ਧੰਨ ਸੇਵਾ ਸੇਵਕੁ ਪਰਵਾਨੁ ॥**
**ਅੰਤਰਜਾਮੀ ਪੁਰਖੁ ਪ੍ਰਧਾਨੁ ॥**

(ਉਸਦੀ) ਸੇਵਾ ਧੰਨ (ਹੈ, ਜਿਸਨੂੰ ਕਰਕੇ) ਸੇਵਕ ਪ੍ਰਵਾਣ ਹੋਇਆ ਹੈ। (ਓਹੀ) ਪ੍ਰਧਾਨ ਪੁਰਖ ਅੰਤਰਜਾਮੀ

(ਦਾ ਰੂਪ ਹੈ)।

**ਜਿਸੁ ਮਨਿ ਬਸੈ ਸੁ ਹੋਤ ਨਿਹਾਲੁ ॥**
**ਤਾਕੈ ਨਿਕਟਿ ਨ ਆਵਤ ਕਾਲੁ ॥**

ਜਿਸਦੇ ਮਨ ਵਿਚ (ਉਸਦਾ ਉਪਦੇਸ਼) ਵਸਦਾ ਹੈ, ਉਹ ਦੂਖਾਂ ਤੋਂ ਰਹਿਤ ਹੁੰਦਾ ਹੈ। ਕਾਲ ਭੀ ਉਸਦੇ ਨੇੜੇ ਨਹੀਂ ਆਉਂਦਾ ਹੈ।

**ਅਮਰ ਭਏ ਅਮਰਾਪਦੁ ਪਾਇਆ ॥**
**ਸਾਧਸੰਗਿ ਨਾਨਕਹਰਿ ਧਿਆਇਆ ॥੮॥੨੨॥**

(ਉਹ ਇਸ ਲੋਕ ਵਿਚ) [ਅਮਰ] ਦੇਵਤੇ ਹੋਏ ਹਨ ਅਤੇ ਪਰਲੋਕ ਵਿਚ (ਉਨ੍ਹਾਂ ਨੇ)ਅਮਰ ਪਦ ਨੂੰ ਪਾਇਆ ਹੈ। ਸਤਿਗੁਰੂ ਜੀ (ਆਖਦੇ ਹਨ, ਜਿਨ੍ਹਾਂ ਨੇ ਉਸ) [ਸਾਧ] ਗੁਰੂ ਦੇ ਨਾਲ ਮਿਲਕੇ ਹਰੀ ਨੂੰ ਸਿਮਰਿਆ ਹੈ ॥ ੮ ॥ ੨੨ ॥

**ਸਲੋਕੁ॥ ਗਿਆਨ ਅੰਜਨੁ ਗੁਰਿ ਦੀਆ**
**ਅਗਿਆਨ ਅੰਧੇਰ ਬਿਨਾਸੁ ॥**

ਗੁਰੂਨੇ ਗਿਆਨ [ਅੰਜਨੁ] ਸੁਰਮਾ (ਬੁਧੀ ਰੂਪਅੱਖਾਂ ਵਿਚ ਪਾ) ਦਿੱਤਾ ਹੈ, (ਜਿਸ ਕਰਕੇ) ਅਗਜਾਨ (ਰੂਪ) [ਅੰਧੇਰ] ਤਿਮਰ ਰੋਗ ਮਿਟ ਗਿਆ ਹੈ।

**ਹਰਿ ਕਿਰਪਾ ਤੇ ਸੰਤ ਭੇਟਿਆ ।**
**ਨਾਨਕ ਮਨਿ ਪਰਗਾਸੁ ॥ ੧ ॥**

ਹਰੀਦੀ ਕ੍ਰਿਪਾ ਨਾਲ[ਸੰਤ]ਗੁਰੂ ਮਿਲਿਆਹੈ ਅਤੇ ਸਤਿਗੁਰੂ

ਜੀ (ਦੀ ਕ੍ਰਿਪਾ ਨਾਲ) ਮਨ ਵਿਚ ਗਿਆਨ (ਹੋਇਆ ਹੈ) ॥੧॥

**ਅਸਟਪਦੀ ॥ ਸੰਤ ਸੰਗਿ ਅੰਤਰਿ ਪ੍ਰਭੁ ਡੀਠਾ ॥**
**ਨਾਮੁ ਪ੍ਰਭੂ ਕਾ ਲਾਗਾ ਮੀਠਾ ॥**

ਗੁਰੂ ਦੀ ਸੰਗਤ ਕਰਕੇ ਪ੍ਰਭੂ ਨੂੰ ਅੰਦਰੇ ਡਿਠਾ ਹੈ ਅਤੇ ਪ੍ਰਭੂ ਦਾ ਨਾਮ ਮਿੱਠਾ ਲੱਗਾ ਹੈ।

**ਸਗਲ ਸਮਿਗ੍ਰੀ ਏਕਸੁ ਘਟਿ ਮਾਹਿ ॥**
**ਅਨਿਕ ਰੰਗ ਨਾਨਾ ਦ੍ਰਿਸਟਾਹਿ ॥**

(ਉਸ) ਇਕ ਦੇ ਸ਼ਰੀਰ ਵਿਚ (ਹੀ ਸੰਸਾਰ ਦੀ) ਸਾਰੀ ਸਮਿਗ੍ਰੀ ਹੈ। (ਓਹੀ) ਅਨੇਕਾਂ ਰੰਗਾਂ (ਵਿਚ) ਅਨੇਕ (ਤਰ੍ਹਾਂ ਦਾ ਹੋਕੇ) ਨਜ਼ਰ ਆ ਰਿਹਾ ਹੈ।

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥**
**ਦੇਹੀ ਮਹਿ ਇਸ ਕਾ ਬਿਸ੍ਰਾਮੁ ॥**

(ਜਿਸ) ਪ੍ਰਭੂ ਦਾ ਨਾਮ ਹੀ ਨੌਂ ਨਿਧੀ ਤੇ ਅੰਮ੍ਰਿਤ ਹੈ (ਇਸ ਮਨੁੱਖ) ਦੇਹੀ ਵਿਚ ਹੀ ਇਸਦਾ ਵਾਸਾ ਹੈ।

**ਸੁੰਨ ਸਮਾਧਿ ਅਨਹਤ ਤਹ ਨਾਦ ॥**
**ਕਹਨੁ ਨ ਜਾਈ ਅਚਰਜ ਬਿਸਮਾਦ ॥**

(ਜਿੱਥੇ ਉਸਦੀ) ਸੁੰਨ ਸਮਾਧੀ ਹੈ, ਉੱਥੇ ਅਨਹਦ ਸ਼ਬਦ (ਹੁੰਦਾ ਹੈ। ਉਸਦਾ ਕੁਝ) ਕਥਨ ਨਹੀਂ ਕੀਤਾ ਜਾਂਦਾ ਅਚਰਜ ਹੈ, ਵਿਸਮਾਦ ਹੈ।

**ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥**

**ਨਾਨਕ ਤਿਸੁ ਜਨ ਸੋਝੀ ਪਾਇ ॥ ੧ ॥**

ਉਸਨੇ (ਦਰਸ਼ਨ) ਡਿੱਠਾ ਹੈ, ਜਿਸਨੂੰ (ਉਸਨੇ) ਆਪੇ ਵਿਖਾਇਆ ਹੈ। ਸਤਿਗੁਰੂ ਜੀ (ਆਖਦੇ ਹਨ) ਉਸ ਪੁਰਸ਼ ਨੇ (ਹੀ ਉਸਦੀ) ਸੋਝੀ ਪਾਈ ਹੈ ॥ ੧ ॥

**ਸੋ ਅੰਤਰਿ ਸੋ ਬਾਹਰਿ ਅਨੰਤ ॥**
**ਘਟਿ ਘਟਿ ਬਿਆਪਿ ਰਹਿਆ ਭਗਵੰਤ ॥**

ਉਹ ਅਨੰਤ ਹੀ ਅੰਦਰ ਹੈ, ਓਹੀ ਬਾਹਰ ਹੈ। ਘਟ ਘਟ ਵਿਚ ਵਾਹਿਗੁਰੂ ਹੀ ਪੂਰਣ ਹੋ ਰਿਹਾ ਹੈ।

**ਧਰਨਿ ਮਾਹਿ ਆਕਾਸ ਪਇਆਲ ॥**
**ਸਰਬ ਲੋਕ ਪੂਰਨ ਪ੍ਰਤਿਪਾਲ ॥**

(ਜੋ) ਧਰਤੀ, ਅਕਾਸ਼ ਤੇ ਪਤਾਲ ਵਿਚ (ਜੀਵ ਹਨ ਇਨ੍ਹਾਂ) ਸਾਰੇ ਲੋਕਾਂ ਦੀ ਪੂਰਣ (ਵਾਹਿਗੁਰੂ ਹੀ) ਪ੍ਰਤਿਪਾਲਾ ਕਰਦਾ ਹੈ।

**ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ ॥**
**ਜੈਸੀ ਆਗਿਆ ਤੈਸਾ ਕਰਮੁ ॥**

ਜੰਗਲਾਂ ਵਿਚ, ਕੱਖਾਂ ਵਿਚ ਤੇ ਪਹਾੜਾਂ ਵਿਚ ਪਾਰ-ਬ੍ਰਹਮ ਪੂਰਣ ਹੈ। ਜਿਹੀ (ਉਸਦੀ) ਆਗਿਆ (ਹੁੰਦੀ ਹੈ) ਤਿਹਾ (ਹੀ ਹਰ ਕੋਈ) ਕਰਮ ਕਰਦਾ ਹੈ।

**ਪਉਣ ਪਾਣੀ ਬੈਸੰਤਰ ਮਾਹਿ ॥**
**ਚਾਰਿ ਕੁੰਟ ਦਹਦਿਸੇ ਸਮਾਹਿ ॥**

ਪੌਣ, ਪਾਣੀ ਤੇ ਅੱਗ ਵਿਚ (ਪੂਰਨ ਹੈ)। ਚਾਰੇ ਖਾਣੀਆਂ ਤੇ ਦਸੋਂ ਦਿਸ਼ਾਂ ਵਿਚ ਸਮਾ ਰਿਹਾ ਹੈ।

**ਤਿਸ ਤੇ ਭਿੰਨ ਨਹੀ ਕੋ ਥਾਉ ॥**
**ਗੁਰ ਪ੍ਰਸਾਦਿ ਨਾਨਕ ਸੁਖੁ ਪਾਉ ॥ ੨ ॥**

ਉਸਤੋਂ ਵੱਖਰੀ ਕੋਈ ਜਗ੍ਹਾ ਨਹੀਂ ਹੈ। ਸਤਿਗੁਰੂਜੀ (ਆਖਦੇ ਹਨ), ਗੁਰਾਂ ਦੀ ਕ੍ਰਿਪਾ ਨਾਲ (ਉਸ) ਸੁਖ ਰੂਪ ਨੂੰ ਪਾਇਆ (ਜਾਂਦਾ ਹੈ) ॥ ੨ ॥

**ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ ॥**
**ਸਸੀਅਰ ਸੂਰ ਨਖ੍ਯਤ੍ਰ ਮਹਿ ਏਕੁ ॥**

ਵੇਦਾਂ, ਪੁਰਾਣਾਂ ਅਤੇ ਸਿੰਮ੍ਰਿਤੀਆਂ ਵਿਚ (ਭੀ ਓਹੀ) ਦਿੱਸਦਾ ਹੈ। ਚੰਦ੍ਰਮਾ, ਸੂਰਜ ਤੇ ਤਾਰਿਆਂ ਵਿਚ ਭੀ ਇਕੋ (ਹੀ ਪੂਰਣ ਹੈ)।

**ਬਾਣੀ ਪ੍ਰਭ ਕੀ ਸਭੁ ਕੋ ਬੋਲੈ ॥**
**ਆਪਿ ਅਡੋਲੁ ਨ ਕਬਹੂ ਡੋਲੈ ॥**

ਸਭ ਕੋਈ ਪ੍ਰਭੂਦੀ [ਬਾਣੀ] ਆਗਿਆ ਵਿਚ ਬੋਲਦਾ ਹੈ। (ਉਹ) ਆਪ ਅਡੋਲ (ਹੈ, ਕਦੇ ਭੀ) ਡੋਲਦਾ ਨਹੀਂ ਹੈ।

**ਸਰਬ ਕਲਾ ਕਰਿ ਖੇਲੈ ਖੇਲ ॥**
**ਮੋਲਿ ਨ ਪਾਈਐ ਗੁਣਹ ਅਮੋਲ ॥**

ਸਾਰੀਆਂ ਸ਼ਕਤੀਆਂ ਕਰਕੇ (ਇਸ ਜਗਤ ਰੂਪ) ਖੇਡ ਨੂੰ ਖੇਡ ਰਿਹਾ ਹੈ। (ਉਸ) ਅਮੋਲਕ ਗੁਣਾਂ (ਵਾਲੇ ਦਾ)

ਮੁੱਲ ਨਹੀਂ ਪਾਈਦਾ।

**ਸਰਬ ਜੋਤਿ ਮਹਿ ਜਾਕੀ ਜੋਤਿ ॥**
**ਧਾਰਿ ਰਹਿਓ ਸੁਆਮੀ ਓਤਿ ਪੋਤਿ ॥**

ਸਾਰੇ ਜੋਤੀਆਂ ਵਿਚ ਜਿਸਦੀ ਜੋਤ ਹੈ। (ਉਹ)ਸ੍ਵਾਮੀ ਹੀ ਤਾਣੇ ਪੇਟੇ (ਦੇ ਸੂਤ੍ਰ ਵਾਂਗੂੰ ਸਭ ਵਿਚ ਆਪਣੀ ਸੱਤਾ) ਧਾਰ ਰਿਹਾ ਹੈ।

**ਗੁਰਪਰਸਾਦਿ ਭਰਮ ਕਾ ਨਾਸੁ ॥**
**ਨਾਨਕ ਤਿਨ ਮਹਿ ਏਹੁ ਬਿਸਾਸੁ ॥ ੩ ॥**

ਗੁਰਾਂ ਦੀ ਕ੍ਰਿਪਾ ਨਾਲ (ਜਿਨ੍ਹਾਂ) ਦਾ ਭਰਮ ਨਾਸ (ਹੋਯਾਹੈ)। ਸਤਿਗੁਰੂ ਜੀ (ਆਖਦੇ ਹਨ), ਉਨ੍ਹਾਂ (ਦੇ ਮਨ) ਵਿਚ ਇਹ ਭਰੋਸਾ (ਬੱਝਾ ਹੈ) ॥ ੩ ॥

**ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ ॥**
**ਸੰਤ ਜਨਾ ਕੈ ਹਿਰਦੈ ਸਭਿ ਧਰਮ ॥**

ਸੰਤ ਜਨਾਂ (ਦੀ ਨਜ਼ਰ ਵਿਚ) ਸਭ ਨੂੰ ਬ੍ਰਹਮ (ਰੂਪ ਕਰਕੇ) ਵੇਖਣਾ ਹੈ।ਸੰਤ ਜਨਾਂਦੇ ਹਿਰਦੇਵਿਚ ਸਾਰੇ ਧਰਮਹਨ।

**ਸੰਤ ਜਨਾ ਸੁਨਹਿ ਸੁਭ ਬਚਨ ॥**
**ਸਰਬ ਬਿਆਪੀ ਰਾਮ ਸੰਗਿ ਰਚਨ ॥**

ਸੰਤ ਜਨਾਂ (ਦੇ ਕੰਨ) ਸ਼ੁਭ ਬਚਨ ਸੁਣੀਦੇ ਹਨ ਅਤੇ ਸਰਬ-ਵਿਆਪੀ ਰਾਮ ਦੇ ਨਾਲ ਹੀ(ਸੰਤ) ਰਚੇ ਰਹਿੰਦੇ ਹਨ।

**ਜਿਨਿ ਜਾਤਾ ਤਿਸਕੀ ਇਹ ਰਹਤ ॥**

**ਸਤਿ ਬਚਨ ਸਾਧੂ ਸਭਿ ਕਹਤ ॥**

ਜਿਨ੍ਹਾਂ ਨੇ (ਵਾਹਿਗੁਰੂ ਨੂੰ) ਜਾਣਿਆ ਹੈ, ਉਨ੍ਹਾਂ ਦੀ ਏਹ ਰਹਿਣੀ ਹੈ। (ਉਹ) ਸਾਧੂ ਸਾਰੇਸੱਚੇ ਬਚਨ ਕਹਿੰਦਾਹੈ।

**ਜੋ ਜੋ ਹੋਇ ਸੋਈ ਸੁਖੁ ਮਾਨੈ ॥**

**ਕਰਨ ਕਰਾਵਨਹਾਰੁ ਪ੍ਰਭੁ ਜਾਨੈ ॥**

ਜੋ ਜੋ (ਕੁਝ) ਹੁੰਦਾ ਹੈ ਉਸ ਨੂੰ (ਉਹ) ਸੁਖ ਕਰਕੇ ਮੰਨਦਾ ਹੈ, (ਕਿਉਂਕਿ ਹਰ ਕੰਮ ਵਿਚ) ਕਰਣ ਤੇ ਕਰਾਣ ਵਾਲੇ ਪ੍ਰਭੂ ਨੂੰ ਜਾਣਦਾ ਹੈ।

**ਅੰਤਰਿ ਬਸੇ ਬਾਹਰਿ ਭੀ ਓਹੀ ॥**

**ਨਾਨਕ ਦਰਸਨ ਦੇਖਿ ਸਭ ਮੋਹੀ ॥ ੪ ॥**

(ਜੋ ਹਰੀ ਸੰਤ ਦੇ) ਹਿਰਦੇ ਵਿਚ ਵਸਦਾ ਹੈ,(ਉਸਨੂੰ) ਬਾਹਰ ਭੀ ਓਹੀ ਦਿੱਸਦਾ ਹੈ। ਸਤਿਗੁਰੂ ਜੀ (ਆਖਦੇ ਹਨ, ਐਸੇ ਸੰਤ ਦਾ) ਦਰਸ਼ਨ ਦੇਖਕੇ ਸਾਰੀ (ਦੁਨੀਆ) ਮੋਹੀ (ਜਾਂਦੀ ਹੈ) ॥ ੪ ॥

**ਆਪਿ ਸਤਿ ਕੀਆ ਸਭੁ ਸਤਿ ॥**

**ਤਿਸੁ ਪ੍ਰਭ ਤੇ ਸਗਲੀ ਉਤਪਤਿ ॥**

(ਜੋ) ਆਪ ਸੱਤ ਹੈ ਅਤੇ (ਜਿਸਦਾ) ਕੀਤਾ ਭੀ ਸਭ ਸੱਤਹੈ।ਉਸਪ੍ਰਭੂ ਤੋਂ ਹੀਸਾਰੀ ਸ੍ਰਿਸ਼ਟੀ ਉਤਪੱਤਿ(ਹੋਈ ਹੈ)।

**ਤਿਸੁ ਭਾਵੈ ਤਾ ਕਰੇ ਬਿਸਥਾਰੁ ॥**

**ਤਿਸੁ ਭਾਵੈ ਤਾ ਏਕੰਕਾਰੁ ॥**

ਉਸਨੂੰ ਭਾਉਂਦਾ ਹੈ ਤਾਂ ਪਸਾਰਾ ਕਰ ਦੇਂਦਾ ਹੈ। ਉਸਨੂੰ ਭਾਉਂਦਾ ਹੈ ਤਾਂ ਇਕੱਲਾ ਰੂਪ ਹੋ ਜਾਂਦਾ ਹੈ।

**ਅਨਿਕ ਕਲਾ ਲਖੀ ਨਹ ਜਾਇ ॥**
**ਜਿਸੁ ਭਾਵੈ ਤਿਸੁ ਲਏ ਮਿਲਾਇ ॥**

(ਜਿਸਦੀਆਂ) ਅਨੇਕਾਂ ਸ਼ਕਤੀਆਂ ਜਾਣੀਆਂ ਨਹੀਂ ਜਾਂਦੀਆਂ। ਜਿਸਨੂੰ ਚਾਹੁੰਦਾ ਹੈ, ਉਸਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ।

**ਕਵਨ ਨਿਕਟਿ ਕਵਨ ਕਹੀਐ ਦੂਰ ॥**
**ਆਪੇ ਆਪਿ ਆਪ ਭਰਪੂਰਿ ॥**

(ਉਸ ਦੇ) ਨੇੜੇ ਕੌਣ ਹੈ ? ਤੇ (ਉਸ ਤੋਂ) ਦੂਰ ਕੌਣ ਕਹੀਦਾ ਹੈ ? (ਉਹ) ਆਪਣੇ ਆਪ ਆਪੇ ਹੀ (ਸਭ ਵਿਚ) ਪੂਰਣ ਹੈ।

**ਅੰਤਰਿ ਗਤਿ ਜਿਸੁ ਆਪਿ ਜਨਾਏ ॥**
**ਨਾਨਕ ਤਿਸੁ ਜਨ ਆਪਿ ਬੁਝਾਏ ॥੫॥**

ਜਿਸਨੂੰ ਆਪੇ ਹੀ ਅੰਤਰ (ਆਤਮੇ ਦੀ) ਪ੍ਰਾਪਤੀ ਜਣਾਉਂਦਾ ਹੈ। ਸਤਿਗੁਰੂ ਜੀ (ਆਖਦੇ ਹਨ), ਉਸ ਪੁਰਸ਼ ਨੂੰ ਆਪੇ ਹੀ ਗਿਆਨ ਹੋ ਜਾਂਦਾ ਹੈ ॥ ੫ ॥

**ਸਰਬ ਭੂਤ ਆਪਿ ਵਰਤਾਰਾ ॥**
**ਸਰਬ ਨੈਨ ਆਪਿ ਪੇਖਨਹਾਰਾ ॥**

ਸਾਰੇ ਜੀਵਾਂ ਵਿਚ ਆਪ ਹੀ ਵਰਤਣ ਵਾਲਾ ਹੈ।

ਸਾਰੀਆਂ ਅੱਖਾਂ ਵਿਚ ਆਪ ਹੀ ਵੇਖਣ ਵਾਲਾ ਹੈ।

**ਸਗਲ ਸਮਗ੍ਰੀ ਜਾਕਾ ਤਨਾ ॥**
**ਆਪਨ ਜਸੁ ਆਪਹੀ ਸੁਨਾ ॥**

(ਜਗਤਦੀ) ਸਾਰੀ ਸਮਿਗ੍ਰੀ (ਹੀ)ਜਿਸਦਾ[ਤਨਾ] ਵੈਗਾ ਸ਼ਰੀਰ ਹੈ। (ਉਹ) ਆਪਣੇ ਜਸ ਨੂੰ ਆਪ ਹੀ ਸੁਣਦਾ ਹੈ।

**ਆਵਨਜਾਨੁ ਇਕੁ ਖੇਲੁ ਬਨਾਇਆ ॥**
**ਆਗਿਆਕਾਰੀ ਕੀਨੀ ਮਾਇਆ ॥**

ਜੰਮਣਾ ਤੇ ਮਰਣਾ (ਇਹ ਉਸ ਨੇ) ਇਕ ਤਮਾਸ਼ਾ ਬਣਾਇਆ ਹੋਇਆ ਹੈ। ਮਾਇਆ ਨੂੰ (ਉਸ ਨੇ ਆਪਣਾ) ਆਗਿਆਕਾਰੀ ਕੀਤਾ ਹੋਇਆ ਹੈ।

**ਸਭ ਕੈ ਮਧਿ ਅਲਿਪਤੋ ਰਹੈ ॥**
**ਜੋ ਕਿਛੁ ਕਹਣਾ ਸੁ ਆਪੇ ਕਹੈ ॥**

ਸਾਰਿਆਂ ਦੇ ਵਿਚ ਵੱਸ ਕੇ ਭੀ ਅਲਿਪਤ ਰਹਿੰਦਾ ਹੈ। ਜੋ ਕੁਝ (ਕਿਸੇ ਨੂੰ) ਕਹਿਣਾ ਹੈ,ਉਹ ਆਪੇ ਹੀ ਕਹਿੰਦਾ ਹੈ।

**ਆਗਿਆ ਆਵੈ ਆਗਿਆ ਜਾਇ ॥**
**ਨਾਨਕ ਜਾ ਭਾਵੈ ਤਾ ਲਏ ਸਮਾਇ ॥੬॥**

(ਜੀਵ ਉਸਦੇ) ਹੁਕਮ ਵਿਚ ਆਉਂਦਾ ਹੈ ਤੇ ਹੁਕਮ ਵਿਚ ਜਾਂਦਾ ਹੈ। ਸਤਿਗੁਰੂ ਜੀ (ਆਖਦੇ ਹਨ)ਜਦੋਂ ਚਾਹੁੰਦਾ ਹੈ,ਤਦੋਂ (ਇਸਨੂੰ ਆਪਣੇ ਵਿਚ) ਅਭੇਦ ਕਰ ਲੈਂਦਾ ਹੈ॥੬॥

**ਇਸ ਤੇ ਹੋਇ ਸੁ ਨਾਹੀ ਬੁਰਾ ॥**

**ਓਰੈ ਕਹਹੁ ਕਿਨੈ ਕਛੁ ਕਰਾ ॥**

(ਜੋ) ਇਸ ਤੋਂ ਹੁੰਦਾ ਹੈ, ਉਹ ਬੁਰਾ ਨਹੀਂ ਹੈ, ਅਤੇ ਦੱਸੋ(ਇਸਤੋਂ ਬਿਨਾ)ਹੋਰ ਕਿਸੇ ਨੇ(ਅਜਤਕ) ਕੁਝ ਕੀਤਾਹੈ?

**ਆਪਿ ਭਲਾ ਕਰਤੂਤਿ ਅਤਿ ਨੀਕੀ ॥**
**ਆਪੇ ਜਾਨੈ ਅਪਨੇ ਜੀ ਕੀ ॥**

(ਉਹ) ਆਪ ਭਲਾ ਹੈ, (ਉਸਦੀ) ਕਰਨੀ ਭੀ ਵੱਡੀ ਚੰਗੀ ਹੈ। ਆਪਣੇ ਦਿਲ ਦੀ (ਗੱਲ, ਆਪੇ ਹੀ ਜਾਣਦਾ ਹੈ।

**ਆਪਿ ਸਾਚੁ ਧਾਰੀ ਸਭ ਸਾਚੁ ॥**
**ਓਤਿ ਪੋਤਿ ਆਪਨ ਸੰਗਿ ਰਾਚੁ ॥**

(ਉਹ) ਆਪ ਸੱਚ ਹੈ, (ਉਸਦੀ) ਧਾਰੀ (ਹੋਈ ਮਰਯਾਦਾ ਭੀ) ਸਭ ਸੱਚ ਹੈ। ਤਾਣੇ ਪੇਟੇ (ਦੇ ਸੂਤ੍ਰ ਵਾਂਗੂ) [ਆਪਨ] ਸਾਡੇ ਨਾਲ ਮਿਲਿਆ ਹੋਇਆ ਹੈ।

**ਤਾਕੀ ਗਤਿ ਮਿਤਿ ਕਹੀ ਨ ਜਾਇ ॥**
**ਦੂਸਰ ਹੋਇ ਤ ਸੋਝੀ ਪਾਇ ॥**

ਉਸਦੀ ਗਤੀ ਤੇ ਮਰਯਾਦਾ ਕਹੀ ਨਹੀਂ ਜਾਂਦੀ। (ਕੋਈ) ਦੂਜਾ (ਉਸ ਵਰਗਾ ਹੋਵੇ, ਤਾਂ ਸੋਝੀ ਪਾਈ (ਜਾ ਸਕਦੀ ਹੈ)।

**ਤਿਸਕਾ ਕੀਆ ਸਭੁ ਪਰਵਾਨੁ ॥**
**ਗੁਰ ਪ੍ਰਸਾਦਿ ਨਾਨਕ ਇਹੁ ਜਾਨੁ ॥ ੭ ॥**

ਉਸਦਾ ਕੀਤਾ (ਸਾਨੂੰ) ਸਭ ਮਨਜ਼ੂਰ ਹੈ। ਸਤਿਗੁਰੂ

ਜੀ (ਆਖਦੇ ਹਨ) ਗੁਰਾਂ ਦੀ ਕ੍ਰਿਪਾ ਨਾਲ (ਅਸਾਂ) ਇਹ ਜਾਣਿਆ ਹੈ ॥ ੭ ॥

**ਜੋ ਜਾਨੈ ਤਿਸੁ ਸਦਾ ਸੁਖੁ ਹੋਇ ॥**
**ਆਪਿ ਮਿਲਾਇ ਲਏ ਪ੍ਰਭੁ ਸੋਇ ॥**

ਜੋ (ਉਸਨੂੰ) ਜਾਣਦਾ ਹੈ, ਉਸਨੂੰ ਸਦਾ ਸੁਖ ਹੁੰਦਾਹੈ (ਕਿਉਂਕਿ) ਪ੍ਰਭੂ ਉਸਨੂੰ ਆਪਣੇ ਵਿਚ ਮਿਲਾ ਲੈਂਦਾਹੈ।

**ਓਹੁ ਧਨਵੰਤੁ ਕੁਲਵੰਤੁ ਪਤਿਵੰਤੁ ॥**
**ਜੀਵਨ ਮੁਕਤਿ ਜਿਸ ਰਿਦੈ ਭਗਵੰਤੁ ॥**

ਉਹ ਧਨ ਵਾਲਾ (ਹੈ, ਉੱਚੀ) ਕੁਲ ਵਾਲਾਹੈ, ਇੱਜ਼ਤ ਵਾਲਾ (ਹੈ, ਅਤੇ) ਜੀਵਨ ਮੁਕਤ ਹੈ, ਜਿਸਦੇ ਹਿਰਦੇ ਵਿਚ ਵਾਹਿਗੁਰੂ (ਵਸਦਾ ਹੈ)।

**ਧੰਨੁ ਧੰਨੁ ਧੰਨੁ ਜਨੁ ਆਇਆ ॥**
**ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ ॥**

(ਉਸਦਾ ਜਗਤ ਤੇ) ਆਉਣਾ (ਮਨ, ਬਾਣੀ, ਸ਼ਰੀਰ ਕਰਕੇ) ਧੰਨ ਹੈ, ਜਿਸ [ਜਨੁ] ਸੰਤ ਨੇ ਕ੍ਰਿਪਾ ਕਰਕੇ ਸਾਰੇ ਜਗਤ ਨੂੰ ਤਾਰ ਦਿੱਤਾ ਹੈ।

**ਜਨ ਆਵਨ ਕਾ ਇਹੈ ਸੁਆਉ ॥**
**ਜਨ ਕੈ ਸੰਗਿ ਚਿਤਿ ਆਵੈ ਨਾਉ ॥**

ਸੰਤ (ਦੇ ਕੋਲ) ਆਉਣ ਦਾ ਇਹੋ ਲਾਭ ਹੈ, (ਕਿ) ਸੰਤ ਦੇ ਸੰਗ ਕਰਕੇ (ਗ੍ਰਿਹਸਤੀ ਨੂੰ) ਨਾਮ ਚੇਤੇ ਆ ਜਾਵੇ।

ਆਪਿ ਮੁਕਤੁ ਮੁਕਤੁ ਕਰੈ ਸੰਸਾਰੁ ॥
ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ ॥੮॥੨੩॥

(ਜੋ) ਆਪ ਮੁਕਤ ਰੂਪ ਹੋਕੇ ਸੰਸਾਰ ਨੂੰ ਮੁਕਤ ਕਰਦਾ ਹੈ। ਸਤਿਗੁਰੂ ਜੀ (ਆਖਦੇ ਹਨ), ਉਸ ਸੰਤ ਨੂੰ (ਅਸੀਂ) ਸਦਾ ਨਮਸਕਾਰ (ਕਰਦੇ ਹਾਂ) ॥ ੮ ॥ ੨੩ ॥

ਸਲੋਕੁ ॥ ਪੂਰਾ ਪ੍ਰਭੁ ਅਰਾਧਿਆ ਪੂਰਾ ਜਾ ਕਾ ਨਾਉ ॥

(ਉਸ) ਪੂਰੇ ਪ੍ਰਭੂ ਨੂੰ ਸਿਮਰਿਆ ਹੈ, ਜਿਸਦਾ ਨਾਮ ਪੂਰਾ ਹੈ।

ਨਾਨਕ ਪੂਰਾ ਪਾਇਆ ਪੂਰੇ ਕੇ ਗੁਨ ਗਾਉ ॥੧॥

ਸਤਿਗੁਰੂ ਜੀ (ਆਖਦੇ ਹਨ), ਪੂਰੇ ਦੇ ਗੁਣਾਂ ਨੂੰ ਗਾਉਂਕੇ ਹੀ ਪੂਰਾ (ਗਿਆਨ) ਪਾਇਆ ਹੈ ॥ ੧ ॥

ਅਸਟਪਦੀ ॥ ਪੂਰੇ ਗੁਰ ਕਾ ਸੁਨਿ ਉਪਦੇਸੁ ॥
ਪਾਰਬ੍ਰਹਮੁ ਨਿਕਟਿ ਕਰਿ ਪੇਖੁ ॥

(ਹੇ ਬੰਦੇ !) ਪੂਰੇ ਗੁਰਾਂ ਦਾ ਉਪਦੇਸ਼ ਸੁਣ ਅਤੇ ਪਾਰਬਹਮ ਨੂੰ (ਆਪਣੇ) ਨੇੜੇ ਕਰਕੇ ਵੇਖ।

ਸਾਸਿ ਸਾਸਿ ਸਿਮਰਹੁ ਗੋਬਿੰਦ ॥
ਮਨ ਅੰਤਰ ਕੀ ਉਤਰੈ ਚਿੰਦ ॥

ਸ੍ਵਾਸ ਸ੍ਵਾਸ ਗੋਬਿੰਦ ਨੂੰ ਸਿਮਰੋ, (ਤਾਂ ਤੇਰੇ) ਮਨ ਦੇ ਅੰਦਰ ਦੀ ਚਿੰਤਾ ਲਹਿ ਜਾਏਗੀ।

ਆਸ ਅਨਿਤ ਤਿਆਗਹੁ ਤਰੰਗ ॥

**ਸੰਤ ਜਨਾ ਕੀ ਧੂਰਿ ਮਨ ਮੰਗ ॥**

[ਤਰੰਗ] ਸਮੁੰਦਰ ਦੀਗਾਂ ਲਹਿਰਾਂ (ਵਰਗੇ) ਅਨਿੱਤ (ਪਦਾਰਥਾਂ ਦੀ) ਆਸ਼ਾ ਛੱਡ ਦੇਹੁ । ਹੇਮਨ ! ਸੰਤ ਜਨਾਂ ਦੀ ਧੂੜੀ ਮੰਗ ਲੈ ।

**ਆਪੁ ਛੋਡਿ ਬੇਨਤੀ ਕਰਹੁ ॥**
**ਸਾਧ ਸੰਗਿ ਅਗਨਿ ਸਾਗਰੁ ਤਰਹੁ ॥**

ਅਹੰਕਾਰ ਨੂੰ ਛੱਡਕੇ ਬੇਨਤੀ ਕਰੋ, (ਤਾਂ) ਸਾਧ ਸੰਗ ਕਰਕੇ ਅੱਗ ਦੇ ਸਮੁੰਦਰ (ਸੰਸਾਰ) ਤੋਂ ਤਰ ਜਾਵੇਂਗਾ ।

**ਹਰਿ ਧਨ ਕੇ ਭਰਿ ਲੇਹੁ ਭੰਡਾਰ ॥**
**ਨਾਨਕ ਗੁਰ ਪੂਰੇ ਨਮਸਕਾਰ ॥੧॥**

(ਅੰਤਹਕਰਣ ਰੂਪ) ਭੰਡਾਰ ਨੂੰ ਹਰਿ (ਨਾਮ) ਧਨ ਨਾਲ ਭਰ ਲੈ ਅਤੇ ਪੂਰੇ ਗੁਰੂ ਨਾਨਕ ਨੂੰ ਨਮਸਕਾਰ (ਕਰ, ਜਿਸਤੋਂ ਨਾਮ ਧਨ ਮਿਲਦਾ ਹੈ) ॥ ੧ ॥

**ਖੇਮ ਕੁਸਲ ਸਹਜ ਆਨੰਦ ॥**
**ਸਾਧ ਸੰਗਿ ਭਜੁ ਪਰਮਾਨੰਦ ॥**

ਸਾਧਸੰਗ ਕਰਕੇ [ਪਰਮਾਨੰਦ] ਵਾਹਿਗੁਰੂ ਦਾ ਭਜਨ ਕਰ, (ਇਸੇ ਵਿਚ) ਰਖਤਾ, ਸੁਖ, ਸ਼ਾਂਤੀ ਤੇ ਅਨੰਦ ਹੈ ।

**ਨਰਕਿ ਨਿਵਾਰਿ ਉਧਾਰਹੁ ਜੀਉ ॥**
**ਗੁਨ ਗੋਬਿੰਦ ਅੰਮ੍ਰਿਤ ਰਸੁ ਪੀਉ ॥**

(ਜੋ) ਨਰਕਾਂ ਦੇ (ਦੁਖ ਨੂੰ) ਦੂਰ ਕਰਕੇ ਜੀਵ ਦਾ

ਉਧਾਰ ਕਰਦਾ ਹੈ। (ਉਸ) ਗੋਬਿੰਦ ਦੇ ਗੁਣਾਂ ਦੇ ਸਿਮਰਣ (ਰੂਪ) ਅੰਮ੍ਰਿਤ ਰਸ ਪੀ ਲੈ।

**ਚਿਤਿ ਚਿਤਵਹੁ ਨਾਰਾਇਣ ਏਕ ॥**
**ਏਕਰੂਪ ਜਾਕੈ ਰੰਗ ਅਨੇਕ ॥**

(ਉਸ) ਇਕ ਨਾਰਾਇਣ ਨੂੰ ਚਿੱਤ ਵਿਚ ਚੇਤੇ ਕਰ। ਜਿਸਦੇ ਇਕ ਰੂਪ (ਹੋਕੇ ਭੀ) ਅਨੇਕਾਂ ਰੰਗ ਹਨ।

**ਗੋਪਾਲ ਦਾਮੋਦਰ ਦੀਨ ਦਇਆਲ ॥**
**ਦੁਖਭੰਜਨ ਪੂਰਨ ਕਿਰਪਾਲ ॥**

— ਹੇ ਗੋਪਾਲ ! ਹੇ ਦਾਮੋਦਰ ! ਹੇ ਦੀਨ-ਦਇਆਲ ! ਹੇ ਦੁਖ-ਭੰਜਨ ! ਹੇ ਪੂਰਣ-ਕ੍ਰਿਪਾਲ !

**ਸਿਮਰਿ ਸਿਮਰਿ ਨਾਮੁ ਬਾਰੰਬਾਰ ॥**
**ਨਾਨਕ ਜੀਅ ਕਾ ਇਹੈ ਅਧਾਰ ॥੨॥**

(ਇਸ ਤਰ੍ਹਾਂ ਦੇ) ਨਾਮਾਂ ਨੂੰ ਸਿਮਰ, ਮੁੜ ਮੁੜਕੇ ਸਿਮਰ ! ਸਤਿਗੁਰੂ ਜੀ (ਆਖਦੇ ਹਨ), ਇਹੋ ਹੀ ਜੀਵ ਦਾ ਆਸਰਾ ਹੈ ॥ ੨ ॥

**ਉਤਮ ਸਲੋਕ ਸਾਧ ਕੇ ਬਚਨ ॥**
**ਅਮੁਲੀਕ ਲਾਲ ਏਹਿ ਰਤਨ ॥**

ਸੰਤਾਂ ਦੇ ਬਚਨ ਸੁਨਣੇ ਹੀ ਵਾਹਿਗੁਰੂ ਦਾ) ਉੱਤਮ [ਸਲੋਕ] ਜਸ ਹੈ। ਇਹ (ਬਚਨ) ਅਮੋਲਕ ਰਤਨ ਤੇ ਲਾਲ ਹਨ।

**ਸੁਨਤ ਕਮਾਵਤ ਹੋਤ ਉਧਾਰ ॥**

**ਆਪਿ ਤਰੈ ਲੋਕਹ ਨਿਸਤਾਰ ॥**

(ਜੋ ਸੰਤਾਂ ਦੇ ਬਚਨ)ਸੁਣਦਾਹੈ,ਕਮਾਂਦਾਹੈ,(ਉਸਦਾ) ਉਧਾਰ ਹੁੰਦਾ ਹੈ। (ਉਹ) ਆਪ ਤਰਦਾ ਹੈ, ਪਰਵਾਰਨੂੰ ਤਾਰ ਲੈਂਦਾ ਹੈ।

**ਸਫਲ ਜੀਵਨੁ ਸਫਲੁ ਤਾਕਾ ਸੰਗੁ ॥**
**ਜਾਕੈ ਮਨਿ ਲਾਗਾ ਹਰਿ ਰੰਗੁ ॥**

(ਉਸਦਾ) ਜੀਵਨ ਸੁਫਲ ਹੈ, ਉਸਦਾ ਸੰਗ(ਕਰਨਾ) ਸੁਫਲ ਹੈ। ਜਿਸਦੇ ਮਨ ਵਿਚ ਹਰੀ ਦਾ ਪ੍ਰੇਮ ਲੱਗਾ ਹੈ।

**ਜੈ ਜੈ ਸਬਦ ਅਨਾਹਦ ਵਾਜੈ ॥**
**ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ ॥**

(ਉਸਦੀ) ਜੈ ਜੈ (ਕਾਰ ਦੇ) ਸ਼ਬਦ ਇਕਰਸ (ਸਾਰੇ ਜਗਤ ਵਿਚ) ਵੱਜੇ ਹਨ। (ਜਿਨ੍ਹਾਂ ਨੂੰ) ਸੁਣ ਸੁਣਕੇ ਪ੍ਰਭੂ ਅਨੰਦ (ਪ੍ਰਾਪਤ) ਕਰਦਾ ਹੈ (ਅਤੇ ਆਪਣੇ ਸੰਤ ਦਾ ਹੋਰ ਭੀ ਪ੍ਰਤਾਪ) [ਗਾਜੈ] ਪ੍ਰਗਟ ਕਰਦਾ ਹੈ।

**ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ ॥**
**ਨਾਨਕ ਉਧਰੇ ਤਿਨਕੈ ਸਾਥੇ ॥ ੩ ॥**

ਵਾਹਿਗੁਰੂ (ਜੀ ਦਾ ਪ੍ਰਤਾਪ ਉਸ) ਮਹਾਤਮਾਦੇ ਮੱਥੇ ਉੱਤੇ ਪ੍ਰਗਟ ਹੋ ਰਿਹਾ ਹੈ। ਸਤਿਗੁਰੂਜੀ (ਆਖਦੇ ਹਨ)ਉਸ ਦੇ ਸਾਥੀ (ਸੰਸਾਰ ਸਮੁੰਦਰ ਤੋਂ) ਪਾਰ ਉਤਰੇ ਹਨ ॥ ੩ ॥

**ਸਰਨਿ ਜੋਗੁ ਸੁਨਿ ਸਰਨੀ ਆਏ ॥**

**ਕਰਿ ਕਿਰਪਾ ਪ੍ਰਭ ਆਪ ਮਿਲਾਏ ॥**

ਸ਼ਰਣੀ (ਪਏ ਦੀ ਰੱਖਿਆ ਕਰਨ) ਜੋਗ ਸੁਣਕੇ (ਅਸੀਂ ਭੀ ਗੁਰੂ ਦੀ) ਸ਼ਰਣੀ ਆਏ ਹਾਂ। ਪ੍ਰਭੂ ਨੇ ਕਿਰਪਾ ਕਰਕੇ ਆਪ (ਹੀ ਗੁਰੂ ਨਾਲ) ਮਿਲਾ ਦਿੱਤਾ ਹੈ।

**ਮਿਟਿ ਗਏ ਬੈਰ ਭਏ ਸਭ ਰੇਨ ॥**
**ਅੰਮ੍ਰਿਤ ਨਾਮੁ ਸਾਧ ਸੰਗਿ ਲੈਨ ॥**

(ਉਸ) ਸਾਧਦੇ ਸੰਗ ਵਿਚੋਂ ਨਾਮ ਅੰਮ੍ਰਿਤ ਲਿਆਹੈ (ਇਸ ਲਈ) ਮਨ (ਵਿਚੋਂ) ਵੈਰ (ਭਾਵ) ਮਿਟ ਗਏ ਹਨ ਅਤੇ ਸਭ ਦੀ ਖ਼ਾਕ ਹੋ ਗਏ ਹਾਂ।

**ਸੁ ਪ੍ਰਸੰਨ ਭਏ ਗੁਰਦੇਵ ॥**
**ਪੂਰਨਹੋਈ ਸੇਵਕ ਕੀ ਸੇਵ ॥**

ਗੁਰ ਦੇਵ ਜੀ ਆਪ (ਮੇਰੇ ਤੇ) ਪ੍ਰਸੰਨ ਹੋਏ ਹਨ, (ਇਸ ਲਈ) ਦਾਸਦੀ ਸੇਵਾ [ਪੂਰਨ] ਸਫਲ ਹੋਈ ਹੈ।

**ਆਲ ਜੰਜਾਲ ਬਿਕਾਰ ਤੇ ਰਹਤੇ ॥**
**ਰਾਮ ਨਾਮ ਸੁਨਿ ਰਸਨਾ ਕਹਤੇ ॥**

ਸਾਰੇ ਵਿਕਾਰਾਂ ਦੇ ਜੰਜਾਲ ਤੋਂ ਰਹਿਤ ਹੋਏ ਹਾਂ ਅਤੇ ਰਾਮ ਦੇ ਨਾਮ ਨੂੰ ਸੁਣ ਕਰਕੇ ਰਸਨਾ ਨਾਲ ਕਹਿੰਦੇ ਹਾਂ।

**ਕਰਿ ਪ੍ਰਸਾਦੁ ਦਇਆ ਪ੍ਰਭਿ ਧਾਰੀ ॥**
**ਨਾਨਕ ਨਿਬਹੀ ਖੇਪ ਹਮਾਰੀ ॥ ੪ ॥**

[ਕਰਿ ਪ੍ਰਸਾਦੁ] ਕ੍ਰਿਪਾ ਕਰਨ ਵਾਲੇ ਪ੍ਰਭੂ ਨੇ ਦਯਾ ਕੀਤੀ ਹੈ। ਸਤਿਗੁਰੂ ਜੀ ਆਖਦੇ ਹਨ, ਇਸ ਲਈ ਸਾਡੀ (ਭਗਤੀ ਰੂਪ) ਸੌਦਾਗਰੀ ਪੂਰੀ ਚੜ੍ਹੀ ਹੈ ॥ ੪ ॥

[ਸੁਖਮਨੀਦਾ ਮਹਾਤਮ ਕਥਨ ਕਰਦੇ ਹਨ]

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥**
**ਸਾਵਧਾਨ ਏਕਾਗਰ ਚੀਤ ॥**

ਹੇ ਸੰਤ ਮਿਤ੍ਰੋ! ਸਾਵਧਾਨ ਤੇ ਇਕਾਗ੍ਰ ਚਿੱਤ (ਹੋਕੇ) ਪ੍ਰਭੂ ਦੀ ਉਸਤਤੀ ਕਰੋ।

**ਸੁਖਮਨੀ ਸਹਜ ਗੋਬਿੰਦ ਗੁਨ ਨਾਮ ॥**
**ਜਿਸੁ ਮਨਿ ਬਸੈ ਸੁ ਹੋਤ ਨਿਧਾਨ ॥**

(ਜਿਸਦਾ) ਨਾਮ ਸੁਖਮਨੀ (ਹੈ, ਉਸ ਵਿਚ) ਗੋਬਿੰਦ ਦੇ ਗੁਣ ਤੇ ਗਿਆਨ (ਪੂਰਣ ਹੈ)। ਜਿਸਦੇ ਮਨ ਵਿਚ (ਇਹ ਵਸਦੀ ਹੈ, ਉਹ (ਗੁਣਾਂ ਦਾ) ਨਿਧਾਨ [ਖਜ਼ਾਨਾ] ਹੁੰਦਾ ਹੈ

**ਸਰਬ ਇਛਾ ਤਾਕੀ ਪੂਰਨ ਹੋਇ ॥**
**ਪ੍ਰਧਾਨ ਪੁਰਖੁ ਪ੍ਰਗਟੁ ਸਭ ਲੋਇ ॥**

ਉਸਦੀਆਂ ਸਭਇੱਛਾਂ ਪੂਰਣ ਹੁੰਦੀਆਂ ਹਨ।(ਉਹ) ਸਾਰੇ ਲੋਕਾਂ ਵਿਚ ਪ੍ਰਧਾਨ ਪੁਰਖ ਪ੍ਰਗਟ (ਹੋ ਜਾਂਦਾ ਹੈ)।

**ਸਭ ਤੇ ਊਚ ਪਾਏ ਅਸਥਾਨੁ ॥**
**ਬਹੁਰਿ ਨ ਹੋਵੈ ਆਵਨ ਜਾਨੁ ॥**

(ਪਰਲੋਕ ਵਿਚ ਜਾ ਕੇ) ਸਭ ਤੋਂ ਉੱਚਾ ਸਥਾਨ

ਪਾਏਗਾ । ਮੁੜਕੇ (ਉਸਦਾ) ਜੰਮਣ ਮਰਣਾ ਨਹੀਂ ਹੋਵੇ ਗਾ।

**ਹਰਿ ਧਨੁ ਖਾਟਿ ਚਲੈ ਜਨੁ ਸੋਇ ॥**
**ਨਾਨਕ ਜਿਸਹਿ ਪਰਾਪਤਿ ਹੋਇ ॥੫॥**

ਹਰਿ (ਨਾਮ) ਧਨ ਨੂੰ ਉਹ ਪੁਰਸ਼ ਖੱਟਕੇ ਚੱਲਦਾ ਹੈ। ਸਤਿਗੁਰੂ ਜੀ (ਆਖਦੇ ਹਨ), ਜਿਸਨੂੰ (ਸੁਖਮਨੀ ਦਾ ਪਾਠ ਕਰਨਾ ਨਿੱਤ ਪ੍ਰਾਪਤ ਹੁੰਦਾ ਹੈ ॥ ੫ ॥

**ਖੇਮਸਾਂਤਿ ਰਿਧਿ ਨਵਨਿਧਿ ॥**
**ਬੁਧਿ ਗਿਆਨੁ ਸਰਬ ਤਹ ਸਿਧਿ ॥**

ਖੇਮ, ਸ਼ਾਂਤੀ, ਰਿਧੀ, ਨੌਂ ਨਿਧੀ, ਗਿਆਨ ਬੁੱਧੀ ਅਤੇ ਸਾਰੀਆਂ ਸਿੱਧੀਆਂ ਉਸਨੂੰ (ਮਿਲਦੀਆਂ ਹਨ)।

**ਬਿਦਿਆ ਤਪੁ ਜੋਗੁ ਪ੍ਰਭ ਧਿਆਨੁ ॥**
**ਗਿਆਨੁ ਸ੍ਰੇਸਟ ਊਤਮ ਇਸਨਾਨੁ ॥**

ਵਿਦਯਾ, ਤਪ, ਜੋਗ ਤੇ ਪ੍ਰਭੂ ਦਾ ਧਿਆਨ। ਬ੍ਰਹਮ-ਗਜਾਨ ਤੇ ਉੱਤਮ (ਤੀਰਥਾਂ ਦੇ) ਇਸ਼ਨਾਨ (ਦਾ ਫਲ ਉਸਨੂੰ ਹੁੰਦਾ ਹੈ)।

**ਚਾਰਿ ਪਦਾਰਥ ਕਮਲ ਪ੍ਰਗਾਸ ॥**
**ਸਭ ਕੈ ਮਧਿ ਸਗਲ ਤੇ ਉਦਾਸ ॥**

ਚਾਰੇ ਪਦਾਰਥਾਂ (ਦੀ ਪ੍ਰਾਪਤੀ ਤੇ ਹਿਰਦੇ ਕਮਲ ਦਾ ਖਿੜਨਾ। ਸਾਰਿਆਂ ਦੇ ਵਿਚ ਰਹਿਕੇ ਸਭ ਤੋਂ ਉਦਾਸ ਰਹਿਣਾ।

**ਸੁੰਦਰ ਚਤੁਰ ਤਤ ਕਾ ਬੇਤਾ ॥**

**ਸਮਦਰਸੀ ਏਕ ਦ੍ਰਿਸਟੇਤਾ ॥**

ਉਹ ਸੁੰਦਰ ਹੈ, ਚਤੁਰ ਹੈ, ਤੱਤ ਦੇ ਜਾਨਣ ਵਾਲਾ ਹੈ। ਸਮਦਰਸੀ ਹੈ, (ਸਭ ਵਿਚ) ਇਕੋ ਬ੍ਰਹਮ ਨੂੰ ਵੇਖਦਾ ਹੈ।

**ਇਹ ਫਲ ਤਿਸੁ ਜਨ ਕੈ ਮੁਖਿ ਭਨੇ ॥**
**ਗੁਰ ਨਾਨਕ ਨਾਮ ਬਚਨ ਮਨਿ ਸੁਨੇ ॥੬॥**

ਇਹ [ਮੁਖਿ] ਉੱਤਮ ਫਲ ਉਸ ਪੁਰਸ਼ (ਦੇ ਮਿਲਣ ਵਾਲੇ, ਕਹੇ ਗਏ ਹਨ। (ਜੋ ਪੁਰਸ਼) ਗੁਰ ਨਾਨਕ ਦੇ ਨਾਮ (ਅਤੇ ਉਸਦੇ) ਬਚਨਾਂ [ਸੁਖਮਨੀ] ਨੂੰ ਮਨ ਕਰਕੇ ਸੁਣਦਾ ਹੈ ॥੬॥

**ਇਹੁ ਨਿਧਾਨੁ ਜਪੈ ਮਨਿ ਕੋਇ ॥**
**ਸਭ ਜੁਗ ਮਹਿ ਤਾਕੀ ਗਤਿ ਹੋਇ ॥**

(ਜੋ) ਕੋਈ ਇਸ (ਗੁਣਾਂ ਦੇ) ਨਿਧਾਨ (ਰੂਪ ਬਾਣੀ ਸੁਖਮਨੀ ਨੂੰ) ਮਨ ਕਰਕੇ ਜਪੇਗਾ । ਸਾਰੇ ਜੁਗਾਂ ਵਿਚ ਉਸਦੀ ਗਤੀ ਹੋਵੇਗੀ।

**ਗੁਣ ਗੋਬਿੰਦ ਨਾਮ ਧੁਨਿ ਬਾਣੀ ॥**
**ਸਿਮ੍ਰਿਤਿ ਸਾਸਤ੍ਰ ਬੇਦ ਬਖਾਣੀ ॥**

(ਇਸ) ਬਾਣੀ (ਵਿਚ) ਗੋਬਿੰਦ ਦੇ ਗੁਣ ਤੇ ਨਾਮ (ਦੀ ਮਹਿਮਾ) [ਧੁਨਿ] ਉੱਚਾਰਣ ਕੀਤੀ ਹੈ। (ਜੋ ਮਹਿਮਾ) ਸਿੰਮ੍ਰਿਤੀਆਂ, ਸ਼ਾਸਤ੍ਰਾਂ ਅਤੇ ਵੇਦਾਂ (ਨੇ ਭੀ) ਕਥਨ ਕੀਤੀ ਹੈ।

**ਸਗਲ ਮਤਾਂਤੁ ਕੇਵਲ ਹਰਿ ਨਾਮ ॥**
**ਗੋਬਿੰਦ ਭਗਤ ਕੈ ਮਨਿ ਬਿਸ੍ਰਾਮ ॥**

ਸਾਰੇ ਉਪਦੇਸ਼ਾਂ ਦਾ ਸਿਧਾਂਤ ਕੇਵਲ 'ਹਰਿ ਨਾਮ' ਵਿਚ ਹੈ। ਜੋ) ਗੋਬਿੰਦ ਦੇ ਭਗਤਾਂ ਦੇ ਮਨ ਵਿਚ ਵਸਦਾ ਹੈ।

**ਕੋਟਿ ਅਪ੍ਰਾਧ ਸਾਧ ਸੰਗਿ ਮਿਟੈ ॥**

**ਸੰਤ ਕ੍ਰਿਪਾ ਤੇ ਜਮ ਤੇ ਛੁਟੈ ॥**

ਸਾਧ ਦੇ ਸੰਗ ਕਰਕੇ ਕ੍ਰੋੜਾਂ ਪਾਪ ਮਿਟ ਜਾਂਦੇ ਹਨ। ਸੰਤ ਦੀ ਕ੍ਰਿਪਾ ਨਾਲ (ਜੀਵ) ਜਮਾਂ ਤੋਂ ਛੁਟ ਜਾਂਦਾ ਹੈ।

**ਜਾ ਕੈ ਮਸਤਕਿ ਕਰਮ ਪ੍ਰਭਿ ਪਾਏ ॥**

**ਸਾਧ ਸਰਣਿ ਨਾਨਕ ਤੇ ਆਏ ॥ ੭ ॥**

ਜਿਸਦੇ ਮੱਥੇ ਉੱਤੇ ਪ੍ਰਭੂ ਨੇ (ਉੱਤਮ) ਕਰਮ ਪਾਏ ਹਨ। ਸਤਿਗੁਰੂ ਜੀ (ਆਖਦੇ ਹਨ), ਉਹ ਪੁਰਸ਼ ਸੰਤਾਂ ਦੀ ਸ਼ਰਣ ਵਿਚ ਆਏ ਹਨ ॥ ੭ ॥

**ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ ॥**

**ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ ॥**

ਜਿਸਦੇ ਮਨ ਵਿਚ (ਉਪਦੇਸ਼) ਵਸਦਾ ਹੈ ਅਤੇ (ਜੋ) ਪ੍ਰੀਤੀ ਲਾ ਕੇ (ਸੰਤਾਂ ਦੇ ਬਚਨ) ਸੁਣਦਾ ਹੈ। ਉਸ ਪੁਰਸ਼ ਨੂੰ ਹਰਿ ਪ੍ਰਭੂ ਚੇਤੇ ਆਉਂਦਾ ਹੈ।

**ਜਨਮ ਮਰਨ ਤਾ ਕਾ ਦੂਖੁ ਨਿਵਾਰੈ ॥**

**ਦੁਲਭ ਦੇਹ ਤਤਕਾਲ ਉਧਾਰੈ ॥**

ਉਸਦਾ ਜਨਮ ਮਰਣ ਦਾ ਦੁਖ ਦੂਰ ਹੁੰਦਾ ਹੈ। ਉਹ ਦੁਰਲੱਭ ਦੇਹ ਨੂੰ ਤਤਕਾਲ ਤਾਰ ਲੈਂਦਾ ਹੈ।

**ਨਿਰਮਲ ਸੋਭਾ ਅੰਮ੍ਰਿਤ ਤਾਕੀ ਬਾਨੀ ॥**
**ਏਕੁ ਨਾਮੁ ਮਨ ਮਾਹਿ ਸਮਾਨੀ ॥**

ਉਸਦੀ ਨਿਰਮਲ ਸ਼ੋਭਾ ਤੇ ਮਿੱਠੀ ਬਾਣੀ (ਹੋ ਜਾਂਦੀ ਹੈ ਉਸਦੇ) ਮਨ ਵਿਚ ਇਕ ਨਾਮ ਵੱਸ ਜਾਂਦਾ ਹੈ।

**ਦੂਖ ਰੋਗ ਬਿਨਸੇ ਭੈ ਭਰਮ ॥**
**ਸਾਧ ਨਾਮ ਨਿਰਮਲ ਤਾਕੇ ਕਰਮ ॥**

ਦੁਖ, ਰੋਗ, ਡਰ ਤੇ ਭਰਮ (ਉਸਦਾ) ਨਾਸ ਹੋ ਜਾਂਦਾ ਹੈ ਉਸਦੇ ਕਰਮ ਨਿਰਮਲ (ਹੋਜਾਂਦੇ ਹਨ ਅਤੇ) ਨਾਮ (ਉਸਦਾ) ਸਾਧ (ਹੋ ਜਾਂਦਾ ਹੈ)।

**ਸਭ ਤੇ ਊਚ ਤਾਕੀ ਸੋਭਾ ਬਨੀ ॥**
**ਨਾਨਕ ਇਹ ਗੁਣਿ ਨਾਮੁ ਸੁਖਮਨੀ ॥੮॥੨੪॥**

ਸਭਤੋਂ ਉੱਚੀ ਉਸਦੀ ਸ਼ੋਭਾ ਬਣ ਜਾਂਦੀ ਹੈ। ਸਤਿ-ਗੁਰੂ ਜੀ (ਆਖਦੇ ਹਨ), ਇਹ ਗੁਣ ਹੋਣ ਕਰਕੇ (ਇਸਦਾ ਨਾਮ ਸੁਖਮਨੀ ਹੈ ॥ ੮ ॥ ੨੪ ॥

**॥ ਇਤੀ ॥**

ਇੰਦ੍ਰਜੀਤ ਪ੍ਰਿੰਟਿੰਗ ਪ੍ਰੈਸ ਬਜ਼ਾਰ ਧੋਬੀਆਂ ਅੰਮ੍ਰਿਤਸਰ ਵਿਚ
ਭਾਈ ਹਰਭਜਨ ਸਿੰਘ ਪ੍ਰਿੰਟਰ ਦੇ ਯਤਨ ਨਾਲ ਛਪੀ।

## ਸ੍ਰੀ ਗੁਰ ਭਗਤ ਮਾਲ ਸਟੀਕ

ਟੀਕਾਕਾਰ

ਪੰਡਤ ਨਰੈਣ ਸਿੰਘ ਜੀ ਗਯਾਨੀ

ਲਾਹੌਰ ਮੁਜੰਗਾਂ ਵਾਲੇ

ਗਯਾਨੀ ਨਰੈਣ ਸਿੰਘ ਜੀ ਨੇ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਜੋ ਟੀਕਾ ਅਠਾਂ ਜਿਲਦਾਂ ਵਿਚ ਕੀਤਾ ਹੈ ਇਹ ਭਗਤਮਾਲਾ ਉਸੇ ਟੀਕੇ ਦੀ ਨਾਵੀਂ ਜਿਲਦ ਸਮਝੋ ਕਿਉਂਕਿ ਟੀਕੇ ਵਿਚ ਭਗਤਾਂ ਦੀਆਂ ਜੀਵਨੀਆਂ ਤੇ ਸਾਖੀਆਂ ਟੀਕੇ ਵਿਚ ਨਹੀਂ ਦਿਤੀਆਂ ਗਈਆਂ ਉਹ ਸਭ ਕਥਾਂ ਇਸੇ ਗਰੰਥ ਵਿਚ ਛਪੀਆਂ ਹਨ। ਇਸ ਲਈ ਇਹ ਗਰਥ ਗਯਾਨੀਆਂ, ਉਪਦੇਸ਼ਕਾਂ, ਸੰਤਾਂ, ਮਹੰਤਾਂ, ਸਤਸੰਗੀਆਂ ਦੇ ਬੜੇ ਲਾਭ ਦੀ ਹੈ। ਭੇਟਾਂ ੬) ਛੀ ਰੁਪੈ ਹੈ।

## ਸ੍ਰੀ ਦਸਮੇਸ਼ ਬਾਣੀ

ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਸ੍ਰੀ ਮੁਖਵਾਕ ਬਾਣੀਆਂ ਦਾ ਟੀਕਾ

## ਪੋਥੀ ਸ੍ਰੀ ਦਸ ਗ੍ਰੰਥੀ ਸਟੀਕ

ਸ੍ਰੀ ਜਾਪੁ ਸਾਹਿਬ ਸਟੀਕ ਸ੍ਰੀ ਅਕਾਲ ਉਸਤਤ ਸਟੀਕ ਸ੍ਰੀ ਬਚਿਤ੍ਰ ਨਾਟਕ ਸਟੀਕ ਚੰਡੀ ਦੀ ਵਾਰ ਸਟੀਕ, ਚੰਡੀ ਚਰਿਤ੍ਰ ਦੋਵੇਂ ਸਟੀਕ ਗਯਾਨ ਪ੍ਰਬੋਧ ਸਟੀਕ, ਇਨਾਂ ਸਭਨਾਂ ਬਾਣੀਆਂ ਦਾ ਤੁਕ ਤੁਕ ਦਾ ਟੀਕਾ ਸ੍ਰੀ ਮਾਨ ਪੰਡਤ ਨਰੈਣ ਸਿੰਘ ਗਯਾਨੀ ਜੀ ਨੇ ਕੀਤਾ ਹੈ ਭੇਟਾ ੮) ਅਠ ਰੁਪੈ।

**ਪ੍ਰਬੋਧ ਚੰਦਰਨਾਟਕ ਸਟੀਕ**—ਸਤਿਸੰਗ ਦੀ ਅਮੋਲਕ ਪੁਸਤਕ ਹੈ ਭੇਟਾ ੫॥)

**ਵਾਰਾਂ ਭਾਈ ਗੁਰਦਾਸ ਸਟੀਕ**—ਭੇਟਾ ੬॥) ਭਟਾਂ ਦੇਸਵਯੇ ਸਟੀਕ ੫)

**ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ,**

ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

## ਪੰ:ਨਰੈਣ ਸਿੰਘ ਗਿਆਨੀ
ਲਾਹੌਰ (ਮੁਜੰਗਾਂ ਵਾਲੇ) ਦੇ
## ਟੀਕੇ ਵਾਲੇ ਗ੍ਰੰਥ

ਜਪੁਜੀ ਸਟੀਕ ॥)
ਰਹਿਰਾਸ ਸਟੀਕ ॥)
ਸੁਖਮਨੀਸਟੀਕ(ਵਡਾਟੀਕਾ) ੧॥।)
ਆਸਾ ਦੀ ਵਾਰ ਸਟੀਕ ॥=)
ਜਾਪੁ ਸਾਹਿਬ ਪਾ:੧੦ ਸਟੀਕ ॥)
ਬਾਵਨ ਅੱਖਰੀ ਸਟੀਕ ੧॥)
ਨਿਤਨੇਮ ਸਟੀਕ(ਵਡਾ ਟੀਕਾ) ੨)
ਸੁੰਦਰਗੁਟਕਾ ,,(ਵਡਾਟੀਕਾ) ੪॥)
ਪੰਜ ਗ੍ਰੰਥੀ ਸਟੀਕ ,, ੬)
ਭੱਟਾਂ ਦੇ ਸਵਯੇ ਸਟੀਕ ੨)
ਸਲੋਕ ਭਗਤ ਕਬੀਰ ਸਟੀਕ ॥)
ਸਲੋਕ ਸ਼ੇਖ ਫਰੀਦ ਸਟੀਕ ।=)
ਦਸ ਗ੍ਰੰਥੀ ਪੋਥੀ ਸਟੀਕ ੯)
ਬਚਿਤ੍ਰ ਨਾਟਕ ਸਟੀਕ ੩)
ਚੰਡੀ ਦੀ ਵਾਰ ਸਟੀਕ ॥)
ਚੰਡੀਚਰਿਤ੍ਰ ਤੇ ਚੰਡੀ ਦੀ ਵਾਰ ਸਟੀਕ ੩)
ਗਿਆਨ ਪ੍ਰਬੋਧ ਸਟੀਕ ੧।)
ਵਾਰਾਂ ਭਾਈ ਗੁਰਦਾਸਸਟੀਕ੧॥।)
ਸ੍ਰੀ ਗੁਰ ਭਗਤ ਮਾਲਾ ਸਟੀਕ ੬)
ਭਗਤਾਂ ਦੀ ਬਾਣੀ ਸਟੀਕ ੭)
ਭਰਥਰੀ ਵੈਰਾਗ ਸ਼ਤਕ ਸ: ੨॥।)

ਦਖਣੀ ਓਅੰਕਾਰ ਸਟੀਕ ੧।)
ਸਲੋਕ ਸਹਸ ਕ੍ਰਿਤੀ ਸਟੀਕ ॥)

## ਹੋਰ ਟੀਕੇ ਵਾਲੇ ਗ੍ਰੰਥ

ਸ਼ਬਦਸਲੋਕਨਾਵਾਂਮਹਲ ਸ:॥=)
ਸਲੋਕਨਾਵਾਂਮਹਲਸਟੀਕਉਰਦੂ॥।)
ਹਿੰਦੀਸਲੋਕਨਾਵਾਂਮਹਲ ਸ:॥=)
ਸਲੋਕ ਭਗਤ ਕਬੀਰ ਸ: ਉਰਦੂ॥।)
ਭਗਤ ਬਾਣੀ ਸਟੀਕ ੪॥)
ਬਾਰਾਮਾਹਾ ਮਾਝ ਸਟੀਕ ≡)
ਹਿੰਦੀ ਜਪੁਜੀ ਸਟੀਕ ॥=)
ਨਿਤਨੇਮ ਗੁਟਕਾ ਸਟੀਕ ੧।)

## ਧਾਰਮਕ ਪੁਸਤਕਾਂ

ਆਸਾਦੀਵਾਰ ਛੰਦ ਛਕੇ ਸਹਿਤ ਸ:
(ਟੀਕਾਕਾਰ ਸੰਤ ਅਮੀਰ ਸਿੰਘਜੀ)
ਉਥਾਨਕਾ ਕਥਾ ਤੇ ਪ੍ਰਮਾਣਾਂ ਵਾਲਾ
ਸਭ ਤੋਂ ਵਡਾ ਟੀਕਾ ੨॥)
ਦ੍ਰਿਸ਼ਟਾਂਤ ਸਾਗਰ ੨॥।)
ਹਰੀ ਗਿਆਨ ਉਪਦੇਸ਼ ੫)
ਇਤਿਹਾਸ ਗੁਰੂ ਖਾਲਸਾ ੫)
ਸ੍ਰੀ ਗੁਰੂ ਸ਼ਬਦ ਸਿਧੀ ੨॥)
ਬਾਰਾਂ ਪੂਨਿਆਂ ਦੀ ਕਥਾ ੧) ੧।)
ਖਾਲਸਾ ਜੀ ਦੇ ਰਹਿਤ ਨਾਮੇ ।)
ਕਥਾ ਪੂਰਨਮਾਸ਼ੀ =)॥
ਰਬੀ ਜ਼ਿੰਦਗੀ(ਸੰਤਾਂ ਮਹੰਤਾਂ ਦੇ ਬਚਨ) ੧।)

ਪਤਾ-ਭਾ: ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ.
ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਵਿਧੀ ॥ ≡)
ਕੁੰਡਲੀਏਸ ਧ੍ਰੁਗਿਰਧਰਰਾਇ । =)
ਸੰਕਟ ਮੋਚਨ ਸ਼ਬਦ ੧।)

## ਸ੍ਰੀ ਸੂਰਜ ਪ੍ਰਕਾਸ਼

ਵਾਰਤਕ ਸਟੀਕ ਤਿੰਨਾਂ ਜਿਲਦਾਂ ਵਿਚ ਛਪ ਗਿਆ ਹੈ । ਭੇਟਾ ੨੦)

ਪਹਿਲੀ ਜਿਲਦ—ਸ੍ਰੀ ਨਿਰੰਕਾਰੀ ਚਮਤਕਾਰ—ਇਸ ਵਿਚ ਸ੍ਰੀ ਨਾਨਕ ਪ੍ਰਕਾਸ਼ ਗ੍ਰੰਥ ਦਾ ਵਾਰਤਕ ਟੀਕਾ ਹੈ ਤੇ ਪਹਿਲੀ ਰਾਸ ਦਾ ਭੀ ਟੀਕਾ ਹੈ, ਅਰਥਾਤ ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਦੀਆਂ ਕਥਾਂ ਹਨ । ੫॥)

ਦੂਜੀ ਜਿਲਦ-ਸ੍ਰੀ ਸੋਢੀਚਮਤਕਾਰ ਇਸ ਦੂਜੀ ਜਿਲਦ ਵਿਚ ਦੂਜੀ ਰਾਸ ਤੋਂ ਲੈ ਕੇ ਬਾਰਵੀਂ ਰਾਸ ਦਾ ਵਾਰਤਕ ਟੀਕਾ ਹੈ ਅਰਥਾਤ ਸ੍ਰੀ ਗੁਰੂ ਰਾਮਦਾਸ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤਕ ਛੀਆਂ ਸਤਿਗੁਰਾਂ ਦੀਆਂ ਸੰਪੂਰਨ ਕਥਾਂ ਹਨ । ੭॥)

ਤੀਜੀ ਜਿਲਦ—ਸ੍ਰੀ ਦਸ਼ਮੇਸ਼ ਚਮਤਕਾਰ ਇਸ ਤੀਜੀ ਜਿਲਦ ਵਿਚ ਛੀ ਰਤਾਂ ਦੇ ਐਨ ਵਾਰਤਕ ਟੀਕਾ ਹੈ ਅਰਥਾਤ ਗੁਰੂ ਗੋਬਿੰਦ ਸਿੰਘਜੀ ਦੀ ਸੰਪੂਰ ਜਨਮ ਸਾਖੀ ਹੈ ।

## ਨਵੇਂ ਨਵੇਂ ਨਾਵਲ

ਬਹਾਦੁਰ ਬਲਵੰਤ ਕੌਰ ੧
ਪ੍ਰੇਮ ਕਲੀਆਂ ੧॥) ਰਬੀ ਨੂਰ੧॥)
ਅੱਜ ਦਾ ਪਿਆਰ ੨।)
ਦੁਖੀ ਜਵਾਨੀਆਂ ੧॥)
ਸਾਂਝਾ ਲਹੂ ੧॥)

## ਸਨਾਤਨ ਧਰਮੀ ਪੁਸਤਕਾਂ

ਕਥਾ ਸਤਿ ਨਰੈਣ ≡)
ਆਰਤੀਆਂ ≡)
ਕਥਾ ਨਾਸ਼ਕੇਤ ।) ਗਰਭ ਗੀਤਾ =)
ਗਰੜ ਪੁਰਾਨ ਮੁਜਿਲਦ ੨)
ਇਕਾਦਸ਼ੀ ਮਹਾਤਮ ਮੁਜਿਲਦ ੨)
ਮਹਾਂ ਭਾਰਤ ਵਡਾ ੮)
ਕਾਰਤਕ ਮਹਾਤਮ ਮੁਜਿਲਦ ੨)
ਯੋਗ ਵਸ਼ਿਸ਼ਟ ਦੋ ਪਰਕ੍ਰਣ ੩)
ਕਥਾ ਗਣੇਸ਼ ਚੌਥ =)
ਦੁਰਗਾ ਪਾਠ =)
ਸ਼ਿਵ ਚਾਲੀਸਾ =)
ਸ਼ਨੀਚਰ ਪਾਠ =)
ਹਰੀ ਹਰ ਕਵਲ =)
ਹਨੂੰਮਾਨ ਚਾਲੀਸਾ –) ਉਰਦੂ-

**ਪਤਾ-ਭਾ: ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ**

**ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ**

## ਹਿਕਮਤ(ਵੈਦਕ)ਦੇ ਗ੍ਰੰਥ

ਰਸਰਾਜ ਸ਼੍ਰੋਮਨੀ ੩)
ਲੋਲੰਬਰਾਜ ਸਟੀਕ ੨।)
ਵ੍ਰਿਸ਼ਨੂੰਸਹੰਤਾ੨।)ਨਾੜੀਗਿਆਨ॥)
ਲੂਣ ਦੇ ਗੁਣ।) ਨਿੰਬੂ ਦੇ ਗੁਣ॥)
ਸੌਂਫ ਦੇ ਗੁਣ॥)ਨਿੰਮ ਦੇ ਗੁਣ॥।)
ਬਦਹਜ਼ਮੀ ਬਿਨਾਸਕ ।≡)
ਨਿਰਘੰਟੂ ਮੁਜਿਲਦ ੨॥)
ਚਾਰ ਰਸੈਣੀਆਂ ਦੀ ਚੌਂਕੜੀ ੪॥)
,, ਭਾਗ ਦੂਜਾ ੩)
ਬਾਲਚਕਿਤਸਾ ਡਾ:ਸੇਵਾ ਸਿੰਘ੧॥।)
,, ,, ਮਹੰਤ ਗਣੇਸ਼ਾ ਸਿੰਘ੨)
ਗੁਟਕਾਨਿਰਮਲਪਰਬੋਧ ,, ੨)
ਲੇਡੀ ਡਾ:(ਇਸਤ੍ਰੀਚਕਿਤਸਾ)੨।)
ਪਸ਼ੂ ਰੋਗ ਚਕਿਤਸਾ ੨॥)
ਜੇਬੀ ਹਕੀਮ ਗੁਟਕਾ ੨)
ਵੈਦ ਰਾਜ ਦਾ ਜੇਬੀ ਗੁਟਕਾ ੨)
ਤਰਕੀਬੁਲ ਇਲਾਜ (ਐਲੋਪੈਥੀ ਗੋਡ) ੨॥)
ਇੰਜੈਕਸ਼ਨ ਗਾਇਡ ੪)
ਘਰੋਗਾ ਡਾਕਰ ਜਿਲਦਵਾਲਾ ੧॥)
ਕਰਾਬਾਦੀਨ ਅਤਾਰੀ ਜਿਲਦ ਵਾਲੀ ੧॥)
ਮਸਤਾਨੇ ਦੇ ਸੰਨਿਆਸੀ ਟੋਟਕੇ॥।)
ਬੂਟੀਆਂਦੇਗੁਣ॥।)ਜਿਲਦਵਾਲੇ੧)
ਨਵੀਨ ਅੰਮ੍ਰਿਤ ਸਾਗਰ ੩।
ਤਿਬਕਲਾ ਨਿਧੀ ੧੦)
ਰੋਗ ਯਤੀ ਨਿਦਾਨ ਸਟੀਕ ੧੦)

ਰੋਗਮਾਲਾ ਨਿਦਾਨ (ਨਿਦਾਨ ਵਾਰਤਕ) ੨)
ਇਸਤ੍ਰੀ ਬਿਆਧ ਚਕਿਤਸਾ ॥।)
ਰਸਾਲਾ ਆਤਸ਼ਕ ॥।)
ਜਰਾਹੀ ਪ੍ਰਬੋਧ ੨॥)
ਯੋਗ ਆਸਨ ਦਵਾਰਾ ਅਰੋਗਤਾ ਪ੍ਰਾਪਤੀ ੧)
ਅਰਕ ਪ੍ਰਕਾਸ਼ ।)
ਇਸਤ੍ਰੀ ਤੇ ਬਾਲ ਚਕਿਤਸਾ ੩)
ਕੁਸ਼ਤਾਜਾਤਦੋਨੋਂਭਾਗਸਜਿਲਦ੨)
ਸਾਰੰਗਧਰ ਸਟੀਕ ੮)
ਤਿਬ ਖੈਰ ਮਨੁਖ ੧॥)
ਤੋਹਫਾ ਲੁਕਮਾਨ ॥=)
ਹੋਮਯੋਪੈਥੀ ਡਾਕਟਰ ੯)
,, ਬਾਲ ਚਕਿਤਸਾ ੨॥।)
,, ਇਸਤ੍ਰੀ ਚਕਿਤਸਾ ੩)
,, ਮੈਟਰੀਆ ਮੈਡੀਕਾ ੨॥)
ਹਿਮਾਲੇ ਬੂਟੀ ਪ੍ਰਕਾਸ਼ ੩॥)
ਰਸਾਲਾ ਅਰਕ ਸ਼ਰਬਤ ਵਡੇ ੧।)
ਰਸਾਲਾ ਸ਼ਰਬਤ ੧)
ਕਾਲਗਿਆਨਦੂਜੀਵਾਰਛਪਰਿਹਾਹੈ
ਡਾਕਟਰੀ ਫਾਰਮਾ ਕੋਪੀਆ ੧।)

(ਹੁਨਰ ਆਰਟ ਦੇ ਪੁਸਤਕ)

ਵਿਸ਼ਕ੍ਰਮਾ ਦਰਪਨ ਮਿਸਤਰੀ ਗਿਆਨ ਸਿੰਘ ੬)
ਵਿਸ਼ਕ੍ਰਮਾ ਆਰਟ ਬੁਕ ੩)
ਨਕਾਸ਼ੀ ਆਰਟ ਸਿਖਿਆ ੩)
ਅਰਦਾਸ ਬਾਬਾ ਵਿਸ਼ਕ੍ਰਮਾਂ ।)
ਆਇਲ ਇੰਜਨ ਟੀਚਰ ੧॥।)

## ਹਿਕਮਤ ਦੇ ਪੁਸਤਕ

ਮੇਘ ਬਿਨੋਦ ਸਟੀਕ ੯)
ਚਾਰ ਨਾਰ ਕੀ ਚੌਕੜੀ ੪॥)
ਚਾਰ ਬਾਲ ਕੀ ਚੌਕੜੀ ੩)
ਚਾਰ ਫਕੀਰ ਕੀ ਚੌਕੜੀ ੧॥)
ਅਮੀਰਪ੍ਰਕਾਸ਼ ਸਟੀਕ ੧॥)
ਦਾਰੁਲਸ਼ਫਾ ੨॥)

## ਜੰਤਰਾਂ ਤੰਤਰਾਂ ਦੇ ਪੁਸਤਕ

ਸ਼ਿਵ ਜੰਤਰ ਸ਼ਾਸਤਰ ੨)
ਸ਼ਿਵ ਮੰਤਰ ਸ਼ਾਸਤਰ ੨)
ਸ਼ਿਵ ਤੰਤਰ ਸ਼ਾਸਤਰ ੨)
ਜਾਦੂ ਬੰਗਾਲਾ ਵਡਾ ੨)
ਵਡਾ ਨਕਸ਼ ਸੁਲੇਮਾਨੀ ੨)
ਸੰਨਿਆਸੀ ਬਾਵਾ ਕਾ ਗੁਟਕਾ ੪)
ਅਸਲੀ ਲਿਖਤੀ ਇੰਦਰ ਜਾਲ ੨)
ਈਰਾਨ ਮਿਸਰ ਦੇ ਜਾਦੂ ੨)
ਯਖਣੀ ਸਿਧੀ ੧॥।)
ਜਾਦੂ ਦੀਆਂ ਖੇਡਾਂ ॥।)
ਯੋਗਾ ਭਯਾਸ ਸ਼ਾਸਤ੍ਰ ੨)
ਮਹਾਂਬਲੀ ਜੰਤ੍ਰ ਮੰਤ੍ਰ ਤੰਤ ੧॥)
ਪੈਂਤੀਸ ਅਖਰੀ )॥
ਦੁਰਗਾਸਤੋਤ੍ਰ =) ਸ਼ਿਵਸਤੋਤ੍ਰ =)
ਸ਼ਨੀਚਰ ਸਤੋਤਰ =)
ਹਨੂੰਮਾਨ ਚਾਲੀਸਾ =)
ਸੂਰਜ ਸਤੋਤਰ =)

ਨੌ ਗ੍ਰਹਿ ਸ਼ਾਂਤੀ (ਗ੍ਰੈਹ ਪੂਜਾ ਤੇ ਮੰਤ੍ਰਪਾਠ) ਯੋਗਅਭਯਾਸਆਸਨ ੧ ਮਾਤ੍ਰੇ ਬਾਬਾ ਸ੍ਰੀ ਚੰਦ ਜੀ ।) ਤੇ ॥

## ਗੁਰੂ ਘਰ ਦੇ ਰੰਗੀਨ ਫੋ[ਟੋ]

ਗੁਰੂ ਘਰ ਦੀਆਂ ਰੰਗੀਨ ਤਸਵੀ[ਰਾਂ] ੧੦ਇੰਚ ੧੪ਇੰਚ ੩੦ ਮੇਲ =) ਫੀ ਤਸਵੀਰ ੧੦) ਸੈਂਕੜਾ।

## ਜੋਤਸ਼ ਦੇ ਗ੍ਰੰਥ

ਜੋਤਸ਼ ਵਿਦਿਆ ਭੰਡਾਰ ੧)
ਜੋਤਸ਼ ਵਿਦਿਆ ਭੰਡਾਰ ਜਿਲਦ ਵਾਲਾ ੧॥)
ਪੁਰਸ਼ ਰਾਸ਼ੀ ਮਾਲਾ ॥)
ਇਸਤਰੀ ਰਾਸ਼ਾ ਮਾਲਾ ॥)
ਪਰਸ਼ਨ ਦਰਪਨ ॥) ਉਰਦੂ ॥)
ਜਨਮ ਪਤਰੀ ਪਰਬੋਧ ਜਿਲਦ ਵਾਲੀ ੧॥)
ਜਨਮ ਪਤਰੀ ਪਰਬੋਧ ਉਰਦੂ ੧॥)
ਜਾਤਕ ਚਿੰਤਾਮਨੀ ੧॥)
ਲਗਨਚੰਦਰਕਾ ਜਿਲਦਵਾਲੀ ੧॥)
ਦੁਰਗਾ ਪ੍ਰੀਛਾ ।-)
ਨੌ ਗ੍ਰਹਿ ਸ਼ਾਨਤੀ ।-)
ਛੋਟਾ ਪ੍ਰੀਛਾ –) ਅੰਗ ਫੁਰਨਾ =)
ਕਿਰਲੀ ਵਿਚਾਰ =)
ਸੁਪਨ ਪਰਬੋਧ ॥) ਬਾਲਬੋਧਰਮਲ ।)
ਰਮਲ ਦੇ ਪਾਸੇ (ਜੋੜੀ) ੨)

## ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਵਿਚੋਂ

# ਆਸਾ ਦੀ ਵਾਰ ਸਟੀਕ




ਟੀਕਾਕਾਰ-ਪੰਡਤ ਨਰੈਣ ਸਿੰਘ ਜੀ ਗਯਾਨੀ ਲਹੌਰ ਮੁਜੰਗਾਂ ਵਾਲੇ

ਪ੍ਰਕਾਸ਼ਕ-ਭਾਈ ਬੂਟਾ ਸਿੰਘ ਪ੍ਰਤਾਪ ਸਿੰਘ
ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਗੁਰਦਵਾਰੇ ਧਰਮਸਾਲਾ ਤੇ ਲਾਇਬ੍ਰੇਰੀਆਂ

# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀ

ਤੇ

# ਦਸਮ ਪਾਤਸ਼ਾਹੀ ਗ੍ਰੰਥ ਸਾਹਿਬ ਸਟੀ

ਟੀਕਾਕਾਰ—ਭਾਈ ਬਿਸ਼ਨ ਸਿੰਘ ਜੀ ਗਿਆਨੀ

ਖਾਲਸਾ ਕਾਲਜ ਵਾਲੇ

ਭਾਈ ਸਾਹਿਬ ਜੀ ਦੇ ਇਹ ਟੀਕੇ ਅਗੇ ਛ
ਚੁਕੇ ਹਨ ਜੋ ਪੰਥ ਪ੍ਰਮਾਣੀਕ ਹੋ ਚੁਕੇ ਹਨ ਪ੍ਰੰ
ਇਸ ਵੇਲੇ ਖਤਮ ਹਨ ਅਸਾਂ ਵਾਹਿਗੁਰੂ ਦੀ ਕ੍ਰਿ
ਨਾਲ ਇਨਾਂ ਦੋਨਾਂ ਬੀੜਾਂ ਨੂੰ ਟੀਕੇ ਸਹਿਤ ਮੋ
ਅਖਰਾਂ ਵਿਚ ਛਾਪਣ ਦਾ ਪਬੰਧ ਕੀਤਾ ਹੈ। ਅਸ
ਇਨਾਂ ਦੋਨਾਂ ਬੀੜਾਂ ਦੇ ਟੀਕੇ ਛਾਪਨ ਤੇ ਵੇਚਨ ਦੇ
ਹੱਕ ਕਾਪੀ ਰਾਇਟ ਸਦਾ ਲਈ ਭਾਈ ਸਾਹਿ
ਬਿਸ਼ਨ ਸਿੰਘ ਜੀ ਗਯਾਨੀ ਤੋਂ ਖ੍ਰੀਦ ਲੀਤੇ ਹਨ।
ਆਮ ਭੇਟਾ ੮੦) ਹੈ ਪ੍ਰੰਤੂ ਧਰਮ ਅਸਥਾਨਾਂ
ਲਾਇਬ੍ਰੇਰੀਆ ਲਈ ਭੇਟਾ ਆਦਿ ਟੀਕੇ ਦੀ ੬੦)
ਵੇਗੀ ਤੇ ਦਸਮ ਟੀਕੇ ਦੀ ਭੇਟਾ ਪਪ) ਹੋਵੇਗੀ।

## ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਵਿਚੋਂ

# ਆਸਾ ਦੀ ਵਾਰ
## ਸਟੀਕ




ਟੀਕਾਕਾਰ-ਪੰਡਿਤ ਨਰੈਣ ਸਿੰਘ ਜੀ ਗਿਆਨੀ
ਵਿਦਿਆ ਮਾਰਤੰਡ (ਲਾਹੌਰ) ਮੁਜ਼ੰਗਾਂ ਵਾਲੇ ਹਾਲ ਕਪੂਰਥਲਾ

ਪ੍ਰਕਾਸ਼ਕ-ਭਾਈ ਬੂਟਾ ਸਿੰਘ ਪਰਤਾਪ ਸਿੰਘ
ਪੁਸਤਕਾਂ ਵਾਲੇ ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਭੇਟਾ ।।।)

ਤੀਜੀ ਵਾਰ ਮਾਰਚ ੧੯੫੪

# ਆਸਾ ਦੀ ਵਾਰ ਸਟੀਕ

## ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
## ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸਰਾਜੈ ਕੀ ਧੁਨੀ ॥

ਆਸਾ ਦੀ ਵਾਰ ਪਹਿਲੇ ਸਤਿਗੁਰੂ ਜੀ ਦੀ ਉਚਾਰੀ ਹੋਈ ਹੈ, ਅਤੇ ਇਸ ਦੇ ਵਿਚ ਜੇਹੜੇ ਸਲੋਕ ਹਨ, ਉਹ ਭੀ ਪਹਿਲੇ ਸਤਿਗੁਰੂ ਜੀਦੇ ਹਨ, ਇਸ ਵਾਰ ਨੂੰ 'ਅਸਰਾਜ ਟੁੰਡੇ' ਦੀ ਵਾਰ ਦੀ ਧਾਰਨਾ ਉਤੇ ਗਾਉਣਾ ਚਾਹੀਦਾ ਹੈ।

ਅਸਰਾਜਾ ਦੇ ਪਿਤਾ ਦਾ ਨਾਮ ਰਾਇ ਸਾਰੰਗ ਸੀ, ਜਿਸਨੇ ਚੜ੍ਹਦੇ ਬੁਢਾਪੇ ਵਿਚ ਇਕ ਹੋਰ ਵਿਆਹਕਰ ਲਿਆ ਸੀ। ਇਸਨਵੀਂ ਵਿਆਹੀ ਆਈ ਰਾਣੀ ਨੇ ਆਪਣੀ ਜੁਆਨੀ ਦੇ ਮਦ ਵਿਚ ਅੰਨ੍ਹੀ ਹੋਕੇ ਅਪਨੇ ਸਪੁਤ੍ਰ [ਅਸਰਾਜ] ਨੂੰ ਧਰਮੋਂ ਡੇਗਣਾ ਚਾਹਿਆ। ਪਰ ਵਾਹਿਗੁਰੂ ਦੀ ਕ੍ਰਿਪਾ ਨੇ ਅਸਰਾਜ ਦੀ ਸਹਾਇਤਾ ਕੀਤੀ, ਇਸਦਾ ਧਰਮ ਬਚ ਗਿਆ। ਉਸਨੂੰ ਸਤ ਵਿਚ ਕਾਇਮ ਵੇਖਕੇ ਨੀਯਤ ਦੀ ਖੋਟੀ ਰਾਣੀ ਨੇ ਰਾਜੇ ਕੋਲ ਝੂਠ ਸੱਚ ਬੋਲਕੇ, ਰਾਜੇ ਤੋਂ ਅਸਰਾਜ ਨੂੰ ਕਤਲ ਦਾ ਹੁਕਮ ਕਰਾਦਿੱਤਾ। ਅਸਰਾਜ ਨੂੰ ਕਤਲ ਕਰਕੇ ਇਸਦੇ ਹੱਥ

ਪੈਰ ਵੱਢੇ ਹੋਏ ਲਿਆਕੇ, ਵਿਖਾਣ ਲਈ ਵਜ਼ੀਰ ਨੂੰ ਜਲਾਦਾਂ ਨਾਲ ਜੰਗਲ ਵਿਚ ਭੇਜ ਦਿੱਤਾ।

ਪਰ ਅਕਲ ਦੇ ਕੋਟ ਵਜ਼ੀਰ ਨੇ ਜੰਗਲ ਵਿਚ ਪਹੁੰਚ ਕੇ ਅਸਰਾਜ ਨੂੰ ਕਤਲ ਤਾਂ ਨਾ ਹੋਣ ਦਿੱਤਾ, ਪਰ ਰਾਜੇ ਨੂੰ ਵਿਖਾਣ ਲਈ ਉਸਦਾ ਇੱਕ ਹੱਥ ਵਢਵਾ ਲਿਆ ਅਤੇ ਉਸ ਨੂੰ ਇਕ ਖੂਹ ਉਤੇ ਜ਼ਖਮੀ ਛੱਡਕੇ ਆਪ ਸ਼ਹਿਰ ਨੂੰ ਮੁੜ ਆਇਆ। ਕੁਝਚਿਰ ਮਗਰੋਂ ਕੁਝ ਵਣਜਾਰੇ ਉਸ ਖੂਹ ਤੇ ਆਏ ਉਥੇ ਇਕ ਸੋਹਣੇ ਜੁਆਨ ਛੋਕਰੇ ਨੂੰ ਜ਼ਖਮੀ ਪਿਆ ਹੋਯਾ ਵੇਖਕੇ ਚੁਕ ਲਿਆ ਅਤੇ ਜ਼ਖਮ ਦਾ ਇਲਾਜ ਕਰਨ ਲੱਗ ਪਏ। ਕੁਝ ਦਿਨਾਂ ਮਗਰੋਂ ਉਸਦਾ ਟੁੰਡ ਰਾਜੀ ਹੋ ਗਿਆ। ਇਹ ਵਣਜਾਰੇ ਦੇਸਾਂ ਪ੍ਰਦੇਸਾਂ ਵਿਚ ਵਣਜ ਕਰਦੇ ਫਿਰਦੇ ਸਨ, ਇਕ ਸ਼ਹਿਰ ਵਿਚ ਪੁਜੇ ਤਾਂ ਇਕ ਧੋਬੀ ਨੇ ਉਹ ਟੁੰਡਾ ਲੜਕਾ ਉਨ੍ਹਾਂ ਤੋਂ ਮੁੱਲ ਲੈ ਲਿਆ। ਇਹ ਟੁੰਡਾ ਹੁਣ ਧੋਬੀਆਂ ਦੇ ਘਰ ਰਹਿਣ ਲੱਗਾ। ਧੋਬੀ ਰੋਜ ਧੋਣ ਵਾਲੇ ਕਪੜੇ ਬਲਦ ਉਤੇ ਲੱਦ ਦੇਂਦੇ ਅਤੇ ਇਸ ਟੁੰਡੇ ਦੇ ਟੁੰਡਨਾਲ ਰੱਸਾ ਬੰਨ੍ਹ ਦੇਂਦੇ। ਇਹ ਉਸ ਨੂੰ ਘਾਟ ਤੇ ਲੈ ਜਾਂਦਾ ਤੇ ਲੈ ਆਉਂਦਾ, ਅਤੇ ਉਹਨਾਂ ਦੇ ਕਪੜਿਆਂ ਦੀ ਰਾਖੀ ਕਰਦਾ, ਕੁਝ ਚਿਰ ਇਸੇ ਤਰ੍ਹਾਂ ਹੀ ਬੀਤ ਗਿਆ।

ਜਿਸ ਸ਼ਹਿਰ ਵਿਚ ਧੋਬੀ ਰਹਿੰਦਾ ਸੀ, ਉਥੇਹੀ ਸ਼ਹਿਰ ਦਾ ਰਾਜਾ ਰਹਿੰਦਾ ਸੀ। ਇਕ ਦਿਨ ਅਚਾਨਕ ਹੀ ਰਾਜਾ ਮਰ ਗਿਆ, ਅਗੇ ਰਾਜ ਨੂੰ ਸਾਂਭਣ ਵਾਲਾ ਉਸਦਾ ਕੋਈ ਵਾਰਸ ਨਹੀਂ ਸੀ। ਵਜ਼ੀਰਾਂ ਨੇ ਮਿਲਕੇ ਫੈਸਲਾ ਕੀਤਾ ਕਿ ਕਿਲ੍ਹੇ ਦੇ ਬੂਹੇ ਨੂੰ ਜੰਦਰਾ ਮਾਰ ਦਿਓ, ਕੁੰਜੀ ਤੋਂ ਬਿਨਾਂ ਜਿਸ

ਦੇ ਹੱਥ ਲਾਉਣ ਨਾਲ ਹੀ ਜੰਦਰਾ ਖੁਲ੍ਹ ਜਾਏ, ਉਸਨੂੰ ਰਾਜ ਤਖਤ ਤੇ ਬਿਠਾ ਦਿਓ। ਇਹ ਸਲਾਹ ਪੱਕੀ ਕਰਕੇ ਸ਼ਹਿਰ ਦੇ ਬਾਹਰਲੇ ਦਰਵਾਜ਼ੇ ਨੂੰ ਜੰਦਰਾ ਮਾਰ ਦਿਤਾ ਗਿਆ ਅਤੇ ਸਾਰੇ ਸ਼ਹਿਰ ਵਾਸੀ ਆਪੋ ਆਪਣੀ ਕਿਸਮਤ ਅਜ਼ਮਾਣ ਲਈ ਜੰਦਰੇ ਨੂੰ ਹੱਥ ਲਾਣ ਲਗੇ, ਪਰ ਜੰਦਰਾ ਕਿਸੇ ਦੇ ਹੱਥ ਨਾਲ ਭੀ ਨਾ ਖੁਲ੍ਹਿਆ।

'ਕਰਨਾ ਰੱਬ ਦਾ' ਉਧਰੋਂ ਧੋਬੀ ਦਾ ਬਲਦ ਖੁਲ੍ਹ ਗਿਆ ਜੋ ਸਿੱਧਾ ਹੀ ਬੰਦ ਦਰਵਾਜ਼ੇ ਨੂੰ ਆਯਾ, ਉਸ ਬਲਦ ਨੂੰ ਘੇਰ ਕੇ ਘਰ ਲਿਜਾਣ ਲਈ ਟੁੰਡਾ ਵੀ ਮਗਰ ਭੱਜਾ, ਅਤੇ ਭੀੜ ਵਿਚ ਵੜ ਗਿਆ। ਧੱਕਾ ਧੱਕੀ ਵਿਚ ਇਸਦਾ ਟੁੰਡ ਜੰਦਰੇ ਨੂੰ ਜਾ ਲੱਗਾ, ਟੁੰਡ ਲਗਣ ਦੀ ਦੇਰ ਸੀ, ਕਿ ਜੰਦਰਾ ਖੁਲ੍ਹ ਗਿਆ, ਜੰਦਰਾ ਕੀ ਖੁਲ੍ਹਾ, ਮਾਨੋਂ ਕਿਸਮਤ ਦਾ ਜੰਦਰਾ ਖੁਲ੍ਹ ਗਿਆ, ਅਤੇ ਰਾਜੇ ਦਾ ਪੁਤ੍ਰ ਫਿਰ ਰਾਜਾ ਬਣਿਆ। ਇਉਂ 'ਅਸਰਾਜਾ' 'ਟੁੰਡਾ' ਹੋਕੇ ਰਾਜ ਕਰਨ ਲਗਾ, ਅਤੇਇਸ ਦਾ ਨਾਮ 'ਰਾਜਾ ਅਸਰਾਜ ਟੁੰਡਾ' ਪ੍ਰਸਿਧ ਹੋ ਗਿਆ।

ਉਧਰ ਸਾਰੰਗ ਦੇ ਦੋ ਪੁੱਤ੍ਰ 'ਖਾਨ ਤੇ ਸੁਲਤਾਨ' ਹੋਰ ਸਨ, ਜੋ ਹੋਰਨਾਂ ਰਾਣੀਆਂ ਵਿਚੋਂ ਸਨ, ਉਸਦੇ ਮਨੋਂ ਭੀ ਪੁਤ੍ਰ ਦਾ ਮੋਹ ਹਟ ਚੁਕਾ ਸੀ, ਉਹ ਭੀ ਰਾਜ ਭਾਗ ਵਿਚ ਅਨੰਦ ਲੈਂਦਾ ਰਿਹਾ। ਕੁਝ ਚਿਰ ਮਗਰੋਂ ਦੇਸ ਵਿਚ ਕਾਲ ਪੈ ਗਿਆ ਕਿਤੇ ਭੀ ਅੰਨ ਨਾ ਲਭੇ, ਤਾਂ ਰਾਇ ਸਾਰੰਗ ਨੇਆਪਣੇਵਜ਼ੀਰ ਨੂੰ ਧਨ ਦੇਕੇ ਹੁਕਮ ਦਿਤਾ—'ਜਿਥੋਂ ਮਿਲਦਾ ਹੈ, ਅੰਨ ਮੁੱਲ ਲਿਆਓ।' ਇਹ ਵਜ਼ੀਰ ਅੰਨ ਦੀ ਤਲਾਸ਼ ਵਿਚ ਜਾਂਦਾ ੨ ਅਸਰਾਜ ਦੇ ਰਾਜ ਵਿਚ ਪਹੁੰਚ ਗਿਆ। ਉਨ੍ਹਾਂ ਦਿਨਾਂ ਵਿਚ

ਅਸਰਾਜ ਨੇ ਕਾਲ ਦਾ ਸਮਾਂ ਜਾਣਕੇ ਆਪਣੇ ਅੰਨ ਦੇ ਖਾਤੇ ਵੰਡਣ ਵਾਸਤੇ ਖੋਹਲ ਦਿਤੇ ਸਨ। ਇਧਰੋਂ ਵਜ਼ੀਰ ਭੀ ਅੰਨ ਲੈਣ ਲਈ ਉਥੇ ਪੁੱਜ ਗਿਆ। ਉੱਥੇ ਅਸਰਾਜ ਨੇ ਵਜ਼ੀਰ ਦੀ ਬੜੀ ਖਾਤਰ ਕੀਤੀ, ਅਤੇ ਬਿਨਾਂ ਮੁੱਲ ਤੋਂ ਹੀ ਬਹੁਤਸਾਰਾ ਅੰਨ ਦੇਕੇ ਤੋਰ ਦਿੱਤਾ। ਵਜ਼ੀਰ ਅੰਨ ਲੈਕੇ ਆਪਣੇ ਦੇਸ ਆਯਾ ਤਾਂ ਇਸਨੇ ਅਸਰਾਜ ਦੀ ਸੁਸ਼ੀਲਤਾ ਤੇ ਰਾਜਨੂੰ ਪੌਣ ਦੀ ਸਾਰੀ ਵਾਰਤਾ ਆਪਣੇ ਰਾਜੇ ਸਾਰੰਗ ਰਾਇਨੂੰ ਸੁਣਾਈ। ਰਾਜੇ ਨੂੰ ਇਸ ਤੋਂ ਪਹਿਲੇ ਹੀ ਆਪਣੀ ਰਾਣੀ ਦੀ ਬਦ-ਚਲਣੀ ਦਾ ਪਤਾ ਲਗ ਚੁਕਾ ਸੀ, ਇਸ ਲਈ ਉਸਨੇ ਬਹੁਤ ਪਛਤਾਵਾ ਕੀਤਾ ਅਤੇ ਉਸੇ ਵਜ਼ੀਰ ਦੇ ਹੱਥ ਚਿੱਠੀ ਭੇਜਕੇ ਰਾਇ ਸਾਰੰਗ ਨੇ ਆਪਣੇ ਪੁਤ੍ਰ 'ਅਸਰਾਜ'ਨੂੰ ਆਪਣੇ ਦੇਸ ਵਿਚ ਸੱਦ ਭੇਜਿਆ। ਉਹ ਆਪਣੇ ਦੇਸੋਂ ਬੜੀ ਧੂਮਧਾਮ ਤੇ ਫੌਜਾਂ ਸਣੇ ਪਿਤਾ ਦੇ ਸ਼ਹਿਰ ਕੋਲ ਆਣ ਪੁੱਜਾ। ਇਸਦੇ ਮਤ੍ਰੇਅ ਭਰਾ 'ਸਰਦੂਲਿ ਰਾਇ'ਨੇ ਆਪਣੇ ਹਥੋਂ ਰਾਜ ਜਾਂਦਾ ਵੇਖਕੇ ਪਿਤਾ ਦੀ ਆਗਿਆ ਤੋਂ ਬਿਨਾਂ ਹੀ 'ਚਚੇਰੇ ਭਰਾ ਸੁਲਤਾਨ ਰਾਇ' ਦੀ ਮੱਦਦ ਲੈਕੇ ਇਸਦਾ ਮੁਕਾਬਲਾਕੀਤਾ ਇਕ ਛੋਟੀ ਜੇਹੀ ਪਰ ਬੜੀ ਡਰੌਣੀ ਲੜਾਈ ਦੇ ਮਗਰੋਂ 'ਭਰਾਵਾਂ ਤੇ ਫਤੇ ਪਾ ਕੇ' ਪਿਤਾ ਕੋਲ ਪੁੱਜਾ। ਉਸਨੇ ਕੀਤੀ ਦਾ ਪਛਤਾਵਾ ਕਰਦਿਆਂ ਹੋਇਆਂ ਰਾਜ ਤਿਲਕ ਅਸਰਾਜਨੂੰ ਦਿੱਤਾ। ਇਸਨੇ ਦੋਹਾਂ ਰਾਜਾਂ ਵਿਚ ਧਰਮ ਦਾ ਰਾਜ ਕੀਤਾ। ਢਾਢੀਆਂ ਨੇ ਵਾਰ ਬਣਾਕੇ ਸੁਣਾਈ ਤੇ ਇਨਾਮ ਪਾਏ। ਉਸੇ ਵਾਰ ਦੀ ਤਰਜ਼ ਉਤੇ ਇਸ ਆਸਾ ਦੀ ਵਾਰ ਨੂੰ ਗਾਵਣ ਦੀ ਆਗਿਆ ਹੈ। ਉਸ ਵਾਰ ਵਿਚੋਂ ਨਮੂਨੇ ਮਾਤ੍ਰ ਇਕ ਪੌੜੀ

ਇਉਂ ਹੈ:-

"ਭਭਕਿਓ ਸ਼ੇਰ ਸਰਦੂਲ ਰਾਇ ਰਣ ਮਾਰੂ ਬੱਜੇ ॥
ਖਾਨ ਸੁਲਤਾਨ ਬਡ ਸੂਰਮੇ ਵਿਚ ਰਣ ਦੇ ਗੱਜੇ ॥
ਖਤ ਲਿਖੇ ਟੁੰਡੇ ਅਸਰਾਜ ਨੂੰ ਪਾਤਸ਼ਾਹੀ ਅੱਜੇ ॥
ਟਿਕੇ ਸਾਰੰਗ ਬਾਪ ਨੇ ਦਿੱਤਾ ਭਰ ਲੱਜੇ ॥
ਫਤੇ ਪਾਇ ਅਸਰਾਜ ਜੀ ਸ਼ਾਹੀ ਘਰ ਸੱਜੇ ॥"

## ਸਲੋਕੁ ਮ: ੧ ॥

**ਬਲਿਹਾਰੀ ਗੁਰ ਆਪਣੇ ਦਿਉਹਾੜੀ ਸਦ ਵਾਰ॥**

(ਮੈਂ) ਆਪਣੇ ਗੁਰੂ (ਦੇ ਉਤੋਂ) [ਦਿਉ+ਹਾੜ] ਦਿਨ ਤੇ ਰਾਤ ਵਿਚ ਸੌ ਸੌ ਵੇਰੀ ਕੁਰਬਾਨ ਜਾਂਦਾ ਹਾਂ।

**ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ ॥ ੧ ॥**

ਜਿਸਨੇ(ਸਾਨੂੰ) ਮਨੁੱਖ ਤੋਂ ਦੇਵਤੇ ਬਣਾ ਦਿਤਾ ਹੈ, ਅਤੇ (ਦੇਵਤੇ) ਬਣਾਂਦਿਆਂ (ਉਸਨੂੰ) ਦੇਰ ਭੀ ਨਹੀਂ ਲੱਗੀਹੈ ॥੧॥

## ਮਹਲਾ ੨ ॥

**ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥**

ਜੇਕਰ ਸੌ ਚੰਦ੍ਰਮਾ ਚੜ੍ਹ ਪਵੇ, ਅਤੇ ਹਜਾਰ ਸੂਰਜ ਚੜ੍ਹ ਪਵੇ।

**ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰ॥**

ਏਨੇ ਚਾਨਣ ਦੇ ਹੁੰਦਿਆਂ (ਭੀ) ਗੁਰੂ ਤੋਂ ਬਿਨਾਂ (ਅਗਿਆਨ ਦਾ) ਘੋਰ ਹਨੇਰਾ (ਹੀ ਰਹੇਗਾ) ॥ ੨ ॥

ਮ: ੧॥ਨਾਨਕਗੁਰੂਨਚੇਤਨੀਮਨਿਆਪਣੈਸੁਚੇਤ॥

ਸਤਿਗੁਰੂ ਜੀ (ਆਖਦੇ ਹਨ, ਜੋ ਆਪਣੇ ਮਨ ਦੇ ਸੁਚੇਤ (ਹੋਕੇ ਰਹਿੰਦੇ ਹਨ, ਅਤੇ) ਗੁਰੂ (ਦੇ ਸਿਖ ਹੋਕੇ ਨਾਮ) ਨਹੀਂ ਸਿਮਰਦੇ ਹਨ।

ਛੁਟੇ ਤਿਲ ਬੂਆੜ ਜਿਉ ਸੁੰਞੇ ਅੰਦਰਿ ਖੇਤ॥

(ਉਹ ਬੂਆੜ ਤਿਲ ਵਾਂਗੂੰ ਖੇਤ ਦੇ ਅੰਦਰ ਹੀ ਸੁੰਞੇ ਛੱਡੇ ਜਾਂਦੇ ਹਨ।

ਖੇਤੈ ਅੰਦਰਿ ਛੁਟਿਆ ਕਹੁ ਨਾਨਕ ਸਉ ਨਾਹ॥

ਸਤਿਗੁਰੂ ਜੀ ਆਖਦੇ ਹਨ, ਖੇਤ ਦੇ ਅੰਦਰ ਛੱਡੇ ਹੋਏ (ਬੂਆੜ ਤਿਲਾਂ ਦਾ ਕੋਈ ਭੀ) [ਸਉ]ਮਾਲਕਨਹੀਂ ਹੁੰਦਾ।

ਫਲੀਅਹਿ ਫੁਲੀਅਹਿ ਬਪੁੜੇ
ਭੀ ਤਨ ਵਿਚਿ ਸੁਆਹ ॥ ੩ ॥

(ਭਾਵੇਂ ਬੂਆੜ) ਫਲਦਾ ਤੇ ਫੁਲਦਾ ਹੈ, (ਫਿਰ) ਭੀ (ਉਸਦੇ) ਤਨ ਵਿਚ ਸੁਆਹ ਹੁੰਦੀ ਹੈ, ਇਸ ਲਈ, ਵਿਚਾਰੇ (ਦਾ ਕੋਈ ਮਾਲਕ ਨਹੀਂ ਹੁੰਦਾ, ਇਵੇਂ ਹੀ ਮਨਮੁਖ ਭਾਵੇਂ ਪ੍ਰਵਾਰ ਕਰਕੇ ਫੁਲਦਾ ਤੇ ਧਨ ਕਰਕੇ ਫਲਦਾ ਹੈ, ਪਰ ਉਸਦੇ ਅੰਦਰ ਵਿਕਾਰੀ ਦੀ ਸੁਆਹ ਹੋਣ ਕਰਕੇ ਉਸਦਾ ਕੋਈ ਸਹਾਈ ਨਹੀਂ ਹੁੰਦਾ)।

## ਪਉੜੀ॥

ਆਪੀਨੈ ਆਪੁ ਸਾਜਿਓ ਆਪੀਨੈ ਰਚਿਓਨਾਉ॥

(ਹੇ ਵਾਹਿਗੁਰੂ ! ਤੁਸਾਂ) ਆਪੇ ਹੀ ਅਪਨੇ ਤੋਂ (ਪੰਜ

ਤੱਤ ਤੇ ਫਿਰ ਉਨ੍ਹਾਂ ਤੋਂ ਜਗਤ) ਨੂੰ ਸਾਜਿਆ ਹੈ, ਅਤੇ ਆਪੇ ਹੀ (ਉਨ੍ਹਾਂ ਦਾ) ਨਾਉਂ ਰਖਿਆ ਹੈ।

**ਦੁਯੀਕੁਦਰਤਿਸਾਜੀਐਕਰਿਆਸਣੁਡਿਠੋਚਾਉ॥**

(ਇਹ ਤੁਸਾਂ ਇਕ) ਦੂਜੀ ਖੇਡ ਬਣਾਈ ਹੈ, (ਫਿਰ ਦਿਸਦੇ ਵਿਚ) ਟਿਕਾਣ ਕਰਕੇ (ਇਸ ਖੇਡ ਨੂੰ) ਚਾਉ ਨਾਲ ਵੇਖ ਰਿਹਾ ਹੈਂ।

**ਦਾਤਾਕਰਤਾਆਪਿਤੂੰਤੁਸਿਦੇਵਹਿਕਰਹਿਪਸਾਉ॥**

ਤੂੰ ਆਪੇ ਹੀ ਦਾਤਾਂ ਕਰਦਾ ਹੈਂ, (ਪਰ ਜਦ) ਖੁਸ਼ ਹੋਕੇ ਦੇਂਦਾ ਹੈਂ, (ਤਦ ਨਾਮ ਦੀ) ਦਾਤ ਕਰਦਾ ਹੈਂ।

**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ॥**

ਤੂੰ ਸਭ ਕਿਸੇ ਦੀ (ਦਿਲ ਦੀ) ਜਾਣਦਾ ਹੈਂ, ਅਤੇ ਜਿੰਦ ਤੇ [ਕਵਾਉ] ਪੁਸ਼ਾਕ [ਸਰੀਰ] ਨੂੰ ਦੇਂਦਾ ਹੈਂ ਅਤੇ ਆਪੇ ਹੀ ਲੈਂਦਾ ਹੈਂ।

**ਕਰਿ ਆਸਣੁ ਡਿਠੋ ਚਾਉ॥**

(ਇਸਦੇ ਵਿਚ) ਟਿਕਾਣਾ ਬਣਾਕੇ ਚਾਉ (ਨਾਲ ਇਸ ਨੂੰ) ਵੇਖਦਾ ਹੈਂ ॥ ੧ ॥

**ਸਲੋਕੁ ਮ: ੧ ॥ ਸਚੇ ਤੇਰੇ ਖੰਡ ਸਚੇ ਬ੍ਰਹਮੰਡ ॥**

**ਸਚੇ ਤੇਰੇ ਲੋਅ ਸਚੇ ਆਕਾਰ ॥**

**ਸਚੇ ਤੇਰੇ ਕਰਣੇ ਸਰਬ ਬੀਚਾਰ ॥**

ਹੇ ਸੱਚੇ ! ਤੇਰੇ (ਬਣਾਏ ਹੋਏ) ਖੰਡ ਤੇ ਬ੍ਰਹਮੰਡ ਸੱਚੇ

ਹਨ। ਤੇਰੇ (ਬਨਾਏ) ਲੋਕ ਸੱਚੇ ਹਨ, [ਅਕਾਰ] ਸਰੂਪ ਸੱਚੇ ਹਨ, ਤੇਰੇ ਸਾਰੇ ਵੀਚਾਰ ਕਰਣੇ ਭੀ ਸਚੇ ਹਨ।

**ਸਚਾ ਤੇਰਾ ਅਮਰੁ ਸਚਾ ਦੀਬਾਣੁ ॥**
**ਸਚਾ ਤੇਰਾ ਹੁਕਮੁ ਸਚਾ ਫੁਰਮਾਣੁ ॥**
**ਸਚਾ ਤੇਰਾ ਕਰਮੁ ਸਚਾ ਨੀਸਾਣੁ ॥**

ਤੇਰਾ [ਅਮਰੁ] ਹੁਕਮ ਸੱਚਾ ਹੈ, [ਦੀਬਾਣੁ] ਦਰਬਾਰ ਸੱਚਾ ਹੈ। ਤੇਰਾ ਹੁਕਮ ਸੱਚਾ ਹੈ, (ਅਤੇ ਹੁਕਮ ਦਾ) ਫੁਰਮਾਣ ਸੱਚਾ ਹੈ। ਤੇਰਾ ਕਰਮ ਸੱਚਾ (ਹੈ, ਅਤੇ ਉਸਦਾ) [ਨੀਸਾਣ] ਫਲ ਭੀ ਸੱਚਾ ਹੈ।

**ਸਚੇ ਤੁਧੁ ਆਖਹਿ ਲਖ ਕਰੋੜਿ ॥**
**ਸਚੈ ਸਭਿ ਤਾਣਿ ਸਚੈ ਸਭਿ ਜੋਰਿ ॥**

ਹੇ ਸਚੇ ! ਤੈਨੂੰ ਲਖਾਂ ਤੇ ਕ੍ਰੋੜਾਂ (ਇਸ ਤਰ੍ਹਾਂ) ਆਖਦੇ ਹਨ। (ਕਿ)–"ਸਾਰੇ ਸਚੇ ਦੇ ਤਾਣ ਵਿਚ ਹਨ, (ਕਿਉਂਕਿ) ਸਭ ਦੇ ਵਿਚ ਸਚੇ ਦਾ ਹੀ ਜੋਰ ਹੈ"।

**ਸਚੀ ਤੇਰੀ ਸਿਫਤਿ ਸਚੀ ਸਾਲਾਹ ॥**
**ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥**

ਤੇਰੀ ਸਿਫਤ ਸਚੀ ਹੈ, (ਉਸਦੀ) ਸਲਾਹੁਤਾ ਸੱਚੀ ਹੈ। ਹੇ ਸਚੇ ਪਾਤਸ਼ਾਹ ! ਤੇਰੀ ਕੁਦਰਤ [ਸ਼ਕਤੀ] ਭੀ ਸੱਚੀ ਹੈ।

**ਨਾਨਕ ਸਚੁ ਧਿਆਇਨਿ ਸਚੁ ॥**
**ਜੋ ਮਰਿ ਜੰਮੇ ਸੁ ਕਚੁ ਨਿਕਚੁ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਜੋ) ਸਚ ਨੂੰ ਧਿਆ-ਉਂਦੇ ਹਨ, (ਉਹ ਸਾਰੇ ਹੀ) ਸਚੇ ਹਨ। (ਪਰ) ਜੋ [ਕਚੁ] ਮਾਯਾ ਨੂੰ (ਧਿਆਉਂਦੇ ਹਨ), ਉਹ ਮਹਾ ਕੱਚੇ ਹਨ, ਅਤੇ ਮਰਦੇ ਤੇ ਜੰਮਦੇ ਹਨ ॥ ੧ ॥

ਮ: ੧ ॥ ਵਡੀ ਵਡਿਆਈ ਜਾ ਵਡਾ ਨਾਉ ॥
ਵਡੀ ਵਡਿਆਈ ਜਾ ਸਚੁ ਨਿਆਉ ॥

ਜਦ (ਕਿ ਉਸਦਾ) ਨਾਮ ਵਡਾ (ਹੈ, ਤਦੇ ਹੀ ਉਸ ਦੀ) ਵਡਿਆਈ ਵਡੀ ਹੈ। ਜਦ (ਕਿ ਉਸਦਾ) ਨਿਆਉਂ ਸੱਚਾ (ਹੈ, ਤਦੇ ਹੀ) ਵਡਿਆਈ ਹੈ।

ਵਡੀ ਵਡਿਆਈ ਜਾ ਨਿਹਚਲ ਥਾਉ॥
ਵਡੀ ਵਡਿਆਈ ਜਾਣੈ ਆਲਾਉ ॥

ਜਦ (ਕਿ ਉਸਦਾ) ਥਾਉਂ ਅਚੱਲ (ਹੈ, ਤਾਂ ਹੀ) ਵਡਿਆਈ ਵਡੀ ਹੈ। (ਵਾਹਿਗੁਰੂ ਸਾਡੇ) ਬੋਲਣ ਨੂੰ ਜਾਣਦਾ ਹੈ, (ਇਸ ਲਈ ਉਸਦੀ) ਵਡਿਆਈ ਵਡੀ ਹੈ।

ਵਡੀ ਵਡਿਆਈ ਬੁਝੈ ਸਭਿ ਭਾਉ ॥

ਸਭਨਾਂ ਦੇ ਭਾਵ ਨੂੰ ਸਮਝਦਾ ਹੈ, (ਇਸ ਲਈ) ਵਡਿਆਈ ਵੱਡੀ ਹੈ।

ਵਡੀ ਵਡਿਆਈ ਜਾ ਪੁਛਿ ਨ ਦਾਤਿ ॥
ਵਡੀ ਵਡਿਆਈ ਜਾ ਆਪੇ ਆਪਿ ॥

ਜਦ (ਕਿ ਉਹ ਕਿਸੇ ਤੋਂ) ਪੁਛਕੇ ਦਾਤ ਨਹੀਂ (ਕਰਦਾ,

ਅਰਥਾਤ ਕਿਸੇ ਦੇ ਅਧੀਨ ਨਹੀਂ ਹੈ, ਤਾਂ ਹੀ ਉਸਦੀ) ਵਡਿ-
ਆਈ ਵਡੀ ਹੈ। ਜਦ (ਕਿ ਉਹ ਸਭ ਕੁਝ) ਆਪਣੇ ਆਪ
ਕਰਦਾ ਹੈ, ਅਰਥਾਤ ਸੁਤੰਤ੍ਰ ਹੈ, ਤਾਂ ਹੀ ਵਡਿਆਈ ਵੱਡੀ ਹੈ।

ਨਾਨਕ ਕਾਰ ਨ ਕਥਨੀ ਜਾਇ ॥
ਕੀਤਾ ਕਰਣਾ ਸਰਬ ਰਜਾਇ ॥ ੨ ॥

'ਨਾਨਕ' ਪਾਸੋਂ ਉਸਦੀ ਕਾਰ ਨਹੀਂ ਕਹੀ ਜਾਂਦੀ। (ਜੋ ਕੁਝ) ਕੀਤਾ (ਹੋਯਾ ਹੈ, ਜਾਂ ਅੱਗੇ ਨੂੰ) ਕਰਣਾ (ਹੈ, ਇਹ) ਸਭ (ਉਸਦੀ) ਆਗਿਆ ਹੈ ॥ ੨ ॥

ਮਹਲਾ ੨ ॥

ਇਹੁ ਜਗੁ ਸਚੈ ਕੀ ਹੈ ਕੋਠੜੀ ਸਚੇ ਕਾ ਵਿਚਿ ਵਾਸੁ ॥

ਇਹ ਜਗਤ ਸਚੇ ਦੀ ਕੋਠੜੀ ਹੈ, (ਇਸ) ਵਿਚ ਸੱਚੇ ਦਾ ਹੀ ਵਾਸਾ ਹੈ।

ਇਕਨ੍ਹਾ ਹੁਕਮਿ ਸਮਾਇ ਲਏ
ਇਕਨ੍ਹਾ ਹੁਕਮੇ ਕਰੇ ਵਿਣਾਸੁ ॥

ਇਕਨਾ ਨੂੰ ਹੁਕਮ ਵਿਚ (ਤੋਰਕੇ ਆਪਣੇ ਵਿਚ) ਸਮਾ ਲੈਂਦਾ ਹੈ, ਅਤੇ ਇਕਨਾਂ ਨੂੰ ਮਾਯਾ (ਦੇ ਮੋਹ ਜਾਲ) ਵਿਚ ਫਸਾ ਰਿਹਾ ਹੈ।

ਇਕਨ੍ਹਾ ਭਾਣੈ ਕਢਿ ਲਏ
ਇਕਨ੍ਹਾ ਮਾਇਆ ਵਿਚਿ ਨਿਵਾਸੁ ॥

ਇਕਨਾ ਨੂੰ ਭਾਣੇ (ਉਤੇ ਦ੍ਰਿੜ੍ਹ ਕਰਕੇ ਮੋਹ ਜਾਲ ਤੋਂ)

ਕੱਢ ਲੈਂਦਾ ਹੈ, ਅਤੇ ਇਕਨਾਂ ਨੂੰ ਮਾਇਆ (ਦੇ ਮੋਹ ਜਾਲ) ਵਿਚ ਫਸਾ ਰਿਹਾ ਹੈ।

**ਏਵਭਿ ਆਖਿਨ ਜਾਪਈ ਜਿ ਕਿਸੈ ਆਣੈਰਾਸਿ॥**

ਇਹ ਭੀ ਨਹੀਂ ਆਖਿਆ ਜਾਂਦਾ, ਜੋ (ਅੰਤ ਨੂੰ) ਕਿਸ ਦੀ ਰਾਸ ਲਿਆਵੇਗੀ ?

**ਨਾਨਕ ਗੁਰਮੁਖਿ ਜਾਣੀਐ**
**ਜਾਕਉ ਆਪਿ ਕਰੇ ਪਰਗਾਸੁ॥੩॥**

ਸਤਿਗੁਰੂ ਜੀ(ਆਖਦੇ ਹਨ)ਜਿਨ੍ਹਾਂਨੂੰ ਗੁਰਾਂ ਦ੍ਵਾਰੇਆਪਣਾ ਗਿਆਨ ਕਰਦਾ ਹੈ, (ਉਨ੍ਹਾਂ ਨੇ ਉਸਨੂੰ) ਜਾਣਿਆ ਹੈ॥੩॥

**ਪਉੜੀ॥ ਨਾਨਕ ਜੀਅ ਉਪਾਇਕੈ**
**ਲਿਖਿ ਨਾਵੈ ਧਰਮ ਬਹਾਲਿਆ॥**

ਹੇ ਨਾਨਕ ! ਤੂੰ ਜੀਵਾਂ ਨੂੰ ਪੈਦਾ ਕਰਕੇ (ਉਨ੍ਹਾਂ ਦਾ) [ਨਾਵੈ] ਲੇਖਾ ਲਿਖਣ ਲਈ, ਧਰਮ (ਰਾਜ) ਨੂੰ (ਆਪਣੇ ਦਰਬਾਰ ਵਿਚ) ਬਹਾ ਲਿਆ।

**ਓਥੈ ਸਚੇ ਹੀ ਸਚਿ ਨਿਬੜੈ**
**ਚੁਣਿ ਵਖਿ ਕਢੇ ਜਜਮਾਲਿਆ॥**

ਉਥੇ (ਤੇਰੇ ਦਰਬਾਰ ਵਿਚ) ਸਚੋ ਸੱਚ ਹੀ ਫੈਸਲਾ ਹੁੰਦਾ ਹੈ, ਅਤੇ (ਨਾਮ ਤੋਂ ਹੀਣੇ) ਜਜ਼ਾਮੀਆਂ [ਕੋੜ੍ਹੀਆਂ] ਨੂੰ ਚੁਣਕੇ ਵੱਖਰੇ ਕੱਢ ਦਿੱਤਾ (ਜਾਂਦਾ ਹੈ)।

ਥਾਉ ਨ ਪਾਇਨਿ ਕੂੜਿਆਰ
ਮੂਹ ਕਾਲੈ ਦੋਜਕਿਚਾਲਿਆ ॥

ਝੂਠੇ ਪੁਰਸ਼ (ਦਰਬਾਰ ਵਿਚ) ਥਾਂ ਨਹੀਂ ਪਾਣਗੇ, ਅਤੇ ਮੂੰਹ ਕਾਲੇ ਕਰਕੇ (ਉਨ੍ਹਾਂ ਨੂੰ)ਨਰਕਾਂ ਵਲੋ ਤੋਰਿਆ ਜਾਵੇਗਾ।

ਤੇਰੈ ਨਾਇ ਰਤੇ ਸੇ ਜਿਣਿ ਗਏ ਹਾਰਿ
ਗਏ ਸਿ ਠਗਣ ਵਾਲਿਆ ॥

(ਜੋ) ਤੇਰੇ ਨਾਮ ਵਿਚ ਰਤੇ ਹੋਏ ਹਨ, ਉਹ (ਜਨਮ ਨੂੰ) ਜਿੱਤਕੇ ਗਏ ਹਨ, ਅਤੇ (ਜੋ) ਠੱਗੀਆਂ ਕਰਨ ਵਾਲੇ ਹਨ, ਉਹ (ਜਨਮ ਨੂੰ) ਹਾਰਕੇ ਗਏ ਹਨ।

ਲਿਖਿ ਨਾਵੈ ਧਰਮੁ ਬਹਾਲਿਆ ॥ ੨ ॥

(ਜੀਵਾਂ ਦੇ ਕਰਮਾਂ ਰੂਪ) ਨਾਵੇਂ ਲਿਖਣ ਲਈ ਧਰਮ (ਰਾਜਾ) ਨੂੰ ਬਿਠਾਇਆ ਹੈ ॥ ੨ ॥

ਸਲੋਕ ਮਃ ੧॥ਵਿਸਮਾਦੁ ਨਾਦ ਵਿਸਮਾਦੁਵੇਦ॥

ਵਿਸਮਾਦੁ ਜੀਅ ਵਿਸਮਾਦੁ ਭੇਦ ॥

[ਨਾਦ] ਸਬਦ ਅਸਚਰਜ ਹੈ, [ਵੇਦ] ਗਿਆਨ ਅਸਚਰਜ ਹੈ। ਜੀਵ ਅਸਚਰਜ ਹਨ, (ਇਨ੍ਹਾਂ ਦੇ) ਭੇਦ ਭੀ ਅਸਚਰਜ ਹਨ।

ਵਿਸਮਾਦੁ ਰੂਪ ਵਿਸਮਾਦੁ ਰੰਗ ॥
ਵਿਸਮਾਦੁ ਨਾਗੇ ਫਿਰਹਿ ਜੰਤ ॥

ਰੂਪ ਅਸਚਰਜ* ਹਨ, ਰੰਗ ਅਸਚਰਜ ਹਨ। (ਜੋ) ਜੀਵ (ਚੁਰਾਸੀ ਵਿਚ) ਨੰਗੇ ਫਿਰਦੇ ਹਨ, (ਇਹ ਕਰਮ ਭੀ) ਅਚਰਜ ਹੈ।

ਵਿਸਮਾਦੁ ਪਉਣੁ ਵਿਸਮਾਦੁ ਪਾਣੀ ॥
ਵਿਸਮਾਦੁ ਅਗਨੀ ਖੇਡਹਿ ਵਿਡਾਣੀ ॥

ਪੌਣ ਅਚਰਜ ਹੈ, ਪਾਣੀ ਅਚਰਜ ਹੈ। ਅੱਗ ਅਚਰਜ ਹੈ, ਅਤੇ (ਇਨ੍ਹਾਂ ਦੀਆਂ) ਖੇਡਾਂ ਭੀ [ਵਿਡਾਣੀ] ਅਚਰਜ ਹਨ।

ਵਿਸਮਾਦੁ ਧਰਤੀ ਵਿਸਮਾਦੁ ਖਾਣੀ ॥
ਵਿਸਮਾਦੁ ਸਾਦਿ ਲਗਹਿ ਪਰਾਣੀ ॥

ਧਰਤੀ ਅਸਚਰਜ ਹੈ, (ਉਸ ਦੇ ਅੰਦਰ ਦੀਆਂ) ਖਾਣਾਂ ਅਚਰਜ ਹਨ। (ਜਿਨ੍ਹਾਂ) ਸ੍ਵਾਦਾਂ ਵਿਚ ਪ੍ਰਾਣੀ ਲੱਗੇ ਹਨ, (ਉਹ ਸ੍ਵਾਦ ਭੀ) ਅਚਰਜ ਹਨ।

ਵਿਸਮਾਦੁ ਸੰਜੋਗੁ ਵਿਸਮਾਦੁ ਵਿਜੋਗੁ ॥
ਵਿਸਮਾਦੁ ਭੁਖ ਵਿਸਮਾਦੁ ਭੋਗੁ ॥

ਮਿਲਣਾ ਅਚਰਜ ਹੈ, ਵਿਛੜਨਾ ਅਚਰਜ ਹੈ। ਭੁੱਖ ਅਚਰਜ ਹੈ, ਅਤੇ [ਭੋਗੁ] ਭੀ ਅਚਰਜ ਹੈ।

ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ ॥

---

*ਵਿਸਮਾਦ, ਜਾਂ ਅਸਚਰਜ। ਅੰਦਰਲੀ ਉਹ ਅਵਸਥਾ ਹੈ, ਜਦੋਂ ਕਿਸੇ ਝਲਕਾਰੇ ਹੇਠ ਆਕੇ ਮਨ ਦੀ ਗਤੀ ਰੁਕ ਜਾਂਦੀ ਹੈ ਤੇ ਆਤਮਾ ਕਿਸੇ ਰਸ ਵਿਚ ਟਿਕ ਜਾਂਦਾ ਹੈ।

ਵਿਸਮਾਦੁ ਉਝੜ ਵਿਸਮਾਦੁ ਰਾਹ ॥

ਉਪਮਾਂ ਅਸਚਰਜ ਹੈ, [ਸਲਾਹ] ਉਪਮਾਂ ਦਾ ਕਰਨਾ ਭੀ ਅਚਰਜ ਹੈ। ਕੁਰਾਹ ਭੀ ਅਚਰਜ ਹੈ ਅਤੇ ਰਾਹ ਭੀ ਅਚਰਜ ਹੈ।

ਵਿਸਮਾਦੁ ਨੇੜੈ ਵਿਸਮਾਦੁ ਦੂਰਿ ॥
ਵਿਸਮਾਦੁ ਦੇਖੈ ਹਾਜਰਾ ਹਜੂਰਿ ॥

ਨੇੜੇ ਅਚਰਜ ਹੈ, ਦੂਰ ਅਚਰਜ ਹੈ। [ਹਾਜਰਾ] ਸਾਹਮਣੇ ਤੇ [ਹਜੂਰਿ] ਕੋਲ ਵੇਖਣਾ ਭੀ ਅਚਰਜ ਹਨ।

ਵੇਖਿ ਵਿਡਾਣੁ ਰਹਿਆ ਵਿਸਮਾਦੁ ॥
ਨਾਨਕ ਬੁਝਣੁ ਪੂਰੈ ਭਾਗਿ ॥ ੧ ॥

ਅਚਰਜ ਨੂੰ ਵੇਖਕੇ (ਮੇਰਾ ਮਨ) ਅਚਰਜ ਹੋ ਰਿਹਾ ਹੈ। ਸਤਿਗੁਰੂ ਜੀ (ਆਖਦੇ ਹਨ) ਪੂਰੇ ਭਾਗਾਂ ਵਾਲੇ ਹੀ ਇਸ ਭੇਦ ਨੂੰ) ਬੁਝਣਗੇ ॥ ੧ ॥

ਮ: ੧ ॥ ਕੁਦਰਤਿ ਦਿਸੈ ਕੁਦਰਤਿ ਸੁਣੀਐ
ਕੁਦਰਤਿ ਭਉ ਸੁਖ ਸਾਰੁ ॥

(ਜੋ) ਦਿਸਦਾ ਹੈ, (ਉਹ) ਕੁਦਰਤ ਹੈ, (ਜੋ)ਸੁਣੀਦਾ ਹੈ, (ਇਹ ਭੀ) ਕੁਦਰਤ ਹੈ, ਡਰ ਅਤੇ ਸੁਖ ਦੀ ਸਾਰ (ਭੀ) ਕੁਦਰਤ ਹੈ।

ਕੁਦਰਤਿ ਪਾਤਾਲੀ ਆਕਾਸੀ
ਕੁਦਰਤਿ ਸਰਬ ਆਕਾਰੁ ॥

ਪਤਾਲ ਤੇ ਅਕਾਸ ਕੁਦਰਤ ਹਨ, ਸਾਰੇ ਸਰੀਰ ਕੁਦਰਤ ਹਨ।

**ਕੁਦਰਤਿ ਵੇਦ ਪੁਰਾਣ ਕਤੇਬਾ**
**ਕੁਦਰਤਿ ਸਰਬ ਵੀਚਾਰੁ ॥**

ਵੇਦ, ਪੁਰਾਣ ਤੇ ਕਤੇਬਾਂ (ਭੀ) ਕੁਦਰਤ ਹਨ, ਅਤੇ (ਉਨ੍ਹਾਂ ਦੇ) ਸਾਰੇ ਵੀਚਾਰ ਭੀ ਕੁਦਰਤ ਹਨ।

**ਕੁਦਰਤਿ ਖਾਣਾ ਪੀਣਾ ਪੈਨਣੁ**
**ਕੁਦਰਤਿ ਸਰਬ ਪਿਆਰੁ ॥**

ਖਾਣਾ, ਪੀਣਾ ਤੇ ਪੈਨਣਾ ਕੁਦਰਤ ਹੈ, ਅਤੇ ਸਾਰੇ ਪਿਆਰ ਭੀ ਕੁਦਰਤ ਹਨ।

**ਕੁਦਰਤਿ ਜਾਤੀ ਜਿਨਸੀ ਰੰਗੀ**
**ਕੁਦਰਤਿ ਜੀਅ ਜਹਾਨ ॥**

ਰੰਗਾਂ ਰੰਗਾਂ ਦੀਆਂ ਜਿਣਸਾਂ (ਅਤੇ ਉਨ੍ਹਾਂ ਦੀਆਂ) ਜਾਤਾਂ [ਕਿਸਮਾਂ] ਕੁਦਰਤ ਹਨ, ਅਤੇ ਜਗਤ ਵਿਚ ਜੀਵ ਭੀ ਕੁਦਰਤ ਹਨ।

**ਕੁਦਰਤਿ ਨੇਕੀਆ ਕੁਦਰਤਿ ਬਦੀਆ**
**ਕੁਦਰਤਿ ਮਾਨੁ ਅਭਿਮਾਨੁ ॥**

ਨੇਕੀਆਂ ਕੁਦਰਤ ਹਨ, ਬਦੀਆਂ ਕੁਦਰਤ ਹਨ, ਮਾਨ ਤੇ ਅਪਮਾਨ ਭੀ ਕੁਦਰਤ ਹੈ।

**ਕੁਦਰਤਿ ਪਉਣੁ ਪਾਣੀ ਬੈਸੰਤਰੁ**
**ਕੁਦਰਤਿ ਧਰਤੀ ਖਾਕੁ ॥**

ਪੌਣ, ਪਾਣੀ ਤੇ ਅੱਗ ਕੁਦਰਤ ਹੈ, ਅਤੇ ਖੇਹ ਰੂਪ ਧਰਤੀ ਭੀ ਕੁਦਰਤ ਹੈ।

**ਸਭ ਤੇਰੀ ਕੁਦਰਤਿ ਤੂੰ ਕਾਦਿਰੁ ਕਰਤਾ**
**ਪਾਕੀ ਨਾਈ ਪਾਕੁ ॥**

ਹੇ ਕਰਤਾ ! (ਇਹ) ਸਾਰੀ (ਰਚਨਾ) ਤੇਰੀ ਕੁਦਰਤ ਹੈ, ਤੂੰ (ਇਸਦਾ) ਕਾਦਰ ਹੈਂ, ਅਤੇ (ਤੂੰ ਆਪ) [ਪਾਕ]ਪਵਿੱਤ੍ਰ (ਹੈਂ, ਤੇਰੀ) [ਨਾਈ] ਵਡਿਆਈ ਪਵਿੱਤ੍ਰ ਹੈ।

**ਨਾਨਕ ਹੁਕਮੈ ਅੰਦਰਿ ਵੇਖੈ**
**ਵਰਤੈ ਤਾਕੋ ਤਾਕੁ ॥ ੨ ॥**

ਸਤਿਗੁਰੂ ਜੀ (ਆਖਦੇ ਹਨ, ਇਹ ਸਾਰੇ ਤੇਰੇ) ਹੁਕਮ ਅੰਦਰ ਹੀ ਵਰਤਦੇ ਹਨ, (ਅਤੇ ਤੂੰਹੀ) ਵਖੋ ਵੱਖ ਰੂਪ (ਹੋਕੇ ਇਨ੍ਹਾਂ ਦੇ) ਅੰਦਰ ਦਿੱਸਦਾ ਹੈਂ ॥ ੨ ॥

**ਪਉੜੀ ॥ ਆਪੀਨੈ ਭੋਗ ਭੋਗਿ ਕੈ ਹੋਇ**
**ਭਸਮੜਿ ਭਉਰੁ ਸਿਧਾਇਆ ॥**

(ਜਦ) ਆਪਣੇ ਭੋਗਾਂ ਨੂੰ ਭੋਗਕੇ ਭੌਰਾ [ਜੀਵ] ਚਲਾ ਗਿਆ (ਤਾਂ ਮਗਰੋਂ) [ਭਸ+ਮੜ] ਦੇਹ ਸੁਆਹ ਹੋ ਗਈ ਹੈ।

**ਵਡਾ ਹੋਆ ਦੁਨੀਦਾਰੁ ਗਲਿ**
**ਸੰਗਲੁ ਘਤਿ ਚਲਾਇਆ ॥**

(ਜੋ) ਵਡਾ ਦੁਨੀਆ ਦਾਰ (ਬਣਿਆ) ਹੋਯਾ (ਸੀ, ਜਮਦੂਤਾਂ ਨੇ ਉਸਦੇ) ਗਲ ਵਿਚ ਸੰਗਲ [ਘਤਿ] ਪਾਕੇ(ਅਗੇ) ਤੋਰ ਲਿਆ ਹੈ।

**ਅਗੈ ਕਰਣੀ ਕੀਰਤਿ ਵਾਚੀਐ**
**ਬਹਿ ਲੇਖਾ ਕਰਿ ਸਮਝਾਇਆ ॥**

ਅਗੇ (ਜਾਕੇ) ਕੀਤੀ ਹੋਈ ਕਰਤੂਤੀ (ਵਾਚੀ ਜਾਂਦੀ ਹੈ, ਤੇ ਜੀਵ ਨੂੰ ਕੋਲ) ਬਹਾਕੇ ਲੇਖਾ ਕਰਕੇ ਸਮਝਾਯਾ (ਜਾਂਦਾ ਹੈ)।

**ਥਾਉ ਨ ਹੋਵੀ ਪਉਦੀਈ**
**ਹੁਣਿ ਸੁਣੀਐ ਕਿਆ ਰੂਆਇਆ ॥**

(ਉਸ ਵੇਲੇ) ਪੈਂਦੀਆਂ ਨੂੰ ਥਾਂ ਨਹੀਂ ਹੋਣੀ ਹੈ, ਅਤੇ ਣਾ ਭੀ ਕਿਸਨੇ ਸੁਣਨਾ ਹੈ ?

**ਮਨਿ ਅੰਧੈ ਜਨਮੁ ਗਵਾਇਆ ॥ ੩ ॥**

ਮਨ ਦੇ ਅੰਨ੍ਹੇ ਨੇ (ਅਮੋਲਕ) ਜਨਮ ਨੂੰ ਬਿਰਥਾ ਗਵਾ ਲਿਆ ਹੈ ॥ ੩ ॥

**ਸਲੋਕ ਮ: ੧ ॥ ਭੈ ਵਿਚਿ ਪਵਣੁ ਵਹੈ ਸਦ ਵਾਉ॥**
**ਭੈ ਵਿਚਿ ਚਲਹਿ ਲਖ ਦਰੀਆਉ ॥**

ਸੈਂਕੜੇ ਬੁੱਲੇ (ਰੂਪ) ਹਵਾ (ਭੀ ਵਾਹਿਗੁਰੂ ਦੇ) ਡਰ ਵਿਚ ਵਗਦੀ ਹੈ। ਲੱਖਾਂ ਦਰਿਆਉ (ਭੀ ਵਾਹਿਗੁਰੂ ਦੇ) ਡਰ ਵਿਚ ਚਲਦੇ ਹਨ।

**ਭੈ ਵਿਚਿ ਅਗਨਿ ਕਢੈ ਵੇਗਾਰਿ ॥**

ਭੈ ਵਿਚਿ ਧਰਤੀ ਦਬੀ ਭਾਰਿ ॥

(ਵਾਹਿਗੁਰੂ ਦੇ) ਡਰ ਵਿਚ ਹੀ ਅੱਗ (ਸਭਨਾਂ ਦੀ) ਵੇਗਾਰ ਕੱਢਦੀ ਹੈ। (ਵਾਹਿਗੁਰੂ ਦੇ) ਡਰ ਵਿਚ ਹੋਕੇ ਹੀ ਧਰਤੀ (ਸਭ ਦੇ) ਭਾਰ ਹੇਠਾਂ ਦੱਬੀ ਹੋਈ ਹੈ।

ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥
ਭੈ ਵਿਚਿ ਰਾਜਾ ਧਰਮ ਦੁਆਰੁ ॥

(ਪ੍ਰਭੂ ਦੇ) ਡਰ ਵਿਚ ਹੀ [ਇੰਦੁ] ਬਦਲ ਸਿਰ ਪਰਨੇ ਹੋਕੇ ਫਿਰਦੇ ਹਨ। ਧਰਮ ਰਾਜਾ ਭੀ ਡਰ ਵਿਚ ਹੋਕੇ ਬੂਹੇ (ਤੇ ਬੈਠਾ ਸਭ ਦਾ ਲੇਖਾ ਕਰ ਰਿਹਾ ਹੈ)।

ਭੈ ਵਿਚਿ ਸੂਰਜੁ ਭੈ ਵਿਚਿ ਚੰਦੁ ॥
ਕੋਹ ਕਰੋੜੀ ਚਲਤ ਨ ਅੰਤੁ ॥

ਸੂਰਜ ਡਰ ਵਿਚ ਹੈ, ਚੰਦ੍ਰਮਾ ਡਰ ਵਿਚ ਹੈ, (ਜੋ ਅਪਣੇ ਮਰਕਜ਼ ਤੇ ਖੜੇ ਹੋਏ ਭੀ) ਕ੍ਰੋੜਾਂ ਕੋਹਾਂ ਚਲਦੇ ਹਨ, (ਜਿਨ੍ਹਾਂ ਦੇ ਪੈਂਡੇ ਦਾ ਕਦੇ ਭੀ) ਅੰਤ ਨਹੀਂ (ਹੋਣਾ ਹੈ)।

ਭੈ ਵਿਚਿ ਸਿਧ ਬੁਧ ਸੁਰ ਨਾਥ ॥
ਭੈ ਵਿਚਿ ਆਡਾਣੇ ਆਕਾਸ ॥

ਸਿਧ, ਬੁਧ ਦੇਵਤੇ ਤੇ ਨਾਥ ਡਰ ਵਿਚ ਹਨ। ਡਰ ਵਿਚ ਹੀ ਅਕਾਸ ਖੜਾ ਹੋਯਾ ਹੈ।

ਭੈ ਵਿਚਿ ਜੋਧ ਮਹਾਬਲ ਸੂਰ ॥
ਭੈ ਵਿਚਿ ਆਵਹਿ ਜਾਵਹਿ ਪੂਰ ॥

ਜੋਧੇ ਮਹਾਬਲੀ ਤੇ ਸੂਰਮੇ ਡਰ ਵਿਚ ਹਨ, (ਜੀਵਾਂ ਦੇ ਅਨੇਕਾਂ) ਪੂਰ (ਵਾਹਿਗੁਰੂ ਦੇ) ਡਰ ਵਿਚ ਹੀ ਔਂਦੇ ਤੇ ਜਾਂਦੇ ਹਨ।

**ਸਗਲਿਆ ਭਉ ਲਿਖਿਆ ਸਿਰਿ ਲੇਖੁ ॥**
**ਨਾਨਕ ਨਿਰਭਉ ਨਿਰੰਕਾਰੁ ਸਚੁ ਏਕੁ ॥ ੧ ॥**

ਸਭਨਾਂ ਦੇ ਸਿਰ ਉਤੇ ਡਰ ਦਾ ਲੇਖ ਲਿਖਿਆ ਹੈ। ਸਤਿਗੁਰੂ ਜੀ (ਆਖਦੇ ਹਨ) ਇਕ ਸੱਚਾ ਨਿਰੰਕਾਰ ਹੀ ਡਰ ਤੋਂ ਰਹਿਤ ਹੈ ॥ ੧ ॥

**ਮ: ੧ ॥ ਨਾਨਕ ਨਿਰਭਉ ਨਿਰੰਕਾਰੁ**
**ਹੋਰਿ ਕੇਤੇ ਰਾਮ ਰਵਾਲ ॥**

ਸਤਿਗੁਰੂ ਜੀ ਆਖਦੇ ਹਨ, ਇਕ) ਨਿਰੰਕਾਰ ਹੀ ਡਰ ਤੋਂ ਰਹਿਤ ਹੈ, ਹੋਰ ਕਿੰਨੇ ਹੀ (ਉਸਦੇ) [ਰਵਾਲ] ਕਿਣਕੇ (ਰੂਪ) ਰਾਮ ਹਨ।

**ਕੇਤੀਆ ਕੰਨ੍ਹ ਕਹਾਣੀਆ ਕੇਤੇ ਬੇਦ ਬੀਚਾਰ ॥**

ਕਿੰਨੇ ਹੀ [ਕੰਨ] ਕਾਨ੍ਹ [ਕ੍ਰਿਸਨ ਜੀ], ਕਿੰਨੇ ਹੀ ਬੇਦ (ਨੂੰ ਬਨਾਣ ਵਾਲੇ ਬ੍ਰਹਮੇ ਅਤੇ ਕਿੰਨੇ ਹੀ ਉਨ੍ਹਾਂ ਦੇ) ਵੀਚਾਰ ਦੀਆਂ ਕਹਾਣੀਆਂ (ਕਰਨ ਵਾਲੇ ਵੇਦ ਵਿਆਸ ਹਨ)।

**ਕੇਤੇ ਨਚਹਿ ਮੰਗਤੇ ਗਿੜਿ ਮੁੜਿ ਪੂਰਹਿ ਤਾਲ ॥**

(ਇਹ ਸਾਰੇ ਵਾਹਿਗੁਰੂ ਦੇ ਦਰ ਤੇ ਇਉਂ) ਮੁੜ ਘਿੜਕੇ ਤਾਲ ਪੂਰਦੇ ਹਨ, (ਜਿਵੇਂ ਸੰਸਾਰ ਵਿਚ) ਕਿੰਨੇ ਹੀ ਮੰਗਤੇ ਨੱਚਦੇ ਫਿਰਦੇ ਹਨ। (ਜਾਂ ਇਉਂ ਆਖੋ, ਜਿਵੇਂ)-

**ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ ॥**

[ਬਾਜਾਰੀ] ਰਾਸ ਧਾਰੀਏ [ਬਾਜਾਰ] ਰਾਸ ਸਥਾਨ ਵਿਚ [ਬਾਜਾਰ] ਸ੍ਵਾਂਗ ਕੱਢਦੇ ਆਉਂਦੇ ਹਨ। ਅਤੇ :-

**ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ ॥**

ਰਾਜੇ ਰਾਣੀਆਂ (ਬਣਕੇ) ਗਾਉਂਦੇ ਹਨ, ਅਤੇ ਅੱਲ-ਪੱਲ [ਫਜ਼ੂਲ ਗੱਲਾਂ] ਬੋਲਦੇ ਹਨ।

**ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ ॥**

(ਭਾਵੇਂ ਉਨ੍ਹਾਂ ਨੇ) ਲੱਖਾਂ ਰੁਪਯਾਂ ਦੇ [ਮੁੰਦੜੇ] ਗਹਣੇ ਅਤੇ ਲੱਖਾਂ ਰੁਪਯਾਂ ਦੇ ਹਾਰ (ਪਾਏ ਹੋਏ ਹੁੰਦੇ ਹਨ। ਪਰ):-

**ਜਿਤੁ ਤਨਿ ਪਾਈਅਹਿ ਨਾਨਕਾ**
**ਸੇ ਤਨ ਹੋਵਹਿ ਛਾਰ ॥**

ਜਿਸ ਸਰੀਰ ਉਤੇ (ਗਹਿਣੇ ਪਾਏ ਜਾਂਦੇ ਹਨ, ਹੇ ਨਾਨਕ ! ਉਹ ਸਰੀਰ (ਸੜਕੇ) ਸੁਆਹ ਹੋ ਜਾਵੇਗਾ।

**ਗਿਆਨੁ ਨ ਗਲੀਈ ਢੂਢੀਐ ਕਥਨਾ ਕਰੜਾ ਸਾਰੁ ॥**

ਗਿਆਨ ਗੱਲਾਂ ਨਾਲ ਨਹੀਂ ਲੱਭਦਾ ਹੈ, (ਕਿਉਂਕਿ ਉਸਦਾ) ਕਥਨ ਕਰਨਾ ਭੀ [ਸਾਰੁ] ਲੋਹੇ (ਵਰਗਾ) ਕਰੜਾ ਹੈ।

**ਕਰਮਿ ਮਿਲੈ ਤਾ ਪਾਈਐ**
**ਹੋਰ ਹਿਕਮਤਿ ਹੁਕਮੁ ਖੁਆਰੁ ॥ ੨ ॥**

(ਗੁਰੂ ਦੀ) ਕ੍ਰਿਪਾ ਮਿਲੇ ਤਾਂ ਪਾਈਦਾ ਹੈ, (ਇਸ ਤੋਂ) ਬਿਨਾਂ ਹੋਰ ਚਤੁਰਾਈਆਂ ਤੇ ਹਕੂਮਤਾਂ (ਕਰਕੇ ਜੀਵ) ਖੁਆਰ (ਹੁੰਦਾ ਹੈ।

ਪਉੜੀ ॥ ਨਦਰਿ ਕਰਹਿ ਜੇ ਆਪਣੀ
ਤਾ ਨਦਰੀ ਸਤਿਗੁਰੁ ਪਾਇਆ ॥

ਜੇ (ਵਾਹਿਗੁਰੂ ! ਤੂੰ) ਆਪਣੀ ਕ੍ਰਿਪਾ ਕਰੇਂ, ਤਾਂ [ਨਦਰੀ] ਕ੍ਰਿਪਾ ਕਰਨ ਵਾਲਾ ਸਤਿਗੁਰੂ ਪਾਯਾ ਜਾਂਦਾ ਹੈ।

ਏਹੁ ਜੀਉ ਬਹੁਤੇ ਜਨਮ ਭਰੰਮਿਆ
ਤਾ ਸਤਿਗੁਰਿ ਸਬਦੁ ਸੁਣਾਇਆ ॥

ਸਤਿਗੁਰੂ ਨੇ ਇਹ ਉਪਦੇਸ਼ ਸੁਣਾਇਆ (ਕਿ) ਜੀਵ ਬਹੁਤੇ ਜਨਮਾਂ ਵਿਚ ਭੌਂਦਾ ਆਯਾ ਹੈ, (ਹੁਣ ਇਸਦੇ ਉਧਾਰ ਦਾ ਸਾਧਨ ਕਰੋ। ਤਾਂਤੇ):-

ਸਤਿਗੁਰ ਜੇਵਡੁ ਦਾਤਾ ਕੋ ਨਹੀ
ਸਭਿ ਸੁਣਿਅਹੁ ਲੋਕ ਸਬਾਇਆ ॥

ਹੇ ਸਾਰੇ ਲੋਕੋ ! ਸਭ ਤਰ੍ਹਾਂ ਨਾਲ (ਧਿਆਨ ਦੇਕੇ) ਸੁਣੋ ਸਤਿਗੁਰੂ ਜੇਡਾ (ਹੋਰ) ਕੋਈ ਦਾਤਾ ਨਹੀਂ ਹੈ। (ਕਿਉਂਕਿ):-

ਸਤਿਗੁਰਿ ਮਿਲਿਐ ਸਚੁ ਪਾਇਆ ॥

ਸਤਿਗੁਰੂ ਦੇ ਮਿਲਿਆਂ ਹੀ ਸੱਚ ਪਾਇਆ ਜਾਂਦਾ ਹੈ।

ਜਿਨ੍ਹੀ ਵਿਚਹੁ ਆਪੁ ਗਵਾਇਆ ॥
ਜਿਨਿ ਸਚੋ ਸਚੁ ਬੁਝਾਇਆ ॥੪॥

ਜਿਸਨੇ (ਮੇਰੇ ਹਿਰਦੇ) ਵਿਚੋਂ ਹੰਕਾਰ ਗਵਾ ਦਿੱਤਾਹੈ, ਅਤੇ ਜਿਸਨੇ ਸਚੋ ਸੱਚ ਸਮਝਾ ਦਿੱਤਾ ਹੈ,(ਉਹ ਸਤਿਗੁਰੂ ਹੈ) ॥੪॥

ਉਥਾਨਕਾ-ਕਿਧਰੇ ਰਾਸ ਪਾਈ, ਤਾਂ ਸਵੇਰੇ ਲੋਕਾਂ ਨੇ

ਉਨ੍ਹਾਂ ਰਾਸ ਧਾਰੀਆਂ ਦੀ ਉਪਮਾ ਕੀਤੀ। ਸਤਿਗੁਰੂ ਜੀ ਨੇ ਲੋਕਾਂ ਨੂੰ ਉਪਦੇਸ਼ ਦੇਣ ਲਈ ਉਚਾਰਿਆ:-

## ਸਲੋਕੁ ਮ: ੧ ॥

**ਘੜੀਆ ਸਭੇ ਗੋਪੀਆ ਪਹਰ ਕੰਨ੍ ਗੋਪਾਲ ॥**

(ਜੋ ਦਿਨ ਰਾਤ ਦੀਆਂ) ਸਭੇ ਘੜੀਆਂ (ਹਨ, ਇਹ) ਗੋਪੀਆਂ ਹਨ, (ਅਤੇ ਜੋ) ਪਹਰ (ਹਨ, ਇਹ) [ਗੋਪਾਲ] ਗੁਆਲੇ [ਕੰਨ] ਕੀਤੇ [ਬਣਾਏ] ਹੋਏ ਹਨ।

**ਗਹਣੇਪਉਣੁਪਾਣੀਬੈਸੰਤਰੁਚੰਦੁਸੂਰਜੁ ਅਵਤਾਰ ॥**

ਪੌਣ, ਪਾਣੀ ਤੇ ਅੱਗ (ਇਨ੍ਹਾਂ ਦੇ) ਗਹਣੇ ਹਨ, ਅਤੇ ਚੰਦ੍ਰਮਾਂ ਤੇ ਸੂਰਜ (ਦੋਵੇਂ) ਅਵਤਾਰ [ਕ੍ਰਿਸ਼ਨ ਤੇ ਬਲਰਾਮ] ਹਨ

**ਸਗਲੀਧਰਤੀ ਮਾਲੁਧਨੁਵਰਤਣਿਸਰਬਜੰਜਾਲ ॥**

ਸਾਰੀ ਧਰਤੀ (ਅਖਾੜਾ ਹੈ) ਧਨ ਤੇ ਮਾਲ [ਡੰਗਰ] (ਇਹਨਾਂ ਦੀ) ਵਰਤਣ ਹੈ ਅਤੇ ਸਾਰੇ ਧੰਧੇ ਕਰਨੇ (ਨਾਚ ਹੈ)।

**ਨਾਨਕ ਮੁਸੈ ਗਿਆਨ ਵਿਹੂਣੀ**
**ਖਾਇ ਗਇਆ ਜਮਕਾਲੁ ॥ ੧ ॥**

ਸਤਿਗੁਰੂ ਜੀ (ਆਖਦੇ ਹਨ ਇਸ ਰਾਸ ਵਿਚ ਲਗਕੇ) ਗਿਆਨ ਤੋਂ ਹੀਣੀ (ਸ੍ਰਿਸ਼ਟੀ) ਠੱਗੀ ਗਈ ਹੈ (ਇਸ ਲਈ ਇਸਨੂੰ) ਜੰਮਣ ਮਰਨ ਨੇ ਖਾ ਲਿਆ ਹੈ।

**ਮ: ੧ ॥ ਵਾਇਨਿ ਚੇਲੇ ਨਚਨਿ ਗੁਰ ॥**
**ਪੈਰ ਹਲਾਇਨਿ ਫੇਰਨ੍ਹਿ ਸਿਰਿ॥**

(ਰਾਸ ਵਿਚ) ਚੇਲੇ (ਸਾਜ) ਵਜਾਂਦੇ ਹਨ, ਅਤੇ ਗੁਰੂ [ਕ੍ਰਿਸ਼ਨ ਆਦਿਕ] ਨੱਚਦੇ ਹਨ। (ਜੋ) ਪੈਰ ਹਲਾਂਦੇ ਹਨ ਤੇ ਸਿਰ ਫੇਰ ਫੇਰ (ਕੇ ਲੋਕਾਂ ਨੂੰ ਰੀਝਾਂਦੇ ਹਨ)।

**ਉਡਿ ਉਡਿ ਰਾਵਾ ਝਾਟੈ ਪਾਇ ॥**
**ਵੇਖੈ ਲੋਕੁ ਹਸੈ ਘਰਿ ਜਾਇ ॥**

(ਨੱਚਣ ਵੇਲੇ ਪੈਰਾਂ ਨਾਲ) ਉੱਡ ਉੱਡਕੇ [ਰਾਵਾ] ਘੱਟਾ ਸਿਰ ਵਿਚ ਪੈਂਦਾ ਹੈ। (ਜੋ ਰਾਸ) ਵੇਖਦੇ ਹਨ, (ਉਹ) ਲੋਕ ਘਰ ਵਿਚ ਜਾਕੇ ਹੱਸਦੇ ਹਨ, (ਅਰਥਾਤ ਰਾਸ ਵਿਚ ਵੇਖੀਆਂ ਗੱਲਾਂ ਨੂੰ ਘਰ ਵਿਚ ਜਾਕੇ ਮਖੌਲਾਂਵਿਚਉੱਡਾਂਦੇਹਨ)।

**ਰੋਟੀਆ ਕਾਰਣਿ ਪੂਰਹਿ ਤਾਲ ॥**
**ਆਪੁ ਪਛਾੜਹਿ ਧਰਤੀ ਨਾਲਿ ॥**

(ਅਸਲ ਗੱਲ ਏਹ ਹੈ, ਕਿ ਰਾਸ ਧਾਰੀਏ) ਰੋਟੀਆਂ ਦੇ ਵਾਸਤੇ ਹੀ [ਤਾਲ] ਸ੍ਵਾਂਗ ਪੂਰਦੇ ਹਨ, ਅਤੇ ਧਰਤੀ ਨਾਲ ਆਪ ਨੂੰ ਪਟਕਾਂਦੇ ਹਨ, (ਅਰਥਾਤ ਜਦੋਂ ਕੋਈ ਵਿਯੋਗ ਦਾ ਖੇਲ ਕਰਦੇ ਹਨ ਤਾਂ ਗਸ਼ ਖਾਕੇ ਡਿਗ ਪੈਂਦੇ ਹਨ)।

**ਗਾਵਨਿ ਗੋਪੀਆ ਗਾਵਨਿ ਕਾਨ੍ਹ ॥**
**ਗਾਵਨਿ ਸੀਤਾ ਰਾਜੇ ਰਾਮ ॥**

ਗੋਪੀਆਂ (ਦੇ ਗੀਤ) ਗਾਉਂਦੇ ਹਨ, ਕਾਨ੍ਹ ਦੇ (ਗੁਣ) ਗਾਉਂਦੇ ਹਨ। ਸੀਤਾ ਤੇ ਰਾਮ ਰਾਜੇ ਦੇ ਗੁਣ) ਗਾਉਂਦੇਹਨ, (ਪਰ ਇਹ ਗਾਉਣਾ ਉਹਨਾਂ ਦੀ ਭਗਤੀ ਨਹੀਂ ਹੈ। ਕਿਉਂਕਿ

ਨਿਰਭਉ ਨਿਰੰਕਾਰੁ ਸਚੁ ਨਾਮੁ ॥
ਜਾਕਾ ਕੀਆ ਸਗਲ ਜਹਾਨੁ ॥

(ਉਹ) ਨਿਰੰਕਾਰ ਦੇ ਸਚ ਨਾਮ (ਦਾ ਸਿਮਰਣ ਜੀਵ ਨੂੰ) ਨਿਰਭਉ (ਕਰਦਾ ਹੈ)। ਜਿਸਦਾ ਕੀਤਾ (ਹੋਯਾ ਹੀ) ਸਾਰਾ ਸੰਸਾਰ ਹੈ।

ਸੇਵਕ ਸੇਵਹਿ ਕਰਮਿ ਚੜਾਉ ॥
ਭਿੰਨੀ ਰੈਣਿ ਜਿਨ੍ਹਾ ਮਨਿ ਚਾਉ ॥

(ਜੋ) ਸੇਵਕ (ਹੋਕੇ ਉਸਨੂੰ) ਸੇਂਵਦੇ ਹਨ, (ਉਨ੍ਹਾਂ ਨੂੰ ਕਰਮਾਂ ਦਾ ਚੜ੍ਹਾਉ (ਹੁੰਦਾ ਹੈ। ਜਿਨ੍ਹਾਂ ਦੇ) ਮਨ ਵਿਚ (ਉਸ ਸੇਵਾ ਦਾ) ਚਾਉ ਹੈ ਉਨ੍ਹਾਂ ਦੀ ਉਮਰਾ) ਰਾਤ ਪ੍ਰੇਮ ਵਿਚ ਭਿਜ ਗਈ ਹੈ।

ਸਿਖੀ ਸਿਖਿਆ ਗੁਰ ਵੀਚਾਰਿ ॥
ਨਦਰੀ ਕਰਮਿ ਲਘਾਏ ਪਾਰਿ ॥

(ਉਨ੍ਹਾਂ ਨੇ) ਗੁਰ ਸਿਖਯਾ ਦੀ ਵਿਚਾਰ ਕਰਨੀ ਸਿੱਖੀ ਹੈ, (ਇਸ ਲਈ) [ਨਦਰੀ] ਵਾਹਿਗੁਰੂ ਕ੍ਰਿਪਾ ਕਰਕੇ (ਉਨ੍ਹਾਂ ਨੂੰ) ਪਾਰ ਲੰਘਾਂਦਾ ਹੈ। (ਬਾਕੀ ਰਿਹਾ ਰਾਸ ਧਾਰੀਆਂ ਦਾ ਨੱਚਣਾ, ਟੱਪਣਾ, ਉਹ ਇਸ ਤਰ੍ਹਾਂ ਦਾ ਹੈ):—

ਕੋਲੂ ਚਰਖਾ ਚਕੀ ਚਕੁ ॥
ਥਲ ਵਾਰੋਲੇ ਬਹੁਤੁ ਅਨੰਤੁ ॥
ਲਾਟੂ ਮਾਧਾਣੀਆ ਅਨਗਾਹ ॥

## ਪੰਖੀ ਭਉਦੀਆ ਲੈਨਿ ਨ ਸਾਹ ॥

ਕੋਲੂ, ਚਰਖਾ, ਚੱਕੀ, (ਕੁਮਿਆਰ ਦਾ) ਚੱਕ, ਥਲਾਂ ਦੇ ਵਰੋਲੇ, ਲਾਟੂ ਮਧਾਣੀਆ ਤੇ [ਅਨਗਾਹ] ਫਲ੍ਹੇ, (ਇਸ ਤਰ੍ਹਾਂ ਦੇ ਬਹੁਤ (ਸਾਰੇ ਭੌਣ ਵਾਲੇ ਹਨ, ਜਿਨ੍ਹਾਂ ਦੀ ਗਿਣਤੀ ਦਾ ਹੀ ਅੰਤ ਨਹੀਂ ਹੈ। (ਵੇਖੋ ! ) ਪੰਛੀਆਂ (ਦੀਆਂ ਡਾਰਾਂ ਐਸੀਆਂ ਭੌਂਦੀਆਂ (ਹਨ, ਜੋ) ਸਾਹ ਭੀ ਨਹੀਂ ਲੈਂਦੀਆਂ ਹਨ।

## ਸੂਐ ਚਾੜਿ ਭਵਾਈਅਹਿ ਜੰਤ ॥
## ਨਾਨਕ ਭਉਦਿਆ ਗਣਤ ਨ ਅੰਤ ॥

(ਕਈ ਡੇਮੂੰ ਆਦਿਕ) ਜੰਤ ਸੂਲਾਂ ਤੇ ਚਾੜ੍ਹਕੇ ਭੁਆਏ ਜਾਂਦੇ ਹਨ। ਸਤਿਗੁਰੂ ਜੀ (ਆਖਦੇ ਹਨ, ਇਨ੍ਹਾਂ ਭੌਣ ਵਾਲਿਆਂ ਦੀ ਗਿਣਤੀ ਦਾ ਅੰਤ ਨਹੀਂ ਹੈ (ਜੇ ਇਸ ਤਰ੍ਹਾਂ ਘੁੰਮਰ ਬੰਨ੍ਹਕੇ ਭੌਣਾ ਹੀ ਮੁਕਤੀ ਦਾ ਸਾਧਨ ਹੈ, ਫਿਰ ਤਾਂ ਇਨ੍ਹਾਂ ਉਪਰ ਦਸਿਆਂ ਨੂੰ ਸਭ ਤੋਂ ਪਹਿਲੇ ਮੁਕਤੀ ਮਿਲਣੀ ਚਾਹੀਦੀ ਹੈ, ਪਰ ਮਿਲਦੀ ਕਿਸੇ ਨੂੰ ਭੀ ਨਹੀਂ ਹੈ, ਇਸ ਲਈ ਇਹ ਜਾਣੋ)–

## ਬੰਧਨ ਬੰਧਿ ਭਵਾਏ ਸੋਇ ॥
## ਪਇਐ ਕਿਰਤਿ ਨਚੈ ਸਭੁ ਕੋਇ ॥

ਉਹ (ਵਾਹਿਗੁਰੂ ਇਨ੍ਹਾਂ ਨੂੰ ਕਰਮਾਂ ਦੇ) ਬੰਧਨ ਵਿਚ ਬੰਨ੍ਹਕੇ ਭੁਆ ਰਿਹਾ ਹੈ। ਸਭ ਕੋਈ (ਆਪੋ ਆਪਣੀ) ਕੀਤੀ ਅਨੁਸਾਰ ਹੀ ਪਿਆ ਨਚਦਾ ਹੈ।

## ਨਚਿ ਨਚਿ ਹਸਹਿ ਚਲਹਿ ਸੇ ਰੋਇ ॥

ਉਡਿ ਨ ਜਾਹੀ ਸਿਧ ਨ ਹੋਹਿ ॥

(ਜੋ) ਨਚ ਨੱਚਕੇ (ਹੁਣ) ਹੱਸਦੇ ਹਨ, ਓਹ ਜਾਂਦੀ ਵਾਰੀ ਰੋਂਦੇ ਹਨ। (ਕਿਉਂਕਿ ਉਨ੍ਹਾਂ ਨੇ ਸਿੱਧੀਆਂ ਨੂੰ ਪ੍ਰਾਪਤ ਕਰਕੇ) ਨਾਂ ਕਿਤੇ) ਉੱਡ ਜਾਣਾ ਹੈ, ਅਤੇ ਨਾ ਹੀ [ਸਿਧ] ਮੁਕਤ ਹੋਣਾ ਹੈ।

ਨਚਣੁ ਕੁਦਣੁ ਮਨ ਕਾ ਚਾਉ ॥
ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ ॥੨॥

(ਇਹ) ਨਚਨਾ ਤੇ ਕੁੱਦਨਾ ਮਨ ਦਾ ਸ਼ੌਂਕ ਹੈ। ਸਤਿਗੁਰੂ ਜੀ (ਆਖਦੇ ਹਨ) ਜਿਨ੍ਹਾਂ ਦੇ ਮਨ ਵਿਚ (ਵਾਹਿਗੁਰੂ ਦਾ) ਡਰ ਹੈ, ਉਨ੍ਹਾਂ ਦੇ ਮਨ ਵਿਚ ਪ੍ਰੇਮ ਹੈ ॥ ੨ ॥

ਪਉੜੀ ॥ ਨਾਉ ਤੇਰਾ ਨਿਰੰਕਾਰੁ ਹੈ
ਨਾਇ ਲਇਐ ਨਰਕਿ ਨ ਜਾਈਐ ॥

(ਹੇ ਭਾਈ !) ਤੇਰਾ (ਉਧਾਰ ਕਰਨ ਵਾਲਾ) ਨਿਰੰਕਾਰ ਦਾ ਨਾਮ ਹੈ, (ਕਿਉਂਕਿ) ਨਾਮ ਦੇ ਲੈਣ ਕਰਕੇ ਨਰਕ ਵਿਚ ਨਹੀਂ ਜਾਈਦਾ ਹੈ।

ਜੀਉ ਪਿੰਡੁ ਸਭੁ ਤਿਸਦਾ ਦੇ
ਖਾਜੈ ਆਖਿ ਗਵਾਈਐ ॥

(ਸਾਡੇ ਕੋਲ) ਦੇਹ ਤੇ [ਜੀਉ] ਪ੍ਰਾਣ ਸਭ (ਕੁਝ) ਉਸ ਦਾ ਦਿੱਤਾ (ਹੋਯਾ ਹੈ, ਤਾਂਤੇ ਉਸਦੇ ਨਾਮ ਦਾ) ਦੇਕੇ (ਸਾਨੂੰ) ਖਾਣਾ (ਚਾਹੀਦਾ ਹੈ, ਅਤੇ ਇਹ) ਕਹਿਣਾ ਛੱਡ ਦੇਣਾ ਚਾਹੀਦਾ ਹੈ, (ਕਿ ਮੈਂ ਦਿੱਤਾ ਹੈ, ਕਿਉਂਕਿ:-

## ਜੇ ਲੋੜਹਿ ਚੰਗਾ ਆਪਣਾ
## ਕਰਿ ਪੁੰਨਹੁ ਨੀਚੁ ਸਦਾਈਐ ॥

ਜੇ ਆਪਣਾ ਭਲਾ ਚਾਹੁੰਦਾ ਹੈਂ, (ਤਾਂ) ਪੁੰਨ ਕਰ ਕਹਾਯਾ ਕਰ।

## ਜੇ ਜਰਵਾਣਾ ਪਰਹਰੈ ਜਰੁ ਵੇਸ ਕਰੇਦੀ ਆਈਐ॥

ਜੇ [ਜਰਵਾਣਾ] ਜਮ ਨੂੰ ਪਰੇ ਕੀਤਾ ਚਾਹੁੰਦਾ ਹੈਂ, (ਤਾਂ ਨਾਮ ਜਪ ਲੈ, ਕਿਉਂਕਿ ਦੇਹ) ਬੁਢੇਪੇ ਦਾ ਰੂਪ ਕਰਦੀ ਆਉਂਦੀ ਹੈ, (ਅਰਥਾਤ ਬੁੱਢਾ ਹੁੰਦਾ ਜਾਂਦਾ ਹੈਂ, ਬੁੱਢੇ ਹੋਣ ਤੋਂ ਪਹਿਲੇ ਪਹਿਲੇ ਹੀ ਨਾਮ ਜਪ, ਕਿਉਂਕਿ):-

## ਕੋ ਰਹੈ ਨ ਭਰੀਐ ਪਾਈਐ ॥ ੫ ॥

(ਜਦ) ਪਾਈ* ਭਰੀ ਹੋਈ (ਪਲਟੀ ਗਈ ਤਾਂ ਵਿਚ) ਕੋਈ ਭੀ ਦਾਣਾ) ਨਹੀਂ ਰਹਿਣਾ ਹੈ, (ਭਾਈ ਸੁਆਸ ਪੂਰੇ ਹੋਕੇ ਨਿਕਲ ਗਏ ਤਾਂ ਆਉਣੇ ਨਹੀਂ ਹਨ) ॥ ੫ ॥

## ਸਲੋਕ ਮ: ੧ ॥ ਮੁਸਲਮਾਨਾ ਸਿਫਤਿ ਸਰੀਅਤਿ
## ਪੜਿ ਪੜਿ ਕਰਹਿ ਬੀਚਾਰੁ ॥

ਮੁਸਲਮਾਨਾਂ ਵਿਚ ਸ਼ਰੀਅਤ† ਦੀ ਸਿਫਤ ਹੈ, (ਇਸ

---

*ਭਾਵੇਂ ਚਾਰ ਟੋਪੇ ਦਾ ਨਾਮ 'ਪਾਈ' ਹੈ, ਪਰ ਇਥੇ ਪਾਈ 'ਪੜੋਪੀ' ਦਾ ਵਾਚਕ ਹੈ। ਮਾਰਵਾੜ ਵਿਚ ਪੜੋਲੀ ਦਾ ਨਾਮ 'ਪਾਇਲੀ' ਕਹਿੰਦੇ ਹਨ।

†ਸ਼ਰਾਅ ਦੱਸਣ ਵਾਲੀਆਂ ਕਿਤਾਬਾਂ। ਜਾਂ ਇਉਂ ਕਹੋ ਮੁਸਲਮਾਨੀ ਮੱਤ ਦੀਆਂ 'ਕਰਮ ਕਾਂਡ' ਦਸਣ ਵਾਲੀਆਂ ਕਿਤਾਬਾਂ

ਲਈ ਉਸ ਨੂੰ) ਪੜ੍ਹ ਪੜ੍ਹਕੇ (ਉਸਦਾ) ਵੀਚਾਰ ਕਰਦੇ ਹਨ।

ਬੰਦੇ ਸੇ ਜਿ ਪਵਹਿ ਵਿਚਿ ਬੰਦੀ
ਵੇਖਣ ਕਉ ਦੀਦਾਰੁ ॥

(ਪਰ) ਬੰਦੇ ਉਹ ਹਨ, ਜੇਹੜੇ (ਵਾਹਿਗੁਰੂ ਦੇ) ਦਰਸ਼ਨ ਨੂੰ ਵੇਖਣ (ਦੇ ਵਾਸਤੇ) [ਬੰਦੀ] ਬੰਦਗੀ ਵਿਚ ਪੈਂਦੇ ਹਨ।

ਹਿੰਦੂ ਸਾਲਾਹੀ ਸਾਲਾਹਨਿ ਦਰਸਨਿ ਰੂਪਿ ਅਪਾਰੁ॥

ਹਿੰਦੂ ਸਲਾਹੁਣ ਵਾਲੇ ਹੋਕੇ [ਦਰਸਨਿ] ਸ਼ਾਸਤ੍ਰਾਂ ਕਰਕੇ, (ਅਤੇ ਕਿਸੇ ਇਕ ਖਾਸ) ਰੂਪ ਕਰਕੇ ਅਪਾਰ ਨੂੰ ਸਲਾਹੁੰਦੇ ਹਨ।

ਤੀਰਥਿ ਨਾਵਹਿ ਅਰਚਾ ਪੂਜਾ
ਅਗਰ ਵਾਸੁ ਬਹਕਾਰੁ ॥

ਤੀਰਥ ਸਨਾਨ ਕਰਦੇ ਹਨ, (ਅਤੇ ਮੂਰਤੀ ਉਪਰ ਕੇਸਰ [ਅਰਚਾ) ਛਿਨਕਦੇ ਹੋਏ ਪੂਜਾ (ਕਰਦੇ ਹਨ ਤੇ) ਚੰਦਨ ਦੀ ਵਾਸ਼ਨਾ ਮਹਕਾਉਂਦੇ ਹਨ।

ਜੋਗੀ ਸੁੰਨਿ ਧਿਆਵਨ੍ਹਿ ਜੇਤੇ
ਅਲਖ ਨਾਮੁ ਕਰਤਾਰੁ ॥

ਜਿੰਨੇ ਜੋਗੀ (ਹਨ, ਉਹ) ਕਰਤਾਰ ਨੂੰ 'ਸੁੰਨ' ਕਰਕੇ ਧਿਆਉਂਦੇ ਹਨ, (ਅਤੇ ਉਸਦਾ) ਨਾਮ 'ਅਲੱਖ' (ਰਖਦੇ ਹਨ)।

ਸੂਖਮ ਮੂਰਤਿ ਨਾਮੁ ਨਿਰੰਜਨ ਕਾਇਆ ਕਾਆਕਾਰੁ

(ਜਿਸਦੀ) ਮੂਰਤੀ ਸੂਖਮ ਹੈ, (ਜਿਸਦਾ) ਨਾਮ ਨਿਰੰ-

ਜਨ (ਹੈ, ਉਸਨੂੰ) ਦੇਹ ਦਾ ਹੀ ਅਕਾਰ (ਮੰਨਦੇ ਹਨ)।

**ਸਤੀਆ ਮਨਿ ਸੰਤੋਖੁ ਉਪਜੈ ਦੇਣੈ ਕੈ ਵੀਚਾਰਿ ॥**

[ਸਤੀਆ]ਦਾਨੀਆਂ ਦੇ ਮਨ ਵਿਚ ਦਿੱਤੇ ਹੋਏ (ਦਾਨ) ਦੇ ਵੀਚਾਰ ਵਲੋਂ (ਹਟਕੇ) ਸੰਤੋਖ ਉਪਜਨਾ (ਚਾਹੀਦਾ) ਹੈ। ਪਰ:-

**ਦੇ ਦੇ ਮੰਗਹਿ ਸਹਸਾ ਗੂਣਾ ਸੋਭ ਕਰੇ ਸੰਸਾਰੁ ॥**

(ਇਹ) ਦੇ ਦੇਕੇ (ਉਸ ਤੋਂ) ਹਜ਼ਾਰ ਗੁਣਾਂ ਮੰਗਦੇ ਹਨ, ਅਤੇ ਸੰਸਾਰ ਤੋਂ ਸੋਭਾ (ਕਰਾਉਣ ਦੀ ਆਸਾ) ਕਰਦੇ ਹਨ।

**ਚੋਰਾ ਜਾਰਾ ਤੈ ਕੂੜਿਆਰਾ ਖਰਾਬਾ ਵੇਕਾਰ ॥**

ਚੋਰਾਂ, ਯਾਰਾਂ, ਝੂਠਿਆਂ ਅਤੇ ਖਰਾਬ ਆਦਮੀਆਂ ਦੇ (ਏਹ) ਨਿਕੰਮੇ ਕੰਮ ਹਨ।

**ਇਕਿ ਹੋਦਾ ਖਾਇ ਚਲਹਿ ਐਥਾਊ**
**ਤਿਨਾ ਭਿ ਕਾਈ ਕਾਰ ॥**

ਇਕ ਤਾਂ (ਅਜੇਹੇ ਹਨ, ਜੋ ਪਿਛਲੇ ਕਰਮਾਂ ਦਾ) ਹੁੰਦਾ (ਫਲ ਤਾਂ) ਇਥੇ ਹੀ ਖਾ ਚਲੇ ਹਨ, (ਅੱਗੇ ਲਈ ਕੁਝ ਕੀਤਾ ਨਹੀਂ ਹੈ) ਉਨ੍ਹਾਂ ਨੂੰ ਭੀ ਕੋਈ ਕਾਰ (ਮਿਲੇਗੀ ?)।

**ਜਲਿ ਥਲਿ ਜੀਆ ਪੁਰੀਆ**
**ਲੋਆ ਆਕਾਰਾ ਆਕਾਰ ॥**

ਜਲਾਂ ਵਿਚ, ਥਲਾਂ ਵਿਚ, ਪੁਰੀਆਂ ਤੇ ਲੋਕਾਂ ਵਿਚ ਜੋ ਜੀਵ ਹਨ, (ਅਤੇ ਜੋ) ਦੇਹਾਂ (ਅੰਦਰ ਭੀ) ਦੇਹਾਂ ਹਨ।

## ਓਇ ਜਿ ਆਖਹਿ ਸੁ ਤੂੰ ਹੈ ਜਾਣਹਿ
## ਤਿਨਾ ਭਿ ਤੇਰੀ ਸਾਰ ॥

ਉਹ ਜੋ ਆਖਦੇ ਸਨ, (ਹੇ ਵਾਹਿਗੁਰੂ !) ਤੂੰ ਉਹ ਭੀ ...ਣਦਾ ਹੈਂ, ਅਤੇ ਉਨ੍ਹਾਂ ਨੂੰ ਭੀ ਤੇਰੀ ਖਬਰ ਹੈ, (ਭਾਵ ਉਹ ਭੀ ਤੈਨੂੰ ਜਾਣਦੇ ਹਨ)।

## ਨਾਨਕ ਭਗਤਾ ਭੁਖ ਸਾਲਾਹਣੁ
## ਸਚੁ ਨਾਮੁ ਆਧਾਰੁ ॥

ਸਤਿਗੁਰੂ ਜੀ (ਆਖਦੇ ਹਨ) ਭਗਤਾਂ (ਨੂੰ ਤਾਂ ਤੇਰੀ) ਉਪਮਾ ਕਰਨ ਦੀ ਭੁੱਖ ਹੈ, (ਅਤੇ ਤੇਰਾ) ਸੱਚਾ ਨਾਮ (ਉਨ੍ਹਾਂ ਦਾ) ਆਸਰਾ ਹੈ।

## ਸਦਾ ਅਨੰਦਿ ਰਹਹਿ ਦਿਨੁ ਰਾਤੀ
## ਗੁਣਵੰਤਿਆ ਪਾਛਾਰੁ ॥ ੧ ॥

(ਇਸ ਲਈ ਉਹ) ਸਦਾ ਦਿਨੇ ਰਾਤੀ ਅਨੰਦ ਰਹਿੰਦੇ ਹਨ, (ਮੈਂ ਉਨ੍ਹਾਂ) ਗੁਣਵਾਨਾਂ ਦੀ ਚਰਨ ਧੂੜੀ (ਲੋਚਦਾ ਹਾਂ) ॥੧॥

ਉਥਾਨਕਾ--ਸੇਖ ਬਰਹਾਮ ਨੇ ਕਿਹਾ, ਬਾਬਾ ਜੀ ! ਜਿਨ੍ਹਾਂ ਹਿੰਦੂਆਂ ਦੀਆਂ ਦੇਹਾਂ ਇਥੇ ਸੜਦੀਆਂ ਹਨ, ਉਨ੍ਹਾਂ ਨੂੰ ਅਗੇ ਭੀ ਦੁੱਖ ਹੁੰਦਾ ਹੈ। ਗੁਰੂ ਜੀ ਨੇ ਕਿਹਾ ਸਭ ਦੀਆਂ ਦੇਹਾਂ ਇਥੇ ਸੜਦੀਆਂ ਹਨ, ਵੇਖੋ:-

### ਮਃ ੧ ॥

## ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮਿਆਰ ॥

ਮੁਸਲਮਾਨ ਦੀ (ਕਬਰ* ਦੀ) ਮਿੱਟੀ ਕੁਮਿਆਰ ਪੇੜੇ† ਵਿਚ ਪਈ, (ਤਾਂ ਉਸਨੇ ਉਸ ਮਿੱਟੀ ਦੇ) :-

**ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ**

ਭਾਂਡੇ ਘੜੇ ਤੇ ਇਟਾਂ ਬਣਾਈਆਂ, (ਜਦ ਆੱਵੀ ਚਾੜ੍ਹ ਤਾਂ ਉਹ ਮਿੱਟੀ) ਸੜਦੀ ਹੋਈ ਪੁਕਾਰ ਕਰਦੀ ਹੈ।

**ਜਲਿ ਜਲਿ ਰੋਵੈ ਬਪੁੜੀ**

**ਝੜਿ ਝੜਿ ਪਵਹਿ ਅੰਗਿਆਰ ॥**

(ਉਹ) ਵਿਚਾਰੀ (ਕਬਰ ਦੀ ਮਿੱਟੀ) ਸੜ ਸੜਕੇ ਰੋਂਦੀ‡ ਹੈ, ਅਤੇ (ਉਸ ਨਾਲੋਂ) ਅੰਗਿਆਰ ਝੜ ਝੜਕੇ ਡਿੱਗ ਪੈਂਦੇ ਹਨ।

**ਨਾਨਕ ਜਿਨਿ ਕਰਤੈ ਕਾਰਨੁ ਕੀਆ**

**ਸੋ ਜਾਣੈ ਕਰਤਾਰੁ ॥ ੨ ॥**

ਸਤਿਗੁਰੂ ਜੀ (ਆਖਦੇ ਹਨ) ਜਿਸ ਕਰਤੇ ਨੇ [ਕਾਰਣ] ਜਗਤ ਬਨਾਯਾ ਹੈ, ਓਹੀ ਜਾਣਦਾ ਹੈ (ਕਿ ਅਗੇ ਜਾਕੇ ਦੁਖ ਸੁਖ ਕਿਸਨੂੰ ਹੁੰਦਾ ਹੈ) ॥ ੨ ॥

---

*ਕਬਰਾਂ ਦੀ ਮਿਟੀ ਚੀਕਨੀ ਹੁੰਦੀ ਹੈ, ਇਸ ਲਈ ਕੁਮਿਆਰ ਲੋਕ ਅਕਸਰ ਕਬਰਾਂ ਦੀ ਮਿੱਟੀ ਹੀ ਵਰਤਿਆ ਕਰਦੇ ਹਨ।

†ਜੋ ਗੋਲਾ ਜੇਹਾ ਬਣਾਕੇ ਚੱਕ ਦੇ ਉਤੇ ਰਖਦੇ ਹਨ, ਉਸਦਾ ਨਾਮ 'ਪੇੜਾ' ਕਹਿੰਦੇ ਹਨ।

‡ਜਦ ਆੱਵੀ ਦੀ ਅੱਗ ਦਾ ਸੇਕ ਪੁਜਦਾ ਹੈ, ਤਾਂ ਮਿੱਟੀ ਵਿਚੋਂ ਪਾਣੀ ਦੀ ਅੰਸ਼ ਤੁੱਪ ੨ ਹੋਕੇ ਡਿਗਦੀ ਹੈ, ਅਤੇ ਸ਼ੋਰਾ ਅੱਗ ਰੂਪ ਹੋਕੇ ਹੇਠਾਂ ਡਿੱਗਦਾ ਹੈ।

(੨) ਅਥਵਾ-(ਇਸ) ਮਿੱਟੀ ਦੇ ਮੂਸਲ [ਸਰੀਰ] ਦਾ ਕੀ ਮਾਣ ਹੈ? (ਜਦ ਇਹ ਬੂਹਦਾ ਦੇ ਪਲੇ ਪਈ। ਉਸਨੇ ਭਾਂਡੇ [ਸਰੀਰ] ਘੜੇ ਤੇ [ਇੱਟਾਂ] ਸਥਾਵਰ (ਪਹਾੜ ਆਦਿਕ ਮਦਾਨ) ਬਣਾ ਦਿਤੇ। ਜਦ ਗਰਭ ਦੀ ਅੱਗ ਵਿਚ ਦੁਖੀ ਹੁੰਦਾ ਸੀ ਤਾਂ ਪੁਕਾਰ ਕਰਦਾ ਸੀ। (ਹੁਣ ਸਰੀਰਕ ਦੁਖਾਂ ਕਰਕੇ ਆਤਮਾਂ) ਦੁਖੀ ਹੋਕੇ ਰੋਂਦੀ ਹੈ, ਅਤੇ (ਜਿਉਂ ੨ ਬੁੱਢਾ ਹੁੰਦਾ ਹੈ ਤਿਉਂ ੨) ਅੰਗ ਝੜ ਝੜਕੇ ਡਿੱਗਦੇ ਜਾਂਦੇ ਹਨ। ਸਤਿਗੁਰੂ ਜੀ (ਆਖਦੇ ਹਨ) ਜਿਸ ਵਾਹਿਗੁਰੂ ਨੇ ਜਗਤ ਨੂੰ ਬਣਾਯਾ ਹੈ, ਉਸਨੂੰ(ਜੀਵ)ਜਾਣੇ(ਤਾਂ ਫਿਰ ਇਹ ਦੁਖੀ ਨਹੀਂ ਹੋਵੇਗਾ)॥੨॥

**ਪਉੜੀ ॥ ਬਿਨੁ ਸਤਿਗੁਰ ਕਿਨੈ ਨ ਪਾਇਓ**
**ਬਿਨੁ ਸਤਿਗੁਰ ਕਿਨੈ ਨ ਪਾਇਆ ॥**

ਸਤਿਗੁਰੂ (ਦੇ ਉਪਦੇਸ਼ ਤੋਂ) ਬਿਨਾਂ ਕਿਸੇ ਨੇ (ਪਿਛੇ) ਨਹੀਂ ਪਾਯਾ ਹੈ, ਅਤੇ ਸਤਿਗੁਰੂ (ਦੇ ਉਪਦੇਸ਼ ਤੋਂ) ਬਿਨਾਂ ਕਿਸੇ ਨੇ (ਹੁਨ ਭੀ) ਨਹੀਂ ਪਾਇਆ ਹੈ।

**ਸਤਿਗੁਰ ਵਿਚਿ ਆਪੁ ਰਖਿਓਨੁ**
**ਕਰਿ ਪਰਗਟੁ ਆਖਿ ਸੁਣਾਇਆ ॥**

(ਵਾਹਿਗੁਰੂ ਨੇ) ਆਪਣਾ ਰੂਪ ਸਤਿਗੁਰੂ ਵਿਚ ਰਖਿਆ ਹੋਯਾ ਹੈ, (ਇਹ ਅਸਾਂ) ਪ੍ਰਗਟ ਕਰਕੇ ਕਹਿ ਸੁਣਾਯਾ ਹੈ।

**ਸਤਿਗੁਰ ਮਿਲਿਐ ਸਦਾ ਮੁਕਤੁ ਹੈ**
**ਜਿਨਿ ਵਿਚਹੁ ਮੋਹੁ ਚੁਕਾਇਆ ॥**

ਜਿਸਨੇ ਸਤਿਗੁਰਾਂ ਨੂੰ ਮਿਲ ਕਰਕੇ ਅੰਦਰੋਂ ਮੋਹ ਨੂੰ

ਦੂਰ ਕਰ ਦਿੱਤਾ ਹੈ, (ਉਹ ਪੁਰਸ਼) ਸਦਾ ਹੀ ਮੁਕਤ [ਬੰਧਨ ਤੋਂ ਰਹਿਤ] ਹੈ।

ਉਤਮੁ ਏਹੁ ਬੀਚਾਰੁ ਹੈ
ਜਿਨਿ ਸਚੇ ਸਿਉ ਚਿਤੁ ਲਾਇਆ ॥

ਏਹੋ ਹੀ ਉਤਮ ਵਿਚਾਰ ਹੈ ਜਿਸਨੇ ਸੱਚੇ ਨਾਲ ਚਿਤ ਲਾਇਆ ਹੈ ॥

ਜਗ ਜੀਵਨੁ ਦਾਤਾ ਪਾਇਆ ॥ ੬ ॥

ਉਸੇ ਨੇ ਹੀ ਜਗ ਜੀਵਨ ਦਾਤਾ ਵਾਹਿਗੁਰੂ ਪਾਇਆ ਹੈ ॥੬॥

ਸਲੋਕ ਮ: ੧ ॥

ਹਉ ਵਿਚਿ ਆਇਆ ਹਉ ਵਿਚ ਗਇਆ ॥

ਹੰਕਾਰ ਵਿਚ ਆਇਆ ਹੰਕਾਰ ਵਿਚ ਗਇਆ।

ਹਉ ਵਿਚਿ ਜੰਮਿਆ ਹਉ ਵਿਚਿ ਮੁਆ ॥

ਹੰਕਾਰ ਵਿਚ ਜੰਮਿਆ ਹੰਕਾਰ ਵਿਚ ਮੋਇਆ।

ਹਉ ਵਿਚਿ ਦਿਤਾ ਹਉ ਵਿਚਿ ਲਇਆ ॥

ਹੰਕਾਰ ਵਿਚ ਹੀ ਕਿਸੇ ਨੂੰ ਕੁਝ ਦਿਤਾ ਹੰਕਾਰ ਵਿਚ ਹੀ ਕਿਸੇ ਤੋਂ ਕੁਝ ਲੀਤਾ।

ਹਉ ਵਿਚਿ ਖਟਿਆ ਹਉ ਵਿਚਿ ਗਇਆ ॥

ਹੰਕਾਰ ਵਿਚ ਹੀ ਖੱਟਦਾ ਤੇ ਗਵਾਉਂਦਾ ਹੈ।

ਹਉ ਵਿਚਿ ਸਚਿਆਰੁ ਕੂੜਿਆਰੁ ॥

ਹੰਕਾਰ ਵਿਚ ਸੱਚਾ ਤੇ ਝੂਠਾ ਹੁੰਦਾ ਹੈ।

ਹਉ ਵਿਚਿ ਪਾਪ ਪੁੰਨ ਵੀਚਾਰੁ ॥
ਹੰਕਾਰ ਵਿਚ ਹੀ ਪਾਪ ਤੇ ਪੁੰਨ ਦੀ ਵੀਚਾਰ ਕਰਦਾ ਹੈ।
ਹਉ ਵਿਚਿ ਨਰਕਿ ਸੁਰਗਿ ਅਵਤਾਰੁ ॥
ਹੰਕਾਰ ਵਿਚ ਹੀ ਨਰਕ ਤੇ ਸੁਰਗ ਵਿਚ ਜਨਮ ਲੈਂਦਾ ਹੈ।
ਹਉ ਵਿਚਿ ਹਸੈ ਹਉ ਵਿਚਿ ਰੋਵੈ ॥
ਹੰਕਾਰ ਵਿਚ ਹੀ ਹੱਸਦਾ, ਹੰਕਾਰ ਵਿਚ ਹੀ ਰੋਂਦਾ ਹੈ।
ਹਉ ਵਿਚਿ ਭਰੀਐ ਹਉ ਵਿਚਿ ਧੋਵੈ ॥
ਹੰਕਾਰ ਵਿਚ ਹੀ ਪਾਪਾਂ ਨਾਲ ਲਿਬੜਦਾ ਤੇ ਮੈਲ ਧੋਂਦਾ ਹੈ।
ਹਉ ਵਿਚਿ ਜਾਤੀ ਜਿਨਸੀ ਖੋਵੈ ॥
ਹੰਕਾਰ ਵਿਚ ਹੀ ਜਾਤ ਤੇ ਜਿਣਸ ਗੁਆਉਂਦਾ ਹੈ।
ਹਉ ਵਿਚਿ ਮੂਰਖੁ ਹਉ ਵਿਚਿ ਸਿਆਣਾ ॥
ਹੰਕਾਰ ਵਿਚ ਹੀ ਮੂਰਖ ਤੇ ਸਿਆਣਾ ਬਣਦਾ ਹੈ।
ਮੋਖ ਮੁਕਤਿ ਕੀ ਸਾਰ ਨ ਜਾਣਾ ॥
ਪਰ ਮੁਕਤੀ ਦੀ ਸਾਰ ਨਹੀਂ ਜਾਣਦਾ।
ਹਉ ਵਿਚਿ ਮਾਇਆ ਹਉ ਵਿਚ ਛਾਇਆ ॥
ਹੰਕਾਰ ਵਿਚ ਹੀ ਮਾਇਆ ਤੇ ਉਸਦਾ ਅਸਰ ਹੈ।
ਹਉਮੈ ਕਰਿ ਕਰਿ ਜੰਤ ਉਪਾਇਆ ॥
ਹੰਕਾਰ ਕਰਕੇ ਹੀ ਜੀਵ ਪੈਦਾ ਹੋਏ ਹਨ।
ਹਉਮੈ ਬੂਝੈ ਤਾ ਦਰੁ ਸੂਝੈ ॥

ਹੰਕਾਰ ਜਾਣ ਲਵੇ ਤਾਂ ਉਸਦੇ ਦਰ ਦੀ ਸੋਝੀ ਆਵੇ।

## ਗਿਆਨ ਵਿਹੂਣਾ ਕਥਿ ਕਥਿ ਲੂਝੈ ॥

ਗਿਆਨ ਤੋਂ ਬਿਨਾ ਕਹਿ ਕਹਿ ਕੇ ਝਗੜਦਾ ਹੈ।

## ਨਾਨਕ ਹੁਕਮੀ ਲਿਖੀਐ ਲੇਖੁ ॥

ਸਤਿਗੁਰੂ ਜੀ ਕਹਿੰਦੇ ਹਨ ਕਿ ਉਸ ਹੁਕਮੀ ਨੇ ਇਹ ਲੇਖ ਲਿਖਿਆ ਹੈ।

## ਜੇਹਾ ਵੇਖਹਿ ਤੇਹਾ ਵੇਖੁ ॥ ੧ ॥

ਜੇਹਾ ਤੂੰ ਵੇਖਦਾ ਹੈਂ ਤੇਹਾ ਤੈਨੂੰ ਵੇਖਦੇ ਹਨ ॥ ੧ ॥

## ਮਹਲਾ ੨ ॥

## ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ ॥

ਹਉਮੈ ਕਰਕੇ ਹੀ ਇਹ ਜਾਤ ਹੈ ਤੇ ਹਉਮੈ ਕਰਕੇ ਹੀ ਇਹ ਕੰਮ ਕਰਦੇ ਹਨ।

## ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ ॥

ਹਉਮੈ ਕਰਕੇ ਹੀ ਇਹ ਬੰਧਨ ਹਨ ਤੇ ਇਹ ਘੜੀ ਮੁੜੀ ਜੂਨਾਂ ਵਿਚ ਆਉਂਦਾ ਹੈ।

## ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ ॥

ਇਹ ਹਉਮੈ ਕਿਥੋਂ ਪੈਦਾ ਹੁੰਦੀ ਹੈ ਤੇ ਕਿਸ ਤਰੀਕੇ ਨਾਲ ਜਾਂਦੀ ਹੈ।

## ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ ॥

ਹਉਮੈ ਕਰਕੇ ਹੀ ਇਹ ਹੁਕਮ ਹੈ ਕਿ ਕੀਤੇ ਕਰਮਾਂ

ਅਨੁਸਾਰ [ਫਿਰਹਿ] ਚੁਰਾਸੀ ਵਿਚ ਪਾਈਦਾ ਹੈ, ਇਹ (ਹੌਮੈ) ਦਾ ਫਲ ਹੈ। (ਦੂਜੇ ਦਾ ਉਤਰ):—

ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥

ਹੌਮੈ (ਇਕ) ਵਡਾ ਰੋਗ ਹੈ, (ਪਰ ਇਸਦਾ) ਦਾਰੂ ਭੀ ਇਸਦੇ ਵਿੱਚੇ ਹੈ।

ਕਿਰਪਾ ਕਰੇ ਜੇ ਆਪਣੀ
ਤਾ ਗੁਰ ਕਾ ਸਬਦੁ ਕਮਾਹਿ ॥

ਜੇ (ਵਾਹਿਗੁਰੂ) ਆਪਣੀ ਕ੍ਰਿਪਾ ਕਰੇ ਤਾਂ (ਜੀਵ) ਗੁਰੂ ਦਾ ਉਪਦੇਸ਼ ਕਮਾਵੇਗਾ, (ਤਦ ਉਹ ਦਾਰੂ ਇਸਦੇ ਹੱਥ ਆਵੇਗਾ)

ਨਾਨਕ ਕਹੈ ਸੁਣਹੁ ਜਨਹੁ
ਇਤੁ ਸੰਜਮਿ ਦੁਖ ਜਾਹਿ ॥ ੨ ॥

ਸਤਿਗੁਰੂ ਜੀ ਕਹਿੰਦੇ ਹਨ—ਹੇ ਜਨੋ ! ਸੁਣੋ, ਇਸ ਸਾਧਨ ਕਰਕੇ (ਹੌਮੈ) [ਦੁਖ] ਰੋਗ (ਮਿਟ) ਜਾਂਦਾ ਹੈ ॥੨॥

ਪਉੜੀ ॥ ਸੇਵ ਕੀਤੀ ਸੰਤੋਖੀਈ
ਜਿਨੀ ਸਚੋ ਸਚੁ ਧਿਆਇਆ ॥

ਜਿਨ੍ਹਾਂ ਸੰਤੋਖੀਆਂ ਨੇ ਸੇਵਾ ਕੀਤੀ ਹੈ, ਅਤੇ ਸਚੇ ਦੇ ਸਚੁ (ਨਾਮ) ਨੂੰ ਧਿਆਇਆ ਹੈ।

ਓਨ੍ਹੀ ਮੰਦੈ ਪੈਰ ਨ ਰਖਿਓ
ਕਰਿ ਸੁਕ੍ਰਿਤੁ ਧਰਮੁ ਕਮਾਇਆ॥

ਉਨ੍ਹਾਂ ਨੇ ਮੰਦੇ (ਰਾਹ) ਵਿਚ (ਮਨ ਰੂਪ) ਪੈਰ ਨਹੀਂ ਰਖਿਆ ਹੈ, ਅਤੇ [ਸੁਕ੍ਰਿਤੁ] ਨੇਕ ਕੰਮ ਕਰਕੇ ਧਰਮ ਕੀਤਾ ਹੈ।

**ਓਨੀ ਦੁਨੀਆ ਤੋੜੇ ਬੰਧਨਾ**
**ਅੰਨੁ ਪਾਣੀ ਥੋੜਾ ਖਾਇਆ॥**

ਉਨ੍ਹਾਂ ਨੇ [ਦੁਨੀਆ] ਮਾਯਾ ਦੇ ਬੰਧਨ ਤੋੜ ਦਿਤੇ ਹਨ ਅਤੇ ਅੰਨ ਪਾਣੀ ਭੀ ਥੋੜਾ ਖਾਧਾ ਹੈ।

**ਤੂੰ ਬਖਸੀਸੀ ਅਗਲਾ**
**ਨਿਤ ਦੇਵਹਿ ਚੜਹਿ ਸਵਾਇਆ॥**

(ਹੇ ਵਾਹਿਗੁਰੂ ! ਉਨ੍ਹਾਂ ਉਤੇ) ਤੂੰ ਬਹੁਤੀ ਬਖਸ਼ਸ਼ ਕੀਤੀ ਹੈ, ਅਤੇ ਨਿੱਤ ਸਵਾਯਾ ਚੜ੍ਹਕੇ (ਦਾਨ) ਦੇਂਦਾ ਹੈਂ। (ਕਿਉਂਕਿ):–

**ਵਡਿਆਈ ਵਡਾ ਪਾਇਆ॥੭॥**

(ਉਨ੍ਹਾਂ ਨੇ ਤੇਰੀ) ਵਡਿਆਈ (ਕਰਕੇ ਹੀ) ਵਡਾ (ਸੰਤੋਖ) ਪਾਯਾ ਹੈ॥੭॥

**ਸਲੋਕ ਮ: ੧॥**

**ਪੁਰਖਾ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ॥**

ਪੁਰਖਾਂ, ਦ੍ਰਖਤਾਂ ਤੀਰਥਾਂ, (ਉਨ੍ਹਾਂ ਦੇ ਕਿਨਾਰਿਆਂ, ਬਦਲਾਂ ਤੇ ਖੇਤਾਂ (ਦੀ)–

**ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ॥**
**ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ॥**

ਦੀਪਾਂ, ਲੋਕਾਂ, [ਮੰਡਲਾਂ] ਦੇਸਾਂ, ਖੰਡਾਂ ਤੇ ਬ੍ਰਹਮੰਡਾਂ ਦੀ। ਅੰਡਜ,ਜੇਰਜ,ਸੇਤਜ ਤੇ ਉਤਭੁਜ (ਇਨ੍ਹਾਂ ਚੌਹਾਂ ਖਾਣੀਆਂ ਦੀ)।

**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥**

ਤਲਾਵਾਂ ਤੇ ਪਹਾੜਾਂ ਵਿਚਾਲੇ ਜੀਵਾਂ ਦੀ ਮਰਯਾਦਾ ਨੂੰ ਓਹ 'ਨਾਨਕ' ਹੀ ਜਾਣਦਾ ਹੈ।

**ਨਾਨਕ ਜੰਤ ਉਪਾਇਕੈ ਸੰਮਾਲੇ ਸਭਨਾਹ ॥**

'ਨਾਨਕ' ਜੀਵਾਂ ਨੂੰ ਪੈਦਾ ਕਰਕੇ (ਆਪ ਹੀ) ਸਭਨਾਂ ਦੀ ਸੰਭਾਲ ਕਰਦਾ ਹੈ।

**ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ॥**

ਜਿਸ ਕਰਤੇ ਨੇ [ਕਰਣਾ] ਜਗਤ ਕੀਤਾ ਹੈ, (ਇਸਦੀ) ਚਿੰਤਾ ਭੀ ਉਸੇ ਨੇ ਕਰਣੀ ਹੈ।

**ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥**

ਉਹ ਕਰਤਾ (ਪੁਰਖ ਹੀ) ਚਿੰਤਾ ਕਰਦਾ ਹੈ, ਜਿਸਨੇ ਜਗਤ ਨੂੰ ਪੈਦਾ ਕੀਤਾ ਹੈ।

**ਤਿਸੁ ਜੋਹਾਰੀ ਸੁਅਸਤਿ ਤਿਸੁ**
**ਤਿਸੁ ਦੀਬਾਣੁ ਅਭਗੁ ॥**

ਉਸਨੂੰ [ਜੋਹਾਰੀ] ਨਮਸ਼ਕਾਰ (ਕਰਦਾ ਹਾਂ, ਕਿਉਂਕਿ) ਉਹ [ਸੁਅਸਤਿ] ਮੁਕਤੀ ਦਾਤਾ ਹੈ, ਅਤੇ ਉਸਦਾ (ਸਤਿਸੰਗ ਰੂਪ) ਦਰਬਾਰ ਨਾਸ ਤੋਂ ਰਹਿਤ ਹੈ।

**ਨਾਨਕ ਸਚੇ ਨਾਮ ਬਿਨੁ ਕਿਆ ਟਿਕਾ ਕਿਆ ਤਗੁ॥**

ਸਤਿਗੁਰੂ ਜੀ (ਆਖਦੇ ਹਨ) ਸਚੇ ਦੇ ਨਾਮ ਤੋਂ ਬਿਨਾ ਟਿੱਕਾ ਕੀ(ਸੁਆਰਦਾ ਹੈ? ਅਤੇ)ਜੰਞੂ ਕੀ (ਸੁਖ ਦੇਂਦਾ ਹੈ?)॥੧॥

**ਮः ੧ ॥ ਲਖ ਨੇਕੀਆ ਚੰਗਿਆਈਆ ਲਖੁ ਪੁੰਨਾ ਪਰਵਾਣੁ ॥**

ਨੇਕੀਆਂ (ਕਰਨ ਵਾਲਾ ਹੋਕੇ) ਲੱਖਾਂ, ਭਲਿਆਈਆਂ (ਕਰੇ,ਅਤੇ) ਲੱਖਾਂ ਹੀ ਪ੍ਰਮਾਣੀਕ ਪੁੰਨ (ਕਰੇ)।

**ਲਖ ਤਪ ਉਪਰਿ ਤੀਰਥਾਂ ਸਹਜ ਜੋਗ ਬੇਬਾਣ ॥**

ਲੱਖਾਂ ਵਰ੍ਹਿਆਂ ਤੱਕ, ਤੀਰਥਾਂ ਉੱਤੇ ਜਾਕੇ ਤਪ (ਕਰੇ ਅਤੇ) ਉਜਾੜਾਂ(ਵਿਚ ਬੈਠਕੇ ਸਹਜ ਜੋਗ ਤੇ ਹਠ ਜੋਗ (ਕਰੇ)।

**ਲਖ ਸੂਰਤਣ ਸੰਗਰਾਮਰਣਮਹਿ ਛੁਟਹਿ ਪਰਾਣ॥**

ਲਖਾਂ [ਸੰਗਰਾਮ] ਜੰਗਾਂ ਵਿਚ (ਬੜੀਭਾਰੀ)[ਸੂਰਤਣ] ਬਹਾਦਰੀ (ਵਿਖਾਵੇ,ਅਤੇ) ਜੁਧ ਵਿਚ ਹੀ ਪ੍ਰਾਣ ਛੁਟ ਜਾਣ, (ਅਰਥਾਤ ਸ਼ਹੀਦ ਹੋ ਜਾਵੇ)।

**ਲਖ ਸੁਰਤੀ ਲਖ ਗਿਆਨ ਧਿਆਨ ਪੜੀਅਹਿ ਪਾਠ ਪੁਰਾਣ ॥**

ਲੱਖਾਂ [ਸੁਰਤੀ] ਉਪਨਿਸ਼ਦਾਂ (ਪੜ੍ਹੇ), ਲੱਖਾਂ ਗਿਆਨ (ਕਥੇ), ਧਿਆਨ (ਲਾਵੇ, ਅਤੇ) ਪੁਰਾਣਾਂ ਦੇ ਪਾਠ ਭੀ ਪੜ੍ਹਦਾ ਰਹੇ।

**ਜਿਨਿ ਕਰਤੈ ਕਰਣਾ ਕੀਆ ਲਿਖਿਆ ਆਵਣ ਜਾਣੁ ॥**

ਜਿਸ ਕਰਤੇ ਨੇ ਜਗਤ ਬਣਾਇਆ ਹੈ, (ਉਸਨੇ ਇਨ੍ਹਾਂ ਕਰਮਾਂ ਦੇ ਕਰਨ ਵਾਲੇ ਲਈ) ਜੰਮਣਾ ਤੇ ਮਰਣਾ ਲਿਖਿਆ ਹੈ। (ਕਿਉਂਕਿ):–

## ਨਾਨਕ ਮਤੀ ਮਿਥਿਆ ਕਰਮੁ ਸਚਾ ਨੀਸਾਣੁ॥੨॥

ਸਤਿਗੁਰੂ ਜੀ (ਆਖਦੇ ਹਨ, ਇਹ ਸਾਰੀਆਂ) ਮੱਤਾਂ ਝੂਠੀਆਂ ਹਨ, (ਜੋ ਗੁਰੂ ਦੀ) [ਕਰਮੁ] ਕ੍ਰਿਪਾ ਹੈ,(ਇਹੋ) ਸੱਚਾ ਨੀਸਾਣ ਹੈ, (ਜਿਸ ਕਰਕੇ ਦਰਗਾਹ ਵਿਚ ਕੋਈ ਰੋਕ ਟੋਕ ਨਹੀਂ ਹੁੰਦੀ ਹੈ) ॥ ੨ ॥

## ਪਉੜੀ॥ ਸਚਾ ਸਾਹਿਬੁ ਏਕੁ ਤੂੰ
## ਜਿਨਿ ਸਚੋ ਸਚੁ ਵਰਤਾਇਆ॥

ਹੇ ਸੱਚ ! ਇਕ ਤੂੰ ਸੱਚਾ ਸਾਹਿਬ ਹੈਂ, ਜਿਸਨੇ (ਜਗਤ ਵਿਚ) ਸੱਚ ਵੰਡਿਆ ਹੈ।

## ਜਿਸੁ ਤੂੰ ਦੇਹਿ ਤਿਸੁ ਮਿਲੈ ਸਚੁ
## ਤਾ ਤਿਨੀ ਸਚੁ ਕਮਾਇਆ॥

ਜਿਸਨੂੰ ਤੂੰ ਸਚੁ ਦੇਂਦਾ ਹੈਂ, ਉਸਨੂੰ ਮਿਲਦਾ ਹੈ, ਅਤੇ ਉਸੇ ਨੇ ਸਚ ਨੂੰ ਕਮਾਯਾ ਹੈ।

## ਸਤਿਗੁਰਿ ਮਿਲਿਐ ਸਚੁ ਪਾਇਆ
## ਜਿਨਕੈ ਹਿਰਦੈ ਸਚੁ ਵਸਾਇਆ॥

ਸਤਿਗੁਰੂ ਦੇ ਮਿਲਿਆਂ ਹੀ ਸਚ ਪਾਯਾ (ਜਾਂਦਾ ਹੈ, ਅਤੇ ਉਹ ਜਿਸਦੇ ਹਿਰਦੇ ਵਿਚ ਸੱਚ ਵਸਾਯਾ ਹੈ(ਉਹ ਸਤਿਗੁਰੂ ਹੈ)।

## ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ ॥

(ਜੋ) ਮੂਰਖ ਸੱਚ ਨੂੰ ਨਹੀਂ ਜਾਣਦੇ ਹਨ, (ਉਨ੍ਹਾਂ) ਮਨਮੁਖਾਂ ਨੇ ਜਨਮ ਨੂੰ (ਬਿਰਥਾ) ਗਵਾ ਲਿਆ ਹੈ।

## ਵਿਚਿ ਦੁਨੀਆ ਕਾਹੇ ਆਇਆ ॥ ੯॥

(ਉਹ ਮੂਰਖ) ਦੁਨੀਆ ਵਿਚ ਕਿਸ ਵਾਸਤੇ ਆਯਾ ਹੈ ?॥ ੯।

## ਸਲੋਕੁ ਮਃ ੧ ॥ ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥

ਪੜ੍ਹ ਪੜ੍ਹਕੇ (ਪੁਸਤਕਾਂ ਦੇ) ਗੱਡੇ ਲੱਦ ਲਈਏ, ਅਤੇ ਪੜ੍ਹ ਪੜ੍ਹਕੇ (ਪੁਸਤਕਾਂ ਦੇ) [ਸਾਥ] ਕੱਚਾਵੇ [ਜਾਂ ਸੰਦੂਕ] ਭਰ ਲਈਏ।

## ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥

(ਪੁਸਤਕਾਂ) ਪੜ੍ਹ ਪੜ੍ਹਕੇ (ਸਾਂਭਣ ਨੂੰ ਥਾਂ ਨਾਂ ਹੋਣ ਕਰਕੇ) ਬੇੜੀ ਵਿਚ ਪਾਕੇ (ਸਮੁੰਦਰ ਵੱਲ ਰੋੜ ਦੇਈਏ ਜਾਂ ਪੁਸਤਕਾਂ ਨੂੰ) ਪੜ੍ਹ ਪੜ੍ਹਕੇ ਖਾਤੇ ਵਿਚ ਦੱਬ ਦਈਏ।

## ਪੜੀਅਹਿ ਜੇਤੇ ਬਰਸ ਬਰਸ ਪੜੀਅਹਿ ਜੇਤੇ ਮਾਸ ॥

(ਉਮਰਾ ਦੇ) ਜਿੰਨੇ ਵਰ੍ਹੇ ਹਨ, ਸਾਰੇ ਵਰ੍ਹੇ ਪੜ੍ਹਦੇ ਰਹੀਏ ਅਤੇ ਬਰਸਾਂ ਦੇ ਸਾਰੇ ਮਹੀਨੇ ਪੜ੍ਹਦਿਆਂ (ਹੀ ਗੁ ਜ਼ਾਰੀਏ)।

ਪੜੀਐ ਜੇਤੀ ਆਰਜਾ ਪੜੀਅਹਿ ਜੇਤੇ ਸਾਸ ॥

ਸਾਰੀ ਉਮਰ ਪੜ੍ਹੀਏ, ਅਤੇ ਸਾਰੇ ਸ੍ਵਾਸ ਭੀ ਪੜਦਿਆਂ ਹੀ ਗੁਜ਼ਾਰੀਏ)।

ਨਾਨਕ ਲੇਖੈ ਇਕ ਗਲ

ਹੋਰੁ ਹਉਮੈ ਝਖਣਾ ਝਾਖ ॥ ੧ ॥

ਸਤਿਗੁਰੂ ਜੀ (ਆਖਦੇ ਹਨ) ਲੇਖੇ ਵਿਚ (ਤਾਂ) ਇੱਕ ਗੱਲ (ਮਨਜ਼ੂਰ ਹੋਣੀ ਹੈ) ਹੋਰ (ਸਾਰੇ ਕਰਮ) ਹੌਮੇ ਦੀਆਂ ਝਖਾਂ ਮਾਰਣੀਆਂ ਹਨ (ਭਾਵ ਨਾਮ ਤੋਂ ਬਿਨਾਂ ਸਾਰੇ ਇਲਮ ਸਿੱਖਣੇ ਹੌਮੇ ਦੀਆਂ ਟੱਕਰਾਂ ਹਨ) ॥ ੧ ॥

ਮ: ੧ ॥ ਲਿਖਿ ਲਿਖਿ ਪੜਿਆ ਤੇਤਾ ਕੜਿਆ ॥

(ਜਿੰਨੇ ਬਹੁਤੇ) [ਲਿਖਿ ਲਿਖਿ] ਗ੍ਰੰਥਾਂ ਨੂੰ (ਕੋਈ) ਪੜ੍ਹਿਆ ਹੈ, ਓਨਾ ਹੀ ਬਹੁਤਾ [ਕੜਿਆ] ਦੁਖੀ ਹੋਯਾ ਹੈ।

ਬਹੁ ਤੀਰਥ ਭਵਿਆ ਤੇਤੋ ਲਵਿਆ ॥

(ਜਿੰਨੇ ਕੋਈ) ਬਹੁਤੇ ਤੀਰਥਾਂ ਤੇ ਫਿਰਿਆ ਹੈ, ਓਨਾ ਹੀ [ਲਵਿਆ] ਬਕਵਾਸੀ ਹੋਯਾ ਹੈ।

ਬਹੁ ਭੇਖ ਕੀਆ ਦੇਹੀ ਦੁਖੁ ਦੀਆ ॥

(ਜਿਸਨੇ) ਬਹੁਤਾ ਭੇਖ ਬਣਾਯਾ ਹੈ, (ਉਸਨੇ) ਦੇਹੀ ਨੂੰ ਦੁੱਖ ਦਿਤਾ ਹੈ।

ਸਹੁ ਵੇ ਜੀਆ ਅਪਣਾ ਕੀਆ ॥

ਹੇ ਜੀਵ ! ਤੂੰ ਅਪਣਾ ਕੀਤਾ (ਹੋਇਆ ਆਪਹੀ) ਸਹਾਰ ਲੈ !

ਅੰਨੁ ਨ ਖਾਇਆ ਸਾਦੁ ਗਵਾਇਆ ॥
ਬਹੁ ਦੁਖੁ ਪਾਇਆ ਦੂਜਾ ਭਾਇਆ ॥

(ਜਿਸਨੇ) ਅੰਨ ਨਹੀਂ ਖਾਧਾ ਅਤੇ (ਹੋਰਨਾਂ) ਸੁਆਦਾਂ ਨੂੰ ਭੀ [ਗਵਾਇਆ] ਛੱਡ ਦਿੱਤਾ ਹੈ। (ਉਸਨੇ) ਦ੍ਵੈਤ ਭਾਵ ਵਿਚ ਲੱਗਕੇ ਬਹੁਤਾ ਦੁਖ ਪਾਯਾ ਹੈ।

ਬਸਤ੍ਰ ਨ ਪਹਿਰੈ ਅਹਿਨਿਸਿ ਕਹਰੈ ॥

(ਜੋ) ਕਪੜੇ ਨਹੀਂ ਪਹਿਰਦਾ ਹੈ, (ਉਸ ਉਤੇ) ਰਾਤ ਦਿਨ (ਰੱਬ ਦਾ) ਕੈਹਰ ਹੈ।

ਮੋਨਿ ਵਿਗੂਤਾ ਕਿਉ ਜਾਗੈ ਗੁਰ ਬਿਨੁ ਸੂਤਾ ॥

(ਜੋ) ਮੋਨੀ (ਬਣਕੇ) ਵਿਗੜਿਆ ਹੋਯਾ ਹੈ, (ਉਹ) ਗੁਰੂ ਤੋਂ ਹੀਣਾ (ਅਵਿਦ੍ਯਾ ਨੀਂਦ ਤੋਂ) ਕਿਵੇਂ ਜਾਗੇਗਾ?

ਪਗ ਉਪੇਤਾਣਾ ਅਪਣਾ ਕੀਆ ਕਮਾਣਾ ॥

(ਜੋ) ਪੈਰਾਂ ਤੋਂ [ਉਪੇਤਾਣਾ] ਨੰਗਾ ਫਿਰਦਾ ਹੈ, (ਉਸਨੇ) ਆਪਣੇ ਕੀਤੇ ਦਾ [ਕਮਾਣਾ] ਫਲ ਪਾਯਾ ਹੈ, (ਅਰਥਾਤ ਪਿਛਲੇ ਜਨਮ ਵਿਚ ਲੋਕਾਂ ਦੀਆਂ ਜੁੱਤੀਆਂ ਚੁਰਾਕੇ ਉਨ੍ਹਾਂ ਨੂੰ ਪੈਰਾਂ ਤੋਂ ਨੰਗਾ ਕੀਤਾ ਸੀ, ਉਸ ਦਾ ਫਲ ਭੋਗਦਾ ਹੈ)।

ਅਲੁ ਮਲੁ ਖਾਈ ਸਿਰਿ ਛਾਈ ਪਾਈ ॥
ਮੂਰਖਿ ਅੰਧੈ ਪਤਿ ਗਵਾਈ ॥

(ਜਿਸਨੇ) [ਅਲੁ*] ਸ਼ਰਾਬ ਰੂਪ [ਮਲੁ] ਗੰਦਗੀ ਖਾਧੀ ਹੈ, ਅਤੇ ਸਿਰ ਤੇ ਸੁਆਹ ਪਾਈ ਹੈ (ਉਸ) ਅੰਨ੍ਹੇ ਮੂਰਖ ਨੇ (ਅਪਣੀ) ਇੱਜਤ ਗਵਾ ਲਈ ਹੈ। (ਕਿਉਂਕਿ)-

ਵਿਣੁ ਨਾਵੈ ਕਿਛੁ ਥਾਇ ਨ ਪਾਈ ॥

ਨਾਮ (ਜਪਣ ਤੋਂ) ਬਿਨਾਂ ਕੁਝ (ਕਰਮ ਭੀ) ਕਬੂਲ ਨਹੀ ਪੈਂਦਾ ਹੈ।

ਰਹੈ ਬੇਬਾਣੀ ਮੜੀ ਮਸਾਣੀ ॥
ਅੰਧੁ ਨ ਜਾਣੈ ਫਿਰਿ ਪਛੁਤਾਣੀ ॥

(ਜੋ) ਉਜਾੜਾਂ ਤੇ ਮੜੀਆਂ ਮਸਾਣਾਂ ਵਿਚ ਰਹਿੰਦਾ ਹੈ। (ਉਹ) ਅੰਨ੍ਹਾਂ (ਹੁਣ ਤਾਂ ਸਿਮਰਨ ਨੂੰ) ਨਹੀਂ ਜਾਣਦਾ ਹੈ, ਪਰ ਮਗਰੋਂ ਪਛਤਾਉਂਦਾ ਹੈ।

ਸਤਿਗੁਰ ਭੇਟੇ ਸੋ ਸੁਖੁ ਪਾਏ ॥
ਹਰਿ ਕਾ ਨਾਮੁ ਮੰਨਿ ਵਸਾਏ ॥

(ਜੋ) ਸਤਿਗੁਰੂ ਨੂੰ ਮਿਲੇਗਾ, ਅਤੇ ਹਰੀ ਦਾ ਨਾਮ ਮਨ ਵਿਚ ਵਸਾਏਗਾ, ਉਹ (ਪੁਰਸ਼) ਸੁਖ ਪਾਏਗਾ।

ਨਾਨਕ ਨਦਰਿ ਕਰੇ ਸੋ ਪਾਏ ॥

---

*ਵਾਮ ਮੱਤ ਵਾਲੇ 'ਵਾਮ' ਪੂਜਨ ਵੇਲੇ ਸ਼ਕਤੀ ਨੂੰ ਸ਼ਰਾਬ ਪਿਆਂਦੇ ਹਨ, ਉਸ ਸ਼ਰਾਬ ਨਾਲ ਜੋ ਕੈ ਔਂਦੀ ਹੈ, ਉਸਨੂੰ ਸੋਨੇ ਦੀ ਥਾਲੀ ਵਿਚ ਲੈਂਦੇ ਹਨ, ਫਿਰ ਉਸ ਵਿਚ ਹੋਰ ਸ਼ਰਾਬ ਮਿਲਾਕੇ ਉਸ ਸ਼ਰਾਬ ਵਾਲੀ ਕੈ ਨੂੰ ਸਾਰੇ ਸ਼ਕਤੀ ਪੂਜਕ ਵੰਡਕੇ ਖਾਂਦੇ ਹਨ।

**ਆਸ ਅੰਦੇਸੇ ਤੇ ਨਿਹਕੇਵਲੁ ਹਉਮੈ ਸਬਦਿ ਜਲਾਏ ॥ ੨ ॥**

ਸਤਿਗੁਰੂ ਜੀ (ਆਖਦੇ ਹਨ, ਜਿਸ ਉਤੇ ਵਾਹਿਗੁਰੂ) ਕ੍ਰਿਪਾ ਦ੍ਰਿਸ਼ਟੀ ਕਰੇਗਾ, ਉਹ (ਸਤਿਗੁਰੂ ਨੂੰ) ਪਾਏਗਾ। (ਫਿਰ ਗੁਰਾਂ ਦੇ) ਉਪਦੇਸ਼ ਕਰਕੇ ਹੌਮੈ ਨੂੰ ਸਾੜ ਦੇਵੇਗਾ, ਅਤੇ ਆਸਾ ਤੇ ਅੰਦੇਸੇ ਤੋਂ ਸੁਧ ਹੋ ਜਾਏਗਾ ॥ ੨ ॥

**ਪਉੜੀ ॥ ਭਗਤ ਤੇਰੈ ਮਨਿ ਭਾਵਦੇ ਦਰਿ ਸੋਹਨਿ ਕੀਰਤਿ ਗਾਵਦੇ ॥**

(ਉਹ) ਭਗਤ ਤੇਰੇ ਮਨ ਵਿਚ ਭਾਂਵਦੇ ਹਨ, (ਜੋ) ਸਾਧ ਸੰਗ ਵਿਚ ਕੀਰਤਨ ਗਾਉਂਦੇ ਹੋਏ ਸੋਭਾ ਪਾਂਦੇ ਹਨ।

**ਨਾਨਕ ਕਰਮਾ ਬਾਹਰੇ ਦਰਿ ਢੋਅ ਨ ਲਹਨੀ ਧਾਵਦੇ ॥**

ਸਤਿਗੁਰੂ ਜੀ ਆਖਦੇ ਹਨ, ਪਰ (ਜੋ) ਕਰਮਾਂ ਤੋਂ ਹੀਣੇ (ਹਨ, ਉਹ) ਸਾਧ ਸੰਗ ਵਿਚ ਢੋਈ ਨਹੀਂ ਲੈਂਦੇ ਹਨ, ਅਤੇ (ਵਿਹਾਰਾਂ ਵਿਚ) ਭੱਜੇ ਫਿਰਦੇ ਹਨ।

**ਇਕਿ ਮੂਲੁ ਨ ਬੁਝਨਿ ਆਪਣਾ ਅਣਹੋਦਾ ਆਪੁ ਗਣਾਇਦੇ ॥**

ਕਈ ਇਕ ਆਪਣੇ ਮੁੱਢ ਨੂੰ ਜਾਣਦੇ ਨਹੀਂ ਹਨ, ਅਤੇ ਅਣਹੁੰਦਾ (ਹੀ ਆਪਣਾ) ਆਪ ਜਿਤਾਉਂਦੇ ਹਨ।

## ਹਉ ਢਾਢੀ ਕਾ ਨੀਚ ਜਾਤਿ ਹੋਰਿ ਉਤਮ ਜਾਤਿ ਸਦਾਇਦੇ॥

ਮੈਂ ਨੀਚ ਜਾਤੀ ਦਾ ਢਾਢੀ ਹਾਂ, ਹੋਰ ਸਾਰੇ (ਆਪਣੀ) ਉੱਤਮ ਜਾਤੀ ਕਹਾਉਂਦੇ ਹਨ।

## ਤਿਨ੍ ਮੰਗਾ ਜਿ ਤੁਝੈ ਧਿਆਇਦੇ ॥ ੯ ॥

ਜੋ ਤੈਨੂੰ ਧਿਆਉਂਦੇ ਹਨ, (ਮੈਂ) ਉਨ੍ਹਾਂ (ਦਾ ਦਰਸ਼ਨ) ਮੰਗਦਾ ਹਾਂ ॥ ੯ ॥

## ਸਲੋਕੁ ਮਃ ੧ ॥

## ਕੂੜੁ ਰਾਜਾ ਕੂੜੁ ਪਰਜਾ ਕੂੜੁ ਸਭੁ ਸੰਸਾਰੁ ॥

ਰਾਜਾ ਕੂੜ ਹੈ, ਪਰਜਾ ਕੂੜ ਹੈ, ਅਤੇ ਸਾਰਾ ਸੰਸਾਰ ਹੀ ਝੂਠ ਹੈ।

## ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ ॥

ਮੰਦਰ ਕੂੜ ਹਨ, ਮਾੜੀਆਂ ਕੂੜ ਹਨ, ਅਤੇ (ਉਨ੍ਹਾਂ ਵਿਚ) ਵੱਸਣ ਵਾਲੇ ਭੀ ਝੂਠ ਹਨ।

## ਕੂੜੁ ਸੁਇਨਾ ਕੂੜੁ ਰੁਪਾ ਕੂੜੁ ਪੈਨਣਹਾਰੁ ॥

ਸੋਨਾ ਝੂਠ ਹੈ, ਚਾਂਦੀ ਝੂਠ ਹੈ, ਅਤੇ (ਇਨ੍ਹਾਂ ਨੂੰ) ਪੈਹਨਣ ਵਾਲਾ ਭੀ ਝੂਠ ਹੈ।

## ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ ॥

ਦੇਹ ਕੂੜ ਹੈ, ਕਪੜਾ ਕੂੜ ਹੈ, ਅਤੇ ਰੂਪ ਤੇ [ਅਪਾਰੁ] ਸੁੰਦਰਤਾ (ਭੀ) ਝੂਠ ਹੈ।

## ਕੂੜੁ ਮੀਆ ਕੂੜੁ ਬੀਬੀ ਖਪਿ ਹੋਇ ਖਾਰੁ ॥

ਮੀਆ ਕੂੜ ਹੈ, ਬੀਵੀ ਕੂੜ ਹੈ, ਅਤੇ (ਜਿਸ ਵਿਸ਼ੇ ਰੂਪ [ਖਾਰ] ਤੇਜ਼ਾਬ ਨਾਲ [ਖਪਿ] ਗਲਕੇ ਨਾਸ ਹੋਏ ਹਨ (ਉਹ ਭੀ ਝੂਠ ਹੈ)।

## ਕੂੜਿ ਕੂੜੈ ਨੇਹੁ ਲਗਾ ਵਿਸਰਿਆ ਕਰਤਾਰੁ ॥

ਕੂੜੀ (ਦੁਨੀਆ ਦਾ) ਕੂੜੇ (ਪਦਾਰਥਾਂ ਨਾਲ) ਪ੍ਰੇਮ ਲੱਗਾ ਹੋਯਾ ਹੈ, ਅਤੇ ਕਰਤਾਰ (ਸਭਨਾਂ ਨੂੰ) ਭੁੱਲ ਗਿਆ ਹੈ।

## ਕਿਸੁ ਨਾਲਿ ਕੀਚੈ ਦੋਸਤੀ ਸਭੁ ਜਗੁ ਚਲਣਹਾਰੁ ॥

(ਅਸੀਂ) ਕਿਸਦੇ ਨਾਲ ਮਿੱਤ੍ਰਤਾ ਕਰੀਏ ? ਸਾਰਾ ਜਗਤ ਚਲੇ ਜਾਣ ਵਾਲਾ ਹੈ।

## ਕੂੜੁ ਮਿਠਾ ਕੂੜੁ ਮਾਖਿਉ ਕੂੜੁ ਡੋਬੇ ਪੂਰੁ ॥

ਕੂੜ [ਮਿਠਾ] ਜ਼ੇਹਰ ਹੈ, (ਪਰ ਜਗਤ ਨੂੰ) ਕੂੜ ਸ਼ੇਹਤ (ਵਾਂਗੂੰ ਪ੍ਰਤੀਤ ਹੋ ਰਿਹਾ ਹੈ, ਇਸ ਕਰਕੇ) ਕੂੜ (ਨੇ ਜੀਵਾਂ ਦੇ ਕਈ) ਪੂਰ (ਨਰਕਾਂ ਵਿਚ) ਡੋੱਬੇ ਹਨ।

## ਨਾਨਕੁ ਵਖਾਣੈ ਬੇਨਤੀ ਤੁਧੁ ਬਾਝੁ ਕੂੜੋ ਕੂੜੁ ॥੧॥

(ਗੁਰੂ) ਨਾਨਕ ਬੇਨਤੀ ਕਹਿੰਦਾ ਹੈ, (ਹੇ ਕਰਤਾਰ)! ਤੈਥੋਂ ਬਿਨਾਂ (ਸਭ ਕੁਝ) ਝੂਠ ਹੀ ਝੂਠ ਹੈ ॥ ੧ ॥

## ਮਃ ੧ ॥ ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥

ਤਦ [ਪਰ] ਭਲੀ ਤਰ੍ਹਾਂ ਸਚ ਨੂੰ ਜਾਣੀਦਾ ਹੈ, ਜਦ ਹਿਰਦੇ ਵਿਚ ਸੱਚਾ (ਨਾਮ) ਹੋਵੇ।

ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥

(ਉਸ ਨਾਲ) ਸਰੀਰ ਨੂੰ ਧੋ ਕੇ [ਹਛਾ] ਸੁਧ ਕਰੇ, (ਕਿਉਂਕਿ ਇਸ ਤਰ੍ਹਾਂ) ਝੂਠ ਦੀ ਮੈਲ ਲਹਿ ਜਾਂਦੀ ਹੈ।

ਸਚੁ ਤਾ ਪਰੁ ਜਾਣੀਐ ਜਾ
ਸਚਿ ਧਰੇ ਪਿਆਰੁ ॥

ਤਾਂ ਭਲੀ ਪ੍ਰਕਾਰ ਸਚ ਨੂੰ ਜਾਣੀਦਾ ਹੈ, ਜਦ ਸਚ (ਨਾਮ ਨਾਲ) ਪਿਆਰ ਧਰੇ।

ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖੁ ਦੁਆਰੁ॥

(ਜਦ) ਨਾਮ ਸੁਣਕੇ ਮਨ ਨੂੰ [ਰਹਸੀਐ] ਅਨੰਦ ਹੋਵੇ, ਤਾਂ (ਜੀਵ) [ਮੋਖ ਦੁਆਰੁ] ਗਿਆਨ ਨੂੰ ਪਾਏਗਾ।

ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥

ਤਦ ਭਲੀ ਪਰਕਾਰ ਸੱਚ ਜਾਣੀਦਾ ਹੈ, ਜਦ ਜੀਵ (ਜੁੜਨ ਦੀ) ਜੁਗਤੀ ਜਾਣੇ। ਅਤੇ:-

ਧਰਤਿ ਕਾਇਆ ਸਾਧਿ ਕੈ
ਵਿਚਿ ਦੇਇ ਕਰਤਾ ਬੀਉ ॥

ਬੁਧੀ ਰੂਪ ਧਰਤੀ ਨੂੰ ਸਾਧ ਕਰਕੇ (ਇਸਦੇ ਵਿਚ) ਕਰਤਾ (ਜੀ ਦਾ ਨਾਮ) ਬੀਜ ਦੇਵੇ।

ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥

ਤਦ ਪੂਰਾ ਸੱਚ ਜਾਣੀਦਾ ਹੈ, ਜਦ (ਗੁਰਾਂ ਦੀ) ਸੱਚੀ ਸਿਖਿਆ ਲਵੇ।

**ਦਇਆ ਜਾਣੈ ਜੀਅਕੀ ਕਿਛੁ ਪੁੰਨ ਦਾਨੁ ਕਰੇਇ ॥**

(ਤਦ) ਜੀਵ ਦਯਾ ਦੀ ਕੁਝ (ਸਾਰ) ਜਾਣੇਗਾ ਅਤੇ ਦਾਨ ਪੁੰਨ ਕੀਤਾ ਕਰੇਗਾ।

**ਸਚੁ ਤਾ ਪਰੁ ਜਾਣੀਐ**
**ਜਾ ਆਤਮ ਤੀਰਥਿ ਕਰੇ ਨਿਵਾਸੁ ॥**

ਤਦ ਪੂਰਾ ਸਚ ਜਾਣੀਦਾ ਹੈ, ਜਦ ਆਤਮ (ਸਰੂਪ ਦੀ ਪਛਾਣ ਰੂਪ) ਤੀਰਥ ਉਤੇ ਵਾਸਾ ਕਰਦਾ ਹੈ। (ਕਿਉਂਕਿ ਫਿਰ): –

**ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥**

(ਮਨ) ਸਤਿਗੁਰਾਂ ਨੂੰ ਪੁੱਛ ਕਰਕੇ (ਅਜੇਹਾ) ਬਹਿ ਰਹਿੰਦਾ ਹੈ, (ਕਿ ਉਸਦੇ ਵਿਚ ਹੀ) ਨਿਵਾਸ ਕਰ ਲੈਂਦਾ ਹੈ।

**ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**

ਸਚ ਸਾਰੇ (ਰੋਗਾਂ ਦਾ) ਦਾਰੂ ਹੋਕੇ, ਪਾਪਾਂ ਨੂੰ [ਧੋਇ] ਧੋਕੇ ਬਾਹਰ ਕੱਢ ਦੇਂਦਾ ਹੈ।

**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥੨॥**

ਸਤਿਗੁਰੂ ਜੀ ਆਖਦੇ ਹਨ ਜਿਨ੍ਹਾਂ (ਨੇ ਹਿਰਦੇ ਰੂਪ) ਪਲੇ ਵਿਚ ਸਚ (ਪਾਯਾ) ਹੋਯਾ ਹੈ, (ਅਸੀ ਉਨ੍ਹਾਂ ਅੱਗੇ) ਬੇਨਤੀ ਕਹਿੰਦੇ ਹਾਂ ॥ ੨ ॥ :–

**ਪਉੜੀ ॥ ਦਾਨੁ ਮਹਿੰਡਾ ਤਲੀ ਖਾਕੁ**
**ਜੇ ਮਿਲੈ ਤ ਮਸਤਕਿ ਲਾਈਐ ॥**

ਸਲੋਕੁ ਮ: ੧ ॥

## ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥

ਸੱਚ ਦੇ ਕਾਲ (ਪੈ ਜਾਣ ਕਰਕੇ) ਕੂੜ ਦਾ ਪਸਾਰ ਹੋ ਗਿਆ ਹੈ, ਅਤੇ ਕਲਜੁਗ ਦੀ ਕਾਲਖ (ਕਰਕੇ ਜੀਵ) ਭੂਤਨੇ (ਹੋ ਗਏ ਹਨ)।

ਪ੍ਰਸ਼ਨ–ਕਰਮਾਂ ਧਰਮਾਂ ਦਾ ਕੀ ਹਾਲ ਹੈ ? ਉੱਤਰ-

## ਬੀਉ ਬੀਜਿ ਪਤਿ ਲੈ ਗਏ
## ਅਬ ਕਿਉ ਉਗਵੈ ਦਾਲਿ ॥

(ਧਰਮ ਦੇ ਕਰਮਾਂ ਰੂਪ) ਬੀਜ ਨੂੰ ਬੀਜਨ ਵਾਲੇ ਇਜ਼ਤ ਲੈ ਕੇ (ਚਲੇ) ਗਏ ਹਨ। ਹੁਣ (ਉਹ ਧਰਮ ਦੇ ਕਰਮਾਂ ਰੂਪ ਬੀਜ) ਕਿਵੇਂ ਉੱਗਣਗੇ ? (ਕਿਉਂਕਿ ਕਲਜੁਗ ਦੀ ਕ੍ਰਿਆ ਰੂਪ ਚੱਕੀ ਹੇਠਾਂ ਆਕੇ) ਉਹ ਦਾਲ ਹੋ ਚੁਕੇ ਹਨ।

## ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥

ਜੇ (ਕੋਈ) ਇਕ (ਸਾਬਤ) ਹੋਵੇਗਾ (ਭੀ), ਤਾਂ ਜਦੋਂ ਫਿਰ (ਉਸ ਦੀ) ਰੁਤ ਹੋਵੇਗੀ ਤਾਂ ਹੀ ਉੱਗੇਗਾ (ਅਰਥਾਤ 'ਸੱਤ' ਆਦਿਕ ਜੁਗਾਂ ਦੇ ਧਰਮ, ਫਿਰ ਉਨ੍ਹਾਂ ਜੁਗਾਂ ਦੇ ਆਇਆਂ ਹੀ ਫਲ ਦੇਵਨਗੇ, ਕਲਜੁਗ ਵਿਚ ਉਹ ਕੁਝ ਫਲ ਨਹੀਂ ਦੇ ਸਕਦੇ।

## ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥

ਸਤਿਗੁਰੂ ਜੀ (ਆਖਦੇ ਹਨ ਜਿਵੇਂ) ਪਾਹ ਤੋਂ ਹੀਣੇ ਕੋਰੇ (ਕਪੜੇ) ਨੂੰ ਰੰਗ (ਚਾੜ੍ਹੀਏ, ਤਾਂ ਉਹ) ਸੋਹਣਾ ਨਹੀਂ (ਹੁੰਦਾ ਹੈ)।

**ਭੈਵਿਚਿਖੁੰਬਿ ਚੜਾਈਐ ਸਰਮੁ ਪਾਹੁ ਤਨਿ ਹੋਇ॥**

(ਇਵੇਂ ਹੀ ਪਹਲੇ) [ਤਨਿ] ਸਰੀਰ ਦੇ ਵਿਚ ਡਰ ਹੋਵੇ, (ਇਹੋ ਮਨ ਰੂਪ ਕਪੜੇ ਦਾ) ਖੁੰਬ ਤੇ ਚਾੜ੍ਹਣਾ ਹੈ, ਅਤੇ (ਫਿਰ ਬੁਰੇ ਕਰਮਾਂ ਤੋਂ) ਸ਼ਰਮ ਹੋਵੇ, (ਇਹ) 'ਪਾਹ' (ਚੜ੍ਹ ਜਾਵੇ)।

**ਨਾਨਕ ਭਗਤੀ ਜੇ ਰਪੈ ਕੂੜੈ ਸੋਇ ਨ ਕੋਇ ॥ ੧॥**

ਜੇ (ਫਿਰ) ਰੱਬ ਦੀ ਭਗਤੀ ਵਿਚ [ਰਪੈ] ਰੰਗਿਆ ਜਾਏ, (ਤਾਂ ਫਿਰ ਇਸਨੂੰ) ਕੂੜੇ (ਜਗਤ ਦੀ) ਕੋਈ [ਸੋਇ] ਸੋਭਾ ਨਹੀਂ (ਮੋਹੇਗੀ) ॥ ੧ ॥

**ਮ: ੧ ॥ ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥**

ਲੋਭ ਤੇ ਪਾਪ ਦੋਵੇਂ ਰਾਜਾ ਤੇ [ਮਹਿਤਾ] ਵਜ਼ੀਰ ਹਨ, ਅਤੇ ਝੂਠ ਥਾਨੇਦਾਰ ਬਣਿਆ ਹੋਇਆ ਹੈ।

**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥**

'ਕਾਮੁ' ਚੋਬਦਾਰ (ਹੈ ਸਾਰੇ ਇਸਨੂੰ) ਸੱਦਕੇ ਪੁੱਛਦੇ ਹਨ, ਅਤੇ (ਇਕਠੇ) ਬਹਿ ਬਹਿਕੇ (ਏਹੋ) ਵੀਚਾਰ ਕਰਦੇ ਹਨ, (ਜੋ ਫਲਾਣੇ ਦਾ ਧਰਮ ਕਿਸਤਰ੍ਹਾਂ ਨਾਸ ਹੋ ਸਕਦਾ ਹੈ? ਭਾਵ ਏਹ ਹੈ, ਰਾਜੇ ਲੋਭੀ, ਵਜ਼ੀਰ ਪਾਪੀ, ਥਾਨੇਦਾਰ ਝੂਠੇ ਤੇ ਚੋਬਦਾਰ ਕਾਮੀ ਜਾਂ ਕਾਮ ਵਾਸ਼ਨਾ ਨੂੰ ਪੂਰਾ ਕਰਾਣ ਲਈ ਵਿਚੋਲੇ ਹੋ ਰਹੇ ਹਨ)।

**ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ ॥**

ਪਰਜਾ ਗਿਆਨ ਤੋਂ ਹੀਣੀ ਅੰਨ੍ਹੀ ਹੈ, ਤ੍ਰਿਸ਼ਨਾ ਅੱਗ ਦੇ ਭਰੇ (ਹੋਏ ਪਰਾਏ ਹੱਕ ਰੂਪ) ਮੁਰਦਾ (ਖਾ ਰਹੇ ਹਨ)।

## ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ ॥

[ਗਿਆਨੀ] ਮਹਾਂ ਪੁਰਸ਼ਾਂ ਦਾ [ਰੂਪ] ਸ੍ਵਾਂਗ ਬਣਕੇ ਅਤੇ ਸਿੰਗਾਰ ਕਰਕੇ ਨੱਚਦੇ ਹਨ, ਅਤੇ (ਨਾਲ ਉਨ੍ਹਾਂ ਦੇ ਚੇਲੇ ਬਣੇ ਹੋਏ) ਵਾਜੇ ਵਜਾਂਦੇ ਹਨ।

## ਉਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ ॥

ਉਚੇ (ਸੁਰ ਨਾਲ) ਕੂਕਦੇ ਹਨ, [ਵਾਦਾ] ਲੜਾਈਆਂ (ਦੇ ਪ੍ਰਸੰਗ) ਗਾਉਂਦੇ ਹਨ, ਅਤੇ ਸੂਰਮਿਆਂ ਦਾ ਵੀਚਾਰ (ਪ੍ਰਗਟ ਕਰਕੇ ਧਰਮ ਦਾ ਰਾਹ ਦੱਸਦੇ ਹਨ, ਪਰ ਆਪ ਧਰਮ ਤੋਂ ਸੱਖਣੇ ਹਨ)।

## ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ ॥

ਪੰਡਤ ਮੂਰਖ (ਹਨ, ਜੋ ਆਪਣੇ ਪੱਖ ਨੂੰ) [ਹਿਕਮਤ] ਚਤਰਾਈ ਨਾਲ [ਸਿਧ ਕਰਦੇ ਹੋਏ, ਦੂਜੇ ਦੇ (ਪੱਖ ਨੂੰ) ਹੁੱਜਤਾਂ [ਟਿਕਚਰਾਂ] ਨਾਲ (ਖੰਡਨ ਕਰਦੇ ਹਨ, ਅਤੇ) [ਸੰਜੈ] ਧਨ ਕੱਠਾ ਕਰਨ ਨਾਲ ਪਿਆਰ ਕਰਦੇ ਹਨ (ਅਰਥਾਤ ਪੰਡਤ ਲੋਕ ਧਰਮ ਚਰਚਾ ਸਚਾਈ ਨਾਲ ਨਹੀਂ ਕਰਦੇ, ਚਤਰਾਈ ਤੇ ਟਿਕਚਰਾਂ ਨਾਲ ਖੰਡਨ ਮੰਡਨ ਕਰਦੇ ਹਨ, ਜਿਧਰੋਂ ਧਨ ਮਿਲੇ ਓਹੀ ਉਨ੍ਹਾਂ ਦਾ ਧਰਮ ਹੈ, ਅਪਣਾ ਕਿਸੇ ਪੁ

ਭੀ ਵਿਸ੍ਵਾਸ ਨਹੀ ਹੈ, ਇਸ ਲਈ 'ਮੂਰਖ' ਹਨ ।

**ਧਰਮੀ ਧਰਮੁ ਕਰਹਿ ਗਾਵਾਵਹਿ**
**ਮੰਗਹਿ ਮੋਖ ਦੁਆਰੁ ॥**

(ਜੋ) ਧਰਮੀ (ਲੋਕ ਹਨ, ਉਹ) ਧਰਮ ਨੂੰ ਕਰਦੇ ਹਨ, (ਪਰ ਹੰਕਾਰ ਕਰਦੇ ਉਸਨੂੰ) ਗਵਾ ਲੈਂਦੇ ਹਨ, ਅਤੇ (ਫਿਰ ਭੀ ਉਸਦਾ ਫਲ) ਗਿਆਨ ਮੰਗਦੇ ਹਨ ।

**ਜਤੀ ਸਦਾਵਹਿ ਜੁਗਤਿ ਨ ਜਾਣਹਿ**
**ਛਡਿ ਬਹਹਿ ਘਰਬਾਰੁ ॥**

(ਜੋ) [ਜਤੀ] ਯਤੀ [ਸੰਨਿਆਸੀ] ਕਹਾਂਦੇ ਹਨ' (ਉਹ ਸੰਨਿਆਸ ਦਾ) ਜੁਗਤੀ ਨਹੀ ਜਾਣਦੇ ਹਨ, (ਕੇਵਲ) ਘਰ ਬਾਰ ਨੂੰ ਹੀ ਛੱਡਕੇ ਬਹਿ ਰਹੇ ਹਨ ।

**ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ ॥**

(ਫਿਰ ਭੀ) ਸਭ ਕੋਈ ਅਪਣੇ (ਆਪ ਵਿਚ) ਪੂਰਾ (ਬਣਿਆ) ਹੋਯਾ ਹੈ, ਕੋਈ ਭੀ ਘੱਟ ਨਹੀਂ ਅਖਵਾਂਦਾ ਹੈ ।

**ਪਤਿ ਪਰਵਾਣਾ ਪਿਛੈ ਪਾਈਐ**
**ਤਾ ਨਾਨਕ ਤੋਲਿਆ ਜਾਪੈ॥੨॥**

ਸਤਿਗੁਰੂ ਜੀ (ਆਖਦੇ ਹਨ, ਉਨ੍ਹਾਂ ਦੀ) [ਪਤਿ] ਮਾਣਤਾ ਦੇ ਪਿੱਛੇ (ਉਨ੍ਹਾਂ ਦੀ ਕਰਤੂਤ ਦਾ) [ਪਰਵਾਣਾ] ਵੱਟਾ ਪਾਈਏ, (ਅਤੇ ਫਿਰ) ਤੋਲਿਆ (ਜਾਏ), ਤਾਂ (ਸਭ ਕੁਝ) [ਜਾਪੈ] ਮਲੂਮ ਹੋ ਜਾਂਦਾ ਹੈ ॥ ੨ ॥

ਮ: ੧ ॥

**ਵਦੀ ਸੁ ਵਜਗਿ ਨਾਨਕਾ ਸਚਾ ਵੇਖੈ ਸੋਇ॥**

(ਜੋ) ਵਾਹਿਗੁਰੂ ਦੀ [ਵਦੀ] ਬਿਧੀ (ਠਟੀ) ਹੋਈ ਹੈ, ਉਹ (ਵਜਗਿ) ਪ੍ਰਗਟੇਗੀ, (ਕਿਉਂਕਿ) ਉਹ ਸੱਚਾ ਹੀ ਵੇਖਦਾ ਹੈ। ਅਥਵਾ (੨)–ਜੋ ਕਿਸੇ ਦੀ ਨੇਕੀ ਤੇ ਬਦੀ (ਕੀਤੀ ਹੋਈ ਹੈ), ਉਹ ਪ੍ਰਗਟ ਹੋ ਜਾਏਗੀ, (ਕਿਉਂਕਿ) ਉਹ ਸੱਚਾ (ਸਭ ਦਾ ਹਾਲ) ਵੇਖਦਾ ਹੈ।

**ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ॥**

ਸਭਨਾਂ ਨੇ (ਵਧ ੨ ਕੇ) ਛਾਲਾਂ ਮਾਰੀਆਂ ਹਨ, (ਪਰ ਜੋ) ਕਰਤਾ (ਪੁਰਖ) ਕਰੇਗਾ, ਓਹੀ ਹੋਣਾ ਹੈ। ਕਿਉਂਕਿ-

**ਅਗੈ ਜਾਤਿ ਨ ਜੋਰੁ ਹੈ ਅਗੈ ਜੀਉ ਨਵੇ॥**

ਅੱਗੇ (ਕਿਸੇ ਦੀ) ਜਾਤੀ (ਦਾ ਲਿਹਾਜ਼ ਜਾਂ) ਜੋਰ (ਦਾ ਕੰਮ) ਨਹੀਂ ਹੈ, ਅਗੇ (ਤਾਂ ਲੇਖਾ ਲੇਣ ਵਾਲੇ) ਜੀਵ ਨਵੇਂ ਹਨ।

**ਜਿਨ੍ਹ ਕੀ ਲੇਖੈ ਪਤਿ ਪਵੈ ਚੰਗੇ ਸੇਈ ਕੇਇ॥ ੩ ॥**

(ਉਨ੍ਹਾਂ ਦੇ ਕੀਤੇ) ਲੇਖੇ ਵਿਚ ਜਿਨ੍ਹਾਂ ਦੀ ਇੱਜ਼ਤ (ਪ੍ਰਵਾਨ) ਪਵੇਗੀ, ਉਹ ਕੋਈ (ਵਿਰਲੇ ਹੀ) ਚੰਗੇ (ਹੋਵਣਗੇ)॥ ੩।

**ਪਉੜੀ ॥ ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ॥**

ਹੇ ਮਾਲਕ! ਜਿਨ੍ਹਾਂ ਨੂੰ ਤੁਸਾਂ ਧੁਰ ਤੋਂ ਲੇਖ ਪਾਏ ਹੈ, ਉਨ੍ਹਾਂ ਨੇ (ਹੀ ਇਥੇ ਆਕੇ) [ਤਾ] ਤੈਨੂੰ ਧਿਆਇਆ ਹੈ

ਏਨ੍ਹਾ ਜੰਤਾ ਕੈ ਵਸਿ ਕਿਛੁ ਨਾਹੀ
ਤੁਧੁ ਵੇਕੀ ਜਗਤੁ ਉਪਾਇਆ ॥

ਇਨ੍ਹਾਂ ਜੀਵਾਂ ਦੇ ਵੱਸ ਵਿਚ ਕੁਝ ਨਹੀ ਹੈ, ਤੁਸਾਂ ਹੀ ਜਗਤ ਨੂੰ [ਵੇਕੀ] ਵਖੋ ਵੱਖ (ਤਰ੍ਹਾਂ ਦਾ) ਪੈਦਾ ਕੀਤਾ ਹੈ।

ਇਕਨਾ ਨੋ ਤੂੰ ਮੇਲਿ ਲੈਹਿ
ਇਕਿ ਆਪਹੁ ਤੁਧੁ ਖੁਆਇਆ ॥

ਇਕਨਾਂ ਨੂੰ ਤੂੰ (ਆਪਣੇ ਨਾਲ) ਮੇਲ ਲਿਆ ਹੈ, ਅਤੇ ਇਕਨਾਂ ਨੂੰ ਤੁਸਾਂ ਆਪਣੇ ਵਲੋਂ ਭੁਲਾ ਦਿੱਤਾ ਹੈ।

ਗੁਰ ਕਿਰਪਾ ਤੇ ਜਾਣਿਆ
ਜਿਥੈ ਤੁਧੁ ਆਪੁ ਬੁਝਾਇਆ ॥

(ਉਨ੍ਹਾਂ ਨੇ) ਗੁਰਾਂ ਦੀ ਕਿਰਪਾ ਨਾਲ (ਤੈਨੂੰ) ਜਾਣਿਆ ਹੈ, ਜਿਨ੍ਹਾਂ ਵਿਚ ਤੁਸਾਂ ਆਪਣਾ [ਬੁਝਾਇਆ] ਗਿਆਨ ਰੱਖਿਆ ਹੋਇਆ ਸੀ।

ਸਹਜੇ ਹੀ ਸਚਿ ਸਮਾਇਆ ॥ ੧੧ ॥

[ਸਹਜੇ] ਗਿਆਨ ਵਾਲਾ ਹੀ ਸੱਚ ਸਰੂਪ ਵਿਚ ਸਮਾ ਗਿਆ ਹੈ ॥ ੧੧ ॥

ਸਲੋਕੁ ਮ: ੧ ॥ ਦੁਖੁ ਦਾਰੂ ਸੁਖੁ ਰੋਗੁ ਭਇਆ
ਜਾ ਸੁਖੁ ਤਾਮਿ ਨ ਹੋਈ ॥

(ਤੇਰੇ ਸਿਮਰਨ ਦਾ) ਦਾਰੂ ਦੁੱਖ (ਹੈ, ਅਤੇ) ਸੁਖ ਰੋਗ ਬਣਿਆ ਹੋਯਾ ਹੈ, (ਕਿਉਂਕਿ) ਜਦ ਸੁਖ (ਹੁੰਦਾ ਹੈ), [ਤਾਮਿ]

ਤਦੋਂ (ਸਿਮਰਨ ਦੀ) [ਤਾਮਿ] ਇੱਛਾ ਹੀ ਨਹੀਂ ਹੁੰਦੀ।

ਤੂੰ ਕਰਤਾ ਕਰਣਾ ਮੈ ਨਾਹੀ
ਜਾ ਹਉ ਕਰੀ ਨ ਹੋਈ ॥ ੧ ॥

(ਹੇ ਵਾਹਿਗੁਰੂ ! ਸਭ ਕੁਝ) ਤੂੰ ਕਰਦਾ ਹੈਂ, ਮੈਂ (ਕੁਝ) ਕਰਨਾ ਨਹੀਂ (ਜਾਣਦਾ, ਭਲਾ) ਜੇ ਮੈਂ (ਕੁਝ) ਕਰਾਂ (ਭੀ, ਤਾਂ ਕੁਝ) ਹੁੰਦਾ ਨਹੀਂ ਹੈ।

ਬਲਿਹਾਰੀ ਕੁਦਰਤਿ ਵਸਿਆ
ਤੇਰਾ ਅੰਤੁ ਨ ਜਾਈ ਲਖਿਆ ॥ ੧ ॥ ਰਹਾਉ ॥

ਮੈਂ ਸਦਕੇ ਜਾਵਾਂ, (ਤੂੰ) ਕੁਦਰਤ ਦੇ ਵਿਚ ਵਸਿਆ ਹੋਇਆ ਹੈਂ, ਤੇਰਾ ਅੰਤ (ਕਿਸੇ ਤੋਂ ਭੀ) ਜਾਣਿਆ ਨਹੀਂ ਜਾਂਦਾ।

ਜਾਤਿ ਮਹਿ ਜੋਤਿ ਜੋਤਿ ਮਹਿ ਜਾਤਾ
ਅਕਲ ਕਲਾ ਭਰਪੂਰਿ ਰਹਿਆ ॥

[ਜਾਤਿ] ਸ੍ਰਿਸ਼ਟੀ ਵਿਚ ਜੋਤੀ (ਹੈ, ਅਤੇ) ਜੋਤੀ ਵਿਚ ਸ੍ਰਿਸ਼ਟੀ ਹੈ, (ਕਿਉਂਕਿ ਉਹ) ਅਕਲ ਦੀ ਕਲਾ (ਰੂਪ ਹੋਕੇ ਸਭਨਾਂ ਵਿਚ) ਪੂਰਨ ਹੋ ਰਿਹਾ ਹੈ।

ਤੂੰ ਸਚਾ ਸਾਹਿਬੁ ਸਿਫਤਿ ਸੁਆਲਿਉ
ਜਿਨਿ ਕੀਤੀ ਸੋ ਪਾਰਿ ਪਇਆ ॥

ਤੂੰ ਸਚਾ ਸਾਹਿਬ (ਹੈਂ, ਤੇਰੀ) ਉਪਮਾ ਸੁੰਦਰ ਹੈ, ਜਿਸਨੇ (ਉਪਮਾ ਕੀਤੀ ਹੈ), ਉਹ (ਸੰਸਾਰ ਸਮੁੰਦਰ ਤੋਂ) ਪਾਰ ਹੋਇਆ ਹੈ।

**ਕਹੁ ਨਾਨਕ ਕਰਤੇ ਕੀਆ ਬਾਤਾ**
**ਜੋ ਕਿਛੁ ਕਰਣਾ ਸੁ ਕਰਿ ਰਹਿਆ ॥ ੨ ॥ ੧ ॥**

ਸਤਿਗੁਰੂ ਜੀ ਕਰਤੇ ਦੀਆਂ (ਏਹੋ) ਗੱਲਾਂ ਕਹਿੰਦੇ ਹਨ, (ਕਿ) ਜੋ ਕੁਝ (ਉਸਨੇ) ਕਰਨਾ ਹੈ, ਉਹ (ਆਪੇ ਹੀ) ਕਰ ਰਿਹਾ ਹੈ ॥ ੨ ॥ ੧ ॥

**ਮ: ੨ ॥ ਜੋਗ ਸਬਦੰ ਗਿਆਨ ਸਬਦੰ**
**ਬੇਦ ਸਬਦੰ ਬ੍ਰਾਹਮਣਹ ॥**

ਜੋਗ (ਮੱਤ ਵਿਚ) [ਸਬਦੰ] ਮੁਕਤੀ ਦਾ ਸਾਧਨ [ਸਬਦੰ] ਬ੍ਰਹਮ ਗਿਆਨ ਹੈ, ਅਤੇ ਬ੍ਰਾਹਮਣ ਦਾ [ਸਬਦੰ] ਧਰਮ ਵੇਦ (ਦਾ ਪੜ੍ਹਨਾ ਤੇ ਪੜ੍ਹਾਣਾ ਹੈ)।

**ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾਕ੍ਰਿਤਹ॥**

ਖਤ੍ਰੀ ਦਾ ਧਰਮ ਸੂਰਮਤਾ ਹੈ, (ਵੈਸ਼ ਦਾ) ਧਰਮ (ਖੇਤੀ ਆਦਿ ਕਰਨਾ ਹੈ, ਅਤੇ) ਸ਼ੂਦਰ ਦਾ ਧਰਮ [ਪਰਾਕ੍ਰਿਤਹ] ਪਰਾਈ ਸੇਵਾ ਕਰਨੀ ਹੈ।

**ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥**

(ਉਪਰ ਦਸੇ) ਸਾਰੇ ਕਰਮਾਂ ਨਾਲੋਂ ਇਕੋ (ਦਾ ਸਿਮਰਨ ਹੀ) ਮੁਖ ਧਰਮ ਹੈ, ਜੇਹੜਾ ਕੋਈ (ਇਸ) ਭੇਦ ਨੂੰ ਜਾਣਦਾ ਹੈ।

**ਨਾਨਕੁ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੨॥**

(ਗੁਰੂ) ਨਾਨਕ ਉਸਦਾ ਦਾਸ ਹੈ, (ਕਿਉਂਕਿ) ਓਹੀ ਮਾਯਾ ਤੋਂ ਰਹਿਤ ਦੇਵਤਾ ਹੈ ॥ ੨ ॥

ਮਹਲਾ ੨ ॥

ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾਤ ਆਤਮਾ ॥

ਇਕੋ [ਕ੍ਰਿਸਨੰ*] ਬ੍ਰਹਮ ਹੀ ਸਾਰੇ [ਦੇਵ+ਅਦੇਵ] ਦੇਵਤੇ, ਦੈਂਤ ਤੇ [ਦੇਵਾਤ] ਅਵਤਾਰਾਂ ਦਾ ਆਤਮਾ ਹੈ।

ਆਤਮਾ ਬਾਸੁਦੇਵਾਸਿ ਜੇ ਕੋ ਜਾਣੈ ਭੇਉ ॥

(ਅਤੇ) ਆਤਮਾ ਹੀ [ਵਾਸਦੇਵ+ਅਸਿ] ਬ੍ਰਹਮ ਹੈ, ਜੋ ਕੋਈ (ਇਸ) ਭੇਦ ਨੂੰ ਜਾਣਦਾ।

ਨਾਨਕ ਤਾਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥

(ਗੁਰੂ 'ਨਾਨਕ' ਉਸਦਾ ਦਾਸ ਹੈ। (ਕਿਉਂਕਿ) ਓਹੀ ਮਾਯਾ ਤੋਂ ਰਹਿਤ ਦੇਵਤਾ ਹੈ ॥ ੩ ॥

ਮ: ੧ ॥

ਕੁੰਭੇ ਬਧਾ ਜਲੁ ਰਹੈ ਜਲ ਬਿਨੁ ਕੁੰਭੁ ਨ ਹੋਇ ॥

(ਜਿਵੇਂ) ਘੜੇ ਦਾ ਬੱਧਾ ਹੀ ਪਾਣੀ (ਖੜਾ) ਰਹਿੰਦਾ ਹੈ, (ਪਰ) ਪਾਣੀ ਤੋਂ ਬਿਨਾਂ ਘੜਾ (ਭੀ ਤਿਆਰ) ਨਹੀਂ ਹੁੰਦਾ।

ਗਿਆਨ ਕਾ ਬਧਾ ਮਨੁ ਰਹੈ
ਗੁਰ ਬਿਨੁ ਗਿਆਨੁ ਨ ਹੋਇ ॥ ੪ ॥

(ਇਵੇਂ ਹੀ) ਗਿਆਨ ਦਾ ਬੱਧਾ ਮਨ (ਟਿਕਿਆ)

---

*ਕ੍ਰਿਸ਼ੀ ਭੁ ਵਾਰਕੋ ਸਬਦਾ: ਣਸ਼ਚ ਨਿਵਿਰਤੀ ਵਾਚਕ:।
ਤਯੋਰੇਕੰ ਪਰਮ ਬ੍ਰਹਮ ਕ੍ਰਿਸ਼ਨ ਇਤ੍ਯ ਵਧੀਯਤੇ।

ਰਹਿੰਦਾ ਹੈ, (ਪਰ) [ਗੁਰਾਂ†] ਸੁਧ-ਮਨ ਤੋਂ ਬਿਨਾਂ ਗਿਆਨ ਭੀ ਨਹੀਂ ਹੁੰਦਾ ॥ ੪ ॥

**ਪਉੜੀ ॥ ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ॥**

(ਜੇ ਕੋਈ) ਪੜ੍ਹਿਆ (ਹੋਯਾ) [ਗੁਨਹਗਾਰ] ਪਾਪੀ ਹੋਵੇ, ਤਾਂ (ਉਸਦੀ ਥਾਂ ਤੇ) [ਸਾਧੁ] ਵਿਚਾਰਾ [ਓਮੀ] ਅਨ-ਪੜ੍ਹ ਨਹੀਂ ਮਾਰਿਆ ਜਾਏਗਾ।

**ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥**

ਜੇਹੀ (ਕੋਈ) ਕਮਾਈ ਕਰੇਗਾ, ਤੇਹਾ ਹੀ (ਉਸਦਾ) ਨਾਉਂ ਸਦਿਆ ਜਾਏਗਾ।

**ਐਸੀ ਕਲਾ ਨ ਖੇਡੀਐ ਜਿਤੁ ਦਰਗਾਹ ਗਇਆ ਹਾਰੀਐ॥**

(ਇਸ ਲਈ ਅਜੇਹੀ) [ਕਲਾ] ਬਾਜ਼ੀ ਨਹੀਂ ਖੇਡਣੀ ਚਾਹੀਦੀ, ਜਿਸ ਕਰਕੇ ਦਰਗਾਹ ਵਿਚ ਗਿਆਂ ਹਾਰ ਹੁੰਦੀ ਹੈ।

**ਪੜਿਆ ਅਤੈ ਓਮੀਆ ਵੀਚਾਰੁ ਅਗੈ ਵੀਚਾਰੀਐ॥**

(ਇਹ) ਪੜ੍ਹਿਆ (ਹੋਯਾ ਹੈ) ਅਤੇ (ਇਹ) ਅਨਪੜ੍ਹ ਹੈ, (ਇਹ ਵੀਚਾਰ ਤਾਂ ਅਗੇ) ਜਾ ਕੇ ਹੀ ਵੀਚਾਰੀ ਜਾਏਗੀ।

**ਮੁਹਿ ਚਲੈ ਸੁ ਅਗੈ ਮਾਰੀਐ ॥ ੧੨ ॥**

---

†"ਮਨਆ 'ਗੁਰ ਮੁਰ' ਮਨਸਾ ਮਾਈ"। ਤੁਕ ਤੋਂ 'ਗੁਰ' ਦਾ ਅਰਥ ਮਨ ਸਿਧ ਹੈ।

(ਜੋ) ਮੂੰਹ ਚਲੇ [ਮੂੰਹ ਦੇ ਚਲਾਕ ਜਾਂ ਚੂੰਚ ਗਿਆਨੀ] ਹਨ, ਉਹ ਅੱਗੇ (ਗਿਆਂ) ਮਾਰੇ ਜਾਣਗੇ ॥ ੧੨ ॥

ਸਲੋਕੁ ਮ: ੧ ॥

**ਨਾਨਕ ਮੇਰੁ ਸਰੀਰ ਕਾ ਇਕੁ ਰਥੁ ਇਕੁ ਰਥਵਾਹੁ॥**

ਸਤਿਗੁਰੂ ਜੀ (ਆਖਦੇ ਹਨ, ਜੋ) ਸਰੀਰ ਦਾ [ਮੇਰੁ] ਸਿਰਤਾਜ [ਜੀਵਾਤਮਾ] ਹੈ, (ਉਸਦਾ) ਇਕ ਰਥ (ਹੈ, ਅਤੇ) ਇਕ [ਰਥਵਾਹੁ] ਰਥ ਨੂੰ ਤੋਰਨ ਵਾਲਾ ਹੈ।

**ਜੁਗੁ ਜੁਗੁ ਫੇਰਿ ਵਟਾਈਅਹਿ ਗਿਆਨੀ ਬੁਝਹਿ ਤਾਹਿ ॥**

(ਉਹ ਰਥ ਤੇ ਰਥਵਾਹੀ) ਜੁਗ ਜੁਗ ਦੇ [ਫੇਰਿ] ਫੇਰੇ ਵਿਚ ਵਟਾਯਾ ਜਾਂਦਾ ਹੈ; [ਤਾਹਿ] ਉਸਦੇ (ਭੇਦ ਨੂੰ) ਗਿਆਨੀ ਜਾਣਦੇ ਹਨ।

**ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥**

ਸਤਜੁਗ ਵਿਚ (ਜੀਵ) ਦਾ ਰਥ 'ਸੰਤੋਖ ਸੀ, ਅਤੇ 'ਧਰਮ' (ਉਸਦੇ) ਅਗੇ ਰਥ ਨੂੰ ਤੋਰਣ ਵਾਲਾ ਸੀ।

**ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥**

ਤ੍ਰੇਤੇ (ਜੁਗ ਵਿਚ ਜੀਵ) ਦਾ ਰਥ 'ਜੱਤ' (ਸੀ, ਅਤੇ) 'ਜੋਰੁ' ਅੱਗੇ ਰਥ ਨੂੰ ਤੋਰਨ ਵਾਲਾ ਸੀ।

**ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥**

ਦੁਆਪੁਰ ਵਿਚ (ਜੀਵ) ਦਾ ਰਥ 'ਤਪ' ਸੀ, ਅਤੇ 'ਸਤ' ਅਗੇ ਤੋਰਨ ਵਾਲਾ ਸੀ।

**ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ ॥**

(ਹੁਣ) ਕਲਜੁਗ ਵਿਚ (ਜੀਵ) ਦਾ ਰਥ [ਅਗਨਿ] ਤ੍ਰਿਸ਼ਨਾ ਹੈ, ਅਤੇ (ਉਸਦੇ ਅਗੇ) 'ਝੂਠ' ਰਥ ਨੂੰ ਤੋਰਣ ਵਾਲਾ ਹੈ ॥ ੧ ॥

**ਮ: ੧ ॥ ਸਾਮ ਕਹੈ ਸੇਤੰਬਰੁ ਸੁਆਮੀ**
**ਸਚ ਮਹਿ ਆਛੈ ਸਾਚਿ ਰਹੇ ॥**
**ਸਭੁ ਕੋ ਸਚਿ ਸਮਾਵੈ ॥**

(ਸਤਿਜੁਗ ਦਾ) ਸ਼ਾਮ (ਵੇਦ ਤੇ) [ਸੇਤੰਬਰ] ਹੰਸ [ਸੁਆਮੀ] ਅਵਤਾਰ ਕਹਿੰਦੇ ਹਨ, (ਤਦੋਂ ਸਾਰੇ) ਸਚ ਵਿਚ [ਆਛੈ] ਹੁੰਦੇ ਸਨ, ਅਤੇ ਸਚ ਵਿਚ ਹੀ ਰਹਿੰਦੇ ਸਨ, (ਅਰਥਾਤ) ਸਭੁ ਕੋਈ ਸੱਚ ਵਿਚ ਸਮਾਇਆ ਹੋਇਆ ਸੀ ।

**ਰਿਗੁ ਕਹੈ ਰਹਿਆ ਭਰਪੂਰਿ ॥**
**ਰਾਮ ਨਾਮੁ ਦੇਵਾ ਮਹਿ ਸੂਰੁ ॥**
**ਨਾਇ ਲਇਐ ਪਰਾਛਤ ਜਾਹਿ ॥**
**ਨਾਨਕ ਤਉ ਮੋਖੰਤਰੁ ਪਾਹਿ ॥**

(ਤ੍ਰੇਤੇ ਦਾ) ਰਿਗ (ਵੇਦ) ਕਹਿੰਦੇ ਹਨ, ਅਤੇ (ਜੋ) ਪੂਰਨ ਹੋ ਰਿਹਾ ਹੈ। (ਉਸਦੇ ਅਵਤਾਰ ਦਾ) ਨਾਮ 'ਰਾਮ' (ਸੀ ਜੋ ਸਾਰੇ) ਦੇਵਤਿਆਂ ਵਿਚੋਂ ਸੂਰਮਾ ਹੋਯਾ ਹੈ, ਅਤੇ (ਜਿਸਦਾ) ਨਾਮ ਲੈਣ ਨਾਲ ਪਾਪ (ਮਿਟ) ਜਾਂਦੇ ਹਨ । ਸਤਿਗੁਰੂ ਜੀ (ਆਖਦੇ ਹਨ) ਤਦੋਂ ਇਸ 'ਰਾਮ' ਨਾਮ ਨੂੰ ਜਪਕੇ ਮੁਕਤੀ

ਪਾਂਦੇ ਸਨ।

**ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ**
**ਕਾਨ੍ ਕ੍ਰਿਸਨੁ ਜਾਦਮੁ ਭਇਆ ॥**
**ਪਾਰਜਾਤੁ ਗੋਪੀ ਲੈ ਆਇਆ**
**ਬਿੰਦ੍ਰਾਬਨ ਮਹਿ ਰੰਗੁ ਕੀਆ ॥**

{ਜੁਜ = ਦੁਆਪਰ। (੨) ਯਜੁਰ ਵੇਦ ॥} ਦੁਆਪਰ ਦਾ ਯਜੁਰ (ਵੇਦ) ਕਹਿੰਦੇ ਹਨ, ਉਸ ਜੁਗ ਵਿਚ ਕ੍ਰਿਸ਼ਨ(ਅਵਤਾਰ ਸੀ, ਜਿਸ)ਕਾਨ੍ਹ ਨੇ ਜ਼ੋਰ ਨਾਲ ਚੰਦ੍ਰਾਵਲੀ* ਛਲੀ ਸੀ, (ਉਹ) ਯਾਦਵ (ਬੰਸ ਵਿਚੋਂ) ਹੋਯਾ ਹੈ, (ਉਹ ਆਪਣੀ) [ਗੋਪੀ†] ਇਸਤ੍ਰੀ [ਸਤਭਾਮਾਂ] ਲਈ (ਸੁਰਗ ਵਿਚੋਂ) [ਪਾਰਜਾਤ] ਕਲਪ ਬ੍ਰਿਛ ਲੈ ਆਯਾ ਸੀ, ਅਤੇ(ਉਸਨੇ) ਬਿੰਦ੍ਰਾਬਨ‡ ਵਿਚ [ਰੰਗ] ਰਾਸ ਮੰਡਲ ਕੀਤਾ ਸੀ।

**ਕਲਿ ਮਹਿ ਬੇਦੁ ਅਥਰਬਣੁ ਹੂਆ**
**ਨਾਉ ਖੁਦਾਈ ਅਲਹੁ ਭਇਆ ॥**

(ਇਸ) ਕਲਜੁਗ ਵਿਚ ਅਥਰਵਣ ਵੇਦ (ਪ੍ਰਧਾਨ) ਹੋਯਾ ਹੈ, ਅਤੇ (ਵਾਹਿਗੁਰੂ ਦਾ) ਨਾਮ 'ਖੁਦਾ' ਤੇ 'ਅੱਲਾ' ਹੋ ਗਿਆ ਹੈ

---

*(੧) ਚੰਦ੍ਰਾਵਲੀ ਦੀ ਕਥਾ ਸਫਾ ੫੭੦
†(੨) ਕਲਪ ਬ੍ਰਿਛ ਦੇ ਲਿਔਣ ਦੀ ਕਥਾ ਸਫਾ ੫੬੬
‡(੩) ਬਿੰਦ੍ਰਾਬਨ ਦੀ ਕਥਾ ਸਫਾ ੫੬੪
(ਸ੍ਰੀ ਗ੍ਰੰਥ ਗੁਰ ਭਗਤ ਮਾਲ)

ਨੀਲ ਬਸਤ੍ਰ ਲੇ ਕਪੜੇ ਪਹਿਰੇ
ਤੁਰਕ ਪਠਾਣੀ ਅਮਲੁ ਕੀਆ ॥

ਨੀਲੇ ਬਸਤ੍ਰ ਨੂੰ ਲੈਕੇ (ਉਸਦੇ) ਕਪੜੇ ਪਹਨੇ ਜਾਂਦੇ ਹਨ, (ਇਸ ਤਰ੍ਹਾਂ ਸਭਨਾਂ ਵਿਚ) ਤੁਰਕਾਂ ਪਠਾਣਾਂ ਵਾਲਾ [ਅਮਲੁ] ਵਰਤਾਵਾ ਕੀਤਾ ਹੋਇਆ ਹੈ।

ਚਾਰੇ ਵੇਦ ਹੋਏ ਸਚਿਆਰ ॥
ਪੜਹਿ ਗੁਣਹਿ ਤਿਨ ਚਾਰ ਵੀਚਾਰ॥

(ਇਸ ਤਰ੍ਹਾਂ) ਚਾਰੇ ਵੇਦ (ਆਪੋ ਅਪਣੇ 'ਸਮੇਂ ਵਿਚ) ਸੱਚੇ ਹੋ ਚੁੱਕੇ ਹਨ। (ਜੋ) ਪੜ੍ਹੇ ਹੋਏ ਤੇ [ਗੁਣਹਿ] ਵੀਚਾਰ ਵਾਨ (ਪੁਰਸ਼ ਹਨ, ਉਨ੍ਹਾਂ ਦਾ [ਚਾਰ] ਸੁੰਦਰ ਵੀਚਾਰ (ਏਹ ਹੈ, ਕਿ):-

ਭਾਉ ਭਗਤਿ ਕਰਿ ਨੀਚੁ ਸਦਾਏ ॥
ਤਉ ਨਾਨਕ ਮੋਖੰਤਰੁ ਪਾਏ ॥ ੨ ॥

ਪ੍ਰੇਮਾ ਭਗਤੀ ਕਰਕੇ ਨੀਚ ਕਹਾਵੇ, ਤਾਂ (ਕੋਈ) ਮੁਕਤੀ ਪਾਏਗਾ ॥ ੨ ॥

ਪਉੜੀ ॥ ਸਤਿਗੁਰ ਵਿਟਹੁ ਵਾਰਿਆ
ਜਿਤੁ ਮਿਲਿਐ ਖਸਮੁ ਸਮਾਲਿਆ ॥

(ਮੈਂ) ਸਤਿਗੁਰ ਉਪਰੋਂ ਵਾਰਨੇ ਜਾਂਦਾ ਹਾਂ, ਜਿਸਦੇ ਮਿਲਨੇ ਕਰਕੇ (ਮੈਂ) ਵਾਹਿਗੁਰੂ ਨੂੰ ਸਿਮਰਿਆ ਹੈ।

ਜਿਨਿ ਕਰਿ ਉਪਦੇਸੁ ਗਿਆਨ ਅੰਜਨੁ ਦੀਆ

## ਇਨੀ ਨੇਤ੍ਰੀ ਜਗਤੁ ਨਿਹਾਲਿਆ ॥

ਜਿਸਨੇ ਉਪਦੇਸ਼ ਕਰਕੇ ਗਿਆਨ ਸੁਰਮਾ (ਬੁਧੀ ਰੂਪ ਅੱਖਾਂ ਵਿਚ) ਪਾ ਦਿੱਤਾ ਹੈ, (ਜਿਸ ਕਰਕੇ ਮੈਂ) ਇਨ੍ਹਾਂ ਅੱਖਾਂ ਨਾਲ ਜਗਤ ਨੂੰ (ਨਾਸਵੰਤ) ਵੇਖਿਆ।

## ਖਸਮੁ ਛੋਡਿ ਦੂਜੈ ਲਗੇ ਡੂਬੇ ਸੇ ਵਣਜਾਰਿਆ ॥

(ਜੋ) ਵਾਹਿਗੁਰੂ ਨੂੰ ਛੱਡਕੇ [ਦੂਜੈ] ਸੰਸਾਰ ਦੇ (ਕੰਮਾਂ ਵਿਚ) ਲੱਗੇ ਹੋਏ ਹਨ, ਉਹ (ਜੀਵਾਂ ਰੂਪ) ਵਣਜਾਰੇ (ਸੰਸਾਰ ਸਮੁੰਦਰ ਵਿਚ) ਡੁੱਬ ਗਏ ਹਨ।

## ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥

ਸਤਿਗੁਰੂ ਜਹਾਜ ਹੈ, (ਪਰ ਇਸ ਗੱਲ ਨੂੰ) ਕਿਸੇ ਵਿਰਲੇ ਨੇ ਵੀਚਾਰਿਆ ਹੈ।

## ਕਰਿ ਕਿਰਪਾ ਪਾਰਿ ਉਤਾਰਿਆ ॥ ੧੩ ॥

(ਜੋ ਗੁਰੂ ਦੀ ਸਰਣੀ ਆਯਾ ਹੈ, ਗੁਰੂ ਨੇ) ਕਿਰਪਾ ਕਰਕੇ (ਉਸਨੂੰ ਸੰਸਾਰ ਸਮੁੰਦਰ ਤੋਂ) ਪਾਰ ਉਤਾਰ ਦਿਤਾ ਹੈ।੧੩।

## ਸਲੋਕੁ ਮ: ੧ ॥

## ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥

(ਭਾਵੇਂ) ਸਿੰਮਲ ਦਾ ਦਰਖਤ [ਸਰਾਇਰਾ] ਬਿਲਕੁਲ ਸਿੱਧਾ ਤੇ ਵੱਡਾ ਉੱਚਾ ਅਤੇ ਵੱਡੇ [ਮੁਚ] ਫੈਲਾਓ ਵਾਲਾ ਹੁੰਦਾ ਹੈ

## ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥

(ਪਰ) ਉਹਦੇ ਉਤੇ ਜੇਹੜੇ (ਪੰਛੀ ਫਲ ਦੀ) ਆ

ਕਰਕੇ ਆਉਂਦੇ ਹਨ, (ਉਹ) ਨਿਰਾਸੇ [ਕਿਤੁ] ਕਿਉਂ ਜਾਂਦੇ ਹਨ ?

**ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥**

(ਉੱਤਰ—ਕਿਉਂਕਿ ਉਸਦੇ) ਫਲ ਫਿਕੇ ਤੇ ਫੁਲ ਬਕ-ਬਕੇ (ਹੁੰਦੇ ਹਨ, ਅਤੇ) ਪੱਤਰ ਭੀ ਕੰਮ ਵਿਚ ਨਹੀਂ ਆਉਂਦੇ ਹਨ, (ਇਸ ਲਈ ਨਿਰਾਸੇ ਮੁੜਦੇ ਹਨ, ਇਸ ਕਰਕੇ ਉਸਦੀ ਵਡਿਆਈ ਕਿਸੇ ਭੀ ਅਰਥ ਨਹੀਂ ਹੈ। ਉਸ ਨਾਲੋਂ):—

**ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥**

ਸਤਿਗੁਰੂ ਜੀ (ਆਖਦੇ ਹਨ) ਨੀਵੀਂ (ਬੇਰੀ ਚੰਗੀ ਹੈ, ਕਿਉਂਕਿ ਉਸਦੇ) [ਤਤੁ] ਫਲ ਮਿਠੇ ਹੁੰਦੇ ਹਨ, ਅਤੇ ਗੁਣ ਭੀ ਚੰਗੇ ਹਨ, (ਤਾਂਤੇ ਚੰਗੇ ਗੁਣ ਧਾਰੋ)।

**ਸਭੁ ਕੋ ਨਿਵੈ ਆਪ ਕਉ ਪਰ ਕਉ ਨਿਵੈ ਨ ਕੋਇ॥**

ਹਰ ਕੋਈ ਆਪਣੇ (ਮਤਲਬ) ਨੂੰ ਨੀਉਂਦਾ ਹੈ, ਪਰਾਏ ਨੂੰ ਕੋਈ ਨਹੀਂ ਨੀਊਂਦਾ।

**ਧਰਿ ਤਾਰਾਜੂ ਤੋਲੀਐ ਨਿਵੈ ਸੁ ਗਉਰਾ ਹੋਇ॥**

(ਜੇ ਕੋਈ ਚੀਜ਼) ਤਕੜੀ ਤੇ ਧਰਕੇ ਤੋਲੀਏ, (ਤਾਂ ਜੋ ਛੱਬਾ ਨਿਵੇਂਗਾ, ਉਹ [ਗਉਰਾ] ਭਾਰਾ ਹੋਵੇਗਾ॥

**ਅਪਰਾਧੀ ਦੂਣਾ ਨਿਵੈ ਜੋ ਹੰਤਾ ਮਿਰਗਾਹਿ॥**

(ਪਰ) ਜੋ ਅਪਰਾਧੀ (ਹੁੰਦਾ ਹੈ, ਉਹ ਸੱਚੇ ਨਾਲੋਂ ਭੀ) ਦੂਣਾ ਨੀਵੇਂ ਹੁੰਦਾ ਹੈ (ਜਿਵੇਂ) [ਹੰਤਾ] ਸ਼ਿਕਾਰੀ ਹਰਣਾਂ ਦੇ ਮਾਰਨ ਵੇਲੇ ਨੀਵਾਂ ਹੋ ਜਾਂਦਾ ਹੈ। ਇਸ ਲਈ):—

ਸੀਸਿ ਨਿਵਾਇਐ ਕਿਆ ਥੀਐ
ਜਾ ਰਿਦੈ ਕੁਸੁਧੇ ਜਾਹਿ ॥ ੧ ॥

ਸਿਰ ਦੇ ਨੀਵੇਂ ਕੀਤੇ ਕੀ ਹੋਣਾ ਹੈ, ਜਦ ਕਿ ਦਿਲੋਂ ਪੁੱਠੇ ਪਾਸੇ ਜਾਂਦਾ ਹੈ ॥ ੧ ॥

ਮ: ੧ ॥ ਪੜਿ ਪੁਸਤਕ ਸੰਧਿਆ ਬਾਦੰ।
ਸਿਲ ਪੂਜਸਿ ਬਗੁਲ ਸਮਾਧੰ ॥

ਪੁਸਤਕਾਂ ਪੜ੍ਹਨੀਆਂ, ਸੰਧਿਆ (ਕਰਨੀ, ਤੇ) ਵਾਦ (ਕਰਨੇ)। ਸਾਲਗ੍ਰਾਮ ਪੂਜਣਾ ਤੇ ਬਗਲ ਸਮਾਧੀ (ਲਾਣੀ)।

ਮੁਖਿ ਝੂਠ ਬਿਭੂਖਣ ਸਾਰੰ ॥
ਤ੍ਰੈਪਾਲ ਤਿਹਾਲ ਬਿਚਾਰੰ ॥

ਮੂੰਹੋਂ ਝੂਠ (ਬੋਲਣਾ, ਪਰ) ਸੁਚੇ ਗਹਣੇ (ਵਾਂਗੂੰ) ਸ੍ਰੇਸ਼ਟ (ਕਰਕੇ ਵਿਖਾ ਦੇਣਾ)। [ਤ੍ਰਿ + ਹਾਲ] ਤਿੰਨ ਵੇਲੇ [ਤ੍ਰੈਪਾਲ] ਗਾਯਤ੍ਰੀ ਦਾ ਵੀਚਾਰ ਕਰਨਾ।

ਗਲਿ ਮਾਲਾ ਤਿਲਕੁ ਲਿਲਾਟੰ॥
ਦੁਇ ਧੋਤੀ ਬਸਤ੍ਰ ਕਪਾਟੰ ॥

ਗਲ ਵਿਚ ਮਾਲਾ (ਪਾਣੀ, ਤੇ) ਮੱਥੇ ਉਤੇ ਤਿਲਕ (ਲਾਣਾ)। ਦੋ ਧੋਤੀਆਂ (ਰਖਣੀਆਂ, ਪੂਜਾ ਵੇਲੇ) ਕਪਾਟ [ਤਾਲੂ] ਉਤੇ (ਚਾਰ ਤੈਹਾਂ ਕਰਕੇ) ਕਪੜਾ ਰੱਖਣਾ।

ਜੇ ਜਾਣਸਿ ਬ੍ਰਹਮੰ ਕਰਮੰ ॥
ਸਭਿ ਫੋਕਟ ਨਿਸਚਉ ਕਰਮੰ ॥

ਜੇਹੜਾ ਕੋਈ ਬ੍ਰਹਮ (ਪ੍ਰਾਪਤੀ ਦੇ) ਕਰਮ [ਜਾਣਸਿ] ਜਾਣਦਾ ਹੈ। (ਉਸਦੇ) ਨਿਸਚੇ ਵਿਚ (ਉਪਰ ਦੱਸੇ ਹੋਏ) ਸਾਰੇ ਕਰਮ [ਫੋਕਟ] ਨਿਕੰਮੇ ਤੇ ਫਜ਼ੂਲ ਹਨ।

**ਕਹੁ ਨਾਨਕ ਨਿਹਚਉ ਧਿਆਵੈ ॥**
**ਵਿਣੁ ਸਤਿਗੁਰ ਵਾਟ ਨ ਪਾਵੈ॥੨॥**

ਸਤਿਗੁਰੂ ਜੀ ਆਖਦੇ ਹਨ, (ਜੋ) ਨਿਸਚੇ ਨਾਲ ਨਾਮ ਜਪਦਾ ਹੈ, (ਉਹ ਬ੍ਰਹਮ) ਨੂੰ ਪਾਂਦਾ ਹੈ। ਸਤਿਗੁਰੂ ਤੋਂ ਬਿਨਾਂ (ਸਿਮਰਨ ਦਾ) ਰਾਹ (ਹੋਰ ਥੋਂ) ਨਹੀਂ ਪਾਵੇਗਾ ॥ ੨ ॥

**ਪਉੜੀ ॥ ਕਪੜੁ ਰੂਪੁ ਸੁਹਾਵਣਾ**
**ਛਡਿ ਦੁਨੀਆ ਅੰਦਰਿ ਜਾਵਣਾ ॥**

ਕਪੜੇ ਤੇ ਸੋਹਣਾ ਰੂਪ, ਦੁਨੀਆ ਦੇ ਵਿਚ ਹੀ ਛੱਡਕੇ (ਪ੍ਰਲੋਕ ਨੂੰ ਚਲੇ) ਜਾਣਾ ਹੈ।

**ਮੰਦਾ ਚੰਗਾ ਆਪਣਾ ਆਪੇ ਹੀ ਕੀਤਾ ਪਾਵਣਾ ॥**

(ਜੋ) ਚੰਗਾ ਜਾਂ ਮੰਦਾ ਆਪਣਾ ਕੀਤਾ (ਕਰਮ ਹੈ, ਉਸ ਦਾ ਫਲ) ਆਪੇ ਹੀ ਪਾਣਾ ਹੈ।

**ਹੁਕਮਕੀਏਮਨਿਭਾਵਦੇਰਾਹਿਭੀੜੈ ਅਗੈ ਜਾਵਣਾ॥**

(ਜਿਸਨੇ ਇਥੇ) ਮਨ ਦੇ ਭਾਉਂਦੇ ਹੁਕਮ ਕੀਤੇ ਹਨ, (ਉਸਨੇ) ਅਗੇ ਤੰਗ ਰਾਹ ਵਿਚੋਂ ਜਾਣਾ ਹੈ।

**ਨੰਗਾ ਦੋਜਕਿਚਾਲਿਆ ਤਾ ਦਿਸੈਖਰਾਡਰਾਵਣਾ॥**

(ਜਦ) [ਨੰਗਾ] ਬੇਸ਼ਰਮ ਕਰਕੇ ਨਰਕ ਵਿਚ ਧੱਕ ਦਿੱਤਾ, ਤਦੋਂ (ਇਹ) ਵਡਾ ਡਰੌਣਾ ਦਿਸੇਗਾ।

## ਕਰਿ ਅਉਗਣ ਪਛੋਤਾਵਣਾ ॥ ੧੪॥

ਗੁਨਾਹ ਕਰਨ ਕਰਕੇ (ਉਸ ਵੇਲੇ) ਪਛਤਾਵਾ (ਪੈਂਦਾ ਹੈ) ॥ ੧੪ ॥

ਉਥਾਨਕਾ—ਜਦ ਗੁਰੂ ਜੀ ਨੂੰ ਪੰਡਿਤ ਹਰ ਦਿਆਲੁ ਜੰਞੂ ਪਾਣ ਲੱਗਾ, ਤਦ ਆਪ ਜੀ ਨੇ ਉਪਦੇਸ਼ ਕੀਤਾ:—

## ਸਲੋਕੁ ਮ: ੧ ॥ ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥

ਦਯਾ ਦੀ ਕਪਾਹ ਸੰਤੋਖ ਦਾ ਸੂਤ੍ਰ, ਜਤ ਦੀਆਂ ਗੰਢਾਂ ਤੇ ਸਤ ਰੂਪ (ਜਿਸਨੂੰ) ਵੱਟ ਹੈ।

## ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ ॥

ਏਹ ਜੰਞੂ ਜੀਵ ਦਾ (ਆਥੀ ਹੈ, ਹੇ) ਪੰਡਤ! (ਜੇ ਤੇਰੇ ਕੋਲ ਇਹ ਜੰਞੂ) ਹੈਗਾ ਹੈ, ਤਾਂ (ਮੈਨੂੰ) ਪਾ ਦੇਹੁ।

## ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥

(ਕਿਉਂਕਿ) ਨਾ ਏਹ ਟੁੱਟਦਾ ਹੈ, ਨਾ (ਇਸਨੂੰ) ਮੈਲ ਲਗਦੀ ਹੈ, ਨਾ ਏਹ ਸੜਦਾ ਹੈ, ਅਤੇ ਨਾ [ਜਾਇ] ਗੁਆਚਦਾ ਹੈ।

## ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥

ਸਤਿਗੁਰੂ ਜੀ (ਆਖਦੇ ਹਨ) ਉਹ ਮਨੁਖ ਧੰਨ ਹਨ, ਜੋ (ਇਸ ਜੰਞੂ ਨੂੰ) ਗਲ ਵਿਚ ਪਾਕੇ ਗਏ ਹਨ।

## ਚਉਕੜਿ ਮੁਲਿ ਅਣਾਇਆ ਬਹਿ ਚਉਕੈ ਪਾਇਆ ॥

(ਇਹ ਜੰਞੂ) [ਚਉਕੜਿ] ਚੌਹੁੰ ਕੌਡਾਂ ਦੇ ਮੁੱਲ ਤੋਂ ਮੰਗਵਾਯਾ ਜਾਂਦਾ ਹੈ, ਅਤੇ ਚਉਂਕੇ ਵਿਚ ਬਹਿਕੇ ਪਾਇਆ (ਜਾਂਦਾ ਹੈ)।

**ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥**

ਸਿਖ੍ਯਾ ਕੰਨ ਵਿਚ ਚੜ੍ਹਾ ਦਿਤੀ [ਅਰਥਾਤ ਮੰਤ੍ਰ ਪੜ੍ਹ ਕੇ ਕੰਨ ਵਿਚ ਫੂਕ ਮਾਰ ਦਿਤੀ, ਅਤੇ) ਬ੍ਰਾਹਮਣ 'ਗੁਰੂ' ਹੋ ਗਿਆ। (ਪਰ):-

**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ॥**

(ਜਦ) ਉਹ (ਪੁਰਸ਼) ਮਰ ਗਿਆ (ਤਾਂ) ਉਹ (ਜੰਞੂ ਇਥੇ ਹੀ) ਡਿੱਗ ਪਿਆ ਅਤੇ (ਜੀਵਾਤਮਾ ਅੱਗੇ) ਜੰਞੂ ਤੋਂ ਹੀਣਾ ਗਿਆ, (ਤਾਂ ਦਸੋ ਉਸ ਵੇਲੇ ਧਰਮ ਦਾ ਚਿੰਨ੍ਹ ਇਸਦੇ ਨਾਲ ਕੇਹੜਾ ਹੋਵੇਗਾ ?) ॥ ੧ ॥

**ਮ: ੧ ॥ ਲਖ ਚੋਰੀਆ ਲਖ ਜਾਰੀਆ**
**ਲਖ ਕੂੜੀਆ ਲਖ ਗਾਲਿ ॥**

ਲੱਖਾਂ ਚੋਰੀਆਂ, ਲੱਖਾਂ ਯਾਰੀਆਂ, ਲੱਖ ਕੂੜੀਆਂ (ਗੱਪਾਂ ਤੇ) ਲੱਖਾਂ ਹੀ ਗਾਲੀਆਂ।

**ਲਖ ਠਗੀਆ ਪਹਿਨਾਮੀਆ**
**ਰਾਤਿ ਦਿਨਸੁ ਜੀਅ ਨਾਲਿ ॥**

ਲੱਖਾਂ ਹੀ ਠੱਗੀਆਂ ਤੇ ਬੇਈਮਾਨੀਆਂ ਜੀਵ ਦੇ ਨਾਲ ਦਿਨੇ ਰਾਤੀ (ਰਹਿੰਦੀਆਂ ਹਨ)।

**ਤਗੁ ਕਪਾਹਹੁ ਕਤੀਐ ਬਾਮਣੁ ਵਟੇ ਆਇ ॥**

(ਪਹਿਲੇ) ਕਪਾਹ ਤੋਂ (ਤਾਗਾ) ਕੱਤੀਦਾ ਹੈ, (ਫਿਰ ਉਸਨੂੰ) ਆਣਕੇ ਬ੍ਰਾਹਮਣ ਵੱਟਦਾ ਹੈ, (ਤਦ) [ਤਗੁ] ਜੰਞੂ (ਬਣ ਜਾਂਦਾ ਹੈ।

**ਕੁਹਿਬਕਰਾ ਰਿੰਨਿ ਖਾਇਆ ਸਭੁਕੋ ਆਖੈ ਪਾਇ॥**

ਬੱਕਰਾ*ਕੁੱਹਕੇ ਰਿੰਨ੍ਹਕੇ ਖਾਧਾ ਜਾਂਦਾ ਹੈ, ਅਤੇ ਹਰ ਕੋਈ ਆਖਦਾ ਹੈ, ਕਿ "(ਅੱਜ ਫਲਾਣੇ ਨੇ ਜੰਞੂ) ਪਾਯਾ ਹੈ"।

**ਹੋਇ ਪੁਰਾਣਾ ਸੁਟੀਐ ਭੀ ਫਿਰਿ ਪਾਈਐ ਹੋਰੁ॥**

(ਜਦ) ਪੁਰਾਣਾ ਹੋ ਜਾਂਦਾ ਹੈ, (ਤਾਂ ਉਹ) ਸੁਟ ਦਈਦਾ ਹੈ, ਅਤੇ ਫਿਰ ਹੋਰ ਭੀ ਪਾ ਲਈਦਾ ਹੈ। (ਪਰ):-

**ਨਾਨਕ ਤਗੁ ਨ ਤੁਟਈ ਜੇ ਤਗਿ ਹੋਵੈ ਜੋਰੁ॥ ੨॥**

ਜੇ ਜੰਞੂ ਵਿਚ ਜੋਰ ਹੁੰਦਾ, ਤਾਂ ਜੰਞੂ (ਕਦੇ) ਭੀ ਨਾਂ ਟੁੱਟਦਾ॥੨॥

ਏਹ ਸੁਣਕੇ ਪੰਡਤ ਨੇ ਕਿਹਾ—ਉਹ ਕੇਹੜਾ ਜੰਞੂ ਹੈ, ਜੋ ਕਦੇ ਭੀ ਨਹੀ ਟੁੱਟਦਾ? ਆਪ ਜੀ ਨੇ ਫੁਰਮਾਯਾ:-

ਮ: ੧॥

**ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ॥**

(ਜੋ) ਨਾਮ ਦੇ ਮੰਨਣ ਤੋਂ ਇੱਜ਼ਤ ਪੈਦਾ ਹੁੰਦੀ ਹੈ, (ਇਹ ਕਪਾਹ ਹੈ, ਅਤੇ ਜੋ) ਸਚੁ ਨੂੰ ਸਲਾਹੁਣਾ ਹੈ, (ਇਹ ਉਸਦਾ) ਸੂਤ੍ਰ (ਹੋਯਾ ਹੈ। ਪਰ ਇਹ):-

**ਦਰਗਹ ਅੰਦਰਿਪਾਈਐਤਗੁਨ ਤੂਟਸਿ ਪੂਤ॥੩॥**

---

*ਬੇਦੀ ਖਤ੍ਰੀਆਂਦੇ ਖਾਨਦਾਨ ਵਿਚ ਜੰਞੂ ਪਾਣ ਵੇਲੇ ਬੱਕਰੇ ਖਾਣ ਦੀ ਰਸਮ ਅਜ ਤੱਕ ਕੀਤੀ ਜਾਂਦੀ ਹੈ।

ਸਤਸੰਗ ਵਿਚੋਂ ਪਾਈਦਾ ਹੈ, (ਅਤੇ ਇਹ) ਪਵਿਤਰ ਜੰਞੂ ਟੁੱਟਦਾ ਨਹੀਂ ਹੈ।

ਮ: ੧ ॥ ਤਗੁ ਨ ਇੰਦ੍ਰੀ ਤਗੁ ਨ ਨਾਰੀ ॥
ਭਲਕੇ ਥੁਕ ਪਵੈ ਨਿਤ ਦਾੜੀ ॥

(ਜਿਸਦੀ) ਇੰਦ੍ਰੀ (ਨੂੰ ਭੋਗਾਂ ਵਲੋਂ) ਤੱਗ ਨਹੀ ਹੈ, ਅਤੇ ਇਸਤ੍ਰੀ ਨੂੰ ਭੀ ਜੰਞੂ ਨਹੀਂ (ਪਾਯਾ ਹੈ। ਉਸਦੀ) ਦਾੜ੍ਹੀ ਉੱਤੇ ਨਿੱਤ ਥੁੱਕਾਂ ਪੈਂਦੀਆਂ ਹਨ, (ਅਰਥਾਤ ਦਰਗਾਹ ਵਿਚ ਨਿਤ ਸ਼ਰਮਿੰਦਾ ਹੁੰਦਾ ਹੈ)।

ਤਗੁ ਨ ਪੈਰੀ ਤਗੁ ਨ ਹਥੀ ॥
ਤਗੁ ਨ ਜਿਹਵਾ ਤਗੁ ਨ ਅਖੀ ॥

ਪੈਰਾਂ ਨੂੰ (ਬੁਰੇ ਕੰਮਾਂ ਤੋਂ ਰੋਕਨ ਰੂਪ) ਜੰਞੂ ਨਹੀ, ਹੱਥਾਂ (ਨੂੰ ਪਾਪਾਂ ਵਲੋਂ ਹਟਾਨ ਰੂਪ) ਜੰਞੂ ਨਹੀ ਹੈ। (ਝੂਠ ਬੋਲਨ ਵਲੋਂ) ਜੀਵ ਨੂੰ ਜੰਞੂ ਨਹੀਂ ਹੈ, (ਬੁਰੀ ਨਿਗਾਹ ਕਰਕੇ ਵੇਖਨ ਵਲੋਂ) ਅੱਖਾਂ ਨੂੰ ਜੰਞੂ ਨਹੀਂ ਹੈ।

ਵੇਤਗਾ ਆਪੇ ਵਤੈ ॥ ਵਟਿ ਧਾਗੇ ਅਵਰਾ ਘਤੈ ॥

(ਵੇਖੋ !) ਆਪ ਤਾਂ ਜੰਞੂਤੋਂ ਹੀਣਾ ਫਿਰਦਾ ਹੈ। (ਪਰ) ਧਾਗੇ ਵੱਟ ੨ ਕੇ ਹੋਰਨਾਂ ( ਦੇ ਗਲ ਵਿਚ ਜੰਞੂ) ਪਾਂਦਾ ਹੈ।

ਲੈ ਭਾੜਿ ਕਰੇ ਵੀਆਹੁ ॥
ਕਢਿ ਕਾਗਲੁ ਦਸੇ ਰਾਹੁ ॥

ਭਾੜਾ ਲੈਕੇ ਵੀਆਹ ਕਰਦਾ ਹੈ, ਅਤੇ [ਕਾਗਲ] ਪਤ੍ਰੀ

ਕੱਢਕੇ ਲੋਕਾਂ ਨੂੰ) ਰਾਹੁ (ਕੇਤੂ) ਦੱਸਦਾ ਹੈ, (ਪਰ ਆਪ ਉਨ੍ਹਾਂ ਗੱਲਾਂ ਨੂੰ ਮੰਨਦਾ ਨਹੀਂ ਹੈ)।

**ਸੁਣਿ ਵੇਖਹੁ ਲੋਕਾ ਏਹ ਵਿਡਾਣੁ ॥**
**ਮਨਿ ਅੰਧਾ ਨਾਉ ਸੁਜਾਣੁ ॥ ੪ ॥**

ਹੇ ਲੋਕੋ ! ਸੁਣੋ, ਵੇਖੋ ਇਹ (ਕੇਡੀ) ਅਚਰਜ (ਗੱਲ ਹੈ। ਕਿ) ਮਨ ਦੇ ਅੰਨ੍ਹੇ ਦਾ ਨਾਉ ਸੁਜਾਣ [ਚਤਰ] ਹੈ ॥੪॥

**ਪਉੜੀ ॥ ਸਾਹਿਬੁ ਹੋਇ ਦਇਆਲੁ ਕਿਰਪਾ ਕਰੇ ਤਾ ਸਾਈ ਕਾਰ ਕਰਾਇਸੀ ॥**

ਵਾਹਿਗੁਰੂ ਦਿਆਲ ਹੋਕੇ ਕ੍ਰਿਪਾ ਕਰੇ, ਤਾਂ (ਭਗਤੀ ਦੀ) ਕਾਰ ਕਰਾਏਗਾ।

**ਸੋ ਸੇਵਕੁ ਸੇਵਾ ਕਰੇ ਜਿਸਨੋ ਹੁਕਮੁ ਮਨਾਇਸੀ ॥**

ਜਿਸ ਤੋਂ ਹੁਕਮ ਮੰਨਵਾਏਗਾ, ਉਹ ਸੇਵਕ ਹੋਕੇ (ਉਸਦੀ) ਸੇਵਾ ਕਰੇਗਾ।

**ਹੁਕਮਿ ਮੰਨਿਐ ਹੋਵੈ ਪਰਵਾਣੁ**
**ਤਾ ਖਸਮੈ ਕਾ ਮਹਲੁ ਪਾਇਸੀ ॥**

ਹੁਕਮ ਦੇ ਮੰਨਿਆਂ (ਹੀ ਜੀਵ) ਪ੍ਰਵਾਣ ਹੋਵੇਗਾ ਤੇ ਮਾਲਕ ਦਾ ਸਰੂਪ ਪਾਏਗਾ।

**ਖਸਮੈ ਭਾਵੈ ਸੋ ਕਰੇ**
**ਮਨਹੁ ਚਿੰਦਿਆ ਸੋ ਫਲੁ ਪਾਇਸੀ ॥**

(ਜੋ) ਮਾਲਕ ਨੂੰ ਭਾਉਂਦਾ ਹੈ, ਉਹ (ਕੰਮ ਸੇਵਕ) ਕਰੇ

ਤਾਂ ਉਹ (ਸੇਵਕ) ਮਨ ਇੱਛਤ ਫਲ ਪਾਏਗਾ।

## ਤਾ ਦਰਗਹ ਪੈਧਾ ਜਾਇਸੀ॥ ੧੫ ॥

ਤਦ ਹੀ ਜੀਵ) ਦਰਗਾਹ ਵਿਚ ਵਡਿਆਈ ਪਾਏਗਾ ॥ ੧੫॥

ਉਥਾਨਕਾ–ਕਿਸੇ ਖਤ੍ਰੀ ਵੈਸ਼ਨਵ ਧਰਮੀ ਮਸੂਲੀਏ ਨੇ ਇਕ ਬ੍ਰਾਹਮਣ ਨੂੰ ਗਊ ਸਮੇਤ ਪੁਲ ਤੋਂ ਨਾਂ ਲੰਘਣ ਦਿਤਾ, ਕਿਉਂਕਿ ਉਸਦੇ ਕੋਲ ਪੈਸਾ ਨਹੀਂ ਸੀ। ਉਹ ਬ੍ਰਾਹਮਣ ਤੇ ਗਾਂ ਧੁਪੇ ਦੁਖੀ ਸੜ ਰਹੇ ਸਨ, ਇੰਨੇ ਨੂੰ ਗਾਂ ਗੋਸੀ ਕੀਤੀ ਤਾਂ ਉਸਦਾ ਗੋਹਾ ਲੈਕੇ ਚੌਂਕਾ ਪਾਕੇ ਉਹ ਧਰਮੀ ਮਸੂਲੀਆ ਪੂਜਾ ਕਰਨ ਲੱਗਾ, ਉਸਨੂੰ ਉਪਦੇਸ਼ ਦੇਣ ਲਈ ਗੁਰੂ ਜੀ ਨੇ ਉਚਾਰਿਆ:–

## ਸਲੋਕ ਮ:੧॥ ਗਊ ਬਿਰਾਹਮਣ ਕਉ ਕਰੁਲਾਵਹੁ ਗੋਬਰਿ ਤਰਣੁ ਨ ਜਾਈ॥

(ਹੇ ਖਤ੍ਰੀ ! ਤੂੰ)ਗਊ ਤੇ ਬ੍ਰਾਹਮਣ ਨੂੰ ਤਾਂ 'ਕੱਰ'ਲਾਂਦਾ ਹੈਂ, (ਇਸ)ਗੋਹੇ (ਦੇ ਚੌਂਕੇ ਪਾਣ ਕਰਕੇ ਤੇਥੋਂ ਸੰਸਾਰ ਸਮੁੰਦਰ ਤੋਂ) ਤਰਿਆ ਨਹੀਂ ਜਾਣਾ।

## ਧੋਤੀ ਟਿਕਾ ਤੇ ਜਪਮਾਲੀ ਧਾਨੁ ਮਲੇਛਾਂ ਖਾਈ॥

(ਲੱਕ) ਧੋਤੀ (ਹੈ, ਮੱਥੇ) ਉਤੇ ਟਿੱਕਾ (ਲਾਯਾ ਹੈ, ਹੱਥ ਵਿਚ) ਮਾਲਾ (ਫੜੀ ਹੋਈ ਹੈ, ਪਰ) [ਮਲੇਛਾਂ] ਜਾਲਮਾਂ (ਦੀ ਕਰਣੀ ਕਰਕੇ) ਅੰਨ ਖਾਂਦਾ ਹੈਂ।

## ਅੰਤਰਿ ਪੂਜਾ ਪੜਹਿਕਤੇਬਾ ਸੰਜਮੁਤੁਰਕਾ ਭਾਈ॥

ਅੰਦਰ ਵੜਕੇ ਪੂਜਾ (ਬਹਿਕੇ) ਕਰਦਾ ਹੈਂ, ਤੇ ਬਾਹਰ

ਬਹਿਕੇ ਕਤੇਬਾਂ ਪੜ੍ਹਦਾ ਹੈਂ, ਅਤੇ ਤੁਰਕਾਂ ਵਾਲੇ ਸਾਧਨ (ਕਰਦਾ ਹੈਂ, ਪਰ) ਹੇ ਭਾਈ।

ਛੋਡੀਲੇ ਪਾਖੰਡਾ ॥

ਨਾਮਿ ਲਇਐ ਜਾਹਿ ਤਰੰਦਾ ॥੧॥

(ਇਨ੍ਹਾਂ) ਪਖੰਡਾਂ ਨੂੰ ਛਡ ਦੇਹੁ, (ਅਤੇ ਨਾਮ ਨੂੰ ਜਪੁ। ਕਿਉਂਕਿ) ਨਾਮ ਦੇ ਜਪਿਆਂ ਹੀ ਤਰਿਆ ਜਾਣਾ ਹੈ ॥੧॥

ਮ: ੧ ॥ ਮਾਣਸ ਖਾਣੇ ਕਰਹਿ ਨਿਵਾਜ ॥

ਛੁਰੀ ਵਗਾਇਨਿ ਤਿਨ ਗਲਿ ਤਾਗ ॥

(ਜੋ) ਮਨੁਖ ਖਾਣੇ (ਰਾਖਸ਼ ਹਨ, ਉਹ) ਨਿਮਾਜ਼ਾਂ ਕਰਦੇ ਹਨ। (ਜੋ) ਛੁਰੀ ਚਲਾਂਦੇ ਹਨ, ਉਨ੍ਹਾਂ ਦੇ ਗਲ ਵਿਚ ਜੰਞੂ ਹਨ, (ਅਰਥਾਤ ਮੁਸਲਮਾਨ ਤੇ ਹਿੰਦੂ ਦੋਵੇਂ ਹੀ ਦਯਾ ਧਰਮ ਤੋਂ ਹੀਣੇ ਹਨ)।

ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥

ਉਨ੍ਹਾ ਭਿ ਆਵਹਿ ਓਈ ਸਾਦ ॥

ਉਨ੍ਹਾਂ (ਦਯਾ ਤੋਂ ਹੀਨੇ ਹਿੰਦੂਆਂ ਦੇ) ਘਰ ਵਿਚ (ਜਾਕੇ) ਬ੍ਰਾਹਮਣ [ਨਾਦ] ਸੰਖ ਪੂਰਦੇ ਹਨ, (ਅਰਥਾਤ ਉਨ੍ਹਾਂ ਤੋਂ ਪੂਜਾ ਕਰਾ ਕੇ ਧਨ ਧਾਨ ਲੈਂਦੇ ਹਨ, ਇਸ ਲਈ) ਉਨ੍ਹਾਂ (ਬ੍ਰਾਹਮਣਾਂ ਨੂੰ) ਵੀ ਓਹੀ ਰਸ ਪ੍ਰਾਪਤ ਹੁੰਦਾ ਹੈ, (ਅਰਥਾਤ ਦਯਾ ਤੋਂ ਹੀਣੀ ਕਮਾਈ ਦਾ ਧਾਨ ਖਾਨ ਕਰ ਕੇ ਬ੍ਰਾਹਮਣਾਂ ਦੀ ਭੀ ਮਤ ਮਾਰੀ ਗਈ ਹੈ।

ਕੂੜੀ ਰਾਸਿ ਕੂੜਾ ਵਾਪਾਰੁ ॥

ਕੂੜ ਬੋਲਿ ਕਰਹਿ ਆਹਾਰੁ ॥

(ਕਿਉਂਕਿ) ਝੂਠੀ ਰਾਸ ਕਰਕੇ ਝੂਠ ਦਾ ਵਪਾਰ (ਕਰਦੇ ਹਨ। ਹਰ ਕੋਈ) ਝੂਠ ਬੋਲ ਕੇ ਹੀ ਭੋਜਨ ਕਰਦਾ ਹੈ।

ਸਰਮ ਧਰਮ ਕਾ ਡੇਰਾ ਦੂਰਿ ॥
ਨਾਨਕ ਕੂੜੁ ਰਹਿਆ ਭਰਪੂਰਿ ॥

ਸ਼ਰਮ ਤੇ ਧਰਮ ਦਾ ਡੇਰਾ ਕੂਚ ਹੋ ਗਿਆ ਹੈ। ਸਤਿਗੁਰੂ ਜੀ (ਆਖਦੇ ਹਨ, ਇਸ ਲਈ ਸਭ ਥਾਂ ਤੇ) ਝੂਠ ਹੀ ਪੂਰਨ ਹੋ ਰਿਹਾ ਹੈ।

ਮਥੈ ਟਿਕਾ ਤੇੜਿ ਧੋਤੀ ਕਖਾਈ ॥
ਹਥਿ ਛੁਰੀ ਜਗਤ ਕਾਸਾਈ ॥

ਮਥੇ ਉਤੇ ਟਿੱਕਾ ਤੇ ਲੱਕ ਦੁਆਲੇ (ਕਖਾਈ) ਭੁਗਵੀ ਧੋਤੀ (ਬੰਨ੍ਹਕੇ ਵੈਸ਼ਨਵ ਬਣਿਆ ਹੋਯਾ ਹੈ। ਪਰ ਮਨ ਰੂਪ) ਹੱਥ ਵਿਚ (ਕੁਦਯਾ ਰੂਪ) ਛੁਰੀ (ਫੜਕੇ) ਜਗਤ (ਵਾਸਤੇ) ਕਸਾਈ (ਹੋ ਰਿਹਾ ਹੈ)।

ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ ॥
ਮਲੇਛ ਧਾਨੁ ਲੇ ਪੂਜਹਿ ਪੁਰਾਣੁ ॥

ਨੀਲੇ ਕਪੜੇ ਪੈਹਣਕੇ (ਸ਼ਾਹੀ ਕਚੈਹਰੀ ਵਿਚ) ਪ੍ਰਵਾਣ ਹੁੰਦਾ। [ਇੱਜ਼ਤ ਪਾਂਦਾ] ਹੈ। (ਇਉਂ) ਮਲੇਛਾਂ ਦਾ ਧਾਨ ਲੈਕੇ ਪੁਰਾਣਾਂ ਦੀ ਪੂਜਾ ਕਰਦਾ ਹੈ। (ਅਰਥਾਤ ਇਕ ਆਪ ਧਰਮੋ ਹੀਣਾ ਹੈ, ਦੂਜਾ ਧਨ ਨਿਜ-ਧਰਮ ਵਿਰੋਧੀਆਂ ਦਾ ਹੈ, ਤੀਜਾ

ਉਹ ਠੱਗੀ ਨਾਲ ਪ੍ਰਾਪਤ ਕੀਤਾ ਜਾਂਦਾ ਹੈ। ਦਸੋ ਜੇ ਉ
ਧਨ ਨਾਲ ਪੁਰਾਣਾਂ ਦਾ ਪੂਜਣ ਕੀਤਾ ਜਾਏ ਤਾਂ ਕੇਹੜ
ਧਰਮ ਹੋਣਾ ਹੈ?)।

ਅਭਾਖਿਆ ਕਾ ਕੁਠਾ ਬਕਰਾ ਖਾਣਾ ॥
ਚਉਕੇ ਉਪਰਿ ਕਿਸੈ ਨ ਜਾਣਾ ॥

(ਅਭਾਖਿਆ* ਕਲਮੇ ਦਾ ਕੋਹਿਆ ਹੋਇਆ ਬਕ
ਖਾਣਾ (ਕਰਦਾ ਹੈ, ਅਤੇ ਲੋਕਾਂ ਨੂੰ ਕਹਿੰਦਾ ਹੈ-ਮੇਰੇ) ਚੌ
ਉਤੇ ਕਿਸੇ ਨਾ ਜਾਣਾ, (ਅਰਥਾਤ ਜਿਸ ਧਰਮ ਨੂੰ ਰੱਖ
ਲਈ ਕਿਸੇ ਨੂੰ ਚੌਂਕੇ ਤੋਂ ਰੋਕਣਾ ਸੀ, ਉਸ ਧਰਮ ਦ
ਵਿਰੋਧੀ ਮਾਸ ਹੀ ਖਾਧਾ ਜਾ ਰਿਹਾ ਹੈ, ਤਾਂ ਫਿਰ ਚੌ
ਤੋਂ ਪ੍ਰਹੇਜ ਕੀਤਾ ਕੀ ਸਵਾਰੇਗਾ ?) ।

ਦੇ ਕੈ ਚਉਕਾ ਕਢੀ ਕਾਰ ॥
ਉਪਰਿ ਆਇ ਬੈਠੇ ਕੂੜਿਆਰ ॥

(ਗੋਹੇ ਦਾ) ਚੌਂਕਾ ਦੇਕੇ (ਦੁਆਲੇ) ਲੀਕ ਕੱਢੀ
ਉਤੇ ਝੂਠਾ ਪੁਰਸ਼ ਆ ਬੈਠਾ ਹੈ।

ਮਤੁ ਭਿਟੈ ਵੇ ਮਤੁ ਭਿਟੈ॥ ਇਹੁ ਅੰਨੁ ਅਸਾਡਾ ਫਿ

(ਜੋ ਹੋਰਨਾਂ ਨੂੰ ਕਹਿੰਦਾ ਹੈ, ਮੇਰੇ ਚੌਂਕੇ ਨਾਲ)
ਛੋਹਣਾ, ਓ ! ਨਾ ਛੋਹਣਾ।(ਜੇਕਰ ਤੁਸੀਂ ਚੌਂਕੇ ਨਾਲ ਲਗੋ

---

*[ਅ = ਵਿਸ਼ੇਸ਼ + ਭਾਖਿਆ = ਬੋਲੀ ਨਾਲ
ਅਨ = ਹੋਰ + ਭਾਖਿਆ = ਬੋਲੀ ਨਾਲ] ਨਿਜ ਧਰਮ
ਉਲਟ ਕੋਈ
ਬੋਲੀ [ਭਾਵ ਕਲਮਾ] ਪ

ਤਾਂ) ਸਾਡਾ ਅੰਨ ਖਰਾਬ ਹੋ ਜਾਏਗਾ।

**ਤਨਿ ਫਿਟੈ ਫੇੜ ਕਰੇਨਿ॥ ਮਨਿ ਜੂਠੈ ਚੁਲੀ ਭਰੇਨਿ॥**

(ਵੇਖੋ !) ਤਨ ਦੇ ਫਿੱਟੇ ਹੋਏ (ਕਿੰਨੇ) ਪਖੰਡ ਕਰਦੇ ਹਨ। (ਜੋ) ਮਨ ਦੇ ਜੂਠੇ (ਹੋਕੇ ਲੋਕ ਦਿਖਾਵੇ ਲਈ) ਚੂਲੀਆਂ ਭਰਦੇ ਹਨ, (ਅਰਥਾਤ ਬ੍ਰਹਮ ਅਰਪਨ ਕਰਦੇ ਹਨ)।

**ਕਹੁ ਨਾਨਕ ਸਚੁ ਧਿਆਈਐ ॥**
**ਸੁਚਿ ਹੋਵੈ ਤਾ ਸਚੁ ਪਾਈਐ ॥ ੨ ॥**

ਸਤਿਗੁਰੂ ਜੀ ਕਹਿੰਦੇ ਹਨ, ਸਚੁ (ਨਾਮ) ਨੂੰ ਧਿਆਈਏ ਤਾਂ (ਆਤਮਾਂ) ਸੁੱਚੀ ਹੋਵੇਗੀ, (ਇਸ ਤ੍ਰਾਂ) ਸਚ ਸਰੂਪ ਨੂੰ ਪਾਈਦਾ ਹੈ ॥ ੨ ॥

**ਪਉੜੀ ਚਿਤੈ ਅੰਦਰਿ ਸਭੁ ਕੋ**
**ਵੇਖਿ ਨਦਰੀ ਹੇਠਿ ਚਲਾਇਦਾ ॥**

ਸਭ ਕੋਈ (ਵਾਹਿਗੁਰੂ ਦੀ [ਚਿਤੈ] ਨਜ਼ਰ ਦੇ ਵਿਚ ਹੈ (ਉਹ) ਸਭ ਨੂੰ ਵੇਖਕੇ (ਹੀ ਆਪਣੀ) ਨਜ਼ਰ ਦੇ ਹੇਠ ਤੋਰਦਾ ਹੈ।

**ਆਪੇ ਦੇ ਵਡਿਆਈਆ ਆਪੇ ਹੀ ਕਰਮ ਕਰਾਇਦਾ॥**

ਆਪੇ ਵਡਿਆਈਆਂ ਦੇਂਦਾ ਹੈ, (ਕਿਉਂਕਿ) ਆਪੇ ਹੀ (ਸਾਰੇ) ਕਰਮ ਕਰਦਾ ਹੈ।

**ਵਡਹੁ ਵਡਾ ਵਡ ਮੇਦਨੀ ਸਿਰੇ ਸਿਰਿ ਧੰਧੈ ਲਾਇਦਾ॥**

(ਉਹ) ਵਡੇ ਤੋਂ ਵੱਡਾ (ਹੈ, ਓਹੀ ਇਸ) ਵਡੀ (ਸਾਰੀ) ਸ੍ਰਿਸ਼ਟੀ ਨੂੰ [ਸਿਰੇ ਸਿਰਿ] ਵਖੋ ਵਖਰੇ ਕੰਮਾਂ ਵਿਚ ਲਾਂਦਾ ਹੈ।

# ਨਦਰਿਉਪਠੀਜੇਕਰੇਸੁਲਤਾਨਾ ਘਾਹੁ ਕਰਾਇਦਾ॥

ਜੇ (ਉਹ) ਪੁੱਠੀ ਨਿਗਾਹ ਕਰੇ (ਤਾਂ) ਸ਼ਹਨਸ਼ਾਹਾਂ ਤੋਂ ਘਾਹ ਖੁਦਵਾਂਦਾ ਹੈ। ਅਤੇ:-

# ਦਰਿ ਮੰਗਨਿ ਭਿਖ ਨ ਪਾਇਦਾ ॥ ੧੬॥

ਦਰ ਦਰ ਤੋਂ ਮੰਗਣ ਲਗਿਆਂ ਭੀ ਖੈਰ ਨਹੀ ਮਿਲਦਾ (ਅਰਥਾਤ ਵਾਹਿਗੁਰੂ ਦੀ ਸਵੱਲੀ ਨਿਗਾਹ ਕਰਕੇ ਹੀ ਸਾਡੇ ਸਾਰੇ ਕੰਮ ਸੌਰ ਰਹੇ ਹਨ) ॥ ੧੬ ॥

ਉਥਾਨਕਾ-ਕਿਸੇ ਨੇ ਪੁੱਛਿਆ, ਸਤਿਗੁਰੂ ਜੀ ! ਲੋਕੀ ਵੱਡਿਆਂ ਨੂੰ ਤ੍ਰਿਪਤ ਕਰਨ ਲਈ ਵਰ੍ਹੇ ਦੇ ਵਰ੍ਹੇ ਸਰਾਧ ਕਰਦੇ ਹਨ। ਕੀ ਪਿਤਰਾਂ ਦੇ ਨਮਿਤ ਕੀਤੇ ਗਏ ਸਰਾਧ ਦਾ ਅੰਨ ਬਜ਼ੁਰਗਾਂ ਨੂੰ ਜਾ ਮਿਲਦਾ ਹੈ ? ਇਸਦੇ ਉੱਤਰ ਵਿਚ 'ਦੁਰਜਨ ਤੋਸ਼ ਨਮਾਯ' ਅਨੁਸਾਰ ਨਿਜਸਿਧਾਂਤਦਾ ਉਪਦੇਸ਼ ਕਰਦੇ ਹਨ।

## ਸਲੋਕੁ ਮ: ੧ ॥

# ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ॥

ਜੇ (ਕੋਈ) [ਮੋਹਾਕਾ] ਚੋਰ (ਕਿਸੇ ਦੇ) ਘਰ ਨੂੰ [ਮੁਹੈ] ਚੁਰਾ ਲਿਆਵੇ, ਅਤੇ ਘਰ ਤੋਂ [ਮੁਹਿ] ਚੁਰਾਕੇ (ਆਂਦੀ ਹੋਈ ਚੀਜ਼ ਸਰਾਧ ਕਰਕੇ) ਪਿਤਰਾਂ ਦੇ (ਨਮਿਤ) ਦੇ ਦੇਵੇ। ਤਾਂ:-

# ਅਗੈ ਵਸਤੁ ਸਿਞਾਣੀਐ ਪਿਤਰੀ ਚੋਰ ਕਰੇਇ॥

ਅਤੇ (ਪ੍ਰਲੋਕ ਵਿਚ ਉਹ ਵਸਤੁ ਸਿਞਾਣੀ ਜਾਣੀ ਹੈ (ਇਸ ਤਰ੍ਹਾਂ ਉਹ ਆਪਣੇ) ਪਿਤਰਾਂ ਨੂੰ ਭੀ ਚੋਰ ਬਨਾਵੇਗਾ (ਕਿਉਂਕਿ):-

ਵਢੀਅਹਿ ਹਥ ਦਲਾਲਕੇ ਮੁਸਫੀ ਏਹ ਕਰੇਇ ॥

(ਉਸ ਵੇਲੇ ਸੰਕਲਪ ਕਰਾਨ ਵਾਲੇ ਬ੍ਰਾਹਮਣ) [ਦਲਾਲ] ਵਿਚੋਲੇ ਦੇ ਹੱਥ ਵੱਢੇ ਜਾਣਗੇ, (ਧਰਮ ਰਾਜਾ) ਏਹ [ਮੁਸਫੀ] ਫੈਸਲਾ ਕਰੇਗਾ। ਸੱਚ ਏਹ ਹੈ:-

ਨਾਨਕ ਅਗੈ ਸੋ ਮਿਲੈ ਜਿ ਖਟੇ ਘਾਲੇ ਦੇਇ ॥੧॥

ਸਤਿਗੁਰੂ ਜੀ (ਆਖਦੇ ਹਨ) ਅਗੇ (ਪ੍ਰਲੋਕ ਵਿਚ) ਉਸਨੂੰ ਮਿਲੇਗਾ, ਜੇਹੜਾ (ਆਪ) ਖੱਟ ਕਮਾਕੇ ਦੇਂਦਾ ਹੈ ॥੧॥

ਮ:੧॥ਜਿਉ ਜੋਰੂ ਸਿਰਨਾਵਣੀ ਆਵੈ ਵਾਰੋਵਾਰ॥

ਜਿਵੇਂ [ਜੋਰੂ] ਇਸਤ੍ਰੀ ਨੂੰ (ਜਦ ਮਹੀਨੇ ਮਗਰੋਂ) ਮੁੜ ਮੁੜਕੇ (ਸਿਰਨਾਵਣੀ) ਮਾਹਵਾਰੀ ਆਉਂਦੀ ਹੈ, (ਤਾਂ ਉਹ ਅਪਵਿਤ੍ਰ ਸਮਝੀ ਜਾਂਦੀ ਹੈ। ਇਵੇਂ ਹੀ)-

ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥

(ਉਹ) ਨਿਤ ਜੂਠੇ [ ਅਪਵਿਤ੍ਰ ] ਹਨ, (ਜਿਨ੍ਹਾਂ ਦੇ) ਮੂੰਹ ਵਿਚ ਝੂਠ ਵੱਸਦਾ ਹੈ, (ਇਸ ਲਈ ਉਹ) ਸਦਾ ਖੁਆਰ ਹੁੰਦੇ ਹਨ।

ਸੂਚੇ ਏਹਿ ਨ ਆਖੀਅਹਿ ਬਹਨਿ ਜਿਪਿੰਡਾ ਧੋਇ॥

ਜੇਹੜੇ (ਕੇਵਲ) ਪਿੰਡਾ ਧੋ ਬਹਿੰਦੇ ਹਨ, ਏਹ ਸੁਚੇ ਨਹੀਂ ਕਹੇ ਜਾਂਦੇ।

ਸੂਚੇਸੇਈ ਨਾਨਕਾ ਜਿਨ ਮਨਿ ਵਸਿਆ ਸੋਇ ॥੨॥

ਜਿਨ੍ਹਾਂ ਦੇ ਮਨ ਵਿਚ ਉਹ (ਵਾਹਿਗੁਰੂ) ਵਸਿਆ ਹੈ, ਓਹੀ ਸੁੱਚੇ (ਕਹੇ ਜਾ ਸਕਦੇ) ਹਨ ॥ ੨ ॥

**ਪਉੜੀ ॥ ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ ॥**

ਪੌਣ(ਵਾਂਗੂੰ) [ਵੇਗ]ਤੇਜ (ਚਲਣ)ਵਾਲੇ) [ਤੁਰੇ]ਘੋੜੇ, ਜ਼ੀਨਾ ਅਤੇ ਹਰ ਤਰ੍ਹਾਂਦੇਸ਼ਿੰਗਾਰ ਕਰਨ ਵਾਲੀ (ਹਰਮ)(ਇਸਤ੍ਰੀ

**ਕੋਠੇ ਮੰਡਪਮਾੜੀਆਲਾਇਬੈਠੇਕਰਿ ਪਾਸਾਰਿਆ॥**

ਕੋਠੇ, ਮੰਡਪ ਤੇ ਅਟਾਰੀਆਂ (ਆਦਿਕ) ਪਸਾਰਿਆ (ਵਿਚ ਜੋ ਜੀਵ ਚਿਤ) ਲਾਕੇ (ਬੇਫਿਕਰ) ਬੈਠੇ ਹਨ।

**ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ ॥**

(ਜੋ) ਮਨ ਦੇ ਭਾਉਂਦੇ ਚੋਜ ਕਰਦੇ ਹਨ, ਅਤੇ ਹਰੀ ਨੂੰ ਨਹੀਂ ਜਾਣਦੇ ਹਨ, (ਉਨ੍ਹਾਂ ਨੇ) ਜਨਮ .ਹਾਰ ਦਿੱਤਾ ਹੈ।

**ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ ॥**

ਹਕੂਮਤਾਂ ਕਰਕੇ ਖਾਂਦਾ ਹੈ, ਅਤੇ [ਮਹਲਤਿ] ਐਸ਼੍ਵਰਜਾ ਨੂੰ ਵੇਖਕੇ ਮਰਨਾ ਭੁਲਾ ਦਿੱਤਾ ਹੈ।

**ਜਰੁ ਆਈ ਜੋਬਨਿ ਹਾਰਿਆ ॥ ੧੭ ॥**

(ਪਰ ਜਦ) ਬ੍ਰਿਧ ਉਮਰਾ ਆਈ ਤੇ ਜੋਬਨ ਹਾਰ ਗਿਆ (ਤਾਂ ਪਛਤਾਉਂਦਾ ਹੈ) ॥ ੧੭ ॥

ਉਥਾਨਕਾ–ਕਿਸੇ ਪ੍ਰੇਮੀ ਨੇ ਭੋਜਨ ਕੀਤਾ, ਜਦ ਬ੍ਰਾਹਮਣ ਛਕਨ ਆਏ ਤਾਂ ਉਸਦੇ ਘਰ ਪੋਤਰਾ ਜੰਮ ਪਿਆ ਉਸੇ ਵੇ

ਬ੍ਰਾਹਮਣ ਛਕੇ ਤੋਂ ਬਿਨਾਂ ਉੱਠ ਗਏ, ਉਹ ਅੰਨ ਜਿਉਂ ਦਾ ਤਿਉਂ ਪਿਆ ਰਿਹਾ। ਉਸ ਪ੍ਰੇਮੀ ਨੇ ਗੁਰੂ ਜੀ ਪਾਸ ਪੁੱਜ ਕੇ ਅੰਨ ਦੇ ਬ੍ਰਿਥਾ ਜਾਣ ਦੀ ਗੱਲ ਕੀਤੀ, ਤਾਂ ਸਤਿਗੁਰੂ ਜੀ ਨੇ ਉਸੇ ਵੇਲੇ ਸਿਖਾਂ ਸਾਧਾਂ ਨੂੰ ਕਹਿਕੇ ਉਹ ਅੰਨ ਸਕਾਰਥ ਕਰਾ ਦਿਤਾ। ਤਦ ਬ੍ਰਾਹਮਣਾਂ ਨੇ ਆਕੇ ਗੁਰੂ ਜੀ ਨੂੰ ਕਿਹਾ–ਤੁਸਾਂ ਇਹ ਕੀ ਕੀਤਾ ਹੈ ? ਜੋ ਸੂਤਕ ਵਾਲਾ ਅੰਨ ਛਕਵਾ ਦਿਤਾ ਹੈ, ਤਦ ਸਤਿਗੁਰੂ ਜੀ ਨੇ ਉਪਦੇਸ਼ ਦੇਣ ਲਈ ਉਚਾਰਿਆ:–

## ਸਲੋਕੁ ਮ: ੧

**ਜੇ ਕਰਿ ਸੂਤਕੁ ਮੰਨੀਐ ਸਭ ਤੈ ਸੂਤਕੁ ਹੋਇ ॥**

ਜੇ ਕਰਕੇ (ਜੰਮਣ ਤੋਂ) ਸੂਤਕ (ਹੋ ਜਾਂਦਾ) ਮੰਨੀਏ, ਤਦ ਤਾਂ ਸਭ ਦੇ ਵਿਚ ਸੂਤਕ ਹੋ ਰਿਹਾ ਹੈ। (ਕਿਉਂਕਿ):–

**ਗੋਹੇ ਅਤੈ ਲਕੜੀ ਅੰਦਰਿ ਕੀੜਾ ਹੋਇ ॥**
**ਜੇਤੇ ਦਾਣੇ ਅੰਨ ਕੇ ਜੀਆ ਬਾਝੁ ਨ ਕੋਇ ॥**

ਗੋਹੇ ਅਤੇ ਲਕੜੀ ਦੇ ਵਿਚ ਭੀ ਕੀੜਾ ਹੁੰਦਾ ਹੈ। ਜਿੰਨੇ ਅੰਨ ਦੇ ਦਾਣੇ ਹਨ, (ਇਨ੍ਹਾਂ ਵਿਚੋਂ) ਕੋਈ ਭੀ ਜੀਵ ਤੋਂ ਖਾਲੀ ਨਹੀਂ ਹੈ (ਫਿਰ ਇਨ੍ਹਾਂ ਦੇ ਵਿਚ ਜੋ ਉਤਪਤੀ ਹੋ ਰਹੀ ਹੈ, ਉਸ ਕਰਕੇ ਹਰ ਇਕ ਦੇ ਘਰ ਵਿਚ ਹਰ ਸਮੇਂ ਸੂਤਕ ਹੈ)।

**ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ ॥**

ਪਹਿਲਾਂ (ਤਾਂ) ਪਾਣੀ (ਵਿਚ ਹੀ ਅਨੇਕਾਂ) ਜੀਵ ਹਨ, ਜਿਸ ਪਾਣੀ ਕਰਕੇ ਹਰ ਕੋਈ ਹਰਾ ਹੈ। (ਤਾਂਤੇ):–

**ਸੂਤਕੁ ਕਿਉ ਕਰਿ ਰਖੀਐ ਸੂਤਕੁ ਪਵੈ ਰਸੋਇ ॥**

(ਇਹ) ਸੂਤਕ ਤੋਂ ਕਿਸ ਤਰ੍ਹਾਂ ਕਰਕੇ (ਬਚਾਉ) ਰੱਖ ਸਕੀਦਾ ਹੈ ? (ਇਹ) ਸੂਤਕ (ਤਾਂ ਹਰ ਰੋਜ਼) ਰਸੋਈ ਵਿਚ ਹੀ ਪੈ ਜਾਂਦਾ ਹੈ।

**ਨਾਨਕ ਸੂਤਕੁ ਏਵ ਨ ਉਤਰੈ**
**ਗਿਆਨੁ ਉਤਾਰੇ ਧੋਇ ॥ ੧ ॥**

ਸਤਿਗੁਰੂ ਜੀ (ਆਖਦੇ ਹਨ) ਸੂਤਕ ਐਵੇਂ ਨਹੀ ਲਹਿ ਜਾਂਦਾ, (ਇਸਨੂੰ) ਗਿਆਨ (ਜਲ ਨਾਲ) ਧੋਕੇ ਉਤਾਰੀ ਦਾ ਹੈ ॥ ੧ ॥

ਪੰਡਿਤਾਂ ਨੇ ਪੁਛਿਆ ਉਹ ਕੇਹੜਾ ਸੂਤਕ ਹੈ, ਜਿਸਨੂੰ ਤੁਸੀਂ ਮੰਨਦੇ ਹੋ ? ਅਤੇ ਜਿਸਨੂੰ ਗਿਆਨ ਦੂਰ ਕਰਦਾ ਹੈ ? ਆਪ ਜੀ ਨੇ ਉਚਾਰਿਆ :—

**ਮ: ੧ ॥**

**ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥**

ਲੋਭ ਮਨ ਦਾ ਸੂਤਕ ਹੈ, ਝੂਠ ਜੀਭ ਦਾ ਸੂਤਕ ਹੈ।

**ਅਖੀ ਸੂਤਕੁ ਵੇਖਣਾ ਪਰਤ੍ਰਿਅ ਪਰ ਧਨ ਰੂਪੁ ॥**

(ਜੋ) ਪਰ ਇਸਤ੍ਰੀ ਦਾ ਰੂਪ ਤੇ ਪਰ ਧਨ (ਨੂੰ ਲੋਭ ਦ੍ਰਿਸ਼ਟੀ ਨਾਲ) ਵੇਖਣਾ (ਹੈ, ਏਹ) ਅੱਖਾਂ ਦਾ ਸੂਤਕ ਹੈ।

**ਕੰਨੀ ਸੂਤਕੁ ਕੰਨਿ ਪੈ ਲਾਇ ਤਬਾਰੀ ਖਾਹਿ ॥**

(ਜੋ) [ਲਾਇਤਬਾਰੀ] ਚੁਗਲੀਆਂ ਦੀਆਂ ਗੱਲਾਂ (ਸੁਨਣ ਦੇ) [ਖਾਹਿ] ਸੁਆਦ ਵਿਚ [ਕੰਨਿ ਪੈ] ਕੰਨਾਂ ਦਾ ਪਾਣਾ ਹੈ

(ਇਹ) ਕੰਨਾਂ ਦਾ ਸੂਤਕ ਹੈ।

**ਨਾਨਕ ਹੰਸਾ ਆਦਮੀ ਬਧੇ ਜਮਪੁਰਿਜਾਹਿ ॥੨॥**

ਸਤਿਗੁਰੂ ਜੀ (ਆਖਦੇ ਹਨ, ਇਨ੍ਹਾਂ) [ਹੰਸ] ਪਾਪ ਕਰਮਾਂ (ਕਰਕੇ) ਆਦਮੀ ਬੱਧਾ ਹੋਇਆ ਜਮਪੁਰੀ ਵਿਚ ਜਾਂਦਾ ਹੈ ॥ ੨ ॥

**ਮ:੧॥ ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥**

ਸਾਰਾ ਭਰਮ ਸੂਤਕ ਹੈ, (ਜਿਸ ਕਰਕੇ ਜੀਵ) ਦ੍ਵੈਤ ਭਾਵ ਵਿਚ ਲਗ ਜਾਂਦਾ ਹੈ।

**ਜੰਮਣੁ ਮਰਣਾ ਹੁਕਮੁ ਹੈ ਭਾਣਾ ਆਵੈ ਜਾਇ॥**

ਜੰਮਣਾ ਤੇ ਮਰਣਾ (ਏਹ ਤਾਂ ਵਾਹਿਗੁਰੂ ਦਾ) ਹੁਕਮ ਹੈ, (ਕਿਉਂਕਿ ਜੀਵ) ਭਾਣੇ ਵਿਚ ਹੀ ਆਉਂਦਾ ਤੇ ਜਾਂਦਾ ਹੈ।

**ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ॥**

ਖਾਣਾ ਤੇ ਪੀਣਾ ਪਵਿੱਤ੍ਰ ਹੈ, (ਕਿਉਂਕਿ ਵਾਹਿਗੁਰੂ ਨੇ ਹੀ) ਰਿਜਕ ਪੁਚਾ ਦਿਤਾ ਹੈ।

**ਨਾਨਕ ਜਿਨ੍ਹੀ ਗੁਰਮੁਖਿ ਬੁਝਿਆ**
**ਤਿਨ੍ਹਾ ਸੂਤਕੁ ਨਾਹਿ ॥ ੩ ॥**

ਸਤਿਗੁਰੂ ਜੀ (ਆਖਦੇ ਹਨ) ਜਿਨ੍ਹਾਂ ਗੁਰਮੁਖਾਂ ਨੇ (ਏਹ ਭੇਦ) ਜਾਣਿਆ ਹੈ, ਉਨ੍ਹਾਂਨੂੰ ਸੂਤਕ ਨਹੀਂ (ਲੱਗਦਾ)॥੩॥

**ਪਉੜੀ॥ ਸਤਿਗੁਰੁ ਵਡਾ ਕਰਿ ਸਾਲਾਹੀਐ**
**ਜਿਸੁ ਵਿਚਿ ਵਡੀਆ ਵਡਿਆਈਆ ॥**

(ਉਸ) ਸਤਿਗੁਰੂ ਨੂੰ ਵੱਡਾ ਕਰਕੇ ਸਲਾਹੁਣਾ ਚਾਹੀਦਾ ਹੈ, ਜਿਸ ਵਿਚ ਵਡੀਆਂ ਵਡਿਆਈਆਂ ਹਨ। (ਪਰ)-

**ਸਹਿ ਮੇਲੇ ਤਾ ਨਦਰੀ ਆਈਆ ॥**

ਵਾਹਿਗੁਰੂ (ਗੁਰੂ) ਨਾਲ ਮੇਲੇ, ਤਾਂ (ਵਡਿਆਈਆਂ) ਨਜ਼ਰੀਂ ਆਉਂਦੀਆਂ ਹਨ।

**ਜਾ ਤਿਸੁ ਭਾਣਾ ਤਾ ਮਨਿ ਵਸਾਈਆ ॥**

ਜਦ ਉਸ (ਗੁਰੂ ਦਾ) ਭਾਣਾ (ਮੰਨ ਲਈਏ) ਤਾਂ ਮਨ ਵਿਚ ਆ ਵਸਦੀਆਂ ਹਨ।

**ਕਰਿ ਹੁਕਮੁ ਮਸਤਕਿ ਹਥੁ ਧਰਿ**
**ਵਿਚਹੁ ਮਾਰਿ ਕਢੀਆ ਬੁਰਿਆਈਆ ॥**

(ਗੁਰੂ ਨੇ ਜਿਸਦੇ) ਸਿਰ ਉਤੇ ਹੱਥ ਧਰਕੇ ਹੁਕਮ ਕੀਤਾ ਹੈ, (ਉਸਦੇ ਹਿਰਦੇ) ਵਿਚੋਂ ਬੁਰਾਈਆਂ ਮਾਰਕੇ (ਬਾਹਰ) ਕੱਢ ਦਿਤੀਆਂ ਹਨ।

**ਸਹਿ ਤੁਠੈ ਨਉ ਨਿਧਿ ਪਾਈਆ ॥ ੧੯ ॥**

(ਪਰ) ਵਾਹਿਗੁਰੂ ਦੇ ਪ੍ਰਸੰਨ ਹੁੰਦੇ ਹੀ (ਇਹ) ਨੌਂ ਨਿਧੀ ਪਾਈ ਜਾਂਦੀ ਹੈ ॥ ੧੯ ॥

## ਸਲੋਕੁ ਮਃ ੧ ॥

**ਪਹਿਲਾ ਸੁਚਾ ਆਪਿ ਹੋਇ ਸੁਚੈ ਬੈਠਾ ਆਇ ॥**

ਪਹਿਲਾਂ (ਨ੍ਹਾ ਧੋਕੇ) ਆਪ ਸੁੱਚਾ ਹੋਇਆ ਹੈ ਅਤੇ ਸੁਚੇ (ਚੌਂਕੇ ਵਿਚ) ਆ ਬੈਠਾ ਹੈ।

**ਸੁਚੇ ਅਗੈ ਰਖਿਓਨੁ ਕੋਇ ਨ ਭਿਟਿਓ ਜਾਇ ॥**

ਸੁੱਚੇ (ਅੰਨ ਨੂੰ) ਅੱਗੇ ਰਖ ਦਿੱਤਾ ਹੈ, (ਇਨ੍ਹਾਂ ਵਿਚੋਂ) ਕੋਈ ਥਾਂ ਭਿੱਟੀ ਹੋਈ ਨਹੀਂ ਹੈ।

**ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥**

(ਇਸ ਤਰ੍ਹਾਂ) ਸੁੱਚਾ ਹੋ ਕਰਕੇ (ਪੰਡਤ ਨੇ) [ਜੇਵਿਆ] ਅੰਨ ਛਕਿਆ ਹੈ, ਅਤੇ (ਮਗਰੋਂ ਗੀਤਾ ਦਾ) ਸਲੋਕ* ਪੜ੍ਹਨ ਲੱਗਾ ਹੈ।

**ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥**

(ਅਗਲੇ ਦਿਨ ਉਹ ਅੰਨ) [ਕੁਹਥੀ ਜਾਇ] ਗੰਦੀ ਜਗ੍ਹਾ ਤੇ ਸੁੱਟਿਆ (ਜਾਂਦਾ ਹੈ), ਕਿਸ (ਕਰਕੇ ਉਸਨੂੰ) ਏਹ ਦੋਖ ਲੱਗਾ ਹੈ?

**ਅੰਨੁ ਦੇਵਤਾ ਪਾਣੀ ਦੇਵਤਾ ਬੈਸੰਤਰੁ ਦੇਵਤਾ**
**ਲੂਣੁ ਪੰਜਵਾ ਪਾਇਆ ਘਿਰਤੁ ॥**
**ਤਾ ਹੋਆ ਪਾਕੁ ਪਵਿਤੁ ॥**

ਅੰਨ [ਦੇਵਤਾ] ਪਵਿੱਤ੍ਰ ਹੈ, ਪਾਣੀ ਪਵਿੱਤ੍ਰ ਹੈ, ਅੱਗ ਤੇ ਲੂਣ ਪਵਿੱਤ੍ਰ ਹੈ। ਪੰਜਵਾਂ (ਇਸ ਵਿਚ) ਘਿਉ (ਭੀ ਪਵਿੱਤ੍ਰ) ਪਾਯਾ ਸੀ। (ਇਹ) [ਪਾਕੁ] ਭੋਜਨ ਤਾਂ (ਹਰ ਤਰ੍ਹਾਂ ਕਰਕੇ) ਪਵਿਤ੍ਰ (ਬਣਿਆ) ਹੋਯਾ ਸੀ। (ਪਰ ਇਸ):—

---

* ਅਨਜਾਇ ਭਵੰਤੀ ਭੂਤਾਨੀ ਪ੍ਰਯੰਨਿਆਦੰਨੁ ਸੰਭਵਾ।
ਯਗਿਆਤ ਭਵੰਤੀ ਪ੍ਰਯੰਨਿਆ ਯਗੁ ਕਰਮ ਸਮਾਹਦੋਨ:॥

**ਪਾਪੀ ਸਿਉ ਤਨੁ ਗਡਿਆ ਥੁਕਾ ਪਈਆ ਤਿਤੁ ॥**

ਪਾਪੀ ਸਰੀਰ ਨਾਲ ਲੱਗਾ ਹੈ, ਤਾਂ ਹੀ [ਤਿਤੁ] ਉਸ ਉਤੇ ਥੁੱਕਾਂ ਪਈਆਂ ਹਨ।

**ਜਿਤੁ ਮੁਖਿ ਨਾਮੁ ਨ ਊਚਰਹਿ**
**ਬਿਨੁ ਨਾਵੈ ਰਸ ਖਾਹਿ ॥**

ਜਿਸ ਮੂੰਹ ਤੋਂ ਨਾਮ ਨਹੀਂ ਉਚਾਰਿਆ ਜਾਂਦਾ, ਅਤੇ ਨਾਮ ਤੋਂ ਹੀਣੇ ਹੋਕੇ [ਰਸੁ] ਭੋਜਨ ਨੂੰ ਖਾਂਦਾ ਹੈ।

**ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥੧॥**

ਸਤਿਗੁਰੂ ਜੀ (ਆਖਦੇ ਹਨ) ਇਸ ਤਰ੍ਹਾਂ ਜਾਣਨਾ ਚਾਹੀਦਾ ਹੈ, (ਕਿ) ਉਸ ਮੂੰਹ ਦੇ ਉਤੇ ਥੱਕਾਂ ਪਈਆਂ ਹਨ ॥ ੧ ॥

ਉਥਾਨਕਾ-ਕਿਸੇ ਨੇ ਇਸਤ੍ਰੀ ਜਾਮੇ ਦਾ ਖੰਡਨ ਕੀਤਾ, ਤਾਂ ਗੁਰੂ ਜੀ ਨੇ ਉਸਨੂੰ ਸੁਮੱਤੇ ਲਾਉਣ ਲਈ ਉਪਦੇਸ਼ ਕੀਤਾ:-

**ਮ: ੧ ॥ ਭੰਡਿ ਜੰਮੀਐ ਭੰਡਿ ਨਿੰਮੀਐ**
**ਭੰਡਿ ਮੰਗਣੁ ਵੀਆਹੁ ॥**

[ਭੰਡਿ] ਇਸਤ੍ਰੀ ਤੋਂ ਜੰਮੀਦਾ ਹੈ, ਇਸਤ੍ਰੀ ਦੇ (ਗਰਭ ਵਿਚ) ਨਿੰਮੀਦਾ ਹੈ, ਅਤੇ ਇਸਤ੍ਰੀ ਨਾਲ ਹੀ ਮੰਗੇਵਾ ਤੇ ਵੀਆਹ (ਹੁੰਦਾ ਹੈ)।

**ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ ॥**

ਇਸਤ੍ਰੀ ਤੋਂ ਹੀ [ਦੋਸਤੀ] ਭਾਈ-ਚਾਰਾ ਹੁੰਦਾ ਹੈ, ਅਤੇ ਇਸਤ੍ਰੀ ਤੋਂ ਹੀ ਰਾਹ ਤੁਰੇ ਹਨ।

ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ ॥

ਇਸਤ੍ਰੀ (ਦੇ) ਮੋਯਾਂ)(ਦੂਜੀ) ਇਸਤ੍ਰੀ ਭਾਲਦੀ ਹੈ, (ਇਸਤ੍ਰੀ ਕਰਕੇ ਹੀ[ਬੰਧਾਨ] ਸਾਕ ਨੱਤੇ ਹੁੰਦੇ ਹਨ।

ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥

(ਤੂੰ) ਉਸਨੂੰ ਬੁਰਾ ਕਿਉਂ ਆਖਦਾ ਹੈਂ ? ਜਿਸ ਤੋਂ [ਰਾਜਾਨੁ] ਰਾਜੇ ਮਹਾਰਾਜੇ ਜੰਮਦੇ ਹਨ।

ਭੰਡਹੁ ਹੀ ਭੰਡੁ ਊਪਜੈ ਭੰਡੈ ਬਾਝੁ ਨ ਕੋਇ ॥

ਇਸਤ੍ਰੀ ਤੋਂ ਹੀ ਇਸਤ੍ਰੀ ਪੈਦਾ ਹੁੰਦੀ ਹੈ, (ਸਾਰੇ ਜਗਤ ਵਿਚ) ਇਸਤ੍ਰੀ ਤੋਂ ਬਿਨਾਂ ਕੋਈ ਭੀ ਨਹੀਂ ਹੈ। (ਭਾਵ ਜਗਤ ਦੇ ਹਰ ਇਕ ਜੀਵ ਨਰ ਤੇ ਮਾਦਾ ਬਣੀ ਹੋਈ ਹੈ)।

ਨਾਨਕ ਭੰਡੈ ਬਾਹਰਾ ਏਕੋ ਸਚਾ ਸੋਇ ॥

(ਪਰ) ਇਕ ਉਹ ਸੱਚਾ 'ਨਾਨਕ' ਹੀ ਇਸਤ੍ਰੀ ਤੋਂ ਬਿਨਾਂ ਹੈ।

ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ॥

ਜਿਸ ਮੁੱਖ ਤੋਂ ਸਦਾ (ਨਾਮ) ਜਪਿਆ ਜਾਂਦਾ ਹੈ, (ਉਸਦੇ) ਭਾਗਾਂ ਦੀ ਰੱਤੀ [ਪ੍ਰਭਤਾ] ਚੌਹਾਂ (ਜੱਗਾਂ ਜਾਂ ਚੌਹਾਂ ਚੱਕਾਂ ਵਿਚ) ਸਲਾਹੀ ਜਾਂਦੀ ਹੈ।

ਨਾਨਕ ਤੇ ਮੁਖਿ ਊਜਲੇ ਤਿਤੁ ਸਚੈ ਦਰਬਾਰਿ॥

ਸਤਿਗੁਰੂ ਜੀ (ਆਖਦੇ ਹਨ,) ਉਸ ਸਚੇ ਦੇ ਦਰਬਾਰ ਵਿਚ ਭੀ ਉਹ ਮੂੰਹ ਉੱਜਲਾ ਹੁੰਦਾ ਹੈ ॥ ੨ ॥

ਪਉੜੀ ॥ ਸਭੁ ਕੋ ਆਖੈ ਆਪਣਾ
ਜਿਸੁ ਨਾਹੀ ਸੋ ਚੁਣਿ ਕਢੀਐ ॥

ਸਭ ਕੋਈ(ਵਾਹਿਗੁਰੂ ਨੂੰ) ਆਪਣਾ ਆਖਦਾ ਹੈ, ਜਿਸਨੇ ਨਹੀਂ (ਕਿਹਾ) ਉਸਨੂੰ ਚੁਣਕੇ(ਕੋਈ ਵੱਖਰਾ) ਕਢੋ ?

ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ ॥

(ਜੋ) ਆਪੋ ਆਪਣਾ ਕੀਤਾ (ਹੈ, ਉਸ ਕਰਮ ਦਾ) ਆਪੇ ਹੀ ਲੇਖਾ [ਸੰਢੀਐ]ਭਰਨਾ ਹੈ, ।

ਜਾ ਰਹਣਾ ਨਾਹੀ ਐਤੁ ਜਗਿ
ਤਾ ਕਾਇਤੁ ਗਾਰਬਿ ਹੰਡੀਐ ॥

ਜਦ ਇਸ ਜਗਤ ਵਿਚ ਰਹਣਾ ਹੀ ਨਹੀਂ, ਤਾਂ ਕਿਸ ਵਾਸਤੇ ਹੰਕਾਰ ਕਰਕੇ ਫਿਰਣਾ ਹੈ ?

ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥

ਕਿਸੇ ਨੂੰ ਭੀ ਬੁਰਾ ਨਾ ਆਖੋ, [ਅਖਰੁ] ਵਿਦਜਾ ਪੜ੍ਹਕੇ ਏਹੋ ਸਮਝਣਾ ਚਾਹੀਦਾ ਹੈ ।

ਮੂਰਖੈ ਨਾਲਿ ਨ ਲੁਝੀਐ ॥ ੧੯ ॥

(ਅਤੇ) ਮੂਰਖ ਦੇ ਨਾਲ ਝਗੜਾ ਕਰਨਾ ਚੰਗਾ ਨਹੀਂ ਹੈ॥੧੯॥

ਸਲੋਕੁ ੧ ॥

ਨਾਨਕ ਫਿਕੈ ਬੋਲਿਐ ਤਨੁ ਮਨੁ ਫਿਕਾ ਹੋਇ ॥

ਸਤਿਗੁਰੂ ਜੀ(ਆਖਦੇਹਨ) ਫਿੱਕੇ (ਬਚਨ)ਦੇ ਬੋਲਿਆਂ (ਕੇਹਰ

## ਫਿਕੋ ਫਿਕਾ ਸਦੀਐ ਫਿਕੇ ਫਿਕੀ ਸੋਇ ॥

ਫਿੱ-ਕੇ (ਬੋਲਣ ਵਾਲੇ ਦਾ) ਨਾਮ 'ਫਿੱਕਾ' ਪੈ ਜਾਂਦਾ ਹੈ ਅਤੇ 'ਫਿੱ-ਕੇ' ਦੀ ਫਿੱਕੀ ਸੋਭਾ [ਬਦਨਾਮੀ] (ਹੁੰਦੀ ਹੈ)।

## ਫਿਕਾ ਦਰਗਹ ਸਟੀਐ ਮੁਹਿ ਥੁਕਾ ਫਿਕੇ ਪਾਇ ॥

ਫਿੱਕਾ (ਪੁਰਸ਼) ਦਰਗਾਹੋਂ ਧੱਕਿਆ ਜਾਂਦਾ ਹੈ, ਅਤੇ ਫਿੱਕੇ ਦੇ ਮੂੰਹ ਉਤੇ ਥੁੱਕਾਂ ਪੈਂਦੀਆਂ ਹਨ।

## ਫਿਕਾ ਮੂਰਖੁ ਆਖੀਐ ਪਾਣਾ ਲਹੈ ਸਜਾਇ ॥੧॥

(ਜੋ) ਫਿੱਕਾ ਬੋਲਦਾ ਹੈ, (ਉਹ) ਮੂਰਖ ਜੁੱਤੀਆਂ ਦੀ ਸਜਾ ਲੈਂਦਾ ਹੈ ॥ ੧ ॥

## ਮ: ੧ ॥ ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ ॥

(ਜੋ) ਦਿਲੋਂ ਝੂਠੇ ਹਨ, ਅਤੇ ਬਾਹਰੋਂ [ਪੈਜ] ਇਜ਼ਤ (ਵਾਸਤੇ] ਦੁਨੀਆਂ ਅੰਦਰ [ਫੈਲੁ] ਪ੍ਰੇਮੀ ਭਗਤ [ਬਣਦੇ ਹਨ)।

## ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ ॥

ਜੇ (ਉਹ) ਅਠਾਠ ਤੀਰਥਾਂ ਵਿਚ ਭੀ ਨ੍ਹਾਉਣ (ਤਾਂ ਭੀ ਉਨ੍ਹਾਂ ਦੀ ਇਸ ਕਰਮ ਰੂਪ ਪਾਪ ਦੀ) ਮੈਲ ਨਹੀਂ ਲਹੇਗੀ।

## ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ ॥

ਜਿਨ੍ਹਾਂ ਦੇ ਅੰਦਰ ਪੱਟ ਹੈ, ਅਤੇ ਬਾਹਰੋਂ ਗੁੱਦੜ (ਵਰਗੇ ਬਣੇ ਹੋਏ ਹਨ) ਸੰਸਾਰ ਵਿਚ ਉਹ ਭਲੇ ਹਨ। (ਕਿਉਂਕਿ:-

## ਤਿਨ ਨੇਹੁ ਲਗਾ ਰਬ ਸੇਤੀ ਦੇਖਨੇ ਵੀਚਾਰਿ ॥

ਉਨਾਂ ਦਾ ਪ੍ਰੇਮ ਰੱਬ ਨਾਲ ਲੱਗਾ ਹੈ, ਅਤੇ (ਹਰ ਵੇਲੇ) ਦਰਸਨ (ਕਰਨ ਦੇ ਵੀਚਾਰ ਵਿਚ (ਰਹਿੰਦੇ ਹਨ)।

**ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥**

(ਉਹ) ਪ੍ਰੇਮ ਵਿਚ ਹੱਸਦੇ ਹਨ, ਪ੍ਰੇਮ ਵਿਚ ਰੋਂਦੇ ਹਨ, ਅਤੇ ਚੁਪ ਭੀ ਕਰ ਜਾਂਦੇ ਹਨ।

**ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥**

ਸਚੇ [ਨਾਹ] ਪਤੀ ਤੋਂ ਬਿਨਾਂ (ਹੋਰ) ਕਿਸੇ ਦੀ (ਉਨ੍ਹਾਂ ਨੂੰ ਕੁਝ) ਪਰਵਾਹ ਨਹੀਂ ਹੈ।

**ਦਰਿਵਾਟਉਪਰਿ ਖਰਚੁ ਮੰਗਾਜਬੈਦੇਇਤ ਖਾਹਿ॥**

(ਸਤਸੰਗ ਰੂਪ) ਦਰ ਤੋਂ (ਸੰਸਾਰ) ਦੀ [ਵਾਟ] ਮੁਸਾਫਰੀ ਦਾ (ਨਾਮ ਰੂਪ ਖਰਚ ਮੰਗਦੇ ਹਨ), ਜਦੋਂ (ਵਾਹਿਗੁਰੂ) ਦੇਂਦਾ ਹੈ ਤਾਂ ਖਾਂਦੇ ਹਨ, (ਅਰਥਾਤ ਸਤਿਸੰਗ ਵਿਚ ਬੈਠੇ ਹੋਏ ਨਾਮ ਜਪਦੇ ਹਨ, ਅਤੇ ਵਾਹਿਗੁਰੂ ਦਾ ਭਰੋਸਾ ਰਖਦੇ ਹਨ)।

**ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲੁ॥**

ਇਕੋ ਦਰਬਾਰ [ਪਾਤਸ਼ਾਹ] ਹੈ, (ਜਿਸਦੀ) ਇਕੋ ਕਲਮ (ਨੇ ਜੀਵਾਂ ਦੇ ਆਪੋ ਆਪਣੇ ਕਰਮਾਂ ਦੇ ਅਨੁਸਾਰ ਸੁਖ-ਦੁਖ ਲਿਖਿਆ ਹੈ, ਇਸ ਗੱਲ ਨੂੰ ਜਾਣਦੇ ਹੋਏ ਭੀ ਜੋ ਪੁਰਸ਼) [ਹਮਾ ਤੁਮਾ] ਮੈਂ ਤੂੰ ਵਿਚ ਲੱਗੇ ਹੋਏ ਹਨ।

**ਦਰਿ ਲਏ ਲੇਖਾਪੀੜਿ ਛੁਟੈ**
**ਨਾਨਕਾ ਜਿਉ ਤੇਲੁ॥ ੨॥**

ਹੇ ਨਾਨਕ ਜਿਵੇਂ (ਤਿਲਾਂ ਨੂੰ ਕੋਹਲੂ ਵਿਚ) ਪੀੜੀਏ

(ਤਾਂ ਉਨ੍ਹਾਂ ਤੋਂ) ਤੇਲ [ਛੁਟੈ] ਨਿਕਲਦਾ ਹੈ,(ਇਵੇਂ ਹੀ ਜਦ ਉਨ੍ਹਾਂ ਤੋਂ ਜਮਰਾਜਾ) ਦਰਗਾਹ ਵਿਚ ਲੇਖਾ ਲਏਗਾ, (ਤਾਂ ਉਨ੍ਹਾਂ ਦੀ ਤੂੰ-ਮੈਂ ਛੁੱਟੇਗੀ ॥ ੨ ॥

## ਪਉੜੀ ॥

**ਆਪੇ ਹੀ ਕਰਣਾਕੀਓ ਕਲਆਪੇਹੀ ਤੈ ਧਾਰੀਐ॥**

(ਹੇ ਵਾਹਿਗੁਰੂ ! ਤੁਸਾਂ) ਆਪੇ ਹੀ [ਕਰਣਾ] ਪ੍ਰਪੰਚ ਕੀਤਾ ਹੈ, ਅਤੇ ਤੁਸਾਂ ਆਪੇ ਹੀ(ਇਸ ਵਿਚ ਚੇਤਨ ਸੱਤਾ ਰੂਪ) [ਕਲ] ਸ਼ਕਤੀ ਧਾਰੀ ਹੋਈ ਹੈ।

**ਦੇਖਹਿਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ॥**

(ਸੰਸਾਰ ਰੂਪ ਚੌਪੜ ਉਤੇ ਮਨਮੁਖ ਰੂਪ) ਕੱਚੀ (ਤੇ ਗੁਰਮੁਖ ਰੂਪ) ਪੱਕੀ [ਸਾਰੀ] ਨਰਦ (ਜਿਸ ਗੁਣਾਂ ਰੂਪ ਖ਼ਾਨੇ ਉਤੇ) ਧਰੀ ਹੋਈ ਹੈ, (ਉਨ੍ਹਾਂ ਨੂੰ ਤੂੰ) ਆਪਣਾ ਕੀਤਾ (ਜਾਣਕੇ, ਆਪੇ ਹੀ) ਵੇਖਦਾ ਹੈਂ।

**ਜੋ ਆਇਆ ਸੋ ਚਲਸੀ**
**ਸਭੁ ਕੋਈ ਆਈ ਵਾਰੀਐ ॥**

ਜੋ ਇਥੇ ਆਯਾ ਹੈ, ਉਹ ਚਲਾ ਜਾਏਗਾ, ਸਭ ਕਿਸੇ ਦੀ ਵਾਰੀ ਆਈ ਹੈ।

**ਜਿਸਕੇ ਜੀਅ ਪਰਾਣ ਹਹਿ**
**ਕਿਉ ਸਾਹਿਬੁ ਮਨਹੁ ਵਿਸਾਰੀਐ ॥**

ਜਿਸਦੇ (ਦਿਤੇ ਹੋਏ) [ਜੀਅ] ਦੇਹ ਤੇ ਪ੍ਰਾਣ

(ਹੇ ਬੰਦੇ ! ਉਸ) ਸਾਹਿਬ ਨੂੰ ਮਨੋਂ ਕਿਉਂ ਭੁਲਾਇਆ ਹੈ ਚੇਤੇ ਰਖ।

ਆਪਣ ਹਥੀ ਆਪਣਾ
ਆਪੇ ਹੀ ਕਾਜੁ ਸਵਾਰੀਐ ॥੨੦॥

ਅਪਣੇ ਹਥਾਂ ਨਾਲ ਆਪਣਾ (ਮੁਕਤੀ ਰੂਪ) ਕੰ ਆਪੇ ਹੀ ਸਵਾਰੀਦਾ ਹੈ ॥ ੨੦ ॥

ਸਲੋਕੁ ਮਹਲਾ ੨ ॥

ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥

ਏਹ ਕੇਹੀ ਪ੍ਰੀਤ ਹੈ, (ਜੋ ਪ੍ਰੀਤਮ ਨੂੰ ਛੱਡਕੇ) ਦੂਜਿਆਂ ਨਾਲ ਜਾ ਲੱਗਣਾ ਹੈ ?

ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥

ਸਤਿਗੁਰੂ ਜੀ(ਕਹਿੰਦੇ ਹਨ, ਉਹ) [ਆਸਕੁ] ਪਿਆਰਾ ਕਹੀਦਾ ਹੈ, ਜੋ) ਸਦਾਹੀ (ਆਪਣੇ ਪ੍ਰੀਤਮ ਅੱਗੇ) [ਸਮਾਇ] ਮਰਕੇ ਰਹਿੰਦਾ ਹੈ।

ਚੰਗੈ ਚੰਗਾ ਕਰਿ ਮੰਨੈ ਮੰਦੈ ਮੰਦਾ ਹੋਇ ॥

(ਜੋ ਪ੍ਰੀਤਮ ਦੇ) ਚੰਗੇ (ਕੰਮ ਨੂੰ) ਚੰਗਾ ਕਰਕੇ ਮੰਨਦਾ ਹੈ, (ਅਤੇ) ਮੰਦੇ (ਕੰਮ ਨੂੰ) ਮੰਦਾ [ਹੋਇ] ਸਮਝਦਾ ਹੈ।

ਆਸਕੁ ਏਹੁ ਨ ਆਖੀਐ
ਜਿ ਲੇਖੈ ਵਰਤੈ ਸੋਇ ॥ ੧ ॥

ਜੋ ਇਸ ਲੇਖੇ ਵਿਚ ਵਰਤਦਾ ਹੈ, ਉਸਨੂੰ ਆਸ਼ਕ

[ਪਿਆਰਾ] ਨਹੀਂ ਕਹੀਦਾ ਹੈ ॥ ੧ ॥

ਮਹਲਾ ੨ ॥

**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**

ਜੋ ਸਲਾਮ ਤੇ ਜਬਾਬ ਦੋਵੇਂ (ਕੰਮ) ਕਰਦਾ ਹੈ, (ਉਹ) ਮੁੱਢ ਤੋਂ ਹੀ ਭੁੱਲ ਗਿਆ ਹੈ।

**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥**

ਸਤਿਗੁਰੂ ਜੀ (ਆਖਦੇ ਹਨ, ਉਸਦੀਆਂ) ਦੋਵੇਂ (ਗੱਲਾਂ) ਝੂਠੀਆਂ ਹਨ, (ਉਹ ਭੀ) ਦਰਗਾਹ ਵਿਚ ਕੋਈ ਥਾਂ ਨਹੀਂ ਪਾਏਗਾ ॥ ੨ ॥

**ਪਉੜੀ ॥**

**ਜਿਤੁ ਸੇਵਿਐ ਸੁਖੁ ਪਾਈਐ**
**ਸੋ ਸਾਹਿਬੁ ਸਦਾ ਸਮਾਲੀਐ ॥**

ਜਿਸਦੇ ਸੇਵਨੇ ਕਰਕੇ ਸੁਖ ਪਾਈਦਾ ਹੈ, ਉਸ ਮਾਲਕ ਨੂੰ ਸਦਾ ਸਿਮਰਨਾ ਚਾਹੀਦਾ ਹੈ।

**ਜਿਤੁ ਕੀਤਾ ਪਾਈਐ ਆਪਣਾ**
**ਸਾ ਘਾਲ ਬੁਰੀ ਕਿਉ ਘਾਲੀਐ ॥**

ਜਿਸਦਾ ਕੀਤਾ ਆਪੇ ਪਾਣਾ ਹੈ, ਉਹ ਬੁਰੀ ਕਿਰਤ ਕਿਉਂ ਕਰਨੀ ਚਾਹੀਦੀ ਹੈ ?

**ਮੰਦਾ ਮੂਲਿ ਨ ਕੀਚਈ**
**ਦੇ ਲੰਮੀ ਨਦਰਿ ਨਿਹਾਲੀਐ ॥**

ਕਦੇ ਭੀ ਮੰਦਾ (ਕੰਮ) ਨਹੀਂ ਕਰਨਾ ਚਾਹੀਦਾ, ਲੰਮੀ ਨਜ਼ਰ ਕਰਕੇ ਵੇਖਣਾ ਚਾਹੀਦਾ ਹੈ, (ਭਾਵ ਦੂਰੰਦੇਸ਼ੀ ਨਾਲ ਕੰਮ ਦੇ ਫਲ ਨੂੰ ਪਹਿਲੇ ਸੋਚ ਲੈਣਾ ਚਾਹੀਦਾ ਹੈ)।

## ਜਿਉ ਸਾਹਿਬ ਨਾਲਿ ਨ ਹਾਰੀਐ
## ਤੇਵੇਹਾ ਪਾਸਾ ਢਾਲੀਐ॥

ਜਿਸ ਤਰ੍ਹਾਂ ਵਾਹਿਗੁਰੂ ਵੱਲੋਂ ਨਾ ਹਾਰੀਏ, ਉਸ ਤਰ੍ਹਾਂ ਦਾ ਪਾਸਾ ਢਾਲਨਾ ਚਾਹੀਦਾ ਹੈ।

## ਕਿਛੁ ਲਾਹੇ ਉਪਰਿ ਘਾਲੀਐ॥ ੨੧॥

ਕੁਝ ਲਾਭ ਉਤੇ ਹੀ ਕਮਾਈ ਕੀਤੀ ਜਾਂਦੀ ਹੈ ॥੨੧॥

## ਸਲੋਕੁ ਮਹਲਾ ੨ ॥

## ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ॥

(ਜੋ) ਨੌਕਰ (ਹੋਕੇ) ਨੌਕਰੀ ਤੇ ਲੱਗਾ ਹੈ, (ਅਤੇ ਮਾਲਕ ਅੱਗੇ) ਹੰਕਾਰ ਨਾਲ ਝਗੜਾ (ਕਰਦਾ ਹੈ। ਅਤੇ):-

## ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ॥

ਮਾਲਕ (ਦੇ ਸਾਹਮਣੇ) ਬਹੁਤੀਆਂ ਗੱਲਾਂ ਕਰਦਾ ਹੈ, (ਉਹ ਕਦੇ ਮਾਲਕ ਦੇ) [ਸਾਦੁ] ਅਨੰਦ ਨੂੰ ਨਹੀਂ ਪਾਏਗਾ।

## ਆਪੁ ਗਵਾਇ ਸੇਵਾ ਕਰੇ ਤਾ ਕਿਛੁ ਪਾਏ ਮਾਨੁ॥

(ਜੇ) ਹੰਕਾਰ ਨੂੰ ਗਵਾਕੇ ਸੇਵਾ ਕਰੇ, ਤਾਂ ਕੁਝ ਮਾਨ ਪਾਏਗਾ।

## ਨਾਨਕ ਜਿਸਨੋ ਲਗਾ ਤਿਸੁ ਮਿਲੈ
## ਲਗਾ ਸੋ ਪਰਵਾਨੁ॥ ੧॥

ਸਤਿਗੁਰੂ ਜੀ (ਆਖਦੇ ਹਨ) ਜਿਸ (ਮਤਲਬ) ਨੂੰ (ਨੌਕਰੀ ਵਿਚ) ਲੱਗਾ ਸੀ, (ਜੇ) ਉਸਨੂੰ ਮਿਲ ਪਵੇ, (ਤਾਂ) ਉਹ ਲਗਾ ਪਰਵਾਨ (ਹੁੰਦਾ ਹੈ, ਅਰਥਾਤ ਭਗਵੰਤ ਨੂੰ ਪਾਵਨ ਦੀ ਇਛਾ ਰਖਕੇ ਜੋ ਪੁਰਸ਼ ਭਗਤੀ ਵਿਚ ਲੱਗਾ ਹੈ, ਜੇ ਉਸਨੂੰ ਭਗਵੰਤ ਪ੍ਰਾਪਤੀ ਹੋ ਜਾਵੇ, ਤਾਂ ਹੀ ਭਗਤੀ ਪਰਵਾਨ ਹੈ)॥੨॥

## ਮਹਲ ੨ ॥

## ਜੋ ਜੀਇ ਹੋਇ ਸੁ ਉਗਵੈ
## ਮੁਹ ਕਾ ਕਹਿਆ ਵਾਉ ॥

ਜੋ ਕੁਝ ਦਿਲ ਵਿਚ ਹੁੰਦਾ ਹੈ, ਉਹ ਪ੍ਰਗਟ ਹੋ ਜਾਂਦਾ ਹੈ, ਮੂੰਹ ਦਾ ਕਹਿਣਾ [ਵਾਉ] ਫਜ਼ੂਲ ਹੈ।

## ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹ ਨਿਆਉ॥੨॥

(ਜੋ) ਜ਼ਹਿਰ ਬੀਜੇ ਤੇ ਅੰਮ੍ਰਿਤ ਮੰਗੇ, ਵੇਖੋ (ਭਾਈ!) ਏਹ (ਕਿਸ ਤਰ੍ਹਾਂ ਦਾ) ਨਿਆਉ (ਹੈ ? ਅਰਥਾਤ ਜੀਵ ਬੁਰੇ ਕੰਮ ਕਰਕੇ ਮੁਕਤੀ ਦੀ ਇੱਛਾ ਰਖੇ, ਤਾਂ ਏਹ ਓਹੀ ਲੇਖਾ ਹੈ, ਜਿਵੇਂ ਕੋਈ ਅੱਕ ਬੀਜਕੇ ਅੰਬਾਂ ਦੀ ਆਸ ਰੱਖਦਾ ਹੈ) ॥੨॥

## ਮਹਲਾ ੨ ॥

## ਨਾਲਿ ਇਆਣੇ ਦੋਸਤੀ ਕਦੇ ਨ ਆਵੈ ਰਾਸਿ ॥

ਇਆਣੇ ਬੱਚੇ [ਮਨ] ਨਾਲ ਦੋਸਤੀ (ਕੀਤੀ ਹੋਈ) ਕਦੇ ਭੀ ਰਾਸ ਨਹੀ ਆਉਂਦੀ।

## ਜੇਹਾ ਜਾਣੈ ਤੇਹੋ ਵਰਤੈ ਵੇਖਹੁ ਕੋ ਨਿਰਜਾਸਿ ॥

(ਕਿਉਂਕਿ ਇਆਣਾ ਬੱਚਾ) ਜੇਹਾ (ਵਰਤਾਵਾ ਕਰਨਾ) ਜਾਣਦਾ ਹੈ, ਤੇਹਾ (ਹੀ ਉਸਨੇ) ਵਰਤਨਾ ਹੈ, (ਬੇਸ਼ਕ !) ਕੋਈ [ਨਿਰਜਾਸਿ] ਪ੍ਰਤਾਕੇ ਵੇਖ ਲਵੇ।

## ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ ॥

(ਦੂਜੀ) ਅਵਿਦਿਆ ਪਾਸੇ ਹੋਜਾਵੇ(ਤਾਂ ਆਤਮਾ ਰੂਪੀ) ਵਸਤੁ (ਬ੍ਰਹਮ ਰੂਪ) ਵਸਤੁ ਦੇ ਵਿਚੇ ਹੀ ਸਮਾ ਜਾਵੇਗੀ (ਅਰਥਾਤ ਇਸ 'ਦੂਈ' ਨੇ ਹੀ ਆਤਮਾਂ ਨੂੰ ਮਨ ਦੇ ਮਗਰ ਲਾਯਾ ਹੋਯਾ ਹੈ, ਜਦ ਦੂਈ ਵਿਚੋਂ [ਪਾਸਿ ਹੋਵੈ] ਨਿਕਲ ਜਾਵੇਗੀ ਤਾਂ "ਆਤਮਾਂ ਪਰਮਾਤਮਾ ਏਕੋ ਕਰੈ," ਪਰ ਇਸ ਕਾਰਜ ਨੂੰ ਪੂਰਾ ਕਰਨ ਲਈ:-

## ਸਾਹਿਬਸੇਤੀ ਹੁਕਮੁਨ ਚਲੈ ਕਹੀਬਣੈ ਅਰਦਾਸਿ॥

ਮਾਲਕ ਦੇ ਨਾਲ ਹੁਕਮ ਨਹੀਂ ਤੁਰ ਸੱਕਦਾ, (ਉਸ ਅਗੇ ਤਾਂ) ਬੇਨਤੀ ਹੀ ਕਹਿਣੀ ਬਣਦੀ ਹੈ।

## ਕੂੜਿ ਕਮਾਣੈ ਕੂੜੋ ਹੋਵੈ
## ਨਾਨਕ ਸਿਫਤਿ ਵਿਗਾਸਿ ॥ ੩ ॥

ਝੂਠੇ ਕਰਮਾਂ ਦੇ ਕਰਨ ਨਾਲ (ਮਾਲਕ ਦੇ ਸਾਹਮਣੇ) ਝੂਠੇ ਹੋਈਦਾ ਹੈ, ਸਤਿਗੁਰੂ ਜੀ (ਆਖਦੇ ਹਨ)ਉਪਮਾਂ(ਕਰਨ ਨਾਲ ਮਾਲਕ) [ਵਿਗਾਸ] ਖੁਸ਼ ਹੁੰਦਾ ਹੈ, (ਇਸ ਲਈ ਨਿਰੰਕਾਰ ਦਾ ਸਿਮਰਨ ਤੇ ਕੀਰਤਨ ਕਰਨਾ ਚਾਹੀਦਾ ਹੈ॥੩॥

## ਮਹਲ ੨ ॥

(ਜੋ) ਇਵਾਣੇ ਨਾਲ ਪ੍ਰੀਤੀ ਕਰਨੀ ਹੈ, ਅਤੇ (ਜੋ) [ਵਡਾਰੂ] ਇਸਤ੍ਰੀ ਨਾਲ ਨੇਹੁ (ਕਰਨਾ)ਹੈ। ਉਹ ਇਸਤਰ੍ਹਾਂ ਹੈ:

## ਪਾਣੀ ਅੰਦਰਿ ਲੀਕ ਜਿਉ
## ਤਿਸ ਦਾ ਥਾਉ ਨ ਥੇਹੁ ॥ ੪ ॥

ਜਿਵੇਂ ਪਾਣੀ ਵਿਚ ਲੀਕ (ਪਾਈ ਜਾਏ, ਤਾਂ) ਉਸਦਾ (ਕੋਈ) ਥਾਂ ਟਿਕਾਣਾ ਨਹੀਂ ਹੁੰਦਾ (ਅਰਥਾਤ ਮਨ ਦੀ ਪ੍ਰੀਤੀ ਤੇ ਮਾਯਾ ਦਾ ਮੋਹ ਪਾਣੀ ਦੀ ਲੀਕ ਵਾਂਗੂੰ ਹੈ) ॥੪॥

## ਮਹਲ ੨ ॥

## ਜਿਹ ਇਆਨਾ ਕਰੇ ਕੰਮੁ ਆਨਿ ਨ ਸਕੈ ਰਾਸਿ ॥

(ਜਿਸ ਕੰਮ ਤੋਂ ਕੋਈ [ਇਆਣਾ] ਅਨਾੜੀ ਹੋਵੇ, (ਉਸ) ਕੰਮ ਨੂੰ ਕਰੇ, (ਤਾਂ) ਕਦੇ ਭੀ [ਰਾਸਿ] ਨਹੀਂ ਲਿਆ ਸਕੇਗਾ।

## ਜੇ ਇਕ ਅਧ ਚੰਗੀ ਕਰੇ ਦੂਜੀ ਭੀ ਵੇਰਾਸਿ ॥੫॥

ਜੇ (ਕੋਈ) ਇਕ ਅੱਧ (ਗੱਲ) ਚੰਗੀ ਕਰ ਭੀ ਲਵੇ, (ਤਾਂ) ਦੂਜੀ [ਵੇਰਾਸਿ] ਵਿਗਾੜ ਦੇਵੇਗਾ (ਅਰਥਾਤ ਮਨ ਦੇ ਆਸਰੇ ਰਹਿਕੇ ਗੁਰੂ ਵਲੋਂ ਬੇਪਰਵਾਹ ਰਹਿਣਾ ਚੰਗਾ ਨਹੀਂ ਹੈ, ਕਿਉਂਕਿ ਇਹ ਪਰਮਾਰਥ ਦੇ ਰਸਤੇ ਤੋਂ ਅਜਾਣ ਹੈ, ਇਸ ਦੇ ਕੀਤੇ ਕੰਮ ਕਦੇ ਭੀ ਪੂਰੇ ਨਹੀਂ ਹੋ ਸਕਣਗੇ ॥ ੫ ॥

## ਪਉੜੀ ॥

## ਚਾਕਰੁ ਲਗੈ ਚਾਕਰੀ ਜੇ ਚਲੈ ਖਸਮੈ ਭਾਇ ॥

ਜੋ ਨੌਕਰ ਨੌਕਰਾਂ ਤੇ ਲੱਗਾ ਹੋਇਆ ਮਾਲਕ ਦੇ ਭਾਣੇ ਵਿਚ ਚੱਲਦਾ ਹੈ।

**ਹੁਰਮਤਿ ਤਿਸਨੋ ਅਗਲੀ**
**ਓਹੁ ਵਜਹੁ ਭਿ ਦੂਣਾ ਖਾਇ॥**

ਉਸਨੂੰ ਬਹੁਤੀ [ਹੁਰਮਤਿ] ਵਡਿਆਈ ਮਿਲਦੀ ਹੈ, ਅਤੇ ਉਹ [ਵਜਹੁ] ਤਨਖਾਹ ਭੀ ਦੂਣੀ ਖਾਂਦਾ ਹੈ।

**ਖਸਮੈ ਕਰੇ ਬਰਾਬਰੀ ਫਿਰਿਗੈਰਤਿ ਅੰਦਰਪਾਇ॥**

(ਜੋ ਨੌਕਰ ਆਪਣੇ) ਮਾਲਕ ਦੇ ਨਾਲ ਬਰਾਬਰੀ ਕਰਦਾ ਹੈ, ਫਿਰ ਉਹ ਗੈਰਤ [ਨਫਰਤ] ਦੀ ਨਿਗਾਹ ਹੇਠਾਂ ਆ ਜਾਂਦਾ ਹੈ। (ਅਤੇ ਆਪਣੀ)–

**ਵਜਹੁਗਵਾਏ ਅਗਲਾ ਮੂਹੇ ਮੁਹਿ ਪਾਣਾ ਖਾਇ॥**

[ਅਗਲਾ] ਪਹਿਲੀ ਤਨਖਾਹ ਭੀ ਗਵਾ ਲੈਂਦਾ ਹੈ, ਅਤੇ ਮੂੰਹੋਂ ਮੂੰਹ ਜੁੱਤੀਆਂ ਖਾਂਦਾ ਹੈ।

**ਜਿਸਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥**
**ਨਾਨਕ ਹੁਕਮੁ ਨ ਚਲਈ**
**ਨਾਲਿ ਖਸਮ ਚਲੈ ਅਰਦਾਸਿ॥੨੨॥**

ਜਿਸਦਾ ਦਿਤਾ ਖਾਂਦੇ ਹਾਂ, ਉਸਦਾ ਧੰਨਵਾਦ ਕਰਨ ਯੋਗ ਹੈ। ਮਾਲਕ ਉਤੇ ਹੁਕਮ ਨਹੀਂ ਤੁਰ ਸਕਦਾ, (ਉਸ) ਅਗੇ ਬੇਨਤੀ ਕਰੋ॥੨੨॥

## ਸਲੋਕ ਮਹਲ ੨ ॥

ਏਹੀ ਕਿਨੇਹੀ ਦਾਤਿ ਆਪਸ ਤੇ ਜੋ ਪਾਈਐ ॥
ਨਾਨਕਸਾ ਕਰਮ ਤਿ ਸਾਹਿਬ ਤੁਠੈ ਜੋ ਮਿਲੈ॥੧॥

ਏਹ ਕਾਹਦੀ ਦਾਤ ਹੈ, ਜੋਆਪ ਕਸ਼ਟ ਝਾਗਕੇ ਪਾਈ ਹੈ। ਜੋ ਮਾਲਕ ਦੇ ਪ੍ਰਸੰਨ ਹੋਣ ਤੋਂ ਮਿਲਦੀ ਹੈ, ਸਤਿਗੁਰੂ ਜੀ (ਆਖਦੇ ਹਨ) ਉਹੀ [ਕਰਮਾਤਿ] ਬਖਸ਼ਸ਼ ਹੈ ॥ ੧ ॥

## ਮਹਲਾ ੨ ॥

ਏਹਕਿਨੇਹੀ ਚਾਕਰੀ ਜਿਤੁ ਭਉ ਖਸਮ ਨ ਜਾਇ॥
ਨਾਨਕੁ ਸੇਵਕੁਕਾਢੀਐ ਜਿਸੇਤੀ ਖਸਮਸਮਾਇ॥੨।

ਏਹ ਕਿਸ ਤਰ੍ਹਾਂ ਦੀ ਸੇਵਾ ਹੈ, ਜਿਸਦੇ (ਕਰਨ ਨਾਲ ਭੀ)ਮਾਲਕ ਦਾ ਡਰ ਨਹੀਂ ਦੂਰ ਹੁੰਦਾ (ਉਹ) ਸੇਵਕ ਕਹੀਦਾ ਹੈ, ਜੇਹੜਾ ਮਾਲਕ ਦੇ ਨਾਲ ਸਮਾਇਆ ਰਹਿੰਦਾ ਹੈ ॥ ੨ ॥

## ਪਉੜੀ ॥

ਨਾਨਕ ਅੰਤ ਨ ਜਾਪਨੀ ਹਰਿ ਤਾਕੇ ਪਾਰਾਵਾਰ॥

[ਨਾਨਕ] ਅਦ੍ਵੈਤ ਹਰੀ ਅਤੇ ਉਸਦੇ ਪਾਰ ਉਰਾਰ ਦਾ ਅੰਤ ਜਾਣਿਆ ਨਹੀਂ ਜਾਂਦਾ।

ਆਪਿਕਰਾਏ ਸਾਖਤੀ ਫਿਰਿ ਆਪਿ ਕਰਾਏਮਾਰ॥

(ਉਹ) ਆਪੇ ਹੀ (ਜ਼ਾਲਮ ਪੁਰਸ਼ ਪਾਸੋਂ) ਸਖਤੀ [ਜ਼ੁਲਮ] ਕਰਾਂਦਾ ਹੈ, ਅਤੇ ਫਿਰ ਆਪੇ ਹੀ (ਰਾਜੇ ਪਾਸੋਂ) ਜ਼ਾਲਮ ਨੂੰ)ਮਾਰ ਕਰਾਂਦਾ ਹੈ।

ਇਕਨ੍ਹਾ ਗਲੀ ਜੰਜੀਰੀਆ
ਇਕਿ ਤੁਰੀ ਚੜਹਿ ਬਿਸੀਆਰ॥

ਇਕਨਾਂ ਦੇ ਗਲਾਂ ਵਿਚ ਸੰਗਲ ਪਏ ਹੋਏ ਹਨ, ਅਤੇ ਇਕ [ਬਿਸੀਆਰੁ] ਵੱਡੇ ਮੁਰਾਤਬੇ (ਵਾਲੇ ਹੋਕੇ) [ਤੁਰੀ] ਘੋੜਿਆਂ ਤੇ ਚੜ੍ਹਦੇ ਹਨ। (ਜਦ ਕਿ ਉਹ)–

ਆਪਿ ਕਰਾਏ ਕਰੇ ਆਪਿ
ਹਉ ਕੈ ਸਿਉ ਕਰੀ ਪੁਕਾਰ ॥

ਆਪੇ ਕਰਾਂਦਾ ਹੈ ਤੇ ਆਪੇ ਕਰਦਾ ਹੈ, (ਫਿਰ) ਮੈਂ ਕਿਸਦੇ ਕੋਲ ਜਾਕੇ ਪੁਕਾਰ ਕਰਾਂ?

ਨਾਨਕ ਕਰਨਾ ਜਿਨਿ ਕੀਆ
ਫਿਰਿ ਤਿਸਹੀ ਕਰਣੀ ਸਾਰ ॥੨੩॥

ਜਿਸਨੇ [ਕਰਣਾ] ਜਗਤ ਨੂੰ ਕੀਤਾ ਹੈ, ਮੁੜਕੇ ਉਸੇ ਨੇ ਸੰਭਾਲ ਕਰਣੀ ਹੈ ॥ ੨੩ ॥

ਸਲੋਕੁ ਮਃ ੧ ॥

ਆਪੇ ਭਾਂਡੇ ਸਾਜਿਅਨੁ ਆਪੇ ਪੂਰਣੁ ਦੇਇ॥

(ਵਾਹਿਗੁਰੂ ਨੇ) ਆਪੇ ਭਾਂਡੇ [ਸਰੀਰ] ਬਣਾਏ ਹਨ ਤੇ ਆਪੇ ਭਰ ਦਿਤੇ ਹਨ।

ਇਕਨ੍ਹੀ ਦੁਧੁ ਸਮਾਈਐ ਇਕਿ ਚੁਲ੍ਹੈ ਰਹਨਿ ਚੜੇ॥

ਇਕਨਾਂ ਵਿਚ ਦੁਧ ਜਮਾਈਦਾ ਹੈ, ਅਤੇ ਇਕ ਚੁਲ੍ਹੇ ਉਤੇ ਚੜ੍ਹੇ (ਹੋਏ ਸੜਦੇ) ਹਨ।

## ਇਕਿ ਨਿਹਾਲੀ ਪੈ ਸਵਨਿ ਇਕਿ ਉਪਰਿ ਰਹਨਿ ਚੜੇ ॥

ਇਕ ਤੁਲਾਈਆਂ ਉਤੇ ਸੌਂਦੇ ਹਨ, ਅਤੇ ਇਕ ਉਤੇ ਖੜੇ ਰਹਿੰਦੇ ਹਨ ।

## ਤਿਨਾਸਵਾਰੇਨਾਨਕਾ ਜਿਨ੍ਹਕਉ ਨਦਰਿ ਕਰੇ॥੧॥

ਹੇ ਨਾਨਕ ! (ਤੂੰ ਜਿਨ੍ਹਾਂ ਨੂੰ ਕ੍ਰਿਪਾ ਦ੍ਰਿਸ਼ਟੀ ਕਰਦਾ ਹੈਂ, ਉਨ੍ਹਾਂ ਨੂੰ ਸਵਾਰ ਲੈਂਦਾ ਹੈਂ ॥ ੧ ॥

## ਮਹਲਾ ੨ ॥

## ਆਪੇ ਸਾਜੇ ਕਰੇ ਆਪਿ ਜਾਈ ਭਿ ਰਖੈ ਆਪਿ ॥

ਆਪੇ (ਤੱਤਾਂ ਨੂੰ) ਸਾਜਦਾ ਹੈ, (ਫਿਰ) ਆਪੇ (ਹੀ ਉਨ੍ਹਾਂ ਤੋਂ ਰਚਨਾ) ਕਰਦਾ ਹੈ, ਅਤੇ ਇਹ) [ਜਾਈ] ਧਰਤੀ ਭੀ (ਉਸਨੇ) ਆਪੇ (ਟਿਕਾ) ਰਖੀ ਹੈ ।

## ਤਿਸੁ ਵਿਚਿ ਜੰਤ ਉਪਾਇਕੈ ਦੇਖੈ ਥਾਪਿ ਉਥਾਪਿ॥

ਉਸ (ਧਰਤੀ) ਵਿਚ (ਆਪੇ) ਹੀ ਜੀਵਾਂ ਨੂੰ ਪੈਦਾ ਕਰਕੇ (ਉਨ੍ਹਾਂ ਨੂੰ) ਦੇਖਦਾ [ਪਾਲਦਾ] ਹੈ ਅਤੇ (ਫਿਰ ਆਪੇ ਹੀ) ਥਾਪੀ (ਹੋਈ ਨੂੰ) ਉਥਾਪ [ਨਾਸ ਕਰ] ਲੈਂਦਾ ਹੈ ।

## ਕਿਸਨੋਕਹੀਐਨਾਨਕਾਸਭੁ ਕਿਛੁ ਆਪੇ ਆਪਿ॥੨॥

ਸਭ ਕੁਝ ਆਪੇ ਹੀ ਆਪ ਹੈ, (ਤਾਂ ਭਲਾ ਤੇ ਬੁਰਾ) ਕਿਸਨੂੰ ਆਖੀਏ ? ॥ ੨ ॥

## ਕਿਛੁ ਕਹਣਾ ਕਹਣੁ ਨ ਜਾਇ॥

ਵਡੇ ਦੀਆਂ ਵਡਿਆਈਆਂ ਦਾ ਕੁਝ[ਕਹਣੁ] ਵਰਣਨ ਕਿਹਾ ਨਹੀਂ ਜਾਂਦਾ।

## ਸੋਕਰਤਾਕਾਦਰਕਰੀਮੁਦੇ ਜੀਆ ਰਿਜਕੁ ਸੰਬਾਹਿ॥

ਉਹ ਕਰਤਾ (ਪੁਰਖ ਹਰ ਤਰ੍ਹਾਂ ਦੀ)[ਕਾਦਰ] ਸਮਰਥਾ ਵਾਲਾ ਹੈ, ਅਤੇ (ਐਸਾ) ਕ੍ਰਿਪਾਲੂ ਹੈ, ਜੋ ਸਾਰੇ) ਜੀਵਾਂ ਨੂੰ (ਥਾਂ ਪਰ ਥਾਂ) ਰੋਜ਼ੀ ਪਹੁੰਚਾਉਂਦਾ ਹੈ।

## ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥

ਅਸਾਂ ਓਹੀ ਕਾਰ ਕਰਨੀ (ਹੈ, ਜੋ) ਉਸਨੇ (ਸਾਡੇ ਲਈ) ਧੁਰ ਤੋਂ ਲਿਖ ਛੱਡੀ ਹੈ।

## ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥

ਇਕ [ਨਾਨਕ] ਪਰਮਾਤਮਾਂ ਤੋਂ ਬਿਨਾਂ ਹੋਰ (ਕੋਈ) ਦੂਜੀ (ਸੁਖ ਦੀ) ਥਾਂ ਨਹੀਂ ਹੈ।

## ਸੋ ਕਰੇ ਜਿ ਤਿਸੈ ਰਜਾਇ॥ ੨੪॥ ੧॥ ਸੁਧੁ

(ਜੀਵ) ਉਹ (ਕੰਮ) ਕਰਦਾ ਹੈ, ਜੋ ਉਸਦੀ ਆਗਿਆ ਹੁੰਦੀ ਹੈ॥ ੨੪॥ ੧॥ ਸੁਧੁ॥



ਸੁੰਦਰ ਪ੍ਰਿੰਟਿੰਗ ਪਰੈਸ, ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ।
ਪ੍ਰਿੰਟਰ ਸ: ਸੁੰਦਰ ਸਿੰਘ

## ਹਿਕਮਤ(ਵੈਦਕ)ਦੇ ਗ੍ਰੰਥ

ਰਸਰਾਜ ਸ਼੍ਰੋਮਣੀ ੩)
ਲੋਲੰਭਰਾਜ ਸਟੀਕ ੨।)
ਵਿਸ਼ਨੂੰਸਹੰਤਾਤ੩।)ਨਾੜੀਗਿਆਨ॥)
ਲੂਣ ਦੇ ਗੁਣ।) ਨਿੰਬੂ ਦੇ ਗੁਣ॥)
ਸੌਂਫ ਦੇ ਗੁਣ॥)ਨਿੰਮ ਦੇ ਗੁਣ॥)
ਬਦਹਜ਼ਮੀ ਬਿਨਾਸਕ ।≡)
ਨਿਰਘੰਟੂ ਮੁਜਿਲਦ ੨॥)
ਚਾਰ ਰਸੈਣੀਆਂ ਦੀ ਚੌਂਕੜੀ ੪॥)
,, ਭਾਗ ਦੂਜਾ ੩)
ਬਾਲਚਕਿਤਸਾ ਡਾ:ਸੇਵਾ ਸਿੰਘ੧।।)
,, ,, ਮਹੰਤ ਗਣੇਸ਼ਾ ਸਿੰਘ੨)
ਗੁਟਕਾਨਿਰਮਲਪਰਬੋਧ ,, ੨)
ਲੇਡੀ ਡਾ:(ਇਸਤ੍ਰੀਚਕਿਤਸਾ)੨।)
ਪਸ਼ੂ ਰੋਗ ਚਕਿਤਸਾ ੨॥)
ਜੇਬੀ ਹਕੀਮ ਗੁਟਕਾ ੨)
ਵੈਦ ਰਾਜ ਦਾ ਜੇਬੀ ਗੁਟਕਾ ੨)
ਤਰਕੀਬੁਲ ਇਲਾਜ (ਐਲੋਪੈਥੀ ਗੋਡ) ੨॥)
ਇੰਜੇਕਸ਼ਨ ਗਾਇਡ ੪)
ਘਰੇਗਾ ਡਾਕਰ ਜਿਲਦਵਾਲਾ ੧॥)
ਕਰਾਬਾਦੀਨ ਅਤਾਰੀ ਜਿਲਦ ਵਾਲੀ ੧॥)
ਮਸਤਾਨੇ ਦੇ ਸੰਨਿਆਸੀ ਟੋਟਕੇ।।)
ਬੂਟੀਆਂਦੇਗੁਣ।।)ਜਿਲਦਵਾਲੇ੧)
ਨਵੀਨ ਅੰਮ੍ਰਿਤ ਸਾਗਰ ੩।)
ਤਿਬਕਲਾ ਨਿਧੀ ੧੦)
ਰੋਗ ਯਤੀ ਨਿਦਾਨ ਸਟੀਕ ੧੦)

ਰੋਗਮਾਲਾ ਨਿਦਾਨ (ਨਿਦਾਨ ਵਾਰਤਕ) ੨)
ਇਸਤ੍ਰੀ ਬਿਆਧ ਚਕਿਤ੍ਸਾ ।।।)
ਰਸਾਲਾ ਆਤਸ਼ਕ ।।।)
ਜਰਾਹੀ ਪ੍ਰਬੋਧ ੨॥)
ਯੋਗ ਆਸਨ ਦਵਾਰਾ ਅਰੋਗਤਾ ਪ੍ਰਾਪਤੀ ੧)
ਅਰਕ ਪ੍ਰਕਾਸ਼ ।)
ਇਸਤ੍ਰੀ ਤੇ ਬਾਲ ਚਕਿਤਸਾ ੩)
ਕੁਸ਼ਤਾਜਾਤਦੋਨੋਂਭਾਗਸਜਿਲਦ੨)
ਸਾਰੰਗਧਰ ਸਟੀਕ ੮)
ਤਿਬ ਖੈਰ ਮਨੁਖ ੧॥)
ਤੋਹਫਾ ਲੁਕਮਾਨ ॥=)
ਹੋਮਯੋਪੈਥੀ ਡਾਕਟਰ ੯)
,, ਬਾਲ ਚਕਿਤਸ਼ਾ ੨।।)
,, ਇਸਤ੍ਰੀ ਚਕਿਤਸਾ ੩)
,, ਮੇਟਰੀਆ ਮੇਡੀਕਾ ੨॥)
ਹਿਮਾਲੇ ਬੂਟੀ ਪ੍ਰਕਾਸ਼ ੩॥)
ਰਸਾਲਾ ਅਰਕ ਸ਼ਰਬਤ ਵਡੇ ੧।)
ਰਸਾਲਾ ਸ਼ਰਬਤ ੧)
ਕਾਲਗਿਆਨਦੂਜੀਵਾਰਛਪਰਿਹਾਹੈ
ਡਾਕਟਰੀ ਫਾਰਮਾ ਕੋਪੀਆ ੧।)

(ਹੁਨਰ ਆਰਟ ਦੇ ਪੁਸਤਕ)

ਵਿਸ਼ਕ੍ਰਮਾ ਦਰਪਨ ਮਿਸਤਰੀ ਗਿਆਨ ਸਿੰਘ ੬)
ਵਿਸ਼ਕ੍ਰਮਾ ਆਰਟ ਬੁਕ ੩)
ਨਕਾਸ਼ੀ ਆਰਟ ਸਿਖਿਆ ੩)
ਅਰਦਾਸ ਬਾਬਾ ਵਿਸ਼ਕ੍ਰਮਾਂ ।)
ਆਇਲ ਇੰਜਨ ਟੀਚਰ ੧॥)

## ਹਿਕਮਤ ਦੇ ਪੁਸਤਕ

ਮੇਘ ਬਿਨੋਦ ਸਟੀਕ ੯)
ਚਾਰ ਨਾਰ ਕੀ ਚੌਕੜੀ ੪॥)
ਚਾਰ ਬਾਲ ਕੀ ਚੌਕੜੀ ੩)
ਚਾਰ ਫਕੀਰ ਕੀ ਚੌਕੜੀ ੧॥)
ਅਮੀਰਪ੍ਰਕਾਸ਼ ਸਟੀਕ ੧॥)
ਦਾਰੁਲਸ਼ਫਾ ੨॥)

## ਜੰਤਰਾਂ ਤੰਤਰਾਂ ਦੇ ਪੁਸਤਕ

ਸ਼ਿਵ ਜੰਤਰ ਸ਼ਾਸਤਰ ੨)
ਸ਼ਿਵ ਮੰਤਰ ਸ਼ਾਸਤਰ ੨)
ਸ਼ਿਵ ਤੰਤਰ ਸ਼ਾਸਤਰ ੨)
ਜਾਦੂ ਬੰਗਾਲਾ ਵਡਾ ੨)
ਵਡਾ ਨਕਸ਼ ਸੁਲੇਮਾਨੀ ੨)
ਸੰਨਿਆਸੀ ਬਾਵਾ ਕਾ ਗੁਟਕਾ ੪)
ਅਸਲੀ ਲਿਖਤੀ ਇੰਦਰ ਜਾਲ ੨)
ਈਰਾਨ ਮਿਸਰ ਦੇ ਜਾਦੂ ੨)
ਯਖਣੀ ਸਿਧੀ ੧।।।)
ਜਾਦੂ ਦੀਆਂ ਖੇਡਾਂ ।।।)
ਯੋਗਾ ਭਯਾਸ ਸ਼ਾਸਤ੍ਰ ੨)
ਮਹਾਂਬਲੀ ਜੰਤ੍ਰ ਮੰਤ੍ਰ ਤੰਤ ੧॥)
ਪੈਂਤੀਸ ਅਖਰੀ )॥
ਦੁਰਗਾਸਤੋਤ੍ਰ =)ਸ਼ਿਵਸਤੋਤ੍ਰ =)
ਸ਼ਨੀਚਰ ਸਤੋਤਰ =)
ਹਨੂੰਮਾਨ ਚਾਲੀਸਾ =)
ਸੂਰਜ ਸਤੋਤਰ =)

ਨੌ ਗ੍ਰਹਿ ਸ਼ਾਂਤੀ (ਗ੍ਰਹਿ ਪੂਜਾ ਤੇ ਮੰਤ੍ਰਪਾਠ)ਯੋਗਅਭਯਾਸਆਸਨ ੧)
ਮਾਤ੍ਰੇ ਬਾਬਾ ਸ੍ਰੀ ਚੰਦ ਜੀ ।) ਤੇ ॥)

## ਗੁਰੂ ਘਰ ਦੇ ਰੰਗੀਨ ਫੋਟੋ

ਗੁਰੂ ਘਰ ਦੀਆਂ ਰੰਗੀਨ ਤਸਵੀਰਾਂ ੧੦ਇੰਚ ੧੪ਇੰਚ ੩੦ ਮੇਲ =) ਫੀ ਤਸਵੀਰ ੧੦) ਸੈਂਕੜਾ।

## ਜੋਤਸ਼ ਦੇ ਗ੍ਰੰਥ

ਜੋਤਸ਼ ਵਿਦਿਆ ਭੰਡਾਰ ੧)
ਜੋਤਸ਼ ਵਿਦਿਆ ਭੰਡਾਰ ਜਿਲਦ ਵਾਲਾ ੧।)
ਪੁਰਸ਼ ਰਾਸ਼ੀ ਮਾਲਾ ।)
ਇਸਤਰੀ ਰਾਸ਼ਾ ਮਾਲਾ ॥)
ਪਰਸ਼ਨ ਦਰਪਨ ॥) ਉਰਦੂ ॥)
ਜਨਮ ਪਤਰੀ ਪਰਬੋਧ ਜਿਲਦ ਵਾਲੀ ੧)
ਜਨਮ ਪਤਰੀ ਪਰਬੋਧ ਉਰਦੂ ੧॥)
ਜਾਤਕ ਚਿੰਤਾਮਨੀ ੧॥)
ਲਗਨਚੰਦਰਕਾ ਜਿਲਦਵਾਲੀ ੧॥)
ਦੁਰਗਾ ਪ੍ਰੀਛਾ ।-)
ਨੌ ਗ੍ਰਹਿ ਸ਼ਾਨਤੀ ।-)
ਛੋਟਾ ਪ੍ਰੀਛਾ -) ਅੰਗ ਫੁਰਨਾ =)
ਕਿਰਲੀ ਵਿਚਾਰ =)
ਸੁਪਨ ਪਰਬੋਧ॥)ਬਾਲਬੋਧਰਮਲ ।)
ਰਮਲ ਦੇ ਪਾਸੇ (ਜੋੜੀ) ੨)

**ਪਤਾ-ਭਾ: ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ,**
ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ

ਗੁਰੂ ਗ੍ਰੰਥ ਸਾਹਿਬ ਦੇ ਪਾਠ ਦੀ ਵਿਧੀ ॥ ≡)
ਕੁੰਡਲੀਏਸਾਧੂਗਿਰਧਰਰਾਇ । =)
ਸੰਕਟ ਮੋਚਨ ਸ਼ਬਦ ੧।)

## ਸ੍ਰੀ ਸੂਰਜ ਪ੍ਰਕਾਸ਼

ਵਾਰਤਕ ਸਟੀਕ ਤਿੰਨਾਂ ਜਿਲਦਾਂ ਵਿਚ ਛਪ ਗਿਆ ਹੈ। ਭੇਟਾ ੨੦)

ਪਹਿਲੀ ਜਿਲਦ—ਸ੍ਰੀ ਨਿਰੰਕਾਰੀ ਚਮਤਕਾਰ—ਇਸ ਵਿਚ ਸ੍ਰੀ ਨਾਨਕ ਪ੍ਰਕਾਸ਼ ਗ੍ਰੰਥ ਦਾ ਵਾਰਤਕ ਟੀਕਾ ਹੈ ਤੇ ਪਹਿਲੀ ਰਾਸ ਦਾ ਭੀ ਟੀਕਾ ਹੈ, ਅਰਥਾਤ ਸ੍ਰੀ ਗੁਰੂ ਨਾਨਕ ਦੇਵ, ਸ੍ਰੀ ਗੁਰੂ ਅੰਗਦ ਦੇਵ ਜੀ ਤੇ ਗੁਰੂ ਅਮਰਦਾਸ ਜੀ ਦੀਆਂ ਕਥਾਂ ਹਨ। ਪ॥)

ਦੂਜੀ ਜਿਲਦ-ਸ੍ਰੀ ਸੋਢੀਚਮਤਕਾਰ ਇਸ ਦੂਜੀ ਜਿਲਦ ਵਿਚ ਦੂਜੀ ਰਾਸ ਤੋਂ ਲੈ ਕੇ ਬਾਰਵੀਂ ਰਾਸ ਦਾ ਵਾਰਤਕ ਟੀਕਾ ਹੈ ਅਰਥਾਤ ਸ੍ਰੀ ਗੁਰੂ ਰਾਮਦਾਸ ਜੀ ਤੋਂ ਲੈ ਕੇ ਗੁਰੂ ਤੇਗ ਬਹਾਦਰ ਜੀ ਤਕ ਛੀਆਂ ਸਤਿਗੁਰਾਂ ਦੀਆਂ ਸੰਪੂਰਨ ਕਥਾਂ ਹਨ। ੭॥)

ਤੀਜੀ ਜਿਲਦ—ਸ੍ਰੀ ਦਸ਼ਮੇਸ਼ ਚਮਤਕਾਰ ਇਸ ਤੀਜੀ ਜਿਲਦ ਵਿਚ ਛੀ ਰੁਤਾਂ ਦੇ ਐਨ ਦਾ ਵਾਰਤਕ ਟੀਕਾ ਹੈ ਅਰਥਾਤ ਸ੍ਰੀ ਗੁਰੂ ਗੋਬਿੰਦ ਸਿੰਘਜੀ ਦੀ ਸੰਪੂਰਨ ਜਨਮ ਸਾਖੀ ਹੈ। ੭)

## ਨਵੇਂ ਨਵੇਂ ਨਾਵਲ

ਬਹਾਦੁਰ ਬਲਵੰਤ ਕੌਰ ੧)
ਪ੍ਰੇਮ ਕਲੀਆਂ ੧॥)ਰਬੀ ਨੂਰ੧॥)
ਅੱਜ ਦਾ ਪਿਆਰ ੨॥)
ਦੁਖੀ ਜਵਾਨੀਆਂ ੧॥)
ਸਾਂਝਾ ਲਹੂ ੧॥)

## ਸਨਾਤਨ ਧਰਮੀ ਪੁਸਤਕਾਂ

ਕਥਾ ਸਤਿ ਨਰੈਣ ≡)
ਆਰਤੀਆਂ ≡)
ਕਥਾਨਾਸ਼ਕੇਤ।)ਗਰਭ ਗੀਤਾ =)
ਗਰੜ ਪੁਰਾਨ ਮੁਜਿਲਦ ੨।)
ਇਕਾਦਸ਼ੀ ਮਹਾਤਮ ਮੁਜਿਲਦ ੨)
ਮਹਾਂ ਭਾਰਤ ਵਡਾ ੮)
ਕਾਰਤਕ ਮਹਾਤਮ ਮੁਜਿਲਦ ੨)
ਯੋਗ ਵਸ਼ਿਸ਼ਟ ਦੋ ਪਰਕ੍ਰਣ ੩)
ਕਥਾ ਗਣੇਸ਼ ਚੌਥ =)
ਦੁਰਗਾ ਪਾਠ =)
ਸ਼ਿਵ ਚਾਲੀਸਾ =)
ਸ਼ਨੀਚਰ ਪਾਠ =)
ਹਰੀ ਹਰ ਕਵਲ =)
ਹਨੂੰਮਾਨ ਚਾਲੀਸਾ —) ਉਰਦੂ —

**ਪਤਾ-ਭਾ: ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ**

**ਬਜ਼ਾਰ ਮਾਈ ਸੇਵਾਂ ਅੰਮ੍ਰਿਤਸਰ**

ਸਭ ਤੋਂ ਵੱਡਾ ਤੇ ਅਸਲੀ

# ਗ੍ਰੰਥ ਸਾਖੀ ਪ੍ਰਮਾਨ

ਰਚਿਤ–ਸ੍ਰੀ ਮਾਨ ਸੰਤ ਆਤਮਾ ਸਿੰਘ ਜੀ ਗਿਆਨੀ
ਸ੍ਵਰਗਵਾਸੀ ਡੇਰਾ ਠਾਕਰਾਂ ਸ੍ਰੀ ਅੰਮ੍ਰਿਤਸਰ ਵਾਲੇ

ਇਸ ਮਹਾਨ ਗ੍ਰੰਥ ਦੀ ਰਚਨਾ ਇਨਾਂ ਸੰਤਾਂ ਨੇ ਅਜ ਤੋਂ ਪੰਜਾਹ ਸਾਲ ਪੈਹਲਾਂ ਕੀਤੀ ਸੀ ਹੁਨ ਤਕ ਇਹ ਗ੍ਰੰਥ ਕਈ ਵਾਰੀ ਛਪ ਚੁਕਾ ਹੈ। ਸੰਤ ਮਹੰਤ ਗੁਣੀ ਗਿਆਨੀ ਇਸ ਗ੍ਰੰਥ ਦੀ ਬੜੀ ਸਲਾਘਾ ਕਰਦੇ ਹਨ। ਸ੍ਰੀ ਜਪੁਜੀ ਸਾਹਿਬ ਤੋਂ ਲੈਕੇ ਰਾਗ ਮਾਲਾ ਤਕ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀਦੇ ਸ਼ਬਦਾਂ ਦੇ ਭਾਵਾਰਥ ਤੇ ਸਾਖੀਆਂ ਲਿਖੀਆ ਹਨ ਗ੍ਰੰਥ ਵਡੇ ਅਕਾਰ ਦਾ ਸਤ ਸੌ ਸਫੇ ਦੇ ਕਰੀਬ ਹੈ। ਮੋਟੇ ਅਖਰਾਂ ਵਿਚ ਹੈ ਇਸ ਗ੍ਰੰਥ ਦੀ ਮੰਗ ਢੇਰ ਚਿਰ ਤੋਂ ਚਲੀ ਆ ਰਹੀ ਸੀ। ਇਸਦੇ ਛਾਪਨ ਤੇ ਵੇਚਨ ਦਾ ਹੱਕ ਕਾਪੀ ਰਾਇਟ ਸਾਡੇ ਪਾਸ ਆਚੁਕਾ ਹੈ ਅਸਾਂ ਇਸ ਮਹਾਨ ਗ੍ਰੰਥ ਨੂੰ ਛਾਪ ਦਿਤਾ ਹੈ ੬)

## ਭਾਈ ਬੂਟਾ ਸਿੰਘ ਪ੍ਰਤਾਪ ਸਿੰਘ

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

# ਪੜਨ ਯੋਗ ਉਤਮ ਗ੍ਰੰਥ

**ਪ੍ਰਾਣ ਸੰਗਲੀ**—ਇਹ ਉਹੋ ਪ੍ਰਾਚੀਨ ਗ੍ਰੰਥ ਹੈ ਜੋ ਸਤਿਗੁਰੂ ਨਾਨਕ ਦੇਵ ਜੀ ਨੇ ਸੰਗਲਾਦੀਪ ਦੇ ਰਾਜੇ ਸ਼ਿਵਨਾਭ ਨੂੰ ਬਖਸ਼ਿਆ ਹੈ। ਇਸ ਵਿਚ ਯੋਗ ਮਾਰਗ ਦੇ ਬਚਨ ਹਨ। ਸਤ ਸੰਗੀਆਂ ਦੇ ਪੜਨ ਯੋਗ ਪੁਸਤਕ ਹੈ। ਭੇਟਾ ੩॥)

## ਪ੍ਰਬੋਧ ਚੰਦ੍ਰ ਨਾਟਕ ਸਟੀਕ

ਹਰ ਇਕ ਸਤਿਸੰਗੀ ਵਿਦਵਾਨ ਸਾਧੂ ਮਹਾਤਮਾ ਇਸ ਮਹਾਨ ਪਵਿਤ੍ਰ ਗ੍ਰੰਥ ਤੋਂ ਜਾਣੂ ਹੈ ਇਸ ਗ੍ਰੰਥ ਦੇ ਪੜ੍ਹਨ ਤੋਂ ਪੁਰਸ਼ ਨੂੰ ਗਯਾਨ ਪ੍ਰਾਪਤ ਹੁੰਦਾ ਹੈ ਸੰਸਾਰੀ ਪਦਾਰਥਾਂ ਵਲੋਂ ਘ੍ਰਣਾ ਉਪਜਦੀ ਹੈ। ਪੁਸਤਕ ਪੜਨ ਯੋਗ ਹੈ। ਭੇਟਾ ਪ॥)

**ਗਿਆਨ ਵੈਰਾਗ ਸਾਗਰ**-ਸਾਧੂ ਮਹਾਤਮਾ ਹਰੀ ਭਗਤਾਂ ਦੇ ਬਚਨ ਉਪਦੇਸ਼ ਹਨ ਭੇਟਾ ੬॥)

ਮੰਗਾਨ ਦਾ ਪਤਾ—

**ਭਾਈ ਬੂਟਾ ਸਿੰਘ ਪ੍ਰਤਾਪ ਸਿੰਘ**

ਪੁਸਤਕਾਂ ਵਾਲੇ ਬਾਜ਼ਾਰ ਮਾਈ ਸੇਵਾਂ ਅੰਮ੍ਰਿਤਸਰ

# ਰਾਮ ਕਲੀ ਮਹਲਾ ੧ ਸਿਧ ਗੋਸਟਿ

ੴ ਸਤਿਗੁਰਪ੍ਰਸਾਦਿ ॥

ਉਥਾਨਕਾ—'ਸਿਧ ਗੋਸਟਿ' ਦਾ ਅਰਥ ਹੈ—'ਸਿਧਾਂ ਨਾਲ ਕੀਤੀ ਹੋਈ ਚਰਚਾ'। ਭਾਈ ਗੁਰਦਾਸ ਜੀ ਨੇ ਆਪਣੀ ਬਾਣੀ ਵਿਚ ਪ੍ਰਗਟ ਕੀਤਾ ਹੈ, ਕਿ ਇਹ ਚਰਚਾ 'ਅਚਲ' ਪਿੰਡ ਵਿਚ ਹੋਈ ਹੈ, ਜੋ ਵਟਾਲੇ ਦੇ ਕੋਲ ਹੈ, ਇਥੇ ਸ਼ਿਵਰਾਤ੍ਰੀ ਦੇ ਮੇਲੇ ਉਤੇ ਸ੍ਰੀ ਗੁਰੂ ਮਹਾਰਾਜ ਜੀ ਗਏ ਸਨ, ਕੀਰਤਨੀਆਂ ਨੇ ਸਤਿਗੁਰੁ ਜੀ ਅੱਗੇ ਆਕੇ ਕੀਰਤਨ ਕੀਤਾ, ਮੇਲੇ ਦੀ ਸਾਰੀ ਖਲਕਤ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਝੁਕ ਪਈ, ਚੂੰਕਿ 'ਅਚਲ' ਸਥਾਨ ਸਿਧਾਂ ਦਾ ਸੀ, ਅਤੇ ਮੇਲਾ ਭੀ ਸਿਧਾਂ ਦਾ ਸੀ, ਪਰ ਸ੍ਰੀ ਗੁਰੂ ਜੀ ਦੇ ਪ੍ਰਤਾਪ ਅੱਗੇ ਸਿਧਾਂ ਦਾ ਤੇਜ ਮਾਤ ਪੈ ਗਿਆ, ਦੁਨੀਆਂ ਸ੍ਰੀ ਗੁਰੂ ਜੀ ਦੇਦੁਆਲੇ ਆਇਕੱਠੀ ਹੋਈ, ਆਪਣੀਪੂਜਾ ਬੰਦ ਹੋਈ ਵੇਖਕੇ ਸਿਧ ਮੰਡਲੀ ਨੇ ਗੁੱਸਾ ਖਾਧਾ, ਅਤੇ ਉਨ੍ਹਾਂ ਨੇ ਆਣਕੇ ਸ੍ਰੀ ਗੁਰੂ ਜੀ ਨਾਲ ਚਰਚਾ ਕੀਤੀ, ਇਸ ਚਰਚਾ ਦਾ ਫਲ ਏਹ ਹੋਯਾ ਕਿ ਸਿਧ ਹਾਰ ਕੇ ਚਰਣੀ ਪਏ। ਇਥੋਂ ਉੱਠਕੇ ਸ੍ਰੀ ਗੁਰੂ ਸਾਹਿਬ ਜੀ ਮੁਲਤਾਨ ਆਦਿ ਸ਼ੈਹਰਾਂ ਦੀ ਸੈਰ ਕਰਕੇ ਕਰਤਾਰ ਪੁਰ ਪੁੱਜੇ, ਤਾਂ ਸਿਖਾਂ ਨੇ 'ਅਚਲ' ਦਾ ਪ੍ਰਸੰਗ ਪੁੱਛਿਆ। ਸਿੱਖਾਂ ਦੀ ਬੇਨਤੀ ਸੁਣਕੇ ਸਤਿਗੁਰੂ ਜੀ ਨੇ ਸਾਰੀ ਵਾਰਤਾ ਸੁਣਾਈ, ਅਤੇ ਜੋ 'ਚਰਚਾ ਸਿਧਾਂ' ਨਾਲ ਹੋਈ ਸੀ, ਬਾਣੀ ਉਚਾਰਕੇ ਉਹ ਚਰਚਾ ਵਰਨਣ ਕੀਤੀ,

ਇਸ ਲਈ ਇਸ ਦਾ ਨਾਮ ਆਪ ਜੀ ਨੇ 'ਸਿਧ ਗੋਸਟਿ ਰੱਖ ਦਿਤਾ:-

**ਸਿਧ ਸਭਾਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ॥**

(ਸਤਿਗੁਰੂ ਜੀ ਨੇ ਕਿਹਾ—ਹੇ ਸਿਖੋ! ਜਿਥੇ ਅਸੀਂ) ਆਸਣ ਕਰਕੇ ਬੈਠੇ (ਹੋਏ ਸਾਂ,) {ਸਿਧ ਸਭਾ} ਸਿਧ ਮੰਡਲੀ (ਉਥੇ ਆਈ, ਤਾਂ ਅਸਾਂ ਕਿਹਾ—ਹੇ) ਸੰਤ ਮੰਡਲੀ! (ਆਪ ਦੀ) ਜੈਕਾਰ ਹੋਵੇ*।

---

*ਸੰਪ੍ਰਦਾਈ ਗਿਆਨੀ ਇਸ ਤੁਕ ਦਾ ਅਰਥ ਇਸਤਰ੍ਹਾਂ ਕਰਦੇ ਹਨ-

"(ਜਿੱਥੇ) ਸਿਧ ਸਭਾ ਕਰਕੇ (ਆਪੋ ਆਪਣੇ) ਆਸਨਾਂ ਉਤੇ ਬੈਠੇ (ਹੋਏ ਸਨ, ਸ੍ਰੀ ਗੁਰੂ ਜੀ ਨੇ ਉਥੇ ਜਾਕੇ ਕਿਹਾ—ਹੇ) ਸੰਤ ਸਭਾ! (ਆਪਦੀ) ਜੈਕਾਰ ਹੋਵੇ।"

ਪਰ ਵਿਚਾਰ ਇਹ ਹੈ, ਕਿ ਚਰਚਾ ਕਰਨ ਲਈ ਸਿਧ ਆਏ ਹਨ, ਸ੍ਰੀ ਗੁਰੂ ਸਾਹਿਬ ਜੀ ਨਹੀਂ ਗਏ, ਜੇਹਾ ਕਿ ਭਾਈ ਜੀ ਨੇ ਦਸਿਆ ਹੈ—"ਖਾਧੀ ਖੁਣਸ ਜੋਗੀਸਰਾਂ ਗੋਸਟਿ ਕਰਨਿ ਸਭੇ ਉਠਿ ਆਈ।" ਪਰ ਹਾਂ ਜੇ ਇਹ ਮੰਨਿਆ ਜਾਏ ਕਿ ਇਹ ਚਰਚਾ ਸੁਮੇਰ ਉਤੇ ਹੋਈ ਹੈ, ਤਦ ਸੰਪ੍ਰਦਾਈ ਅਰਥ ਦਰੁਸਤ ਹੈ, ਕਿਉਂਕਿ ਭਾਈ ਜੀ ਨੇ ਦਸਿਆ ਹੈ—"ਫਿਰ ਜਾ ਚੜ੍ਹੇ ਸੁਮੇਰ ਤੇ ਸਿਧ ਮੰਡਲੀ ਦ੍ਰਿਸਟੀ ਆਈ"। ਪਰ ਸੰਪ੍ਰਦਾਈ ਇਹ ਕਹਿੰਦੇ ਹਨ, ਜੋ ਚਰਚਾ ਅਚਲ ਵਟਾਲੇ ਹੋਈ ਹੈ, ਅਤੇ ਭਾਈ ਜੀ ਨੇ ਪ੍ਰਗਟ ਕੀਤਾ ਹੈ—"ਬਾਬੇ ਕੀਤੀ 'ਸਿਧ ਗੋਸਟਿ' ਸਬਦੁ ਸਾਂਤਿ ਸਿਧਾਂ ਵਿਚ ਆਈ" ਤਾਂ ਫਿਰ ਇਹ ਕਹਿਣਾ ਕਿ ਸ੍ਰੀ ਗੁਰੂ ਜੀ ਨੇ ਸਿਧਾਂ ਦੇ ਆਸਣਿ ਤੇ ਜਾਕੇ ਕਿਹਾ ਠੀਕ ਨਹੀਂ ਹੈ।

ਗਿਆਨੀ ਬਬੇਕਾ ਸਿੰਘ ਜੀ ਕਿਹਾ ਕਰਦੇ ਸਨ, ☞

ਸਿੱਧ–ਤਪਾ ਜੀ ! ਆਪ ਨੇ ਮਰਯਾਦਾ ਭੰਗ ਕੀਤੀ ਹੈ, ਮਰਯਾਦਾ ਪ੍ਰਸ਼ੋਤਮ ਹੋਕੇ ਆਪ ਲਈ ਏਹ ਯੋਗ ਨਹੀਂ ਹੈ, ਆਪ ਨੂੰ ਯਥਾ ਕ੍ਰਮ ਨਮਸ਼ਕਾਰ ਕਰਨੀ ਚਾਹੀਦੀ ਸੀ।

ਗੁਰੂ ਜੀ–ਸਿਧੋ ! ਕ੍ਰਮ ਭੰਗ ਦੂਸ਼ਨ ਤਦ ਹੁੰਦਾ, ਜੇ ਕਿਸੇ ਵਿਚ ਊਚ ਨੀਚ ਪਦ ਹੁੰਦਾ, ਸਰੀਰ ਸਭ ਦਾ ਪੰਜਾਂ ਤਤਾਂ ਦਾ ਹੈ ਇਸ ਲਈ ਸਰੀਰਕ ਅਵਸਥਾ ਸਭ ਦੀ ਇਕ ਸਾਰ ਹੈ, ਚੇਤਨ ਸੱਤਾ ਸਭਨਾਂ ਵਿਚ ਇਕ ਹੈ, ਇਸ ਲਈ ਸਾਰੇ ਇਕ ਹਨ, ਏਹੋ ਜਾਣਕੇ ਅਸਾਂ ਇਕੋ ਵੇਰੀ ਸਭ ਨੂੰ ਨਮਸ਼ਕਾਰ ਕੀਤੀ ਹੈ।

ਸਿੱਧ- ਆਪਦਾ ਕਥਨ ਸਹੀ ਹੈ, ਪਰ ਮਰਯਾਦਾ ਜੁ ਕਾਇਮ ਕੀਤੀ ਜਾ ਚੁੱਕੀ ਹੈ, ਤੁਹਾਡੀ ਦ੍ਰਿਸ਼ਟੀ ਵਿਚ ਸਭ ਇਕ ਹੈ, ਪਰ ਸਾਡੇ ਭੇਖ ਦੀ ਮਾਣ ਮਰਯਾਦਾ ਤਾਂ ਭੰਗ ਹੋਈ ਹੈ।

---

ਜੋ ਇਹ ਚਰਚਾ ਸੁਮੇਰ ਤੇ ਹੋਈ ਹੈ, ਅਤੇ ਇਸ ਤੋਂ ਏਹ ਭਾਸਦਾ ਭੀ ਹੈ, ਕਿਉਂਕਿ "ਕਿਸ ਕਾਰਣ ਗ੍ਰਿਹਿ ਤਜਿਓ ਉਦਾਸੀ ॥ ਕਿਸ ਕਾਰਣ ਇਹ ਭੇਖ ਨਿਵਾਸੀ॥" ਆਦਿਕ ਤੁਕਾਂ ਸੁਮੇਰ ਨਾਲ ਟੱਕਰ ਖਾਂਦੀਆਂ ਹਨ, ਕਾਰਣ ? ਜਦ ਆਪ ਸੁਮੇਰ ਤੇ ਗਏ ਸਨ, ਉਸ ਵੇਲੇ ਉਦਾਸੀ ਭੇਖ ਸੀ–ਅਤੇ ਜਦ 'ਅਚਲ' ਜਾਂਦੇ ਹਨ, ਉਸ ਵੇਲੇ ਗ੍ਰਹਸਥੀ ਬਾਣਾ ਸੀ, ਇਸੇ ਲਈ ਤਾਂ ਭੰਗਰ ਨਾਥ ਨੇ ਤਰਕ ਕੀਤੀ ਸੀ, 'ਭੇਖ਼ ਉਤਾਰ ਉਦਾਸ ਦਾ ਵਤ ਕਿਉ ਸੰਸਾਰੀ ਰੀਤ ਚਲਾਈ ? ਇਤ ਆਦਿਕ ਬਚਨਾਂ ਤੋਂ 'ਸਿਧ ਹੁੰਦਾ ਹੈ, ਜੋ ਇਹ ਗੋਸ਼ਟ ਸੁਮੇਰ ਤੇ ਹੋਈ ਹੈ, ਸ਼੍ਰੋ ਭਾਈ ਜੀ ਨੇ ਭੀ ਕਿਹਾ ਹੈ 'ਸਬਦਿ ਜਿਤੀ ਸਿਧ ਮੰਡਲੀ ਕੀਤੋਸੁ ਅਪਨਾ ਪੰਥ ਨਿਰਾਲਾ' ਅਤੇ ਜੋ ਚਰਚਾ ਅਚਲ ਵਿਚ ਹੋਈ ਹੈ, ਉਹ ਮਾਝ ਦੀ ਵਾਰ ਰਾਮਕਲੀ ਦੀ ਵਾਰ ਤੇ ਵਿਚ ਆਈ ਹੈ।

ਇਹ ਸੁਣਕੇ ਗੁਰੂ ਜੀ ਨੇ ਕਿਹਾ-ਜੇ ਏਹੋ ਜੇਹੀ ਗੱਲ ਹੈ, ਤਾਂ ਮੈਂ ਤੁਹਾਨੂੰ ਨਮਸ਼ਕਾਰ ਨਹੀਂ ਕੀਤੀ:-

**ਤਿਸੁ ਆਗੈ ਰਹਰਾਸਿ ਹਮਾਰੀ**
**ਸਾਚਾ ਅਪਰ ਅਪਾਰੋ ॥**

(ਹੇ ਸਿਧੋ!) ਮੇਰੀ ਉਸ ਅੱਗੇ {ਰਹਰਾਸਿ} ਨਮਸਕਾਰ ਹੈ (ਜੋ) ਸੱਚਾ ਹੈ, ਅਤੇ ਅਪਾਰ ਅਪਾਰ ਹੈ, (ਜਾਂ ਜਿਸਨੇ) ਅਪਰ ਅਪਾਰ (ਨੂੰ ਜਾਣਿਆ ਹੈ, ਉਹ) ਸੱਚਾ ਸੰਤ ਹੈ, ਅਤੇ) ਉਸ ਅੱਗੇ ਮੇਰੀ ਨਮਸ਼ਕਾਰ ਹੈ।

**ਮਸਤਕੁ ਕਾਟਿ ਧਰੀ ਤਿਸੁ ਆਗੈ**
**ਤਨੁ ਮਨੁ ਆਗੈ ਦੇਉ ॥**

ਸਿਰ ਵੱਢਕੇ ਉਸਦੇ ਅੱਗੇ ਧਰਦਾ ਹਾਂ, ਅਤੇ ਤਨ ਮਨ (ਉਸਦੇ) ਅੱਗੇ (ਭੇਟ ਧਰ) ਦੇਂਦਾ ਹਾਂ। (ਕਿਉਂਕਿ:-

**ਨਾਨਕ ਸੰਤੁ ਮਿਲੈ ਸਚੁ ਪਾਈਐ**
**ਸਹਜ ਭਾਇ ਜਸੁ ਲੇਉ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ, ਉਸ) ਸੰਤ ਨੂੰ ਮਿਲੀਏ, ਤਾਂ ਸੱਚ ਨੂੰ ਪਾਈਦਾ ਹੈ, ਅਤੇ ਸਾਂਤ ਸੁਭਾਵ ਕਰਕੇ ਜਸ ਲਈਦਾ ਹੈ, (ਇਥੇ ਕਟਾਖਛਜ ਕੀਤਾ ਹੈ—ਹੇ ਸਿਧੋ! ਤੁਸੀਂ ਕ੍ਰੋਧ ਧਾਰਕੇ ਆਏ ਹੋ, ਇਸ ਲਈ ਆਪਨੇ ਜਸ ਦੀ ਹਾਨੀ ਕਰ ਚੁੱਕੇ ਹੋ) ॥ ੧ ॥

ਸਿਧ—ਤਪਾ ਜੀ! ਚੱਲੋ, ਮੰਡਲੀ ਤੀਰਥ ਯਾਤ੍ਰਾ ਨੂੰ ਚੱਲੀ ਹੈ, ਆਪ ਭੀ ਦਰਸਨ ਦਿਓ, ਤੀਰਥ ਦੇ ਦਰਸਨ ਪਰ-

ਸਨ ਨਾਲ ਹਿਰਦਾ ਸੁੱਧ ਹੁੰਦਾ ਹੈ ਅੰਤੇ ਮੁਕਤੀ ਮਿਲਦੀ ਹੈ।
ਇਹ ਸੁਣਕੇ ਸਤਿਗੁਰੂ ਜੀ ਨੇ ਉੱਤਰ ਦਿੱਤਾ–

**ਕਿਆ ਭਵੀਐ ਸਚਿ ਸੂਚਾ ਹੋਇ ॥**
**ਸਾਚ ਸਬਦ ਬਿਨੁ ਮੁਕਤਿ ਨ ਕੋਇ ॥੧॥ਰਹਾਉ ॥**

(ਹੇ ਸਿਧੋ ! ਤੀਰਥਾਂ ਤੇ) ਕੀ ਭੌਣਾ ਹੈ, ਸੱਚ ਕਰਕੇ (ਹਿਰਦਾ) ਸੁਧ ਹੁੰਦਾ ਹੈ। (ਅਤੇ ਗੁਰੂ ਦੇ) ਸੱਚੇ ਉਪਦੇਸ ਤੋਂ ਬਿਨਾਂ ਕੋਈ ਭੀ ਮੁਕਤ ਨਹੀਂ (ਹੁੰਦਾ। ਇਹ ਸੁਣਕੇ ਸਿਧਾਂ ਨੇ ਪ੍ਰਸ਼ਨ ਕੀਤੇ, ਜਿਨ੍ਹਾਂ ਦਾ ਅਨੁਵਾਦ ਸ੍ਰੀ ਗੁਰੂ ਜੀ ਨੇ ਆਪਣੀ ਬਾਣੀ ਵਿਚ ਕੀਤਾ ਹੈ):–

**ਕਵਨ ਤੁਮੇ ਕਿਆ ਨਾਉ ਤੁਮਾਰਾ**
**ਕਉਨੁ ਮਾਰਗੁ ਕਉਨੁ ਸੁਆਓ ॥**

(੧) ਤੁਸੀਂ ਕੌਣ ਹੋ ? (੨) ਤੁਹਾਡਾ ਨਾਮ ਕੀ ਹੈ ? (੩) ਤੁਹਾਡਾ {ਮਾਰਗ} ਪੰਥ ਕੀ ਹੈ ? ਅਤੇ (੪) ਤੁਹਾਡਾ ਪ੍ਰਯੋਜਨ ਕੀ ਹੈ ?

(ਇਨ੍ਹਾਂ ਚੌਹਾਂ ਪ੍ਰਸਨਾਂ ਦਾ ਉੱਤਰ ਕਹਿੰਦੇ ਹਨ):–

**ਸਾਚੁ ਕਹਉ ਅਰਦਾਸਿ ਹਮਾਰੀ**
**ਹਉ ਸੰਤ ਜਨਾ ਬਲਿ ਜਾਓ ॥**

(੧) (ਮੈਂ) ਸੱਚ ਹਾਂ, (੨) ਬੇਨਤੀ ਕਹਣ ਵਾਲਾ ਮੇਰੀ (ਸੰਗਯਾ [ਨਾਮ] ਹੈ, (੩) ਮੇਰਾ ਸੰਤ (ਮਾਰਗ ਹੈ, ਅਤੇ (੪) ਮੈਂ) ਸੰਤਾਂ ਤੋਂ ਕੁਰਬਾਨ ਜਾਂਦਾ ਹਾਂ(ਇਹੋ ਮੇਰਾ ਪ੍ਰਯੋਜਨ ਹੈ)

(ਇਹ ਉੱਤਰ ਸੁਣਕੇ ਸਿਧਾਂ ਫੇਰ ਪ੍ਰਸ਼ਨ ਕੀਤੇ:–

**ਕਹ ਬੈਸਹੁ ਕਹ ਰਹੀਐ ਬਾਲੇ**
**ਕਹ ਆਵਹੁ ਕਹ ਜਾਹੋ ॥**
**ਨਾਨਕੁ ਬੋਲੈ ਸੁਣਿ ਬੈਰਾਗੀ**
**ਕਿਆ ਤੁਮਾਰਾ ਰਾਹੋ ॥ ੨ ॥**

(੧) ਹੇ*ਬਾਲੇ! ਕਿਥੇ ਬੈਠਦੇ ਹੋ ? (੨) ਕਿਥੇ ਰਹਿੰਦੇ ਹੋ ? (੩) ਕਿਥੋਂ ਆਏ ਹੋ ? (੪) ਕਿਥੇ ਜਾਓਗੇ ? {ਬੈਰਾਗੀ} ਸਿੱਧ ਬੋਲੇ–ਹੇ ਨਾਨਕ! ਸੁਣੋ, (੫) ਤੁਹਾਡਾ ਰਾਹ ਕੀ ਹੈ ? ॥ ੨ ॥

(ਸਿਧਾਂ ਦੇ ਇਨ੍ਹਾਂ ਪੰਜਾਂ ਪ੍ਰਸਨਾਂ ਦਾ ਉੱਤਰ ਕਹਿੰਦੇ ਹਨ):-

**ਘਟਿ ਘਟਿ ਬੈਸਿ ਨਿਰੰਤਰਿ ਰਹੀਐ**
**ਚਾਲਹਿ ਸਤਿਗੁਰ ਭਾਏ ॥**

(੨)–(ਜੋ) ਘਟ ਘਟ ਵਿਚ {ਬੈਸਿ} ਇਸਥਿਤ ਹੋ ਰਿਹਾ ਹੈ, ਇਕ ਰਸ ਉਸ ਵਿਚ ਰਹਿੰਦੇ ਹਾਂ (੫) ਸਤਿਗੁਰੂ ਦੇ ਭਾਣੇ ਵਿਚ ਚਲਦੇ ਹਾਂ, (ਏਹੋ ਸਾਡਾ ਰਾਹ ਹੈ)।

**ਸਹਜੇ ਆਏ ਹੁਕਮਿ ਸਿਧਾਏ ਨਾਨਕ ਸਦਾ ਰਜਾਏ॥**

(੩)–{ਸਹਜੇ} ਹੁਕਮ ਕਰਕੇ ਆਏ ਹਾਂ, (੪) ਹੁਕਮ ਵਿਚ ਤੁਰ ਜਾਵਾਂਗੇ, (ਗੁਰੂ) 'ਨਾਨਕ' ਸਦਾ ਹੀ ਹੁਕਮ ਵਿਚ (ਰਹਿੰਦਾ ਹੈ)।

---

*ਚੂੰਕਿ ਸਿੱਧ ਯੋਗ ਦੀ ਤਾਕਤ ਨਾਲ ਕਈ ੨ ਸੌ ਵਰ੍ਹੇ ਦੀ ਉਮਰਾ ਵਾਲੇ ਸਨ, ਇਸ ਲਈ ਸਤਿਗੁਰੂ ਨੂੰ ਛੋਟੀ ਉਮਰਾ ਵਾਲਾ ਵੇਖਕੇ ਬਾਲਕ ਨਾਮ ਨਾਲ ਸ਼ੰਬੋਧਨ ਕਰਦੇ ਹਨ।

**ਆਸਣਿ ਬੈਸਣਿ ਥਿਰੁ ਨਾਰਾਇਣੁ**
**ਐਸੀ ਗੁਰਮਤਿ ਪਾਏ ॥**

(੧)–(ਜੋ) ਅਚੱਲ ਨਾਰਾਇਣ (ਹੈ, ਉਸਦੇ) {ਆਸਣਿ} ਸਰੂਪ ਵਿਚ (ਸਾਡੇ) ਬੈਠਣ ਦਾ ਆਸਣ[ਟਿਕਾਣਾ] ਹੈ, ਪਰ ਅਜੇਹੇ ਲੱਖਣ ਸ੍ਰੀਗੁਰੂ ਜੀ ਦੀ ਸਿਖ੍ਯਾ ਕਰਕੇ(ਅਸਾਂ) ਪਾਏ ਹਨ।

(ਸਿੱਧਾਂ ਨੇ ਫਿਰ ਪ੍ਰਸਨ ਕੀਤਾ–ਇਹ ਲੱਖਣ ਕਿਵੇਂ ਪਾਏ ਜਾਂਦੇ ਹਨ ? (ਉੱਤਰ):–

**ਗੁਰਮੁਖਿਬੂਝੈ ਆਪੁ ਪਛਾਣੈ ਸਚੇ ਸਚਿ ਸਮਾਏ॥੩॥**

ਸਤਿਗੁਰਾਂ ਤੋਂ (ਜਗ੍ਯਾਸੂ) ਪੁੱਛੇ, (ਫਿਰ) ਆਪਨੇ ਰੂਪ ਨੂੰ ਪਛਾਣੇ ਅਤੇ ਸਚੇ (ਨਾਮ ਨੂੰ ਜਪੇ, ਤਦ) ਸਚ ਵਿਚ ਸਮਾਏਗਾ, ਇਸ ਤਰ੍ਹਾਂ ਇਹ ਗੁਣ ਆਪੇ ਆ ਜਾਵਨਗੇ॥ ੩ ॥

(ਇਹ ਸੁਣਕੇ ਚਰਪਟ ਨਾਥ ਨੇ ਕਿਹਾ):–

**ਦੁਨੀਆ ਸਾਗਰੁ ਦੁਤਰੁ ਕਹੀਐ**
**ਕਿਉ ਕਰਿ ਪਾਈਐ ਪਾਰੋ ॥**
**ਚਰਪਟੁ ਬੋਲੈ ਅਉਧੂ ਨਾਨਕ ਦੇਹੁ ਸਚਾ ਬੀਚਾਰੋ॥**

ਦੁਨੀਆਂ (ਇਕ) ਨਾਂ-ਤਰੇ ਜਾਣ ਵਾਲਾ ਸਮੁੰਦਰ ਕਹੀਦਾ ਹੈ, (ਇਸ ਤੋਂ) ਕਿਸ ਤਰ੍ਹਾਂ ਪਾਰ ਲੰਘੀਦਾ ਹੈ ? ਚਰਪਟ {ਅਉਧੂ} ਜੋਗੀ ਨੇ ਕਿਹਾ। (ਹੇ ਗੁਰੂ) ਨਾਨਕ ! (ਇਸਦਾ) ਸੱਚਾ {ਬੀਚਾਰੋ} ਉੱਤਰ ਦੇਹੁ।

ਨੋਟ–(ਚੂੰਕਿ ਚਰਪਟ ਨਾਥ ਭਲਾ ਪੁਰਸ ਸੀ, ਇਸ

ਲਈ ਸਤਿਗੁਰੂ ਜੀ ਉਸਦਾ ਸਤਿਕਾਰ ਕਰਦੇ ਹੋਏ ਫੁਰਮਾਂਦੇ ਹਨ):-

**ਆਪੇ ਆਖੈਆਪੇ ਸਮਝੈਤਿਸੁ ਕਿਆ ਉਤਰੁ ਦੀਜੈ॥**

(ਹੇ ਚਰਪਟ ! ਜੋ ਪੁਰਸ) ਆਪੇ (ਗੱਲ) ਆਖੇ ਅਤੇ ਆਪੇ (ਉਸਨੂੰ) ਸਮਝੇ, (ਫਿਰ) ਉਸਨੂੰ ਕੀਹ ਉੱਤਰ ਦੇਈਏ? (ਅਰਥਾਤ ਤੂੰ ਸਭ ਕੁਝ ਜਾਣਦਾ ਹੈਂ, ਤੈਨੂੰ ਅਸੀਂ ਉੱਤਰ ਕੀ ਦੇਈਏ ? ਏਹ ਸੁਣਕੇ ਚਰਪਟ ਨਾਥ ਨੇ ਬੇਨਤੀ) ਕੀਤੀ:-

**ਸਾਚੁ ਕਹਹੁ ਤੁਮ ਪਾਰਗਰਾਮੀ**

**ਤੁਝੁ ਕਿਆ ਬੈਸਣੁ ਦੀਜੈ ॥ ੪ ॥**

ਹੇ ਪਾਰਗਰਾਮੀ ! (ਆਪ) ਸੱਚ ਕਹਿੰਦੇ ਹੋ, ਤੁਹਾਥੋਂ ਕੀ (ਲੁਕਿਆ ਹੈ, ਪਰ ਮੈਂ ਆਪ ਦੀ ਰਸਨਾ ਤੋਂ ਸੁਣਿਆ ਚਾਹੁੰਦਾ ਹਾਂ, ਇਸ ਲਈ) {ਬੈਸਣ} ਉਤਰ ਦੇਵੋ ॥ ੪ ॥

(ਚਰਪਟ ਨਾਥ ਦੀ ਨਿਮ੍ਰਤਾ ਵੇਖਕੇ ਸਤਿਗੁਰੂ ਜੀ ਨੇ ਫੁਰਮਾਯਾ):-

**ਜੈਸੇ ਜਲ ਮਹਿ ਕਮਲੁ ਨਿਰਾਲਮੁ**

**ਮੁਰਗਾਈ ਨੈਸਾਣੇ ॥**

(ਹੇ ਚਰਪਟ !) ਜਿਸ ਤਰ੍ਹਾਂ ਪਾਣੀ ਵਿਚ ਕਮਲ ਨਿਰ-ਲੇਪ (ਰਹਿੰਦਾ ਹੈ ਅਤੇ ਜਿਸ ਤਰ੍ਹਾਂ) ਮੁਰਗ਼ਾਈ {ਨੈ} ਨਦੀ ਦੇ {ਸਾਣੇ} ਸਾਹਮਣੇ (ਹੀ ਜਾਂਦੀ ਹੈ)।

**ਸੁਰਤਿ ਸਬਦਿ ਭਵ ਸਾਗਰੁ ਤਰੀਐ**

**ਨਾਨਕ ਨਾਮੁ ਵਖਾਣੇ ॥**

(ਇਸੇ ਤਰ੍ਹਾਂ ਗੁਰ) ਸਬਦ ਵਿਚ ਸੁਰਤੀ [ਚਿਤ ਬ੍ਰਿਤੀ] (ਨੂੰ ਜੋੜਕੇ) ਨਾਮ ਨੂੰ ਜਪੇ, ਤਾਂ ਸੰਸਾਰ ਸਮੁੰਦਰ ਤੋਂ ਤਰ ਸਕੀਦਾ ਹੈ।

**ਰਹਹਿ ਇਕਾਂਤਿ ਏਕੋ ਮਨਿ ਵਸਿਆ**
**ਆਸਾ ਮਾਹਿ ਨਿਰਾਸੋ ॥**

(ਸਭ ਦੇ ਵਿਚ) ਰਹਿੰਦੇ ਹੋਇਆਂ (ਭੀ) ਏਕਾਂਤੀ (ਹੋਵੇ, ਅਤੇ) ਮਨ ਵਿਚ ਇਕੋ ਵਸਿਆ (ਹੋਵੇ, ਅਤੇ) ਆਸਾ ਵਿਚ (ਹੁੰਦਾ ਹੋਯਾ ਭੀ) ਨਿਰਾਸ ਹੋਵੇ।

**ਅਗਮੁ ਅਗੋਚਰੁ ਦੇਖਿ ਦਿਖਾਏ**
**ਨਾਨਕ ਤਾਕਾ ਦਾਸੋ ॥ ੫ ॥**

(ਜੋ ਇਸ ਤਰ੍ਹਾਂ) ਅਗਮ ਅਗੋਚਰ ਨੂੰ (ਆਪ) ਵੇਖਕੇ (ਹੋਰਨਾਂ ਨੂੰ) ਵਿਖਾਂਦਾ ਹੈ, 'ਨਾਨਕ' ਉਸਦਾ ਦਾਸ ਹੈ ॥ ੫ ॥

(ਇਹ ਸੁਣਕੇ ਚਰਪਟ ਨਾਥ ਨੇ ਪ੍ਰਸਨ ਕੀਤੇ):-

**ਸੁਣਿ ਸੁਆਮੀ ਅਰਦਾਸ ਹਮਾਰੀ**
**ਪੂਛਉ ਸਾਚੁ ਬੀਚਾਰੋ ॥**

ਹੇ ਸੁਆਮੀ ! ਮੇਰੀ ਬੇਨਤੀ ਸੁਣੋ, (ਮੈਂ ਤਾਂ) ਸੱਚ ਦਾ ਵੀਚਾਰ ਪੁੱਛਦਾ ਹਾਂ, (ਕੋਈ ਵਾਦ ਨਹੀਂ ਕਰਦਾ) ਮੈਂ ਅਗੇ ਭੀ ਪ੍ਰਸਨ ਕੀਤਾ ਹੈ, (ਇਸ ਲਈ ਆਪ):-

**ਰੋਸੁ ਨ ਕੀਜੈ ਉਤਰੁ ਦੀਜੈ**

**ਕਿਉ ਪਾਈਐ* ਗੁਰ ਦੁਆਰੇ ॥**

ਗੁੱਸਾ ਨਾ ਕਰਨਾ, ਅਤੇ ਉੱਤਰ ਬਖਸ਼ੋ, (ਪ੍ਰਸ਼ਨ-ਪ੍ਰਮਾਤਮਾਂ ਨੂੰ) ਕਿਵੇਂ ਪਾਈਦਾ ਹੈ? (ਉੱਤਰ)-ਗੁਰਾਂ ਦੇ ਰਾਂਹੀ (ਪਾਈਦਾ ਹੈ)।

**ਇਹੁ ਮਨੁ ਚਲਤਉ ਸਚ ਘਰਿ ਬੈਸੈ**
**ਨਾਨਕ ਨਾਮੁ ਅਧਾਰੋ ॥**

(ਪ੍ਰਸ਼ਨ)-ਇਹ ਮਨ ਚੰਚਲ ਹੈ, ਸਚ ਸਰੂਪ ਵਿਚ (ਕਿਵੇਂ) ਟਿਕੇਗਾ ? ਸਤਿਗੁਰੂ ਜੀ (ਨੇ ਉਤੱਰ ਦਿੱਤਾ) ਨਾਮ ਨੂੰ ਆਸਰਾ ਬਨਾਓ, (ਤਾਂ ਮਨ ਸਚ ਵਿਚ ਟਿਕ ਜਾਏਗਾ)।

**ਆਪੇ ਮੇਲਿ ਮਿਲਾਏ ਕਰਤਾ**
**ਲਾਗੈ ਸਾਚਿ ਪਿਆਰੋ ॥ ੬ ॥**

(ਪ੍ਰਸ਼ਨ)-ਕਰਤਾ (ਪੁਰਖ ਜੀਵ ਨੂੰ) ਆਪਣੇ ਮੇਲ ਵਿਚ (ਕਿਵੇਂ) ਮਿਲਾਏਗਾ ? (ਉੱਤਰ-ਜੀਵ ਦਾ) ਸੱਚ ਵਿਚ ਪਿਆਰ ਲੱਗੇ (ਤਾਂ ਕਰਤਾ ਪੁਰ ਜੀਵ ਨੂੰ ਆਪਣੇ ਨਾਲ ਮਿਲਾ ਲਵੇਗਾ) ॥ ੬ ॥

(ਇਹ ਉੱਤਰ ਸੁਣਕੇ ਚਰਪਟ ਨਾਥ ਚੁੱਪ ਕਰ ਰਿਹਾ, ਫਿਰ ਗੋਰਖ ਨਾਥ ਦਾ ਜੇਠਾ ਚੇਲਾ ਪੁੱਛਣ ਲੱਗਾ):-

**ਹਾਟੀ ਬਾਟੀ ਰਹਹਿ ਨਿਰਾਲੇ**
**ਰੂਖਿ ਬਿਰਖਿ ਉਦਿਆਨੇ ॥**

*ਇਥੇ 'ਪਾਈਐ' ਦੇਹਲੀ ਦੀਪਕ ਹੈ।

ਹੱਟੀਆਂ ਅਤੇ ਰਸਤਿਆਂ ਤੋਂ ਨਿਰਾਲਾ (ਹੋਕੇ) ਜੰਗਲ ਦੇ ਰੁੱਖਾਂ ਤੇ ਬਿਰਖਾਂ ਹੇਠਾਂ ਜਾਕੇ ਰਹੇ।

**ਕੰਦ ਮੂਲੁ ਅਹਾਰੋ ਖਾਈਐ ਅਉਧੂ ਬੋਲੈ ਗਿਆਨੋ॥**

ਕੰਦ ਮੂਲ ਦਾ ਭੋਜਨ ਖਾਈਏ, ਜੋਗੀ ਕਹਿੰਦੇ ਹਨ, (ਇਹ) ਗਿਆਨ ਦਾ (ਸਾਧਨ ਹੈ)।

**ਤੀਰਥਿ ਨਾਈਐ ਸੁਖੁ ਫਲੁ ਪਾਈਐ**
**ਮੈਲੁ ਨ ਲਾਗੈ ਕਾਈ॥**

ਤੀਰਥਾਂ ਤੇ ਨ੍ਹਾਈਏ ਤਾਂ ਸੁਖ ਰੂਪ ਫਲ [ਮੁਕਤੀ] ਨੂੰ ਪਾਈਦਾ ਹੈ, ਅਤੇ (ਮੁੜ ਅਵਿਦਜਾ ਰੂਪ) ਮੈਲ ਦੀ ਕਾਈ ਨਹੀਂ ਲੱਗੇਗੀ।

**ਗੋਰਖ ਪੂਤੁ ਲੋਹਾਰੀਪਾ ਬੋਲੈ**
**ਜੋਗ ਜੁਗਤਿ ਬਿਧਿ ਸਾਈ॥ ੭॥**

ਗੋਰਖ ਦਾ ਚੇਲਾ ਲੋਹਾਰੀਪਾ ਕਹਿੰਦਾ ਹੈ, (ਹੇ ਤਪਾ ਜੀ ਤੁਸੀ) ਓਹੀ ਜੋਗ ਜੁਗਤੀ ਦੀ ਬਿਧੀ (ਧਾਰਨ ਕਰ ਲਵੋ)॥ ੭॥

(ਇਸ ਦੇ ਉੱਤਰ ਵਿਚ ਸਤਿਗੁਰੂ ਜੀ ਨੇ ਫੁਰਮਾਯਾ):—

**ਹਾਟੀ ਬਾਟੀ ਨੀਦ ਨ ਆਵੈ**
**ਪਰ ਘਰਿ ਚਿਤੁ ਨ ਡੋੁਲਾਈ॥**

ਹੱਟਾਂ ਤੇ ਰਸਤਿਆਂ (ਵਿਚ ਰਹੇ, ਪਰ ਮਨ ਨੂੰ ਮੋਹ ਰੂਪ) ਨੀਂਦ ਨ ਆਵੇ, ਅਤੇ {ਪਰ ਘਰਿ} ਪਰ ਇਸਤ੍ਰੀ ਵੱਲੋ ਚਿਤ

ਨੂੰ ਨ ਡੁਲਾਵੇ।

**ਬਿਨੁ ਨਾਵੈ ਮਨੁ ਟੇਕ ਨ ਟਿਕਈ**
**ਨਾਨਕ ਭੂਖ ਨ ਜਾਈ ॥**

ਨਾਮ ਤੋਂ ਬਿਨਾਂ ਮਨ ਨੂੰ (ਕਿਸੇ ਹੋਰ) ਆਸਰੇ ਤੇ ਨਾਂ ਟਿਕਾਵੇ, ਅਤੇ (ਨਾਮ ਦੀ) ਭੁੱਖ (ਕਦੇ ਭੀ) ਨਾਂ ਜਾਵੇ।

**ਹਾਟੁ ਪਟਣੁ ਘਰੁ ਗੁਰੂ ਦਿਖਾਇਆ**
**ਸਹਜੇ ਸਚੁ ਵਾਪਾਰੋ ॥**

ਗੁਰੂ ਨੇ (ਸਰੀਰ ਰੂਪ) ਸ਼ੈਹਰ (ਦੀ ਹਿਰਦੇ ਰੂਪ) ਹੱਟੀ ਤੋਂ ਸਰੂਪ ਵਿਖਾ ਦਿੱਤਾ ਹੈ, (ਇਸ ਲਈ) ਸਹਜੇ ਹੀ ਸਚ ਦਾ ਵਪਾਰ ਹੋ (ਰਿਹਾ ਹੈ)।

**ਖੰਡਿਤ ਨਿੰਦ੍ਰਾ ਅਲਪ ਅਹਾਰੰ**
**ਨਾਨਕ ਤਤੁ ਬੀਚਾਰੋ ॥ ੮ ॥**

(ਮੋਹ ਰੂਪ) ਨਿਦ੍ਰਾ ਖੰਡਨ ਕੀਤੀ ਹੈ, (ਪਰਵਿਰਤੀ ਰੂਪ) ਅਹਾਰ ਥੋੜ੍ਹਾ ਕੀਤਾ ਹੈ, ਸਤਿਗੁਰੂ ਜੀ (ਆਖਦੇ ਹਨ, ਏਹੋ) ਅਸਲ ਗਿਆਨ ਹੈ ॥ ੮ ॥

(ਫਿਰ ਸਿਧਾਂ ਨੇ ਕਿਹਾ):-

**ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ ॥**

(ਤੁਸੀਂ ਸਾਡਾ) ਦਰਸਨ (ਧਾਰਨ) ਕਰੋ, (ਤੁਹਾਨੂੰ) ਭੇਖ ਦਾ ਜੋਗਿੰਦ੍ਰ ਕਰ ਦੇਵਾਂਗੇ, (ਇਸ ਲਈ) ਮੁੰਦ੍ਰਾ, ਝੋਲੀ ਤੇ ਖਿੰਥਾ (ਪਹਿਨ ਲਵੋ)।

**ਬਾਰਹ ਅੰਤਰਿ ਏਕੁ ਸਰੇਵਹੁ**

**ਖਟੁ ਦਰਸਨ ਇਕ ਪੰਥਾ ॥**

(ਸਾਡੇ ਜੋ) ਬਾਰਾਂ (ਭੇਖ ਹਨ, ਉਨ੍ਹਾਂ) ਵਿਚੋਂ (ਆਪ ਇਕ) (ਆਈ ਭੇਖ) ਨੂੰ {ਸਰੇਵਹੁ} ਧਾਰਨ ਕਰੋ, (ਕਿਉਂਕਿ) ਖਟ ਦਰਸਨਾਂ ਵਿਚੋਂ ਇਕ (ਸਾਡਾ) ਪੰਥ (ਹੀ ਉੱਤਮ ਹੈ)।

**ਇਨ ਬਿਧਿ ਮਨੁ ਸਮਝਾਈਐ ਪੁਰਖਾ**

**ਬਾਹੁੜਿ ਚੋਟ ਨ ਖਾਈਐ ॥**

ਹੇ ਪੁਰਖਾ ! ਜੇ ਇਸ ਤਰ੍ਹਾਂ ਮਨ ਨੂੰ ਸਮਝਾ ਲਈਏ, (ਤਾਂ) ਫਿਰ (ਜਮਾਂ ਦੀ) ਮਾਰ ਨਹੀਂ ਖਾਈਦੀ।

**ਨਾਨਕੁ ਬੋਲੈ ਗੁਰਮੁਖਿ ਬੂਝੈ**

**ਜੋਗ ਜੁਗਤਿ ਇਵ ਪਾਈਐ ॥ ੯ ॥**

(ਗੁਰੂ) ਨਾਨਕ ਨੂੰ (ਸਿੱਧ) ਕਹਿਣ ਲੱਗੇ (ਕਿ ਆਪ) (ਸਾਡੇ) ਮੁਖਜ ਗੁਰੂ [ਗੋਰਖ] ਤੋਂ {ਬੁਝੈ} ਪੁੱਛਕੇ ਜੋਗ ਦੀ ਜੁਗਤੀ ਨੂੰ {ਇਵ} ਜਰੂਰ ਪਾ ਲਵੇ ॥ ੯ ॥

(ਇਹ ਸੁਣਕੇ ਗੁਰੂ ਜੀ ਨੇ ਕਿਹਾ—ਅਸਾਂ ਤਾਂ ਅੱਗੇ ਹੀ ਜੋਗ ਧਾਰਨ ਕੀਤਾ ਹੋਯਾ ਹੈ, ਹੋਰ ਕੀ ਧਾਰੀਏ ? ਸਿਧਾਂ ਨੇ ਕਿਹਾ—ਆਪਨੇ ਫਿਰ ਮੁੰਦ੍ਰਾਂ ਆਦਿਕ ਕਿਉਂ ਨਹੀਂ ਪਹਰੀਆਂ? ਇਸਦੇ ਉੱਤਰ ਵਿਚ ਸਤਿਗੁਰੂ ਜੀ ਫੁਰਮਾਂਦੇ ਹਨ):—

**ਅੰਤਰਿ ਸਬਦੁ ਨਿਰੰਤਰਿ ਮੁਦ੍ਰਾ**

**ਹਉਮੈ ਮਮਤਾ ਦੂਰਿ ਕਰੀ ॥**

(ਜੋ) ਹਿਰਦੇ ਅੰਦਰ ਬ੍ਰਹਮੁ ਨੂੰ ਇਕ ਰਸ ਜਾਣਿਆ ਹੈ, ਅਤੇ (ਜੋ) ਮੈਂ ਹੰਗਤਾ ਤੇ ਮਮਤਾ ਦੂਰ ਕੀਤੀ ਹੈ, (ਇਹ ਦੋਵੇਂ ਨਿਸਚਾ ਤੇ ਵਿਚਾਰ ਰੂਪ ਕੰਨਾਂ ਵਿਚ) ਮੁੰਦ੍ਰਾਂ ਹਨ।

**ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ**

**ਗੁਰਕੈ ਸਬਦਿ ਸੁ ਸਮਝ ਪਰੀ ॥**

(ਜੋ) ਗੁਰਾਂ ਦੇ ਸਬਦ ਕਰਕੇ ਕਾਮ, ਕ੍ਰੋਧ ਤੇ ਹੰਕਾਰ ਦੇ ਨਿਵਾਰਨ ਦੀ ਸਮਝ ਪੈ ਗਈ ਹੈ, (ਏਹੋ ਮੇਰਾ ਆਈ ਪੰਥ ਹੈ)।

**ਖਿੰਥਾ ਝੋਲੀ ਭਰਿਪੂਰਿ ਰਹਿਆ**

**ਨਾਨਕ ਤਾਰੈ ਏਕੁ ਹਰੀ ॥**

(ਜੋ ਸਭਨਾਂ ਵਿਚ) ਭਰਪੂਰ ਹੋ ਰਿਹਾ (ਡਿੱਠਾ ਹੈ, ਇਹ ਮੇਰੀ) ਖਿੰਥਾ (ਹੈ, ਅਤੇ ਜੋ) ਇਕੋ ਹਰੀ (ਸਭ ਨੂੰ) ਤਾਰੇਗਾ (ਏਹ ਸਰਧਾ ਹੀ) ਨਾਨਕ (ਦੀ) ਝੋਲੀ ਹੈ।

**ਸਾਚਾ ਸਾਹਿਬੁ ਸਾਚੀ ਨਾਈ**

**ਪਰਖੈ ਗੁਰ ਕੀ ਬਾਤ ਖਰੀ ॥ ੧੦ ॥**

ਸਾਹਿਬ ਸੱਚਾ (ਹੈ, ਉਸਦੀ) ਵਡਿਆਈ ਸੱਚੀਹੈ, (ਜੋ ਇਹ) ਪਰਖ ਪ੍ਰਾਪਤ (ਹੋਈ) ਹੈ, (ਏਹੋ) ਗੁਰੂ ਦੀ ਸੱਚੀ {ਬਾਤ} ਸਿਖਯਾ ਲਈ ਹੈ ॥ ੧੦ ॥

(ਸਿੱਧਾਂ ਨੇ ਫਿਰ ਕਿਹਾ—ਸਾਡੇ ਭੇਖ ਵਿਚ ਖੱਪਰ, ਪੰਚ ਕਲੀ ਟੋਪੀ, ਕੜ੍ਹਾਸਣ ਅਤੇ ਚੇਲੇ ਆਦਿਕ ਹੁੰਦੇ ਹਨ, ਗੁਰੂ ਜੀ ਇਸਦੇ ਉੱਤਰ ਵਿਚ ਫੁਰਮਾਂਦੇ ਹਨ):—

**ਊਂਧਉ ਖਪਰੁ ਪੰਚਭੂ ਟੋਪੀ ॥**

**ਕਾਂਇਆ ਕੜਾਸਣੁ ਮਨੁ ਜਾਗੋਟੀ ॥**

(ਜੋ) ਮੂਧੇ (ਹਿਰਦੇ ਨੂੰ ਸਿੱਧਾ ਕੀਤਾ ਹੈ, ਏਹ) ਖੱਪਰ (ਹੈ, ਜੋ) ਪੰਜ ਤੱਤ (ਦੀ ਰਹਿਤ ਧਾਰੀ ਹੈ, ਏਹ) ਪੰਚ ਕਲੀ ਟੋਪੀ ਹੈ, (ਜੋ) ਕਾਯਾਂ ਨੂੰ ਕੜਿਆ ਹੈ, (ਏਹ) *ਕੜਾਸਣ (ਹੈ, ਅਤੇ ਜੋ) ਮਨ ਨੂੰ {*ਜਗੋਟੀ}ਜੋੜਿਆ ਹੈ, (ਏਹੋ) ਜਗੋਟੀ [ਲੰਗੋਟੀ ਪਹਰੀ] ਹੈ।

**ਸਤੁ ਸੰਤੋਖੁ ਸੰਜਮੁ ਹੈ ਨਾਲਿ ॥**

**ਨਾਨਕ ਗੁਰਮੁਖਿ ਨਾਮੁ ਸਮਾਲਿ ॥ ੧੧ ॥**

(ਜੋ) ਜਤ, ਸਤ ਤੇ ਸੰਜਮ (ਹੈ, ਇਹ ਮੇਰੇ) {ਨਾਲਿ} ਸਾਥੀ [ਚੇਲੇ] ਹਨ। (ਜੋ)ਨਾਮ ਦਾ ਸੰਭਾਲਨਾ ਹੈ, (ਏਹ ਮੇਰਾ) {ਗੁਰਮੁਖਿ} ਉੱਤਮ ਗੁਰੂ ਹੈ ॥ ੧੧ ॥

(ਸਿਧਾਂ ਫੇਰ ਪ੍ਰਸਨ ਕੀਤੇ;:-

**ਕਵਨੁ ਸੁ ਗੁਪਤਾ ਕਵਨੁ ਸੁ ਮੁਕਤਾ ॥**

**ਕਵਨੁ ਸੁ ਅੰਤਰਿ ਬਾਹਰਿ ਜੁਗਤਾ ॥**

(੧) ਗੁਪਤ ਕੌਣ ਹੈ? (੨) ਮੁਕਤ ਕੌਣ ਹੈ? (੩) ਅੰਦਰ ਬਾਹਰ ਜੁੜਿਆ ਕੌਣ ਹੈ?

**ਕਵਨੁ ਸੁ ਆਵੈ ਕਵਨੁ ਸੁ ਜਾਇ ॥**

**ਕਵਨੁ ਸੁ ਤ੍ਰਿਭਵਣਿ ਰਹਿਆ ਸਮਾਇ ॥ ੧੨ ॥**

*ਕੜਾਸਨ ਤੇ ਜਗੋਟੀ ਵਿਚ ਸਲੇਸ ਹੈ, ਇਨ੍ਹਾਂ ਦੇ ਅਰਥ ਦੋ ਦੋ ਹੋਏ ਹਨ, ਕੜਾਸਣ ਦਾ ਅਰਥ ਕੜਾ ਹੈ, ਜੋ ਨਾਗੇ ਸਾਧੂ ਲੰਗੋਟੀ ਨਾਲ ਇੰਦ੍ਰੀ ਦੇ ਉਪਰ ਰਖਦੇ ਹਨ।

(੪) ਆਉਂਦਾ ਕੌਣ ਹੈ ? (੫) ਜ਼ਾਂਦਾ ਕੌਣ ਹੈ ? (੬–ਜੋ) ਤਿੰਨਾਂ ਲੋਕਾਂ ਵਿਚ (ਵਿਆਪਕ ਹੈ, ਉਸ ਵਿਚ) ਕੌਣ ਸਮਾ ਰਹਿੰਦਾ ਹੈ ? (ਇਨ੍ਹਾਂ ਦੇ ਉੱਤਰ ਗੁਰੂ ਜੀ ਦੇਂਦੇ ਹਨ:–

**ਘਟਿ ਘਟਿ ਗੁਪਤਾ ਗੁਰਮੁਖਿ ਮੁਕਤਾ ॥**
**ਅੰਤਰਿ ਬਾਹਰਿ ਸਬਦਿ ਸੁ ਜੁਗਤਾ ॥**

(੧–ਜੋ) ਘਟ ਘਟ ਵਿਚ (ਵਿਆਪਕ ਹੈ, ਉਹ ਪ੍ਰਮੇਸਰ) ਗੁਪਤ ਹੈ, (੨–ਉਸ ਨੂੰ ਜਾਣਨ ਵਾਲਾ) ਗੁਰਮੁਖ ਮੁਕਤ ਹੈ। (੩–ਸਰੀਰ ਦੇ) ਅੰਦਰ ਤੇ ਬਾਹਰ ਬ੍ਰਹਮ ਹੀ ਜੁੜਿਆ ਹੋਯਾ ਹੈ।

**ਮਨਮੁਖਿ ਬਿਨਸੈ ਆਵੈ ਜਾਇ ॥**
**ਨਾਨਕ ਗੁਰਮੁਖਿ ਸਾਚਿ ਸਮਾਇ ॥ ੧੩ ॥**

(੪–੫) ਮਨਮੁਖ ਹੀ ਜੰਮਣ ਮਰਣ ਵਿਚ ਨਾਸ ਹੁੰਦਾ ਹੈ। (੬) ਸਤਿਗੁਰੂ ਜੀ (ਆਖਦੇ ਹਨ) ਗੁਰਮੁਖ ਹੀ ਸੱਚ ਵਿਚ ਸਮਾ ਰਹਿੰਦਾ ਹੈ ॥ ੧੩ ॥

(ਫੇਰ ਪ੍ਰਸ਼ਨ):–

**ਕਿਉ ਕਰਿ ਬਾਧਾ ਸਰਪਨਿ ਖਾਧਾ ॥**
**ਕਿਉ ਕਰਿ ਖੋਇਆ ਕਿਉ ਕਰਿ ਲਾਧਾ ॥**

(੧–ਜੀਵ) ਕਿਸ ਤਰ੍ਹਾਂ ਬੱਧਾ ਹੈ ? (੨–ਕਿਸ ਕਰਕੇ ਇਸਨੂੰ) ਸੱਪਨੀ [ਮਾਯਾ] ਨੇ ਖਾਧਾ ਹੈ ? (੩) ਕਿਸ ਕਰਕੇ (ਇਸਨੇ ਜਨਮ) ਖੋਯਾ ਹੈ ? (੪)–ਕਿਸ ਤਰ੍ਹਾਂ (ਨਫਾ)

ਲੱਭਣਾ ਹੈ ?

**ਕਿਉਕਰਿ ਨਿਰਮਲੁ ਕਿਉ ਕਰਿ ਅੰਧਿਆਰਾ ॥**

**ਇਹੁ ਤਤੁ ਬੀਚਾਰੈ ਸੁ ਗੁਰੂ ਹਮਾਰਾ ॥ ੧੪ ॥**

(੫) ਕਿਸ (ਕਰਮ) ਕਰਕੇ ਉੱਜਲਾ (ਹੋਵੇਗਾ ? ਅਤੇ (੬) ਕਿਸ ਕਰਕੇ (ਇਸ ਤੇ) ਹਨੇਰਾ ਪਿਆ ਹੈ ?। (ਜੋ) ਇਸ ਤੱਤ ਨੂੰ ਵਿਚਾਰਦਾ ਹੈ, ਉਹ ਸਾਡਾ ਗੁਰੂ ਹੈ ॥ ੧੪ ॥

(ਇਨ੍ਹਾਂ ਦਾ ਉੱਤਰ ਦੇਂਦੇ ਹਨ):–

**ਦੁਰਮਤਿ ਬਾਧਾ ਸਰਪਨਿ ਖਾਧਾ ॥**

**ਮਨਮੁਖਿ ਖੋਇਆ ਗੁਰਮੁਖਿ ਲਾਧਾ ॥**

(੧) ਖੋਟੀ ਮਤ ਕਰਕੇ (ਚੁਰਾਸੀ ਵਿਚ) ਬੱਝਾ ਹੈ, ਅਤੇ (੨–ਇਸਨੂੰ ਮਾਯਾ ਰੂਪ) ਸੱਪਨੀ ਨੇ ਖਾਧਾ ਹੈ। (੩) ਮਨ-ਮੁਖਤਾ ਕਰਕੇ (ਇਸਨੇ ਜਨਮ) ਖੋਯਾ ਹੈ, ਅਤੇ (੪) ਗੁਰ-ਮੁਖਤਾ ਕਰਕੇ (ਨਫਾ) ਲੱਭਣਾ ਹੈ।

**ਸਤਿਗੁਰੁ ਮਿਲੈ ਅੰਧੇਰਾ ਜਾਇ ॥**

**ਨਾਨਕ ਹਉਮੈ ਮੇਟਿ ਸਮਾਇ ॥ ੧੫ ॥**

(੫) ਸਤਿਗੁਰੂ ਨੂੰ ਮਿਲੇ (ਤਾਂ ਅਗਿਆਨ ਰੂਪ) ਅੰਧੇਰਾ ਮਿਟ ਜਾਏਗਾ। (੬) ਹੌਮੇ ਨੂੰ ਮੇਟ ਦੇਣ ਕਰਕੇ ਨਾਨਕ ਵਿਚ ਸਮਾਈ (ਹੋਵੇਗੀ) ॥ ੧੫ ॥

(ਅਗੇ ਸਿਧਾਂ ਨੂੰ ਉਪਦੇਸ ਕਰਦੇ ਹਨ):–

**ਸੁੰਨ ਨਿਰੰਤਰਿ ਦੀਜੈ ਬੰਧੁ ॥**

**ਉਡੈ ਨ ਹੰਸਾ ਪੜੈ ਨ ਕੰਧੁ ॥**

ਅਫੁਰ ਦੇ ਵਿਚ ਇਕ ਰਸ (ਮਨ ਨੂੰ) ਬੰਨ੍ਹ ਦਿਓ। (ਫਿਰ) {ਹੰਸਾ} ਜੀਵ ਨਹੀਂ ਉਡੇਗਾ, ਅਤੇ (ਮੁੜਕੇ ਕਿਸੇ) {ਕੰਧੁ} ਸਰੀਰ ਵਿਚ ਨਹੀਂ ਪਵੇਗਾ।

**ਸਹਜ ਗੁਫਾ ਘਰੁ ਜਾਣੈ ਸਾਚਾ ॥**
**ਨਾਨਕ ਸਾਚੇ ਭਾਵੈ ਸਾਚਾ ॥ ੧੯ ॥**

(ਜੋ) ਸਾਂਤੀ (ਰੂਪ) ਗੁਫਾ (ਵਿਚ ਰਹਿਕੇ) ਸੱਚ ਸਰੂਪ ਨੂੰ ਜਾਣਦਾ ਹੈ। ਸਤਿਗੁਰੂ ਜੀ (ਕਹਿੰਦੇ ਹਨ, ਉਹ) ਸੱਚਾ (ਪੁਰਸ) ਸੱਚੇ (ਵਾਹਿਗੁਰੂ ਨੂੰ) ਭਾਵੇਗਾ ॥ ੧੯ ॥

ਇਹ ਸੁਣਕੇ ਸਿੱਧਾਂ ਨੇ ਫੇਰ ਪ੍ਰਸਨ ਕੀਤੇ):-

**ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ ॥**
**ਕਿਸੁ ਕਾਰਣਿ ਇਹੁ ਭੇਖੁ ਨਿਵਾਸੀ ॥**

(੧)*ਕਿਸ ਵਾਸਤੇ ਘਰ ਨੂੰ ਛੱਡਕੇ ਉਦਾਸੀ (ਹੋਏ) ਹੋ ?'। (੨)ਕਿਸ ਵਾਸਤੇ ਇਸ ਭੇਖ ਵਿਚ ਨਿਵਾਸ ਕੀਤਾਜੇ?

---

*ਇਸ ਤੁਕ ਤੋਂ ਸਿਧ ਹੁੰਦਾ ਹੈ, ਜੋ ਇਹ ਚਰਚਾ ਸੁਮੇਰ ਤੇ ਹੋਈ ਹੈ, ਕਿਉਂਕਿ ਆਪ ਜੀ ਦਾ ਉਸ ਵੇਲੇ ਉਦਾਸੀ ਬਾਣਾ ਸੀ, ਪਰ ਜਦੋਂ ਅਚਲ ਚਰਚਾ ਹੁੰਦੀ ਹੈ ਉਸ ਵੇਲੇ ਆਪ ਜੀ ਨੇ ਸੰਸਾਰੀ ਕਪੜੇ ਪੈਹਨੇ ਹੋਏ ਸਨ, ਇਸੇ ਲਈ ਭੰਗਰ ਨਾਥ ਨੇ ਕਿਹਾ ਸੀ-"ਭੇਖ ਉਤਾਰ ਉਦਾਸਿ ਦਾ ਕਿਉਂ ਸੰਸਾਰੀ ਰੀਤਿ ਚਲਾਈ" ਪਰ ਅਸਲ ਏਹ ਭਾਸਦਾ ਹੈ, ਏਹ ਬਾਣੀ ਗੁਰੂ ਜੀ ਨੇ ਕਰਤਾਰ ਪੁਰ ਵਿਚ ਉਚਾਰੀ ਹੈ, ਜਿਥੇ ਭੀ ਸਿਧਾਂ ਨਾਲ ਚਰਚਾ ਹੋਈ ਹੈ, ਉਹ ਸਾਰੀ ਇਸ ਵਿਚ ਗੁੰਥਨ ਕਰ ਦਿੱਤੀ ਹੈ।

**ਕਿਸੁ ਵਖਰੁ ਕੇ ਤੁਮ ਵਣਜਾਰੇ ॥**
**ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥ ੧੭ ॥**

(੩) ਕਿਸ ਸੌਦੇ ਦੇ ਤੁਸੀਂ ਗ੍ਰਾਹਕ ਹੋ ? (੪) ਕਿਸ ਤਰ੍ਹਾਂ ਸਾਥ ਨੂੰ (ਸੰਸਾਰ ਸਮੁੰਦਰ ਤੋਂ) ਪਾਰ ਲੰਘਾਉਗੇ? ॥੧੭॥

(ਉੱਤਰ)—

**ਗੁਰਮੁਖਿ ਖੋਜਤ ਭਏ ਉਦਾਸੀ ॥**
**ਦਰਸਨ ਕੈ ਤਾਈ ਭੇਖ ਨਿਵਾਸੀ ॥**

(੧) ਗੁਰਮੁਖਾਂ ਦੇ ਲੱਭਣ ਲਈ ਉਦਾਸੀ ਹੋਏ ਹਾਂ ? (੨–ਸੰਤਾਂ ਦੇ) ਦਰਸ਼ਨ ਦੇ ਵਾਸਤੇ (ਇਸ) ਭੇਖ ਵਿਚ ਵਾਸਾ (ਕੀਤਾ ਹੈ)।

**ਸਾਚ ਵਖਰ ਕੇ ਹਮ ਵਣਜਾਰੇ ॥**
**ਨਾਨਕ ਗੁਰਮੁਖਿ ਉਤਰਸਿ ਪਾਰੇ ॥ ੧੮ ॥**

(੩) ਸੱਚ ਰੂਪ ਸੌਦੇ ਦੇ ਅਸੀਂ ਵਣਜਾਰੇ ਹਾਂ। (੪) ਸਤਿਗੁਰੂ ਜੀ (ਕਹਿੰਦੇ ਹਨ) ਗੁਰਮੁਖਤਾ ਕਰਕੇ ਪਾਰ ਉਤਰਾਂਗੇ ॥ ੧੮ ॥ (ਪ੍ਰਸ਼ਨ):—

**ਕਿਤੁ ਬਿਧਿ ਪੁਰਖਾ ਜਨਮੁ ਵਟਾਇਆ ॥**
**ਕਾਹੇ ਕਉ ਤੁਝੁ ਇਹੁ ਮਨੁ ਲਾਇਆ ॥**

(੧) ਹੇ ਪੁਰਖਾ ! ਕਿਸ ਬਿਧੀ ਕਰਕੇ (ਤੂੰ) ਜਨਮ ਵਟਾਯਾ ਹੈ ? । (੨) ਕਿਸ ਵਾਸਤੇ ਤੁਸਾਂ ਮਨ ਨੂੰ ਇਧਰ ਲਾਯਾ ਹੈ ?

**ਕਿਤੁ ਬਿਧਿ ਆਸਾ ਮਨਸਾ ਖਾਈ ॥**
**ਕਿਤੁ ਬਿਧਿ ਜੋਤਿ ਨਿਰੰਤਰਿ ਪਾਈ ॥**

(੩) ਕਿਸ ਬਿਧੀ ਕਰਕੇ ਆਸਾ ਤੇ ਮਨਸਾ ਨਾਸ ਕੀਤੀ ਹੈ ?। (੪) ਕਿਸ ਬਿਧੀ ਕਰਕੇ ਨਿਰੰਤਰੀ ਜੋਤ ਪਾਈ ਹੈ ?

**ਬਿਨੁ ਦੰਤਾ ਕਿਉ ਖਾਈਐ ਸਾਰੁ ॥**
**ਨਾਨਕ ਸਾਚਾ ਕਰਹੁ ਬੀਚਾਰੁ ॥ ੧੯ ॥**

(੫) ਦੰਤਾਂ ਤੋਂ ਬਿਨਾਂ ਲੋਹਾ ਕਿਵੇਂ ਖਾਈਦਾ ਹੈ ? (ਹੇ ਗੁਰੂ) ਨਾਨਕ ! (ਇਨ੍ਹਾਂ ਗੱਲਾਂ ਦਾ) ਸੱਚਾ ਬੀਚਾਰ (ਪ੍ਰਗਟ) ਕਰੋ ॥ ੧੯ ॥ (ਉੱਤਰ):-

**ਸਤਿਗੁਰ ਕੈ ਜਨਮੇ ਗਵਨੁ ਮਿਟਾਇਆ ॥**
**ਅਨਹਤਿ ਰਾਤੇ ਇਹੁ ਮਨੁ ਲਾਇਆ ॥**

(੧) ਸਤਿਗੁਰੂ ਦੇ ਘਰ ਜੰਮੇ (ਹਾਂ, ਇਸ ਲਈ ਚੁਰਾਸੀ ਦਾ) ਫਿਰਣਾ ਮਿਟਾ ਲਿਆ ਹੈ। (੨-ਜੋ) ਨਾਸ ਤੋਂ ਰਹਿਤ ਵਿਚ ਰੱਤਾ ਹੈ, (ਉਸ ਵਿਚ ਅਸਾਂ) ਇਸ ਮਨ ਨੂੰ ਲਾਯਾ ਹੈ।

**ਮਨਸਾ ਆਸਾ ਸਬਦਿ ਜਲਾਈ ॥**
**ਗੁਰਮੁਖਿ ਜੋਤਿ ਨਿਰੰਤਰਿ ਪਾਈ ॥**

(੩-ਉਸ ਗੁਰੂ ਦੇ) ਸਬਦ ਕਰਕੇ ਆਸਾ ਤੇ ਤ੍ਰਿਸਨ ਸਾੜੀ ਹੈ। (੪) ਗੁਰੂ ਦੇ ਰਾਹੀਂ ਹੀ ਨਿਰੰਤਰੀ ਜੋਤਿ ਪਾਈ ਹੈ

**ਤ੍ਰੈ ਗੁਣ ਮੇਟੇ ਖਾਈਐ ਸਾਰੁ ॥**
**ਨਾਨਕ ਤਾਰੇ ਤਾਰਣਹਾਰੁ ॥ ੨੦ ॥**

(੫) ਤਿੰਨਾਂ ਗੁਣਾਂ (ਦੀ ਭਾਵਨਾ) ਮੇਟੇ (ਤਾਂ ਅਗਿਆਨ ਰੂਪ ਲੋਹਾ ਖਾਈਦਾ ਹੈ। (੬) ਸਤਿਗੁਰੂ ਜੀ ਆਖਦੇ ਹਨ (ਫਿਰ) ਤਾਰਣ ਵਾਲਾ (ਆਪੇ) ਤਾਰੇਗਾ ॥ ੨੦॥

**ਆਦਿ ਕਉ ਕਵਨੁ ਬੀਚਾਰੁ**
**ਕਥੀਅਲੇ ਸੁੰਨ ਕਹਾ ਘਰ ਵਾਸੋ ॥**

ਪ੍ਰਸ਼ਨ:-(੧) ਆਦ (ਰੂਪ ਪਰਮੇਸਰ) ਦਾ ਕੀ ਵੀਚਾਰ ਕਹੀਦਾ ਹੈ ? ਅਤੇ (੨) ਅਫੁਰ ਕੇਹੜੇ ਘਰ ਵਿਚ ਵੱਸਦਾ ਹੈ?

**ਗਿਆਨ ਕੀ ਮੁਦ੍ਰਾ ਕਵਨ ਕਥੀਅਲੇ**
**ਘਟਿ ਘਟਿ ਕਵਨ ਨਿਵਾਸੋ ॥**

(੩) ਗਿਆਨ ਦੀ ਕੀ {ਮੁਦ੍ਰਾ} ਨਿਸ਼ਾਨੀ ਕਹੀ ਜਾਂਦੀ ਹੈ ? ਅਤੇ (੪) ਘਟ ਘਟ ਵਿਚ ਕਿਸਦਾ ਨਿਵਾਸ ਹੈ ?

**ਕਾਲ ਕਾ ਠੀਗਾ ਕਿਉ ਜਲਾਈਅਲੇ**
**ਕਿਉ ਨਿਰਭਉ ਘਰਿ ਜਾਈਐ ॥**

(੫) ਕਾਲ ਦਾ {ਠੀਗਾ} ਡੰਡਾ ਕਿਵੇਂ ਸਾੜੀਦਾ ਹੈ ? ਅਤੇ (੬) ਨਿਰਭਉ ਸਰੂਪ ਵਿਚ ਕਿਵੇਂ ਜਾਈਦਾ ਹੈ ?

**ਸਹਜ ਸੰਤੋਖ ਕਾ ਆਸਣੁ ਜਾਣੈ**
**ਕਿਉ ਛੇਦੇ ਬੈਰਾਈਐ ॥**

(੭) ਸ਼ਾਂਤੀ ਤੇ ਸੰਤੋਖ (ਆਦਿਕ ਗੁਣਾਂ) ਦਾ {ਆਸਣ} ਟਿਕਾਣਾ (ਕਿਵੇਂ) ਜਾਣੇਗਾ? ਅਤੇ (੮) ਵੈਰੀਆਂ ਨੂੰ ਕਿਵੇਂ ਮਾਰੇਗਾ ? (ਇਨ੍ਹਾਂ ਦਾ ਉੱਤਰ ੨੩ ਵੀਂ ਪੌੜੀ ਵਿਚ ਕਿਹਾ ਹੈ):–

(ਇਹ ਪ੍ਰਸਨ ਸੁਣਕੇ ਸਤਿਗੁਰੂ ਜੀ ਨੇ ਫੁਰਮਾਯਾ):-

**ਗੁਰ ਕੈ ਸਬਦਿ ਹਉਮੈ ਬਿਖੁ ਮਾਰੈ**
**ਤਾ ਨਿਜ ਘਰਿ ਹੋਵੈ ਵਾਸੋ ॥**

(ਹੇ ਸਿੱਧੋ !) ਗੁਰਾਂ ਦੇ ਉਪਦੇਸ ਕਰਕੇ ਜ਼ੈਹਰ ਰੂਪ ਹੌਮੇ ਨੂੰ ਮਾਰੇ, ਤਾਂ ਆਪਨੇ ਸਰੂਪ ਵਿਚ ਵਾਸਾ ਹੋਵੇਗਾ। (ਅਤੇ ਇਹ ਸਭ ਗੱਲਾਂ ਆਪੇ ਪ੍ਰਗਟ ਹੋ ਜਾਣਗੀਆਂ)।

**ਜਿਨਿ ਰਚਿ ਰਚਿਆ ਤਿਸੁ ਸਬਦੁ ਪਛਾਣੈ**
**ਨਾਨਕ ਤਾਕਾ ਦਾਸੋ ॥ ੨੧ ॥**

ਜਿਸਨੇ (ਇਸ) ਰਚਨਾਂ ਨੂੰ ਰਚਿਆ ਹੈ, ਉਸਨੂੰ (ਗੁਰ) ਸਬਦ ਕਰਕੇ (ਜਿਸਨੇ) ਪਛਾਣਿਆ ਹੈ (ਗੁਰੂ) ਨਾਨਕ ਉਸਦਾ ਦਾਸ ਹੈ।

ਇਸ ਤੋਂ ਅੱਗੇ ਅਜੇ ਪਿਛਲੇ ਪ੍ਰਸ਼ਨਾਂ ਦਾ ਉੱਤਰ ਆਪ ਜੀ ਨੇ ਨਹੀਂ ਉਚਾਰਿਆ ਸੀ, ਜੋ ਇਕ ਸਿੱਧ ਨੇ ਆਕੇ ਪ੍ਰਸਨ ਕੀਤੇ:–

**ਕਹਾ ਤੇ ਆਵੈ ਕਹਾ ਇਹੁ ਜਾਵੈ**
**ਕਹਾ ਇਹੁ ਰਹੈ ਸਮਾਈ ॥**

(੧) ਇਹ (ਜੀਵ) ਕਿਥੋਂ ਔਂਦਾ ਹੈ (੨) ਕਿਥੇ

ਜਾਂਦਾ ਹੈ, ਅਤੇ (੩) ਇਹ ਕਿਥੇ ਸਮਾਈ (ਕਰਕੇ) ਰਹਿੰਦਾ ਹੈ।

## ਏਸੁ ਸਬਦ ਕਉ ਜੋ ਅਰਥਾਵੈ
## ਤਿਸੁ ਗੁਰ ਤਿਲੁ ਨ ਤਮਾਈ ॥

ਜੋ ਮੇਰੇ ਇਸ ਸਬਦ ਨੂੰ {ਅਰਥਾਵੈ} ਧਾਰਨੀ ਵਿਚ ਲਿਆਵੇਗਾ ਉਸ ਨੂੰ ਮੈਂ ਗੁਰੂ ਕਰਕੇ (ਮੰਨਦਾ ਹਾਂ, ਅਤੇ ਉਸਨੂੰ) ਤਿਲ ਜਿੰਨਾਂ ਵੀ ਤਮਾ ਨਹੀਂ ਹੈ।

## ਕਿਉ ਤਤੈ ਅਵਿਗਤੈ ਪਾਵੈ
## ਗੁਰਮੁਖਿ ਲਗੈ ਪਿਆਰੋ ॥

(੪) {ਤਤੈ} ਉਸ ਅਵਗਤ ਸਰੂਪ ਨੂੰ ਕਿਵੇਂ ਪਾਵੇਗਾ? (ਇਸ (੪) ਦਾ ਉੱਤਰ ਦੇਂਦੇ ਹਨ) ਗੁਰਾਂ ਦੇ ਰਾਹੀਂ ਪ੍ਰੇਮ ਵਿਚ ਲੱਗੇ (ਤਾਂ ਅਵਗਤ ਨੂੰ ਪਾਵੇਗਾ)।

## ਆਪੇ ਸੁਰਤਾ ਆਪੇ ਕਰਤਾ
## ਕਹੁ ਨਾਨਕ ਬੀਚਾਰੋ ॥

(ਜੋ) ਆਪੇ {ਸੁਰਤਾ} ਜਾਣਦਾ ਹੈ, ਆਪੇ ਕਰਦਾ ਹੈ, ਸਤਿਗੁਰੂ ਜੀ ਆਖਦੇ ਹਨ (ਉਸਦਾ) ਵੀਚਾਰ ਕਰੋ। ਪਹਲੇ ਤਿੰਨਾਂ ਪ੍ਰਸਨਾ ਦਾ ਉੱਤਰ:-

## ਹੁਕਮੇ ਆਵੈ ਹੁਕਮੇ ਜਾਵੈ ਹੁਕਮੇ ਰਹੈ ਸਮਾਈ ॥

(੧) ਹੁਕਮ ਵਿਚ ਆਉਂਦਾ ਹੈ, (੨) ਹੁਕਮ ਵਿਚ ਜਾਂਦਾ ਹੈ, ਅਤੇ (੩) ਹੁਕਮ ਵਿਚ ਸਮਾਈ ਕਰ ਰਹਿੰਦਾ ਹੈ।

**ਪੂਰੇ ਗੁਰ ਤੇ ਸਾਚੁ ਕਮਾਵੈ**
**ਗਤਿਮਿਤਿ ਸਬਦੇ ਪਾਈ ॥ ੨੨ ॥**

ਪੂਰੇ ਗੁਰਾਂ ਦੇ ਉਪਦੇਸ ਕਰਕੇ ਸੱਚ ਨੂੰ ਕਮਾਵੇ ਤਾਂ ਬ੍ਰਹਮ ਦੀ ਗਤੀ ਤੇ ਮਰਯਾਦਾ ਪਾਈ ਜਾਂਦੀ ਹੈ ॥ ੨੨ ॥

(੨੧ ਵੀਂ ਪੌੜੀ ਦੇ ਉੱਤਰ):–

**ਆਦਿ ਕਉ ਬਿਸਮਾਦੁ ਬੀਚਾਰੁ ਕਥੀਅਲੇ**
**ਸੁੰਨ ਨਿਰੰਤਰਿਵਾਸੁ ਲੀਆ ॥**

(੧) ਆਦ (ਰੂਪ ਪਰਮੇਸਰ) ਦਾ ਵੀਚਾਰ ਅਸਚਰਜ ਕਹੀਦਾ ਹੈ, ਅਤੇ (੨) ਸੁੰਨ ਨੇ {ਨਿਰੰਤਰ} ਸਮਾਨਤਾ ਵਿਚ ਵਾਸਾ ਲਿਆ ਹੋਯਾ ਹੈ।

**ਅਕਲਪਤ ਮੁਦ੍ਰਾ ਗੁਰ ਗਿਆਨੁ ਬੀਚਾਰੀਅਲੇ**
**ਘਟਿ ਘਟਿ ਸਾਚਾ ਸਰਬ ਜੀਆ ॥**

(੩) ਕਲਪਨਾ ਤੋਂ ਰਹਿਤ ਹੋਣਾ (ਹੀ) ਗੁਰੂ ਦੇ ਗਿਆਨ ਦੀ ਨਿਸ਼ਾਨੀ ਵੀਚਾਰੀ ਜਾਂਦੀ ਹੈ, (੪) ਸਾਰੇ ਜੀਵਾਂ ਦੇ ਘਟ ਘਟ ਵਿਚ 'ਸੱਚਾ' ਵੱਸਦਾ ਹੈ, (ਇਹ ਜਾਣ ਲੈਣਾ ਹੀ ਗਿਆਨ ਹੈ)।

**ਗੁਰ ਬਚਨੀ ਅਵਿਗਤਿ ਸਮਾਈਐ**
**ਤਤੁ ਨਿਰੰਜਨੁ ਸਹਜਿ ਲਹੈ ॥**

(੫) ਗੁਰਾਂ ਦੇ ਬਚਨਾਂ ਕਰਕੇ ਅਵਗਤਿ (ਸਰੂਪ) ਵਿਚ ਸਮਾਈਏ (ਤਾਂ ਕਾਲ ਦਾ ਡੰਡਾ ਸਾੜੀਦਾ ਹੈ), ਅਤੇ

(੬) ਤਤੂੰ (ਰੂਪ) ਨਿਰੰਜਨ ਨੂੰ {ਲਹੈ} ਜਾਣ ਲਵੇ (ਤਾਂ) {ਸਹਜਿ} ਗਿਆਨ ਰੂਪ (ਨਿਰਭਉ ਘਰ) ਵਿਚ (ਜਾਈਦਾ ਹੈ)

**ਨਾਨਕ ਦੂਜੀ ਕਾਰ ਨ ਕਰਣੀ**
**ਸੇਵੈ ਸਿਖੁ ਸੁ ਖੋਜਿ ਲਹੈ ॥**

ਸਤਿਗੁਰੂ ਜੀ (ਆਖਦੇ ਹਨ) (੭) ਭਗਤੀ(ਤੋਂ ਬਿਨਾਂ) ਦੂਜੀ ਕਾਰ ਨਾ (ਸੁਝੇ ਤਾਂ ਸਤੁ ਸੰਤੋਖ ਦੀ ਇਸਥਿਤੀ ਹੁੰਦੀ ਹੈ, ਅਤੇ (੮) ਜੋ ਸਿੱਖ (ਹੋਕੇ) ਸਿਮਰਨ ਕਰੇਗਾ ਉਹ {ਖੋਜਿ} ਗਿਆਨ ਵਿਚ {ਲਹੈ} ਪ੍ਰਾਪਤ ਹੋਵੇਗਾ (ਇਉਂ ਵੈਰੀ ਮਾਰੇ ਜਾਂਦੇ ਹਨ)।

**ਹੁਕਮੁ ਬਿਸਮਾਦੁ ਹੁਕਮਿ ਪਛਾਣੈ**
**ਜੀਅ ਜੁਗਤਿ ਸਚੁ ਜਾਣੈ ਸੋਈ ॥**

(ਜੋ) ਅਸਚਰਜ ਰੂਪ ਹੁਕਮੀ ਦੇ ਹੁਕਮ ਨੂੰ ਪਛਾਣੇਗਾ, ਓਹੀ ਜੀਵ ਸਚ ਨੂੰ (ਪਾਵਨ ਦੀ) ਜੁਗਤੀ ਜਾਣੇਗਾ।

**ਆਪੁ ਮੇਟਿ ਨਿਰਾਲਮੁ ਹੋਵੈ**
**ਅੰਤਰਿ ਸਾਚੁ ਜੋਗੀ ਕਹੀਐ ਸੋਈ ॥ ੨੩ ॥**

(ਜੋ) ਹੰਕਾਰ ਨੂੰ ਮੇਟਕੇ {*ਨਿਰਾਲਮੁ} ਦੁਨੀਆਂ ਤੋਂ ਰਹਿਤ ਹੋਯਾ ਹੈ, ਓਹੀ ਸੱਚਾ ਜੋਗੀ ਕਹੀਦਾ ਹੈ ॥ ੨੩ ॥

**ਅਵਿਗਤੋ ਨਿਰਮਾਇਲੁ ਉਪਜੇ**

---

*[ਸੰਸਕ੍ਰਿਤ, ਨਿਰ = ਰਹਿਤ-।-ਆਲਮ = ਜਹਾਨ, ਅਰਬੀ] ਸੰਸਾਰ ਤੋਂ ਰਹਿਤ।

**ਨਿਰਗੁਣ ਤੇ ਸਰਗੁਣੁ ਥੀਆ ॥**

ਅਵਗਤ ਰੂਪ ਨਿਰਮਲ ਤੋਂ (ਜੀਵ) ਪੈਦਾ ਹੋਯਾ ਹੈ, (ਉਹ ਕਿਉਂਕਿ ਆਪੇ ਹੀ) ਨਿਰਗੁਣ ਤੋਂ ਸਰਗਨ ਰੂਪ ਹੋਯਾ ਹੈ।

**ਸਤਿਗੁਰ ਪਰਚੈ ਪਰਮ ਪਦੁ ਪਾਈਐ**
**ਸਾਚੈ ਸਬਦਿ ਸਮਾਇ ਲੀਆ ॥**

ਸਤਿਗੁਰੂ ਦੇ ਉਪਦੇਸ ਵਿਚ (ਮਨ) ਪਰਚੇ, ਤਦ ਪਰਮਪਦ ਪਾਈਦਾ ਹੈ, (ਕਿਉਂਕਿ ਐਸੇ ਪੁਰਸਾਂ ਨੂੰ) ਸੱਚੇ ਨੇ (ਆਪਨੇ ਵਿਚ) ਸਮਾ ਲਿਆ ਹੈ।

**ਏਕੇ ਕਉ ਸਚੁ ਏਕਾ ਜਾਣੈ**
**ਹਉਮੈ ਦੂਜਾ ਦੂਰਿ ਕੀਆ ॥**

(ਜਿਸਨੇ) ਮੈਂ—ਮੇਰੀ (ਰੂਪ) ਦੂਜਾ (ਭਾਉ) ਦੂਰ ਕੀਤਾ ਹੈ, (ਉਹ) ਇਕ ਬ੍ਰਹਮ ਨੂੰ ਨਿਸਚੇ ਕਰਕੇ (ਸਭਨਾਂ ਵਿਚ) ਏਕੋ ਹੀ ਜਾਣਦਾ ਹੈ।

**ਸੋ ਜੋਗੀ ਗੁਰ ਸਬਦੁ ਪਛਾਣੈ**
**ਅੰਤਰਿ ਕਮਲੁ ਪ੍ਰਗਾਸੁ ਥੀਆ॥**

(ਜੋ) ਗੁਰੂ ਦੇ ਸਬਦ ਨੂੰ ਪਛਾਣਦਾ ਹੈ, ਅਤੇ (ਜਿਸਦੇ) ਹਿਰਦੇ ਵਿਚਲੇ ਕਮਲ ਨੂੰ {ਪ੍ਰਗਾਸੁ} ਗਿਆਨ ਹੋਯਾ ਹੈ, ਉਹ ਜੋਗੀ ਹੈ।

**ਜੀਵਤੁ ਮਰੈ ਤਾ ਸਭੁ ਕਿਛੁ ਸੂਝੈ**

**ਅੰਤਰਿ ਜਾਣੈ ਸਰਬ ਦਇਆ॥**

ਜੀਵਤ੍ਰ ਭਾਵ ਤੋਂ ਮਰੇ, ਸਰਬ (ਉਤੇ) ਦਯਾ ਕਰਣੀ ਜਾਣੇ, ਤਦ ਹਿਰਦੇ ਅੰਦਰੋਂ ਸਭ ਕੁਝ (ਬ੍ਰਹਮ ਰੂਪ) ਸੁੱਝਦਾ ਹੈ।

**ਨਾਨਕ ਤਾਕਉ ਮਿਲੈ ਵਡਾਈ**

**ਆਪੁ ਪਛਾਣੈ ਸਰਬ ਜੀਆ ॥ ੨੪ ॥**

ਸਤਿਗੁਰੂ ਜੀ (ਆਖਦੇ ਹਨ, ਦਰਗਾਹ ਵਿਚ) ਉਸਨੂੰ ਵਡਿਆਈ ਮਿਲਦੀ ਹੈ, (ਜੋ) ਸਾਰੇ ਜੀਵਾਂ ਨੂੰ ਆਪਣਾ ਰੂਪ ਪਛਾਣਦਾ ਹੈ ॥ ੨੪ ॥

**ਸਾਚੌ ਉਪਜੈ ਸਾਚਿ ਸਮਾਵੈ**

**ਸਾਚੇ ਸੂਚੇ ਏਕ ਮਇਆ ॥**

(ਜੋ) ਸੱਚੇ (ਨਾਮ ਨੂੰ ਜਪਕੇ) ਸੁੱਚੇ (ਹੋਏ ਹਨ, ਉਹ ਜਿਸ) ਸਚੇ ਤੋਂ ਪੈਦਾ ਹੋਏ ਹਨ, (ਉਸ) ਸਚ ਵਿਚ ਸਮਾ ਜਾਣਗੇ ਤੇ ਇਕ {ਮਇਆ} ਰੂਪ ਹੋ ਜਾਣਗੇ।

**ਝੂਠੇ ਆਵਹਿ ਠਵਰ ਨ ਪਾਵਹਿ**

**ਦੂਜੈ ਆਵਾ ਗਉਣੁ ਭਇਆ ॥**

ਝੂਠੇ (ਪੁਰਸ਼ ਮੁੜਕੇ) ਔਂਦੇ ਹਨ, ਮੁਕਤੀ ਨਹੀਂ ਪਾਂਦੇ ਹਨ, ਦ੍ਵੈਤ ਭਾਵ (ਕਰਕੇ ਉਨ੍ਹਾਂ ਦਾ) ਜੰਮਣਾ ਮਰਣਾ ਹੋਯਾ ਹੈ।

**ਆਵਾ ਗਉਣੁ ਮਿਟੈ ਗੁਰ ਸਬਦੀ**

**ਆਪੇ ਪਰਖੈ ਬਖਸਿ ਲਇਆ॥**

ਗੁਰਾਂ ਦੇ ਉਪਦੇਸ ਕਰਕੇ ਜੰਮਣਾ ਮਰਣਾ ਮਿਟਦਾ ਹੈ, (ਕਿਉਂਕਿ ਜਿਨ੍ਹਾਂ ਨੂੰ ਵਾਹਿਗੁਰੂ ਨੇ) ਪਰਖਿਆ ਹੈ, (ਉਨ੍ਹਾਂ) ਨੂੰ ਬਖਸਕੇ ਆਪਨੇ (ਨਾਲ ਮਿਲਾ) ਲਿਆ ਹੈ।

**ਏਕਾ ਬੇਦਨ ਦੂਜੈ ਬਿਆਪੀ**
**ਨਾਮੁ ਰਸਾਇਣੁ ਵੀਸਰਿਆ ॥**

(ਜੀਵ ਦੀ ਬੁਧੀ) ਦ੍ਵੈਤ ਵਿਚ ਲੱਗੀ ਹੋਈ ਹੈ, ਅਤੇ ਨਾਮ ਅੰਮ੍ਰਿਤ (ਇਸ ਨੂੰ) ਭੁੱਲ ਗਿਆ ਹੈ, (ਇਹ) ਇਕੋ ਹੀ {ਬੇਦਨ} ਦੁੱਖ (ਦਾ ਕਾਰਣ ਹੈ)।

**ਸੋ ਬੂਝੈ ਜਿਸੁ ਆਪਿ ਬੁਝਾਏ**
**ਗੁਰ ਕੈ ਸਬਦਿ ਸੁ ਮੁਕਤੁ ਭਇਆ ॥**

(ਇਸ ਕਾਰਣ ਨੂੰ) ਉਹ ਜਾਣਦਾ ਹੈ, ਜਿਸਨੂੰ (ਵਾਹਿ-ਗੁਰੂ) ਆਪੇ ਜਣਾਉਂਦਾ ਹੈ, (ਫਿਰ) ਉਹ ਗੁਰਾਂ ਦੇ ਉਪਦੇਸ ਵਿਚ (ਲੱਗਕੇ ਮੁਕਤ ਰੂਪ ਹੋ ਗਿਆ ਹੈ)।

**ਨਾਨਕ ਤਾਰੇ ਤਾਰਣ ਹਾਰਾ**
**ਹਉਮੈ ਦੂਜਾ ਪਰਹਰਿਆ ॥ ੨੫ ॥**

ਸਤਿਗੁਰੂ ਜੀ (ਆਖਦੇ ਹਨ, ਜਿਸਨੇ) ਹੌਮੈ ਅਤੇ ਦ੍ਵੈਤ ਭਾਉ ਨੂੰ ਦੂਰ ਕੀਤਾ ਹੈ, ਤਾਰਣ ਵਾਲਾ (ਉਸਨੂੰ ਜ਼ਰੂਰ) ਤਾਰੇਗਾ ॥ ੨੫ ॥

**ਮਨਮੁਖਿ ਭੂਲੈ ਜਮ ਕੀ ਕਾਣਿ ॥**
**ਪਰ ਘਰੁ ਜੋਹੈ ਹਾਣੇ ਹਾਣਿ ॥**

ਮਨਮੁਖਤਾ ਵਿਚ ਭੁੱਲੇ (ਹੋਏ ਜੀਵ ਨੂੰ) ਜਮ ਦੀ ਕਾਣ ਹੈ। (ਕਿਉਂਕਿ ਜੋ) ਪਰਾਏ ਘਰਾਂ ਨੂੰ ਤੱਕਦਾ ਹੈ, (ਉਸਨੂੰ) ਘਾਟਾ ਹੀ ਘਾਟਾ ਹੈ।

**ਮਨਮੁਖਿ ਭਰਮਿ ਭਵੈ ਬੇਬਾਣਿ॥**
**ਵੇ ਮਾਰਗਿ ਮੂਸੈ ਮੰਤ੍ਰਿ ਮਸਾਣਿ॥**

(ਉਹ) ਮਨਮੁਖਤਾ ਦੇ ਭਰਮ ਕਰਕੇ (ਸੰਸਾਰ ਰੂਪ) ਉਜਾੜ ਵਿਚ ਭੌਂਦੇ ਹਨ। (ਜੋ) ਮਸਾਣਾਂ ਵਿਚ (ਬੈਠ ਕੇ) ਮੰਤ੍ਰ ਸਾਧਦੇ ਹਨ, ਇਸ) ਪੁੱਠੇ ਰਾਹ (ਵਿਚ ਪੈ ਕੇ ਉਹ) ਲੁੱਟੇ ਗਏ ਹਨ।

ਨੋਟ—ਇਸ ਤੁਕ ਵਿਚ ਜੋਗੀਆਂ ਨੂੰ ਉਹਨਾਂ ਦੀ ਭੁੱਲ ਦਰਸਾਈ ਹੈ, ਕਿਉਂਕਿ ਜੋਗੀ ਲੋਕ ਸਿੱਧੀਆਂ ਦੀ ਲਾਲਸਾ ਰਖਕੇ ਮਸਾਣਾਂ ਵਿਚ ਮੰਤ੍ਰਾਂ ਦੀ ਸਾਧਨਾ ਕਰਦੇ ਹਨ।

**ਸਬਦੁ ਨ ਚੀਨੈ ਲਵੈ ਕੁਬਾਣਿ॥**
**ਨਾਨਕ ਸਾਚਿ ਰਤੇ ਸੁਖੁ ਜਾਣਿ ॥ ੨੬ ॥**

(ਗੁਰ) ਸ਼ਬਦ ਨੂੰ ਜਾਣਦੇ ਨਹੀਂ ਹਨ, (ਅਤੇ ਮੰਤ੍ਰਾਂ ਰੂਪ) ਕੁਬਾਣੀ {ਲਵੈ} ਜਪਦੇ ਹਨ। ਸਤਿਗੁਰੂ ਜੀ (ਆਖਦੇ ਹਨ, ਜੋ) ਸੱਚ (ਨਾਮ) ਕਰਕੇ ਰਤੇ ਗਏ ਹਨ, (ਉਨ੍ਹਾਂ ਨੇ) ਸੁਖ ਨੂੰ ਜਾਣਿਆ ਹੈ॥ ੨੬ ॥

**ਗੁਰਮੁਖਿ ਸਾਚੇ ਕਾ ਭਉ ਪਾਵੈ॥**
**ਗੁਰਮੁਖਿ ਬਾਣੀ ਅਘੜੁ ਘੜਾਵੈ ॥**

ਗੁਰਸਿੱਖ ਨੇ ਸੱਚੇ ਦਾ ਡਰ ਮੰਨਿਆ ਹੈ। ਸਤਿਗੁਰ

ਦੀ ਬਾਣੀ ਅਘੜ (ਮਨ ਨੂੰ) ਘੜ ਦੇਂਦੀ ਹੈ।

**ਗੁਰਮੁਖਿ ਨਿਰਮਲ ਹਰਿ ਗੁਣ ਗਾਵੈ ।**
**ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ ॥**

ਗੁਰਸਿੱਖ ਨੇ ਪਵਿੱਤ੍ਰ ਹਰੀ ਦੇ ਗੁਣਾ ਨੂੰ ਗਾਂਵਿਆ ਹੈ। (ਇਸ ਲਈ) ਗੁਰਸਿੱਖ ਨੇ ਪਵਿੱਤ੍ਰ ਹੋ ਕੇ ਪਰਮ ਪਦ ਨੂੰ ਪਾਇਆ ਹੈ।

**ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ ॥**
**ਨਾਨਕ ਗੁਰਮੁਖਿ ਸਾਚਿ ਸਮਾਵੈ ॥ ੨੭ ॥**

ਗੁਰਮੁਖ ਨੇ ਰੋਮ ਰੋਮ ਕਰਕੇ ਹਰੀ ਨੂੰ ਧਿਆਉਣਾ ਕੀਤਾ ਹੈ। (ਇਸ ਲਈ) ਸਤਿਗੁਰੂ ਜੀ (ਕਹਿੰਦੇ ਹਨ) ਗੁਰਮੁਖ ਨੇ ਸੱਚ ਸਰੂਪ ਵਿਚ ਜਾ ਸਮਾਉਣਾ ਹੈ ॥ ੨੭ ॥

**ਗੁਰਮੁਖਿ ਪਰਚੈ ਬੇਦ ਬੀਚਾਰੀ ॥**
**ਗੁਰਮੁਖਿ ਪਰਚੈ ਤਰੀਐ ਤਾਰੀ ॥**

ਗੁਰੂ ਦੇ ਸਿੱਖ {ਬੇਦ} ਗਿਆਨ ਦੇ ਵੀਚਾਰ ਵਿਚ ਪਰਚੇ ਹੋਏ ਹਨ। ਗੁਰੂ ਦੇ ਸਿੱਖ (ਮਾਯਾ) {ਤਾਰੀ} ਨਦੀ ਤੋਂ ਤਰ ਜਾਣ ਦੇ ਪਰਚੇ ਵਿਚ ਲਗੇ ਹੋਏ ਹਨ।

**ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥**
**ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ॥**

ਗੁਰਮੁਖ ਦੇ ਪਰਚੇ ਉਸ ਬ੍ਰਹਮ ਨੂੰ {ਗਿਆਨੀ} ਜਾਣਨ ਵਾਲੇ ਹਨ। ਗੁਰਮੁਖਾਂ ਦੇ ਪਰਚੇ ਕਰਕੇ ਅੰਦਰ ਦੀ ਬਿਧੀ

ਜਾਣੀ (ਜਾਂਦੀ ਹੈ)।

**ਗੁਰਮੁਖਿ ਪਾਈਐ ਅਲਖੁ ਅਪਾਰੁ ॥**
**ਨਾਨਕ ਗੁਰਮੁਖਿ ਮੁਕਤਿ ਦੁਆਰੁ॥੨੮॥**

ਗੁਰਮੁਖਾਂ ਨੇ ਅਲਖ ਅਪਾਰੁ ਨੂੰ 'ਪਾਯਾ ਹੈ। 'ਨਾਨਕ' ਸਤਿਗੁਰੂ ਜੀ ਮੁਕਤੀ ਦਾ ਦਰਵਾਜ਼ਾ ਹਨ '। ੨੮ ॥

**ਗੁਰਮੁਖਿ ਅਕਥੁ ਕਥੈ ਬੀਚਾਰਿ ॥**
**ਗੁਰਮੁਖਿ ਨਿਬਹੈ ਸਪਰਵਾਰਿ ॥**

ਗੁਰਮੁਖਾਂ ਨੇ ਅਕਥ ਨੂੰ ਕਥਨ ਦਾ ਵੀਚਾਰ ਕੀਤਾ ਹੈ। ਗੁਰਮੁਖ ਪਰਵਾਰ ਦੇ ਸਣੇ ਹੀ ਪਾਰ ਉਤਰੇਗਾ।

**ਗੁਰਮੁਖਿ ਜਪੀਐ ਅੰਤਰਿ ਪਿਆਰਿ ॥**
**ਗੁਰਮੁਖਿ ਪਾਈਐ ਸਬਦਿ ਅਚਾਰਿ ॥**

ਗੁਰਮੁਖਾਂ ਨੇ ਪਿਆਰ ਕਰਕੇ {ਅੰਤਰਿ} ਹਿਰਦੇ ਵਿਚ (ਨਾਮ) ਜਪਿਆ ਹੈ। ਗੁਰਮੁਖਾਂ ਨੇ ਸ਼ਬਦ ਦੇ ਕਰਤੱਬ ਕਰਕੇ (ਪ੍ਰਭੂ ਨੂੰ) ਪਾਇਆ ਹੈ।

**ਸਬਦਿ ਭੇਦਿ ਜਾਣੈ ਜਾਣਾਈ ॥**
**ਨਾਨਕ ਹਉਮੈ ਜਾਲਿ ਸਮਾਈ ॥ ੨੯ ॥**

(ਗੁਰ) ਸ਼ਬਦ ਦੇ ਭੇਦ ਕਰਕੇ (ਜਿਨ੍ਹਾਂ ਨੇ) ਜਾਣਿਆ ਹੈ, (ਅਤੇ ਦੂਜਿਆਂ ਨੂੰ ਜੁਗਤੀ) ਜਣਾਈ ਹੈ। ਸਤਿਗੁਰੂ ਜੀ (ਆਖਦੇ ਹਨ, ਉਨ੍ਹਾਂ ਦੀ) ਹਉਮੈ (ਰੂਪ) {ਜਾਲਿ} ਅਗਨੀ ਸਮਾ ਗਈ [ਭਾਵ–ਬੁੱਝ ਗਈ] ਹੈ ॥ ੨੯ ॥

**ਗੁਰਮੁਖਿ ਧਰਤੀ ਸਾਚੈ ਸਾਜੀ ॥**
**ਤਿਸ ਮਹਿ ਓਪਤਿ ਖਪਤਿ ਸੁ ਬਾਜੀ ॥**

ਗੁਰਮੁਖ ਨੇ (ਜਾਣਿਆ ਹੈ, ਕਿ) ਧਰਤੀ ਸੱਚੇ ਨੇ ਬਨਾਈ ਹੈ। ਉਸ ਵਿਚ (ਜੋ) ਉਤਪਤੀ ਤੇ ਪਰਲੋ ਹੁੰਦੀ ਹੈ, (ਇਹ) ਉਸ (ਸਚੇ ਦੀ) ਖੇਡ ਹੈ।

**ਗੁਰਕੈ ਸਬਦਿ ਰਪੈ ਰੰਗੁ ਲਾਇ ॥**
**ਸਾਚਿ ਰਤਉ ਪਤਿ ਸਿਉ ਘਰਿ ਜਾਇ ॥**

(ਜੋ) ਗੁਰੂ ਦੇ ਉਪਦੇਸ਼ ਵਿਚ ਰੰਗੇ ਜਾਕੇ (ਵਾਹਿਗੁਰੂ ਨਾਲ) ਪ੍ਰੇਮ ਲਾਂਦੇ ਹਨ। (ਉਹ) ਸੱਚ ਵਿਚ ਰੰਗੇ ਜਾਕੇ ਇੱਜ਼ਤ ਨਾਲ ਘਰ [ਮੁਕਤੀ] ਵਿਚ ਜਾਂਦੇ ਹਨ।

**ਸਾਚ ਸਬਦ ਬਿਨੁ ਪਤਿ ਨਹੀ ਪਾਵੈ ॥**
**ਨਾਨਕ ਬਿਨੁ ਨਾਵੈ ਕਿਉ ਸਾਚਿ ਸਮਾਵੈ ॥ ੩੦॥**

ਸਚ ਨਾਮ (ਜਪੇ ਤੋਂ) ਬਿਨਾ (ਕੋਈ ਭੀ) ਇੱਜ਼ਤ ਨਹੀਂ ਪਾਵੇਗਾ। ਸਤਿਗੁਰੂ ਜੀ (ਆਖਦੇ ਹਨ) ਨਾਮ (ਜਪੇ ਤੋਂ) ਬਿਨਾਂ (ਸੱਚ ਸਰੂਪ) ਵਿਚ ਕਿਵੇਂ ਸਮਾਵੇਗਾ ॥ ੩੦ ॥

**ਗੁਰਮੁਖਿ ਅਸਟ ਸਿਧੀ ਸਭਿ ਬੁਧੀ ॥**
**ਗੁਰਮੁਖਿ ਭਵਜਲੁ ਤਰੀਐ ਸਚ ਸੁਧੀ ॥**

ਸਤਿਗੁਰਾਂ ਤੋਂ ਅੱਠ ਸਿੱਧਾਂ ਤੇ ਸਭੇ ਬੁੱਧਾਂ (ਮਿਲਦੀਆਂ ਹਨ)। (ਜਿਸ ਤਰ੍ਹਾਂ) ਸੰਸਾਰ ਸਮੁੰਦਰ ਤੋਂ ਤਰੀਦਾ ਹੈ, (ਉਹ) ਸੱਚੀ ਸੁਧ ਭੀ ਸਤਿਗੁਰਾਂ ਤੋਂ (ਮਿਲਦੀ ਹੈ)।

**ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥**
**ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥**

ਗੁਰਮੁਖ ਨੇ {ਸਰ} ਭਲੇ {ਅਪਸਰ} ਬੁਰੀ ਦੀ ਬਿਧੀ ਨੂੰ ਜਾਣਿਆ ਹੈ। ਗੁਰਮੁਖ ਨੇ ਪ੍ਰਵਿਰਤੀ ਤੇ ਨਿਰਵਿਰਤੀ ਨੂੰ ਪਛਾਣ ਲਿਆ ਹੈ।

**ਗੁਰਮੁਖਿ ਤਾਰੇ ਪਾਰਿ ਉਤਾਰੇ ॥**
**ਨਾਨਕ ਗੁਰਮੁਖਿ ਸਬਦਿ ਨਿਸਤਾਰੇ ॥ ੩੧ ॥**

ਗੁਰਸਿਖਾਂ ਨੇ {ਤਾਰੇ} ਜਹਾਜ਼ ਹੋ ਕੇ (ਲੋਕਾਂ ਨੂੰ) ਪਾਰ ਲੰਘਾਇਆ ਹੈ। ਸਤਿਗੁਰੂ ਜੀ (ਆਖਦੇ ਹਨ) ਸਤਿਗੁਰੂ ਹੀ {ਸਬਦਿ} ਸਮੁੰਦਰ ਤੋਂ ਪਾਰ ਉਤਾਰਦੇ ਹਨ ॥ ੩੧ ।

**ਨਾਮੇ ਰਾਤੇ ਹਉਮੈ ਜਾਇ ॥**
**ਨਾਮਿ ਰਤੇ ਸਚਿ ਰਹੇ ਸਾਮਇ ॥**

ਨਾਮ ਵਿਚ ਰੰਗੇ ਜਾਣ ਕਰਕੇ ਹੌਮੇ (ਮਿਟ) ਜਾਂਦੀ ਹੈ। ਨਾਮ ਦੇ ਪ੍ਰੇਮ ਕਰਕੇ ਸੱਚ ਵਿਚ ਸਮਾਈ ਹੁੰਦੀ ਹੈ।

**ਨਾਮਿ ਰਤੇ ਜੋਗ ਜੁਗਤਿ ਬੀਚਾਰੁ ॥**
**ਨਾਮਿ ਰਤੇ ਪਾਵਹਿ ਮੋਖ ਦੁਆਰੁ ॥**

ਨਾਮ ਵਿਚ ਰਤੇ (ਜਾਣਾ ਹੀ) ਜੋਗ ਦੀ ਜੁਗਤੀ ਦੀ ਵੀਚਾਰ ਹੈ। ਨਾਮ ਵਿਚ ਰਤੇ (ਹੋਏ ਪੁਰਸ) ਮੁਕਤੀ ਦਾ ਦਰਵਾਜ਼ਾ ਪਾਂਦੇ ਹਨ।

**ਨਾਮਿ ਰਤੇ ਤ੍ਰਿਭਵਣ ਸੋਝੀ ਹੋਇ ॥**

**ਨਾਨਕ ਨਾਮਿ ਰਤੇ ਸਦਾ ਸੁਖੁ ਹੋਇ ॥ ੩੨ ॥**

ਨਾਮ ਵਿਚ ਰਤੇ (ਗਿਆਂ) ਤਿੰਨਾਂ ਲੋਕਾਂ ਦੀ ਸੋਝੀ ਹੋ ਜਾਂਦੀ ਹੈ। ਸਤਿਗੁਰੂ ਜੀ (ਆਖਦੇ ਹਨ) ਨਾਮ ਵਿਚ ਰਤੇ ਗਿਆਂ ਹੀ ਆਤਮ ਸੁਖ ਹੁੰਦਾ ਹੈ ॥ ੩੨ ॥

**ਨਾਮਿ ਰਤੇ ਸਿਧ ਗੋਸਟਿ ਹੋਇ ॥**

**ਨਾਮ ਰਤੇ ਸਦਾ ਤਪੁ ਹੋਇ ॥**

ਨਾਮ ਦੇ ਪ੍ਰੇਮ ਕਰਕੇ ਹੀ ਸਿਧ (ਸਰੂਪ ਵਾਹਿਗੁਰੂ ਨਾਲ) {ਗੋਸਟ} ਮਿਲਾਪ ਹੁੰਦਾ ਹੈ। ਨਾਮ ਦੇ ਪ੍ਰੇਮ ਕਰਕੇ (ਹੀ) {ਸਦਾ ਤਪ} ਅਖੰਡ ਤਪ ਹੁੰਦਾ ਹੈ।

**ਨਾਮਿ ਰਤੇ ਸਚੁ ਕਰਣੀ ਸਾਰੁ ॥**

**ਨਾਮਿ ਰਤੇ ਗੁਣ ਗਿਆਨ ਬੀਚਾਰੁ ॥**

(ਜੋ) ਨਾਮ ਵਿਚ ਰਤੇ (ਹਨ, ਉਨ੍ਹਾਂ ਦੀ) ਕਰਣੀ ਸੱਚੀ ਤੇ ਸ੍ਰੇਸ਼ਟ ਹੈ। (ਜੋ) ਨਾਮ ਵਿਚ ਰਤੇ (ਹਨ, ਉਨ੍ਹਾਂ ਨੇ) ਗੁਣਾਂ ਦਾ ਵਿਚਾਰ ਜਾਣਿਆ ਹੈ।

**ਬਿਨੁ ਨਾਵੈ ਬੋਲੈ ਸਭੁ ਵੇਕਾਰੁ ॥**

**ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥ ੩੩ ॥**

ਨਾਮ ਤੋਂ ਬਿਨਾਂ (ਜੋ ਹੋਰ) ਬੋਲਣਾ ਹੈ, ਸਭ ਨਿਕੰਮਾ ਹੈ। ਸਤਿਗੁਰੂ ਜੀ (ਆਖਦੇ ਹਨ ਜੋ) ਨਾਮ ਵਿਚ ਰਤੇ ਹੋਏ ਹਨ, ਉਨ੍ਹਾਂ ਨੂੰ ਨਮਸਕਾਰ ਹੈ ॥॥ ੩੩ ॥

**ਪੂਰੇ ਗੁਰ ਤੇ ਨਾਮੁ ਪਾਇਆ ਜਾਇ ॥**

## ਜੋਗ ਜੁਗਤਿ ਸਚਿ ਰਹੇ ਸਮਾਇ ॥

ਪੂਰੇ ਗੁਰਾਂ ਪਾਸੋਂ ਨਾਮ ਪਾਯਾ ਜਾਂਦਾ ਹੈ। (ਜਿਨ੍ਹਾਂ ਪਾਯਾ ਹੈ, ਓਹੀ) ਜੋਗ ਦੀ ਜੁਗਤੀ ਕਰਕੇ ਸੱਚ ਵਿਚ ਸਮਾ ਰਹੇ ਹਨ।

## ਬਾਰਹ ਮਹਿ ਜੋਗੀ ਭਰਮਾਏ ਸੰਨਿਆਸੀ ਛਿਅ ਚਾਰਿ ॥

ਬਰਾਂ (ਭੇਖਾਂ) ਵਿਚ ਜੋਗੀ, ਅਤੇ {ਛਿਅ ਚਾਰਿ} ਦਸਾਂ (ਨਾਮਾਂ ਵਿਚ) ਸੰਨਿਆਸੀ ਭੁੱਲੇ ਹੋਏ ਹਨ।

## ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ ॥

ਗੁਰਾਂ ਦੇ ਉਪਦੇਸ਼ ਕਰਕੇ ਜੋ ਜੀਵੱਤ ਭਾਵ ਤੋਂ ਮਰੇਗਾ, ਉਹ {ਮੋਖ ਦੁਆਰਿ} ਗਿਆਨ ਪਾਏਗਾ।

## ਬਿਨੁ ਸਬਦੈ ਸਭਿ ਦੂਜੈ ਲਾਗੇ ਦੇਖਹੁ ਰਿਦੈ ਬੀਚਾਰਿ ॥

(ਜੋ ਗੁਰ) ਸ਼ਬਦ ਤੋਂ ਹੀਣੇ ਹਨ, (ਉਹ) ਸਾਰੇ ਦ੍ਵੈਤ ਵਿਚ ਲੱਗੇ ਹੋਏ ਹਨ, ਹਿਰਦੇ ਵਿਚ ਵਿਚਾਰ ਕਰਕੇ ਵੇਖੋ।

## ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰਧਾਰਿ ॥ ੩੪ ॥

ਸਤਿਗੁਰੂ ਜੀ (ਆਖਦੇ ਹਨ) ਉਹ ਵੱਡੇ ਤੋਂ ਵੱਡੇ ਭਾਗਾਂ ਵਾਲੇ ਹਨ, ਜਿਨ੍ਹਾਂ ਨੇ ਸੱਚ ਨੂੰ ਹਿਰਦੇ ਵਿਚ ਧਾਰ

ਰਖਿਆ ਹੈ ॥ ੩੪ ॥

**ਗੁਰਮੁਖਿ ਰਤਨੁ ਲਹੈ ਲਿਵ ਲਾਇ ॥**
**ਗੁਰਮੁਖਿ ਪਰਖੈ ਰਤਨੁ ਸੁਭਾਇ ॥**

ਗੁਰਮੁਖਾਂ ਨੇ ਪ੍ਰੀਤ ਲਾਕੇ (ਰਤਨੁ) ਵੈਰਾਗ ਨੂੰ (ਹੈਲ) ਜਾਣ ਲਿਆ ਹੈ। ਗੁਰਮੁਖਾਂ ਨੇ ਸੁਭਾਵਕ ਹੀ ਰਤਨ ਨੂੰ ਪਰਖ ਲਿਆ ਹੈ।

**ਗੁਰਮੁਖਿ ਸਾਚੀ ਕਾਰ ਕਮਾਇ ॥**
**ਗੁਰਮੁਖਿ ਸਾਚੇ ਮਨੁ ਪਤਿਆਇ ॥**

ਗੁਰਮੁਖਾਂ ਨੇ ਸੱਚੀ ਕਾਰ ਕੀਤੀ ਹੈ। ਗੁਰਮੁਖਾਂ ਨੇ ਸੱਚੇ ਵਿਚ ਮਨ ਨੂੰ ਪਤਿਆਯਾ ਹੈ।

**ਗੁਰਮੁਖਿ ਅਲਖੁ ਲਖਾਏ ਤਿਸੁ ਭਾਵੈ ॥**
**ਨਾਨਕ ਗੁਰਮੁਖਿ ਚੋਟ ਨ ਖਾਵੈ ॥ ੩੫ ॥**

ਗੁਰਮੁਖਾਂ ਨੇ (ਉਸਨੂੰ) ਅਲਖ ਰੂਪ ਲਖਾ ਦਿੱਤਾ ਹੈ, (ਜੋ) ਉਸਨੂੰ ਭਾਉਂਦਾ ਹੈ। ਸਤਿਗੁਰੂ ਜੀ (ਆਖਦੇ ਹਨ) ਗੁਰਮੁਖ (ਜਮਾਂ ਦੀ) ਮਾਰ ਹੀ ਨਹੀਂ ਖਾਵੇਗਾ ॥ ੩੫ ॥

**ਗੁਰਮੁਖਿ ਨਾਮੁ ਦਾਨੁ ਇਸਨਾਨੁ ॥**
**ਗੁਰਮੁਖਿ ਲਾਗੈ ਸਹਜਿ ਧਿਆਨੁ ॥**

ਗੁਰਮੁਖਾਂ ਨੇ ਨਾਮ (ਜਪਿਆ), ਦਾਨ (ਦਿੱਤਾ ਤੇ) ਇਸਨਾਨ (ਕਰ ਲਿਆ ਹੈ)। ਗੁਰਮੁਖਾਂ ਦਾ ਬ੍ਰਹਮ ਵਿਚ ਧਿਆਨ ਲੱਗਾ ਹੋਯਾ ਹੈ।

ਗੁਰਮੁਖਿ ਪਾਵੈ ਦਰਗਹ ਮਾਨੁ ॥
ਗੁਰਮੁਖਿ ਭਉ ਭੰਜਨੁ ਪਰਧਾਨੁ ॥

ਗੁਰਮੁਖ ਹੀ ਦਰਗਾਹ ਵਿਚ ਮਾਨ ਪਾਂਦੇ ਹਨ। ਗੁਰਮੁਖ ਹੀ (ਜਮਾਂ ਦਾ) ਡਰ ਨਾਸ ਕਰਨ ਨੂੰ ਪਰਧਾਨ ਹੈ।

ਗੁਰਮੁਖਿ ਕਰਣੀ ਕਾਰ ਕਰਾਇ ॥
ਨਾਨਕ ਗੁਰਮੁਖਿ ਮੇਲਿ ਮਿਲਾਇ ॥੩੬॥

ਗੁਰਮੁਖ ਹੀ ਭਗਤੀ ਦੀ ਕਾਰ ਕਰਦੇ ਹਨ। ਸਤਿਗੁਰੂ ਜੀ (ਆਖਦੇ ਹਨ) ਗੁਰਮੁਖ ਹੀ {ਮੇਲਿ} ਸਤਿਸੰਗ ਵਿਚ ਮਿਲਾਂਦੇ ਹਨ ॥ ੩੬ ॥

ਗੁਰਮੁਖਿ ਸਾਸਤ੍ਰ ਸਿਮ੍ਰਿਤਿ ਬੇਦ ॥
ਗੁਰਮੁਖਿ ਪਾਵੈ ਘਟ ਘਟਿ ਭੇਦ ॥

ਗੁਰਬਾਣੀ ਹੀ ਸ਼ਾਸਤ੍ਰ, ਸਿੰਮ੍ਰਤੀਆਂ ਤੇ ਵੇਦ ਹਨ। ਗੁਰਮੁਖ ਹੀ ਘਟ ਘਟ ਵਿਚ (ਵਿਆਪਕ ਦਾ) ਭੇਦ ਪਾਂਦਾ ਹੈ।

ਗੁਰਮੁਖਿ ਵੈਰ ਵਿਰੋਧ ਗਵਾਵੈ ॥
ਗੁਰਮੁਖਿ ਸਗਲੀ ਗਣਤ ਮਿਟਾਵੈ ॥

ਗੁਰਬਾਣੀ ਕਰਕੇ ਵੈਰ ਵਿਰੋਧ ਦੂਰ ਹੋ ਜਾਂਦਾ ਹੈ। ਗੁਰਬਾਣੀ ਕਰਕੇ ਸਾਰੀ ਚਿੰਤਾ ਮਿਟ ਜਾਂਦੀ ਹੈ।

ਗੁਰਮੁਖਿ ਰਾਮ ਨਾਮ ਰੰਗਿ ਰਾਤਾ ॥
ਨਾਨਕ ਗੁਰਮੁਖਿ ਖਸਮੁ ਪਛਾਤਾ ॥੩੭॥

ਗੁਰਬਾਣੀ ਕਰਕੇ (ਮਨ) ਰਾਮ ਨਾਮ ਦੇ ਰੰਗ ਵਿਚ ਰੰਗਿਆ ਜਾਂਦਾ ਹੈ। ਸਤਿਗੁਰੂ ਜੀ (ਆਖਦੇ ਹਨ) ਗੁਰਬਾਣੀ ਕਰਕੇ ਵਾਹਿਗੁਰੂ ਨੂੰ ਪਛਾਣਿਆ ਹੈ ॥ ੩੭ ॥

**ਬਿਨੁ ਗੁਰ ਭਰਮੈ ਆਵੈ ਜਾਇ ॥**

**ਬਿਨੁ ਗੁਰ ਘਾਲ ਨ ਪਵਈ ਥਾਇ ॥**

ਗੁਰੂ ਤੋਂ ਬਿਨਾਂ (ਜੀਵ) ਭਰਮ ਕਰਕੇ ਜੰਮਦਾ ਤੇ ਮਰਦਾ ਹੈ। ਗੁਰੂ ਤੋਂ ਹੀਣੇ (ਜੀਵ ਦੀ) ਕਮਾਈ ਥਾਂ ਨਹੀਂ ਪੈਂਦੀ।

**ਬਿਨੁ ਗੁਰ ਮਨੂਆ ਅਤਿ ਡੋਲਾਇ ॥**

**ਬਿਨੁ ਗੁਰ ਤ੍ਰਿਪਤਿ ਨਹੀ ਬਿਖੁ ਖਾਇ ॥**

ਗੁਰੂ ਤੋਂ ਬਿਨਾਂ ਮਨ ਬਹੁਤ ਡੋਲਦਾ ਰਹਿੰਦਾ ਹੈ। ਗੁਰੂ ਤੋਂ ਹੀਣਾ (ਵਿਸ਼ੈ ਰੂਪ) ਜ਼ਹਿਰ ਖਾਂਦਿਆਂ ਰੱਜਦਾ ਨਹੀਂ ਹੈ।

**ਬਿਨੁ ਗੁਰ ਬਿਸੀਅਰੁ ਡਸੈ ਮਰਿ ਵਾਟ ॥**

**ਨਾਨਕ ਗੁਰ ਬਿਨੁ ਘਾਟੇ ਘਾਟ ॥ ੩੮ ॥**

ਗੁਰੂ ਤੋਂ ਹੀਣੇ ਨੂੰ ਮਰਣ ਮਗਰੋਂ (ਜਮ) ਮਾਰਗ ਹਨ) ਜ਼ਹਿਰੀਲੇ ਸੱਪ ਲੜਦੇ ਹਨ। ਸਤਿਗੁਰੂ ਜੀ (ਆਖਦੇ ਵਿਚ ਗੁਰੂ ਤੋਂ ਹੀਣੇ ਨੂੰ ਘਾਟਾ ਹੀ ਘਾਟਾ ਹੈ ॥ ੩੮ ॥

**ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ ॥**

**ਅਵਗੁਣ ਮੇਟੈ ਗੁਣਿ ਨਿਸਤਾਰੈ ॥**

ਜਿਸਨੂੰ ਗੁਰੂ ਮਿਲੇਗਾ, ਉਸਨੂੰ ਪਾਰ ਉਤਾਰੇਗਾ।

(ਉਸਦੇ) ਔਗੁਣ ਮਿਟਾਕੇ ਗੁਣਾਂ ਵਾਲਾ ਕਰਕੇ ਤਾਰ ਲਏਗਾ।

**ਮੁਕਤਿ ਮਹਾਸੁਖ ਗੁਰ ਸਬਦੁ ਬੀਚਾਰਿ ॥**
**ਗੁਰਮੁਖਿ ਕਦੇ ਨ ਆਵੈ ਹਾਰਿ ॥**

ਗੁਰ ਸਬਦੁ ਨੂੰ ਵਿਚਾਰਨ ਕਰਕੇ ਮੁਕਤੀ (ਰੂਪ) ਮਹਾਂ ਸੁਖ (ਮਿਲਦਾ ਹੈ)। ਗੁਰਮੁਖਾਂ ਨੂੰ ਕਦੇ ਭੀ ਹਾਰ ਨਹੀਂ ਆਂਦੀ ਹੈ।

**ਤਨੁ ਹਟੜੀ ਇਹੁ ਮਨੁ ਵਣਜਾਰਾ ॥**
**ਨਾਨਕ ਸਹਜੇ ਸਚੁ ਵਾਪਾਰਾ ॥ ੩੯ ॥**

ਇਹ ਸਰੀਰ ਹੱਟੀ ਹੈ, ਅਤੇ ਮਨ ਵਪਾਰੀ ਹੈ। ਸਤਿਗੁਰੂ ਜੀ (ਆਖਦੇ ਹਨ, ਹੁਣ) ਸਹਜੇ ਹੀ ਸੱਚਰੂਪ ਵਪਾਰ ਹੁੰਦਾ ਹੈ ॥ ੩੯ ॥

**ਗੁਰਮੁਖਿ ਬਾਂਧਿਓ ਸੇਤੁ ਬਿਧਾਤੈ ॥**
**ਲੰਕਾ ਲੂਟੀ ਦੈਤ ਸੰਤਾਪੈ ॥**

{ਬਿਧਾਤੈ} ਕਰਮ ਫਲ ਪ੍ਰਦਾਤੇ [ਸਤਿਗੁਰੂ] ਨੇ {ਗੁਰਮੁਖਿ} ਗੁਰਬਾਣੀ (ਰੂਪ) {ਸੇਤੁ} ਪੁਲ਼ ਬੰਨ੍ਹਿਆ ਹੈ। (ਜੋ ਇਸ ਤੋਂ ਲੰਘੇ ਹਨ, ਉਨ੍ਹਾਂ ਨੇ ਦੇਹ ਹੰਗਤਾ ਰੂਪ) ਲੰਕਾ ਲੁੱਟ ਲਈ ਹੈ, ਅਤੇ (ਕਾਮਾਦਿਕ) ਦੈਤ ਦੁਖੀ ਕੀਤੇ ਹਨ।

**ਰਾਮਚੰਦਿ ਮਾਰਿਓ ਅਹਿ ਰਾਵਣੁ ॥**
**ਭੇਦੁ ਬਭੀਖਣੁ ਗੁਰਮੁਖਿ ਪਰਚਾਇਣੁ॥**

(ਉਸ ਜਗਜਾਸੂ ਰੂਪ) ਰਾਮ ਚੰਦ ਨੇ {ਹੰਕਾਰ ਰੂਪ

ਰਾਵਨ ਨੂੰ ਮਾਰਿਆ ਹੈ।(ਜਿਸਨੇ) ਗੁਰ {ਪਰਚਾਇਣੁ} ਉਪਦੇਸ਼ ਰੂਪ ਬਭੀਖਣ ਤੋਂ ਭੇਦ ਨੂੰ ਪਾਯਾ ਹੈ।

**ਗੁਰਮੁਖਿ ਸਾਇਰਿ ਪਾਹਣ ਤਾਰੇ ॥**

**ਗੁਰਮੁਖਿ ਕੋਟਿ ਤੇਤੀਸ ਉਧਾਰੇ ॥ ੪੦ ॥**

{ਗੁਰਮੁਖਿ} ਸਤਿਗੁਰੂ ਨੇ (ਸੰਸਾਰ) ਸਮੁੰਦਰ ਤੋਂ ਪੱਥਰ (ਵਰਗੇ ਕਠੋਰ ਪਾਪੀ) ਤਰੇ ਹਨ। ਸਤਿਗੁਰੂ ਨੇ ਤੇਤੀ ਕ੍ਰੋੜ (ਜੀਵ) ਉਧਾਰੇ ਹਨ, (ਭਾਵ ਬੇਅੰਤ ਤਾਰੇ ਹਨ)॥ ੪੦ ॥

**ਗੁਰਮੁਖਿ ਚੂਕੈ ਆਵਣ ਜਾਣੁ ॥**

**ਗੁਰਮੁਖਿ ਦਰਗਹ ਪਾਵੈ ਮਾਣੁ ॥**

ਗੁਰ ਸਿਖਾਂ ਦਾ ਜੰਮਣਾ ਮਰਣਾ ਚੁਕ ਜਾਂਦਾ ਹੈ। ਗੁਰਸਿਖ ਦਰਗਾਹ ਵਿਚ ਮਾਣ ਪਾਂਦੇ ਹਨ।

**ਗੁਰਮੁਖਿ ਖੋਟੇ ਖਰੇ ਪਛਾਣੁ ॥**

**ਗੁਰਮੁਖਿ ਲਾਗੈ ਸਹਜਿ ਧਿਆਨੁ ॥**

ਗੁਰਮੁਖ ਨੇ ਬੁਰੇ ਭਲੇ (ਕਰਮ) ਦੀ ਪਛਾਣ ਕੀਤੀ ਹੈ। ਗੁਰਮੁਖਾਂ ਦਾ ਬ੍ਰਹਮ ਵਿਚ ਧਿਆਨ ਲਗਾ (ਹੋਯਾ) ਹੈ।

**ਗੁਰਮੁਖਿ ਦਰਗਹ ਸਿਫਤਿ ਸਮਾਇ ॥**

**ਨਾਨਕ ਗੁਰਮੁਖਿ ਬੰਧੁ ਨ ਪਾਇ ॥ ੪੧ ॥**

ਗੁਰਮੁਖ ਦੀ ਸਿਫਤੀ ਦੀ ਦਰਗਾਹ ਵਿਚ ਸਮਾਈ (ਹੁੰਦੀ) ਹੈ। ਸਤਿਗੁਰੂ ਜੀ (ਆਖਦੇ ਹਨ,) ਗੁਰਮੁਖਾਂ ਨੇ ਕਿਤੇ ਭੀ) ਰੋਕ ਨਹੀਂ ਪਾਈ ਹੈ॥ ੪੧ ॥

**ਗੁਰਮੁਖਿ ਨਾਮੁ ਨਿਰੰਜਨ ਪਾਏ ॥**
**ਗੁਰਮੁਖਿ ਹਉਮੈ ਸਬਦਿ ਜਲਾਏ ॥**

ਗੁਰਮੁਖ ਨੇ ਵਾਹਿਗੁਰੂ ਦਾ ਨਾਮ ਪਾਇਆ ਹੈ। (ਇਸ ਲਈ) ਗੁਰਮੁਖਾਂ ਦੇ ਉਪਦੇਸ ਕਰਕੇ ਹੌਮੈ ਸੜ ਜਾਂਦੀ ਹੈ।

**ਗੁਰਮੁਖਿ ਸਾਚੇ ਕੇ ਗੁਣ ਗਾਏ ॥**
**ਗੁਰਮੁਖਿ ਸਾਚੈ ਰਹੈ ਸਮਾਏ ॥**

ਗੁਰਮੁਖਾਂ ਨੇ ਸਚੇ [ਵਾਹਿਗੁਰੂ] ਦੇਗੁਣ ਗਾਏ ਹਨ। (ਇਸ ਕਰਕੇ) ਗੁਰਮੂਖ ਹੀ ਸਚੇ ਦੇ ਵਿਚ ਹੀ ਸਮਾ ਰਹੇ ਹਨ।

**ਗੁਰਮੁਖਿ ਸਾਚਿ ਨਾਮਿ ਪਤਿ ਊਤਮ ਹੋਇ ॥**
**ਨਾਨਕਗੁਰਮੁਖਿ ਸਗਲਭਵਣਕੀਸੋਝੀਹੋਇ॥੪੨॥**

ਸੱਚੇ ਦੇ ਨਾਮ ਕਰਕੇ ਗੁਰਮੁਖਾਂ ਦੀ ਉੱਤਮ ਇੱਜਤ ਹੁੰਦੀ ਹੈ। ਸਤਿਗੁਰੂ ਜੀ (ਆਖਦੇ ਹਨ)ਗੁਰਮੁਖਾਂ ਨੂੰ ਸਾਰੇ ਲੋਕਾਂ ਦੀ ਸੋਝੀ ਹੋਈ ਹੈ ॥ ੪੨ ॥

ਨੋਟ–ਸਤਿਗੁਰੂ ਜੀ ਇਸ ਤਰ੍ਹਾਂ ਸਿਧਮੰਡਲੀ ਵਿਚ ਬਾਣੀ, ਸਤਿਗੁਰੂ ਤੇ ਨਾਮ ਦੇ ਰਸੀਏ ਗੁਰਮੁਖ ਦੇ ਪ੍ਰਤਾਪ ਵਰਣਨ ਕਰ ਰਹੇ ਸਨ, ਤਾਂ ਇਕ ਸਿੱਧ ਨੇ ਆਕੇ ਪ੍ਰਸ਼ਨ ਕੀਤੇ :–

**ਕਵਣ ਮੂਲੁ ਕਵਣ ਮਤਿ ਵੇਲਾ ॥**
**ਤੇਰਾ ਕਵਣੁ ਗੁਰੂ ਜਿਸਕਾ ਤੂ ਚੇਲਾ ॥**

(੧) ਮੂਲ ਕੀ ਹੈ ? (੨) ਮੱਤ ਦਾ ਵੇਲਾ ਕੇਹੜਾ ਹੈ ?

(੩) ਤੇਰਾ ਗੁਰੂ ਕੌਣ ਹੈ? ਜਿਸਦਾ ਤੂੰ ਚੇਲਾ ਹੈਂ?

**ਕਵਣ ਕਥਾ ਲੇ ਰਹਹੁ ਨਿਰਾਲੇ ॥**

**ਬੋਲੈ ਨਾਨਕੁ ਸੁਣਹੁ ਤੁਮ ਬਾਲੇ ॥**

(੪) ਕੇਹੜੀ ਕਥਾ (ਦਾ ਆਸਰਾ) ਲੈਕੇ (ਜਗਤ ਤੋਂ) ਅਸੰਗ ਰਹਿੰਦੇ ਹੋ? (ਸਿਧ) ਕਹਿਣ ਲੱਗੇ—ਹੇ ਨਾਨਕ ਬਾਲੇ ਤੁਸੀਂ (ਸਾਡੇ ਪ੍ਰਸ਼ਨ) ਸੁਣੋ। ਅਤੇ:—

**ਏਸੁ ਕਥਾ ਕਾ ਦੇਇ ਬੀਚਾਰੁ ॥**

**ਭਵਜਲੁ ਸਬਦਿ ਲੰਘਾਵਣ ਹਾਰੁ ॥ ੪੩ ॥**

ਏਸ ਕਥਾ ਦਾ ਉੱਤਰ ਦੇਹੁ। (੫) ਸੰਸਾਰ ਸਮੁੰਦ੍ਰ ਤੋਂ ਉਪਦੇਸ ਦੇਕੇ (ਪਾਰ) ਲੰਗਾਣ ਵਾਲਾ (ਗੁਰੂ ਕੌਣ ਹੈ?) ॥ ੪੩ ॥

(ਗੁਰੂ ਜੀ ਨੇ ਇਨ੍ਹਾਂ ਦਾ ਉੱਤਰ ਦਿੱਤਾ):-

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**

**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥**

(੧) ਸੁਆਸ ਮੂਲ ਹਨ, (੨)ਮਤ ਦਾ ਸਮਾ ਸਤਿ(ਗੁਰੂ) ਹੈ। (੩) ਉਪਦੇਸ ਗੁਰੂ ਹੈ, ਅਤੇ (ਉਸ) ਸਬਦ ਨੂੰ )ਅਨ(ਭਵ) ਕਰਨ ਵਾਲੀ) ਸੁਰਤ ਚੇਲਾ ਹੈ।

**ਅਕਥ ਕਥਾ ਲੇ ਰਹਉ ਨਿਰਾਲਾ ॥**

**ਨਾਨਕ ਜੁਗਿ ਜੁਗਿ ਗੁਰ ਗੋਪਾਲਾ ॥**

(੪) ਅਕਥ ਦੀ ਕਥਾ (ਦਾ ਆਸਰਾ) ਲੈਕੇ ਅ

ਹੁੰਦਾ ਹਾਂ। ਸਤਿਗੁਰੂ ਜੀ (ਆਖਦੇ ਹਨ (੫) ਜੋ) ਜੁਗ ਜੁਗ ਵਿਚ ਜਗਤ ਪਾਲਕ ਹੈ, (ਓਹੀ ਪਾਰ ਲੰਘਾਵਨ ਵਾਲਾ ਹੈ)।

**ਏਕੁ ਸਬਦੁ ਜਿਤੁ ਕਥਾ ਵੀਚਾਰੀ॥**
**ਗੁਰਮੁਖਿ ਹਉਮੈ ਅਗਨਿ ਨਿਵਾਰੀ॥੪੪॥**

(ਉਸ) ਇਕ ਬ੍ਰਹਮ ਦੀ ਜਿਸਨੇ ਕਥਾ ਵੀਚਾਰੀ ਹੈ। (ਉਸ) ਗੁਰਮੁਖ ਨੇ ਹੌਮੈ (ਰੂਪ) ਅੱਗ ਬੁਝਾ ਲਈ ਹੈ, (ਇਸ ਤਰ੍ਹਾਂ ਇਕ ਜਗਤ ਪਾਲਕ ਪ੍ਰਭੂ ਹੀ ਪਾਰ ਲੰਘਾਉਨ ਵਾਲਾ ਹੈ) ॥੪੪॥ (ਹੋਰ ਪ੍ਰਸਨ):–

**ਮੈਣ ਕੇ ਦੰਤ ਕਿਉ ਖਾਈਐ ਸਾਰੁ॥**
**ਜਿਤੁ ਗਰਬੁ ਜਾਇ ਸੁ ਕਵਣੁ ਅਹਾਰੁ॥**

(੧) {ਮੈਣ} ਮੋਮ ਦੇ ਦੰਦਾਂ ਨਾਲ ਲੋਹਾ ਕਿਵੇਂ ਖਾਈਦਾ ਹੈ ?। (੨) ਜਿਸ ਨਾਲ ਹੰਕਾਰ ਜਾਂਦਾ ਹੈ, ਉਹ ਅਹਾਰ ਕੀ ਹੈ ?

**ਹਿਵੈ ਕਾ ਘਰੁ ਮੰਦਰੁ ਅਗਨਿ ਪਿਰਾਹਨੁ॥**
**ਕਵਨ ਗੁਫਾ ਜਿਤੁ ਰਹੈ ਅਵਾਹਨੁ॥**

(੩) ਬਰਫ ਦੇ ਘਰ (ਵਿਚ) ਮੰਦਰ (ਕਿਵੇਂ ਬਣੇਗਾ?) ਅਤੇ (੪) ਅੱਗ ਦਾ {ਪਿਰਾਹਨ} ਚੋਲਾ (ਕਿਵੇਂ ਪਾਏਗਾ ?। (੫) ਉਹ) ਗੁਫਾ ਕੇਹੜੀ ਹੈ, ਜਿਸ ਵਿਚ (ਜੀਵ) {ਅਵਾਹਨੁ} ਅਥਿਰ ਰਹੇਗਾ ?

**ਇਤ ਉਤ ਕਿਸ ਕਉ ਜਾਣਿ ਸਮਾਵੈ ॥**
**ਕਵਨ ਧਿਆਨੁ ਮਨੁ ਮਨਹਿ ਸਮਾਵੈ ॥ ੪੫**

(੬) ਇਥੇ ਉਥੇ ਕਿਸਨੂੰ ਸਮਾਯਾ ਜਾਣੇ ? । (੭) ਕੇਹੜਾ ਧਿਆਨ (ਹੈ, ਜਿਸ ਕਰਕੇ) ਮਨ ਆਤਮਾ ਵਿਚ ਸਮਾਵੇਗਾ ? ॥ ੪੫ ॥ (ਇਨ੍ਹਾਂ ਦੇ ਉੱਤਰ):–

**ਹਉ ਹਉ ਮੈ ਮੈ ਵਿਚਹੁ ਖੋਵੈ ॥**
**ਦੂਜੀ ਮੇਟੈ ਏਕੋ ਹੋਵੈ ॥**

(੫ ਪੰਜਵੇਂ ਦਾ ਉੱਤਰ):–'ਮੈਂ ਹਾਂ–ਮੇਰੀ ਹੈ' (ਇਸ) ਦ੍ਵੈਤ ਨੂੰ (ਹਿਰਦੇ) ਵਿਚੋਂ ਨਾਸ ਕਰੇ । (ਇਹ) ਏਕਤਾ ਹੀ ਗੁਫਾ ਹੈ, ਜਿਸ ਵਿਚ (ਥਿਰ) ਹੋਵੇਗਾ ।

**ਜਗੁ ਕਰੜਾ ਮਨਮੁਖੁ ਗਾਵਾਰੁ ॥**
**ਸਬਦੁ ਕਮਾਈਐ ਖਾਈਐ ਸਾਰੁ ॥**

(੧–ਪਹਲੇ ਦਾ ਉੱਤਰ) ਮਨਮੁਖ ਜੀਵ (ਲੋਹਾ ਹੈ, ਜਿਸ ਵਿਚ) ਮੂਰਖਤਾਈ ਕਰੜਾਪਨ ਹੈ । (ਗੁਰ) ਸਬਦ ਦੀ ਕਮਾਈ ਕਰਨੀ (ਮੋਮ ਦੇ ਦੰਦ ਹਨ, ਜਿਨ੍ਹਾਂ ਨਾਲ ਇਸ) ਲੋਹੇ ਨੂੰ ਖਾ ਸਕੀਦਾ ਹੈ ।

**ਅੰਤਰਿ ਬਾਹਰਿ ਏਕੋ ਜਾਣੈ ॥**
**ਨਾਨਕ ਅਗਨਿ ਮਰੈ ਸਤਿਗੁਰ ਕੈ ਭਾਣੈ ॥੪੬॥**

(੬–ਛੇਵੇਂ ਦਾ ਉੱਤਰ) ਅੰਤਰ ਤੇ ਬਾਹਰ ਇਕੋ (ਨੂੰ ਸਮਾਯਾ) ਜਾਣੇ, (ਚੌਥੇ ਦਾ ਉੱਤਰ)–ਸਤਿਗੁਰੂ ਦੇ ਭਾਣੇ

(ਵਿਚ ਤੂਰੇ ਤਾਂ) ਅੱਗ ਬੁੱਝੇਗੀ, (ਇਸ ਤਰ੍ਹਾਂ ਤ੍ਰਿਸ਼ਨਾ ਰੂਪ ਚੋਲਾ ਪਾਟੇਗਾ) ॥ ੪੬ ॥

**ਸਚ ਭੈ ਰਾਤਾ ਗਰਬੁ ਨਿਵਾਰੈ॥**
**ਏਕੋ ਜਾਤਾ ਸਬਦੁ ਵੀਚਾਰੈ॥**

(੨—ਦੂਜੇ ਦਾ ਉੱਤਰ) ਸੱਚ ਦੇ ਡਰ ਵਿਚ ਰੰਗਿਆ ਜਾਣਾ ਹੀ ਇਕ ਬ੍ਰਹਮ ਨੂੰ ਵਿਚਾਰਨਾ ਹੈ, (ਇਹ ਅਹਾਰ ਹੀ) ਗਰਬ ਨੂੰ ਦੂਰ ਕਰਦਾ ਹੈ।

**ਸਬਦੁ ਵਸੈ ਸਚੁ ਅੰਤਰਿ ਹੀਆ॥**
**ਤਨੁ ਮਨੁ ਸੀਤਲੁ ਰੰਗਿ ਰੰਗੀਆ ॥**

(੭—ਸੱਤਵੇਂ ਦਾ ਉੱਤਰ) ਬ੍ਰਹਮ ਨੂੰ ਹਿਰਦੇ ਅੰਦਰ ਹੀ {ਸਚੁ} ਨਿਸਚਿਤ (ਕਰੇ, ਇਸ ਧਿਆਨ ਕਰਕੇ ਮਨ ਆਤਮਾਂ ਵਿਚ) ਵੱਸੇਗਾ। (ਤੀਜੇ ਦਾ ਉਤਰ)—ਪ੍ਰੇਮ ਵਿਚ ਰੰਗਿਆ (ਜਾਣਾ ਹੀ ਬਰਫ ਦਾ ਘਰ ਹੈ, ਜੋ ਮਨ ਤਨ ਨੂੰ ਸੀਤਲ ਕਰਦਾ ਹੈ।

**ਕਾਮੁ ਕ੍ਰੋਧੁ ਬਿਖੁ ਅਗਨਿ ਨਿਵਾਰੇ ॥**
**ਨਾਨਕ ਨਦਰੀ ਨਦਰਿ ਪਿਆਰੇ॥੪੭॥**

(ਇਸ ਸ਼ਾਂਤੀ ਨਾਲ) ਕਾਮ ਕ੍ਰੋਧ ਰੂਪ ਵਿਸ਼ੈ ਤਪਸ਼ ਨਿਵਿਰਤ ਹੋਵੇਗੀ । ਸਤਿਗੁਰੂ ਜੀ (ਆਖਦੇ ਹਨ, ਤਦ) ਪਿਆਰੇ ਨਦਰੀ ਦੀ ਕ੍ਰਿਪਾ ਦ੍ਰਿਸਟੀ (ਪ੍ਰਾਪਤ ਕਰੇਗਾ)॥੪੭॥

ਪ੍ਰਸਨ:—

**ਕਵਨ ਮੁਖਿ ਚੰਦੁ ਹਿਵੈ ਘਰੁ ਛਾਇਆ ॥**
**ਕਵਨ ਮੁਖਿ ਸੂਰਜੁ ਤਪੈ ਤਪਾਇਆ ॥**

(੧) ਕਿਸਦੇ {ਮੁਖਿ} ਰਾਂਹੀ {ਹਿਵੈ} ਸੀਤਲ ਚੰਦ੍ਰਮਾਂ ਹਿਰਦੇ ਵਿਚ ਇਸਥਿਤ ਹੋਵੇਗਾ ? (੨) ਕਿਸਦੇ ਰਾਂਹੀ {ਸੂਰਜ ਤਪੈ} ਪ੍ਰਚੰਡ ਸੂਰਜ ਪ੍ਰਕਾਸੇਗਾ ?

**ਕਵਨ ਮੁਖਿ ਕਾਲੁ ਜੋਹਤ ਨਿਤ ਰਹੈ ॥**
**ਕਵਨ ਬੁਧਿ ਗੁਰਮੁਖਿ ਪਤਿ ਰਹੈ ॥**

(੩) ਕਿਸ ਦੇ ਰਾਂਹੀ ਕਾਲੁ ਨੂੰ ਨਿਤ ਤਾੜਦਾ ਰਹਿੰਦਾ ਹੈ, (ਅਰਥਾਤ ਕਾਲ ਦਾ ਕਲੇਸ਼ ਕਿਸ ਤਰ੍ਹਾਂ ਨਹੀਂ ਹੁੰਦਾ ?)। (੪) ਕਿਸ ਬੁਧੀ ਕਰਕੇ ਗੁਰਮੁਖਾਂ ਦੀ ਇੱਜਤ ਰਹੇ ਹੈ ?

**ਕਵਨੁ ਜੋਧੁ ਜੋ ਕਾਲੁ ਸੰਘਾਰੈ ॥**
**ਬੋਲੈ ਬਾਣੀ ਨਾਨਕੁ ਬੀਚਾਰੈ ॥ ੪੮ ॥**

(੫) ਕੇਹੜਾ ਜੋਧਾ ਹੈ, ਜੋ ਕਾਲ ਨੂੰ ਮਾਰਦਾ ਹੈ ? (ਸਿਧ) ਬੋਲੇ–(ਹੇ ਗੁਰੂ) ਨਾਨਕ ! (ਇਸ) ਬਾਣੀ (ਦਾ ਕੀਹ) ਵੀਚਾਰ ਹੈ ? ॥੪੮॥ (ਇਨ੍ਹਾਂ ਦੇ ਉੱਤਰ): -

**ਸਬਦੁ ਭਾਖਤ ਸਸਿ ਜੋਤਿ ਅਪਾਰਾ ॥**
**ਸਸਿ ਘਰਿ ਸੂਰੁ ਵਸੈ ਮਿਟੈ ਅੰਧਿਆਰਾ।**

(ਪਹਿਲੇ ਦਾ ਉਤਰ)–ਬ੍ਰਹਮ ਨੂੰ ਉਚਾਰਨ ਕਰਨ ਨਾਲ (ਸਤੋ ਗੁਣ ਰੂਪ) ਚੰਦ੍ਰਮਾਂ ਦੀ ਅਪਾਰ ਜੋਤ (ਹਿਰਦੇ ਵਿਚ) ਇਸਥਿਤ ਹੁੰਦੀ ਹੈ। (ਦੂਜੇ ਦਾ ਉੱਤਰ)–ਸਤੋ ਗੁਣ

(ਹੋਵੇ ਤਾਂ) ਹਿਰਦੇ ਵਿਚ (ਗਿਆਨ ਰੂਪ) ਸੂਰਜ (ਆ) ਵਸੇਗਾ ਅਤੇ (ਅਗਿਆਨ ਰੂਪ) ਅੰਧੇਰਾ ਮਿਟ ਜਾਇਗਾ।

**ਸੁਖੁ ਦੁਖੁ ਸਮਕਰਿ ਨਾਮੁ ਅਧਾਰਾ ॥**

**ਆਪੇ ਪਾਰਿ ਉਤਾਰਣ ਹਾਰਾ ॥**

(ਤੀਜੇ ਦਾ ਉੱਤਰ)—ਸੁਖ ਦੁਖ ਨੂੰ ਇਕ ਸਾਰ (ਸਮਝ ਕੇ) ਨਾਮ ਨੂੰ ਆਸਰਾ (ਬਨਾਵੇ, ਤਾਂ ਕਾਲ ਦਾ ਕਲੇਸ ਨਹੀਂ ਹੁੰਦਾ ਹੈ)। (ਚੌਥੇ ਦਾ ਉੱਤਰ) ਆਪੇ ਹੀ ਪਾਰ ਉਤਾਰਣ ਵਾਲਾ ਹੈ, (ਇਸ ਨਿਸਚੇ ਕਰਕੇ ਗੁਰਮੁਖਾਂ ਦੀ ਇੱਜਤ ਰਹੀ ਹੈ)।

**ਗੁਰ ਪਰਚੈ ਮਨੁ ਸਾਚਿ ਸਮਾਇ ॥**

**ਪ੍ਰਣਵਤਿ ਨਾਨਕੁ ਕਾਲੁ ਨ ਖਾਇ ॥ ੪੯ ॥**

(ਪੰਜਵੇਂ ਦਾ ਉੱਤਰ)—ਗੁਰੂ ਦੇ ਉਪਦੇਸ ਕਰਕੇ (ਜਿਸਦਾ) ਮਨ ਸੱਚ ਵਿਚ ਸਮਾਯਾ ਹੈ। ਸਤਿਗੁਰੂ ਜੀ (ਕਹਿੰਦੇ ਹਨ) ਉਸਨੂੰ ਕਾਲ ਨਹੀਂ ਖਾਂਦਾ (ਅਰਥਾਤ ਉਸ ਸੂਰਮੇ ਨੇ ਕਾਲ ਨੂੰ ਮਾਰ ਲਿਆ ਹੈ) ॥ ੪੯ ॥

(ਸਿਧਾਂਤ ਰੂਪ ਉਪਦੇਸ ਦੱਸਦੇ ਹਨ):—

**ਨਾਮੁ ਤਤੁ ਸਭ ਹੀ ਸਿਰਿ ਜਾਪੈ ॥**

**ਬਿਨੁ ਨਾਵੈ ਦੁਖੁ ਕਾਲੁ ਸੰਤਾਪੈ ॥**

ਨਾਮ ਸਾਰ (ਵਸਤੂ ਹੈ, ਜੋ) ਸਾਰੇ (ਸਾਧਨਾਂ ਦਾ) ਸਿਰ ਤਾਜ ਜਾਪਦਾ ਹੈ। ਨਾਮ (ਜਪੇ ਤੋਂ) ਬਿਨਾਂ (ਜੀਵ ਨੂੰ) ਦੁਖ ਤੇ ਕਾਲ ਸੰਤਾਪ ਦੇਂਦਾ ਹੈ।

**ਤਤੋ ਤਤੁ ਮਿਲੈ ਮਨੁ ਮਾਨੈ ॥**

## ਦੂਜਾ ਜਾਇ ਇਕਤੁ ਘਰਿ ਆਨੈ ॥

(ਜਦ ਉਸ ਨਾਮ ਵਿਚ) ਮਨ ਮੰਨੇ (ਤਾਂ) ਦੂਈ (ਮਿਟ) ਜਾਏਗੀ, ਹਿਰਦੇ ਵਿਚ ਏਕਤਾ ਆ ਜਾਏਗੀ, (ਫਿਰ) {ਤਤੋ} ਬ੍ਰਹਮ ਨਾਲ {ਤਤੁ} ਜੀਵ ਮਿਲ ਜਾਏਗਾ। (ਇਸਦਾ ਭਾਵ ਇਉਂ ਹੈ, ਕਿ ਭਾਗ ਤਿਆਗ ਲਖਣਾ ਕਰਕੇ 'ਵਾਚ' ਰੂਪ [ ਕਹਿਣ ਮਾਤ੍ਰ ] ਦੂਈ ਤੋਂ ਨਜਰ ਉੱਠ ਜਾਏਗੀ, 'ਲੱਖਜ' ਰੂਪ ਏਕਤਾ ਮਨ ਵਿਚ ਆ ਜਾਏਗੀ, ਅਰਥਾਤ ਚਰਮ ਦ੍ਰਿਸਟੀ ਮਿਟਾਕੇ ਬ੍ਰਹਮ ਦ੍ਰਿਸਟੀ ਪ੍ਰਗਟ ਹੋਵੇ ਤਾਂ ਫਿਰ ਤੱਤ੍ਵ ਨਾਲ ਤੱਤ੍ਵ ਮਿਲ ਜਾਏਗਾ। ਪ੍ਰਸਨ—ਉਹ ਏਕਤਾ ਕੀ ਵਸਤੂ ਹੈ? ਉੱਤਰ—

## ਬੋਲੈ ਪਵਨਾ ਗਗਨੁ ਗਰਜੈ ॥
## ਨਾਨਕ ਨਿਹਚਲੁ ਮਿਲਣੁ ਸਹਜੈ ॥ ੫੦ ॥

(ਜਿਸ ਸੱਤਾ ਕਰਕੇ) ਪਵਨ {ਬੋਲੈ*} ਚੱਲਦੀ ਹੈ, ਅਤੇ ਅਕਾਸ ਗਰਜਦਾ ਹੈ, (ਅਰਥਾਤ ਉਹ ਇਕ ਸੱਤਾ ਹੈ, ਜੋ ਪਵਨ ਨੂੰ ਹਿਲਾਂਦੀ ਤੇ ਅਕਾਸ ਨੂੰ ਗਰਜਾਂਦੀ ਹੈ, ਪਦਾਰਥ ਦੋ ਹਨ, ਗੁਣ ਦੋ ਹਨ, ਪਰ ਸੱਤਾ ਇਕ ਹੈ, 'ਅਕਾਸ਼' ਤੇ 'ਗਰਜਨਾ' ਦੂਈ ਰੂਪ ਹੈ। ਇਵੇਂ ਹੀ 'ਪਵਨ' ਤੇ 'ਹਿਲਨਾ'

---

*ਕਈ ਗਿਆਨੀ 'ਬੋਲੈ' ਦਾ ਅਰਥ 'ਬੋਲਦੀ' ਕਰਦੇ ਹਨ, ਪਰ ਏਹ ਦਰੁਸਤ ਨਹੀਂ ਕਿਉਂਕਿ ਪਵਨ ਦਾ ਲੱਛਣ ਕੀਤਾ ਜਾਂਦਾ ਹੈ, 'ਸਪਰਸ ਵਾਨ ਵਾਯੂ' ਅਤੇ 'ਸਬਦ ਗੁਣਕੰ ਅਕਾਸੰ' ਅਕਾਸ ਦਾ ਗੁਣ ਸਬਦ ਕਿਹਾ ਹੈ, ਜੋ ਪਵਨ ਦੇ ਸੰਜੋਗ ਕਰਕੇ ਪ੍ਰਗਟ ਹੁੰਦਾ ਹੈ। ਜੈਸਾ ਕਿ ਪਵਨਦੇ ਬੇਗ ਨਾਲ ਦਰਖਤ ਦੇ ਪੱਤੇ ਅਕਾਸ ਵਿਚ☛

ਦੂਈ ਰੂਪ ਹੈ, ਪਰ ਦੋਹਾਂ ਵਿਚ 'ਸੱਤਾ ਇੱਕ ਹੈ' ਇਹ ਏਕਤਾ ਹੈ, ਇਸ 'ਏਕਤਾ' ਵਿਚ ਮਨ ਅਚੱਲ ਹੋਵੇ ਤਾਂ ਮਿਲ ਪੈਣਾ {ਸਹਜੈ} ਸੌਖਾ ਹੈ ॥ ੫੦ ॥

ਪ੍ਰਸਨ—ਉਹ ਬ੍ਰਹਮ ਕਿਥੇ ਵੱਸਦਾ ਹੈ ? ਉਤਰ:—

**ਅੰਤਰਿ ਸੁੰਨੰ ਬਾਹਰਿ ਸੁੰਨੰ ਤ੍ਰਿਭਵਣ ਸੁੰਨਮਸੁੰਨੰ ॥**

ਅੰਦਰ ਭੀ {ਸੁੰਨੰ} ਨਿਰਾਕਾਰ ਹੈ, ਬਾਹਰ ਭੀ ਨਿਰਾਕਾਰ ਹੈ, ਤਿੰਨਾਂ ਲੋਕਾਂ ਵਿਚ ਨਿਰਾਕਾਰ ਹੀ {ਅਸੁੰਨੰ*} ਸਾਕਾਰ ਰੂਪ ਹੈ।

**ਚਉਥੇ ਸੁੰਨੈ ਜੋ ਨਰੁ ਜਾਣੈ ਤਾਕਉ ਪਾਪੁ ਨ ਪੁੰਨੰ॥**

ਜੋ (ਪੁਰਸ਼) ਚੌਥੇ (ਤੁਰੀਆ ਪਦ ਵਿਚ ਹੋਕੇ)ਨਿਰਾਕਾਰ ਨੂੰ ਜਾਣਦਾ ਹੈ, ਉਸਨੂੰ ਪਾਪ ਪੁੰਨ (ਦਾ ਲੇਪ) ਨਹੀਂ ਹੁੰਦਾ। (ਕਿਉਂਕਿ):—

**ਘਟਿ ਘਟਿ ਸੁੰਨ ਕਾ ਜਾਣੈ ਭੇਉ ॥**

---

*ਸੁੰਨ ਪਦ ਤੋਂ ਬੋਧੀਆਂ ਦੇ 'ਸੁੰਨਵਾਦ' ਦਾ ਭਰਮ ਹੋ ਸਕਦਾ ਸੀ, ਇਸ ਲਈ ਆਪ ਜੀ ਨੇ "ਸੁੰਨਮਸੁੰਨੰ—ਸੁੰਨੰ-।-ਅਸੁੰਨ" ਵਰਤ ਕੇ ਭਰਮ ਨਵਿਰਤ ਕਰ ਦਿਤਾ ਹੈ, ਕਿਉਂਕਿ ਸੁੰਨ ਦਾ ਅਰਥ—ਨਿਰਾਕਾਰ ਤੇ 'ਅਸੁੰਨ' ਦਾ ਅਰਥ 'ਸਾਕਾਰ' ਹੈ।

☞ ਇਧਰ ਉਧਰ ਹੁੰਦੇ ਹਨ ਤਾਂਸਾਂ—ਸਾਂਰੂਪ ਸਬਦ ਪ੍ਰਗਟ ਹੁੰਦਾਹੈ। ਜੇ ਪਵਨ ਨੂੰ ਸਬਦ ਵਾਨ ਕਿਹਾ ਜਾਏ ਤਾਂ ਜੋ ਸੁਆਸ ਆਉਂਦੇ ਹਨ, ਉਨ੍ਹਾਂ ਵਿਚ ਸਬਦ ਹੋਨਾ ਚਾਹੀਦਾ ਹੈ, ਪਰ ਹੈ ਨਹੀਂ। ਜਦ ਓਹੀ ਸੁਆਸ ਅਕਾਸ਼ ਨਾਲ ਟੱਕਰ ਖਾਂਦੇ ਹਨ ਤਾਂ ਸ਼ਬਦ ਪ੍ਰਗਟ ਹੁੰਦਾ ਹੈ। ਇਸ ਲਈ ਮੇਰੇ ਖਿਆਲ ਵਿਚ 'ਬੋਲੈ' ਦਾ ਅਰਥ 'ਬੁਲੇ' ਹਵਾ ਦੇ ਬੁੱਲੇ ਜਾਂ ਚਲਨਾ ਸਹੀ ਪ੍ਰਤੀਤ ਹੁੰਦਾ ਹੈ।

**ਆਦਿ ਪੁਰਖੁ ਨਿਰੰਜਨੁ ਦੇਉ ॥**

(ਜੋ) ਘਟ ਘਟ ਵਿਚ (ਵਿਆਪਕ) ਨਿਰਾਕਾਰ ਦਾ ਭੇਦ ਜਾਣਦਾ ਹੈ। (ਉਸ) ਪੁਰਖ ਨੂੰ (ਸਭ ਦੀ) ਆਦ ਰੂਪ ਨਿਰੰਜਨ ਦਾ {ਦੇਉ} ਪ੍ਰਕਾਸ ਹੋ ਜਾਂਦਾ ਹੈ।

**ਜੋ ਜਨੁ ਨਾਮ ਨਿਰੰਜਨ ਰਾਤਾ ॥**
**ਨਾਨਕ ਸੋਈ ਪੁਰਖੁ ਬਿਧਾਤਾ ॥ ੫੧ ॥**

ਜੋ ਪੁਰਸ਼ ਨਿਰੰਜਨ ਦੇ ਨਾਮ ਵਿਚ ਰੰਗਿਆ ਗਿਆ ਹੈ। ਸਤਿਗੁਰੂ ਜੀ (ਕਹਿੰਦੇ ਹਨ) ਓਹੀ ਪੁਰਖ ਕਰਮ ਫਲ ਪ੍ਰਦਾਤੇ (ਨਾਲ ਅਭੇਦ ਹੋ ਗਿਆ ਹੈ) ॥ ੫੧ ॥

(ਸਿਧਾਂ ਨੇ ਪ੍ਰਸ਼ਨ ਕੀਤਾ—ਤਪਾ ਜੀ !):–

**ਸੁੰਨੋ ਸੁੰਨੁ ਕਹੈ ਸਭੁ ਕੋਈ ॥**
**ਅਨਹਤ ਸੁੰਨੁ ਕਹਾ ਤੇ ਹੋਈ ॥**

ਨਿਰਾਕਾਰ, ਨਿਰਾਕਾਰ ਤਾਂ ਸਭ ਕੋਈ ਕਹਿੰਦਾ ਹੈ। (੧—ਪਰ ਉਸ) ਨਾਸ ਰਹਿਤ ਨਿਰੰਕਾਰ (ਦੀ ਪ੍ਰਾਪਤੀ) ਕਿਥੋਂ ਹੁੰਦੀ ਹੈ ? ਅਤੇ:–

**ਅਨਹਤ ਸੁੰਨਿ ਰਤੇ ਸੇ ਕੈਸੇ ॥**
**ਜਿਸ ਤੇ ਉਪਜੇ ਤਿਸ ਹੀ ਜੈਸੇ ॥**

(੨) ਨਾਸ ਤੋਂ ਰਹਿਤ ਨਿਰਾਕਾਰ ਨਾਲ (ਜੋ) ਮਿਲੇ ਹਨ, ਉਹ ਕਿਸੇ ਤਰ੍ਹਾਂ ਦੇ ਹਨ ? (ਦੂਜੇ ਦਾ ਉੱਤਰ)—ਜਿਸ ਤੋਂ ਪੈਦਾ ਹੋਏ ਹਨ, ਉਸੇ ਵਰਗੇ ਹਨ, (ਅਰਥਾਤ ਨਿਰਾਕਾਰ

ਦਾ ਹੀ ਰੂਪ ਹਨ । ਕਿਉਂਕਿ):-

**ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥**
**ਨਾਨਕ ਗੁਰਮੁਖਿ ਮਨੁ ਸਮਝਾਹਿ ॥ ੫੨ ॥**

ਉਹ ਮਰਦੇ ਜੰਮਦੇ ਨਹੀਂ, ਅਤੇ ਨਾਂ ਹੀ (ਕਿਤੇ) ਔਂਦੇ ਜਾਂਦੇ ਹਨ । ਸਤਿਗੁਰੂ ਜੀ (ਆਖਦੇ ਹਨ, ਜਿਨ੍ਹਾਂ ਨੇ) ਗੁਰੂ ਦੇ ਰਾਹੀਂ ਮਨ ਨੂੰ ਸਮਝਾਯਾ ਹੈ ॥ ੫੨ ॥

**ਨਉ ਸਰ ਸੁਭਰ ਦਸਵੈ ਪੂਰੇ ॥**
**ਤਹ ਅਨਹਤ ਸੁੰਨ ਵਜਾਵਹਿ ਤੂਰੇ ॥**

(ਪਹਿਲੇ ਦਾ ਉੱਤਰ)–ਨੌਂ ਸਰੋਵਰ (ਜਿਸਨੇ) ਭਰ ਲਏ ਹਨ, ਅਤੇ ਦਸਵੇਂ ਵਿਚ (ਸਵਾਸ) ਪੂਰੇ ਹਨ, (ਅਰਥਾਤ ਨੌਂ ਇੰਦ੍ਰੇ ਵਸੀ ਭੂਤ ਕਰਕੇ ਦਸਮ ਦਵਾਰ ਵਿਚ ਪ੍ਰਾਣ ਚੜ੍ਹਾਏ ਹਨ)। ਉਸਨੂੰ ਨਾਸ ਤੋਂ ਰਹਿਤ ਨਿਰਾਕਾਰ {ਤੂਰੇ} ਤੁਰਤ ਹੀ [ਛੇਤੀ ਨਾਲ] {ਵਜਾਵਹਿ} ਪ੍ਰਗਟ ਹੋ ਆਇਆ ਹੈ ।

ਅਥਵਾ (੨)–ਨੌ ਇੰਦ੍ਰਿਆਂ ਨੂੰ (ਵਿਸ਼ਯਾ ਦੇ)ਤਲਾਉ (ਵਲੋਂ) {ਸੁਭਰ} ਰੋਕ ਲਿਆ ਹੈ, ਅਤੇ ਦਸਵੇਂ (ਮਨ) ਨੂੰ ਪੂਰੇ (ਦੇ ਸਿਮਰਨ ਵਿਚ ਲਾਯਾ ਹੈ)। ਉਸਨੂੰ ਇਕ ਰਸ ਬ੍ਰਹਮ ਛੇਤੀ ਨਾਲ ਪ੍ਰਗਟ ਹੋ ਆਯਾ ਹੈ । (ਕਿਉਂਕਿ):-

**ਸਾਚੈ ਰਾਚੇ ਦੇਖਿ ਹਜੂਰੇ ॥**
**ਘਟਿ ਘਟਿ ਸਾਚੁ ਰਹਿਆ ਭਰਪੂਰੇ ॥**

(ਜੋ) ਸਚੇ ਦੇ (ਨਾਮ) ਵਿਚ ਰਚੇ ਹਨ, (ਉਹ) ਨੇੜੇ ਵੇਖਦੇ ਹਨ । (ਕਿ) {ਘਟਿ} ਸਭਨਾਂ ਦੇ ਘਟ ਵਿਚ ਸਚ ਪੂਰਨ

ਹੋ ਰਿਹਾ ਹੈ।

**ਗੁਪਤੀ ਬਾਣੀ ਪਰਗਟੁ ਹੋਇ ॥**
**ਨਾਨਕ ਪਰਖਿ ਲਏ ਸਚੁ ਸੋਇ ॥੫੩॥**

(ਜਿਸਨੂੰ) ਗੁਪਤ ਬਾਣੀ ਪ੍ਰਗਟ ਹੋਈ ਹੈ। ਸਤਿਗੁਰੂ ਜੀ (ਕਹਿੰਦੇ ਹਨ) ਉਸਨੇ ਸੱਚ ਨੂੰ ਪਰਖਕੇ (ਪ੍ਰਾਪਤ ਕਰ) ਲਿਆ ਹੈ॥ ੫੩ ॥

**ਸਹਜ ਭਾਇ ਮਿਲੀਐ ਸੁਖੁ ਹੋਵੈ॥**
**ਗੁਰਮੁਖਿ ਜਾਗੈ ਨੀਦ ਨ ਸੋਵੈ ॥**

ਸ਼ਾਂਤੀ ਸੁਭਾਵ ਵਿਚ ਮਿਲੀਏ ਤਾਂ ਸੁਖ ਹੁੰਦਾ ਹੈ। ਗੁਰਮੁਖ (ਗਿਆਨ ਵਿਚ) ਜਾਗਦੇ ਹਨ, (ਕਦੇ ਭੀ ਮੋਹ) ਨੀਂਦ ਵਿਚ ਸੌਂਦੇ ਨਹੀਂ ਹਨ।

**ਸੁੰਨ ਸਬਦੁ ਅਪਰੰਪਰਿ ਧਾਰੈ ॥**
**ਕਹਤੇ ਮੁਕਤੁ ਸਬਦਿ ਨਿਸਤਾਰੈ ॥**

(ਜੋ) ਅਫੁਰ {ਅਪਰੰਪਰਿ} ਪ੍ਰਮਾਤਮਾਂ ਦੇ {ਸਬਦੁ} ਨਾਮ ਨੂੰ (ਹਿਰਦੇ ਵਿਚ) ਧਾਰਦੇ ਹਨ, ਅਤੇ {ਕਹਤੇ} ਸਿਮਰਦੇ ਹਨ, (ਉਹ ਆਪ) ਮੁਕਤ ਰੂਪ ਹਨ ਤੇ ਉਪਦੇਸ਼ ਦੇਕੇ(ਹੋਰਨਾਂ ਨੂੰ) ਤਾਰਦੇ ਹਨ।

**ਗੁਰਿ ਕੀ ਦੀਖਿਆ ਸੇ ਸਚਿ ਰਾਤੇ ॥**
**ਨਾਨਕ ਆਪੁ ਗਵਾਇ ਮਿਲਣ ਨਹੀ ਭ੍ਰਾਤੇ॥੫੪॥**

ਗੁਰਾਂ ਦੀ ਸਿਖਯਾ ਕਰਕੇ (ਜੋ) ਸੱਚ ਵਿਚ ਰਤੇ ਹਨ।

ਸਤਿਗੁਰੂ ਜੀ (ਆਖਦੇ ਹਨ, ਉਨ੍ਹਾਂ ਨੇ) ਹੰਕਾਰ ਨੂੰ ਗਵਾਯਾ ਹੈ, (ਇਸ ਲਈ ਉਨ੍ਹਾਂ ਦੇ) ਮਿਲਣ ਵਿਚ ਭ੍ਰਾਂਤੀ ਨਹੀਂ ਹੈ ॥ ੫੪ ॥ (ਸਿੱਧਾਂ ਨੇ ਫਿਰ ਪ੍ਰਸ਼ਨ ਕੀਤੇ):-

**ਕੁਬੁਧਿ ਚਵਾਵੈ ਸੋ ਕਿਤੁ ਠਾਇ॥**
**ਕਿਉ ਤਤੁ ਨ ਬੂਝੈ ਚੋਟਾ ਖਾਇ ॥**

(੧-ਜੋ) ਕੁਬੁਧੀ ਨੂੰ ਦੂਰ ਕਰਦੀ ਹੈ, ਉਹ ਕੇਹੜੀ ਜਗ੍ਹਾਂ ਹੈ ?

(੨-ਜੀਵ) ਤੱਤ੍ਵ ਨੂੰ ਕਿਉਂ ਨਹੀਂ ਜਾਣਦਾ ਅਤੇ (ਜਮਾਂ ਦੀ) ਮਾਰ ਖਾਂਦਾ ਹੈ ?

**ਜਮ ਦਰਿ ਬਾਧੇ ਕੋਇ ਨ ਰਾਖੈ ॥**
**ਬਿਨੁ ਸਬਦੈ ਨਾਹੀ ਪਤਿ ਸਾਖੈ ॥**

(੩) ਜਮਾਂ ਦੇ ਡਰ ਵਿਚ ਬੱਧੇ (ਜੀਵ ਦਾ ਕਿਉਂ) ਕੋਈ ਰਾਖਾ ਨਹੀਂ ਹੁੰਦਾ ?

(੪-ਗੁਰ) ਸਬਦ ਤੋਂ ਬਿਨਾਂ (ਕਿਉਂ) ਇਜਤ ਦੀ ਸਾਖ ਨਹੀਂ (ਮਿਲਦੀ ?)।

**ਕਿਉ ਕਰਿ ਬੂਝੈ ਪਾਵੈ ਪਾਰੁ ॥**
**ਨਾਨਕ ਮਨਮੁਖਿ ਨ ਬੁਝੈ ਗਵਾਰੁ॥੫੫॥**

੫-ਕਿਸ ਤਰ੍ਹਾਂ ਸਮਝੇਗਾ ਤੇ ਪਾਰ ਪਾਵੇਗਾ ? ਹੇ ਨਾਨਕ ! (ਇਹ) ਮੂਰਖ ਮਨਮੁਖ (ਕਿਉਂ) ਨਹੀਂ ਸਮਝਦਾ ? ॥ ੫੫ ॥ (ਇਨ੍ਹਾਂ ਦਾ ਉੱਤਰ):-

**ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥**
**ਸਤਿਗੁਰੁ ਭੇਟੈ ਮੋਖ ਦੁਆਰ ॥**

(ਪਹਿਲੇ ਦਾ ਉੱਤਰ)—ਗੁਰ ਸਬਦਨੂੰ ਵੀਚਾਰਨ ਕਰਕੇ (ਕੁਬੁੱਧ ਮਿੱਟਦੀ ਹੈ)। (ਦੂਜੇ ਦਾ ਉੱਤਰ)—ਸਤਿਗੁਰੂ ਨੂੰ ਮਿਲਨ ਕਰਕੇ {ਮੋਖ ਦੁਆਰ} ਗਿਆਨ (ਹੁੰਦਾ ਹੈ, ਗਿਆਨ ਤੋਂ ਹੀਣੇ ਦੀ ਭਲੀ ਸਾਖ ਨਹੀਂ ਮਿਲਦੀ)।

**ਤਤੁ ਨ ਚੀਨੈ ਮਨਮੁਖੁ ਜਲਿ ਜਾਇ ॥**
**ਦੁਰਮਤਿ ਵਿਛੁੜਿ ਚੋਟਾ ਖਾਇ ॥**

(ਤੀਜੇ ਦਾ ਉੱਤਰ)—ਤਤ ਸਰੂਪ ਨੂੰ ਪਛਾਨਦਾ ਨਹੀਂ ਤੇ ਮਨਮੁਖਤਾ ਰੂਪ ਅੱਗ ਨਾਲ ਸੜ ਜਾਂਦਾ ਹੈ, (ਇਸ ਕਰਕੇ ਕੋਈ ਰਾਖਾ ਨਹੀਂ ਹੁੰਦਾ)। (ਦੂਜੇ ਦਾ ਉੱਤਰ)—ਖੋਟੀ ਮਤ ਕਰਕੇ (ਸਰੂਪ ਤੋਂ) ਵਿਛੜਿਆ ਹੈ, (ਤਦੇ ਹੀ ਜਮਾਂ ਦੀ) ਮਾਰ ਖਾਂਦਾ ਹੈ।

**ਮਾਨੈ ਹੁਕਮੁ ਸਭੇ ਗੁਣ ਗਿਆਨ ॥**
**ਨਾਨਕ ਦਰਗਹ ਪਾਵੈ ਮਾਨੁ ॥ ੫੬ ॥**

(ਪੰਜਵੇ ਦਾ ਉੱਤਰ)—ਹੁਕਮ ਨੂੰ ਮੰਨੇ ਤਾਂ ਦਰਗਾਹ ਵਿਚ ਮਾਨ ਪਾਵੇਗਾ। ਸਤਿਗੁਰੂ ਜੀ (ਛੇਵੇਂ ਦਾ ਉਤਰ ਦੇਂਦੇ ਹਨ— ਮਨਮੁਖ ਮੂਰਖ) ਸਾਰੇ ਗੁਣ ਆਪਨੇ {ਗਿਆਨ} ਜਾਣਦਾ ਹੈ, (ਇਸ ਲਈ ਸਮਝਦਾ ਨਹੀਂ ਹੈ, ਅਰਥਾਤ ਜੋ ਆਪਨੂੰ ਗੁਣਵਾਨ ਸਮਝਦਾ ਹੈ, ਉਹ ਕਿਸੇ ਦੀ ਸਿਖਯਾ ਅੰਗੀਕਾਰ ਨਹੀਂ ਕਰਦਾ) ॥ ੫੬ ॥

(ਉਪਦੇਸ਼ ਰੂਪ ਬਚਨ):–

**ਸਾਚੁ ਵਖਰੁ ਧਨੁ ਪਲੈ ਹੋਇ ॥**
**ਆਪਿ ਤਰੈ ਤਾਰੇ ਭੀ ਸੋਇ ॥**

(ਜਿਸਦੇ) ਪੱਲੇ 'ਸੱਚ' ਵਸਤੂ (ਤੇ ਨਾਮ) ਧਨ ਹੋਵੇਗਾ। ਉਹ ਆਪ ਤਰੇਗਾ, (ਅਤੇ ਸਾਥੀਆਂ ਨੂੰ) ਭੀ ਤਾਰੇਗਾ।

**ਸਹਜਿ ਰਤਾ ਬੂਝੈ ਪਤਿ ਹੋਇ ॥**
**ਤਾਕੀ ਕੀਮਤਿ ਕਰੈ ਨ ਕੋਇ ॥**

(ਜੋ) ਸਹਜੇ ਹੀ {ਬੂਝੈ} ਗਿਆਨ ਵਿਚ ਰੱਤਾ (ਹੈ, ਉਸਦੀ) ਇਜ਼ਤ ਹੁੰਦੀ ਹੈ, ਅਤੇ ਉਸਦੀ ਕੋਈ ਉਪਮਾਂ ਨਹੀਂ ਕਰ ਸਕਦਾ।

**ਜਹ ਦੇਖਾ ਤਹ ਰਹਿਆ ਸਮਾਇ ॥**
**ਨਾਨਕ ਪਾਰਿ ਪਵੈ ਸਚ ਭਾਇ ॥੫੭॥**

ਜਿਥੇ ਕਿਥੇ (ਸਚ ਨੂੰ) ਸਮਾ ਰਿਹਾ ਵੇਖਦਾ ਹੈ। ਸਤਿਗੁਰੂ ਜੀ (ਆਖਦੇ ਹਨ ਇਸ) {ਭਾਇ} ਤਰਾਂ ਦੇ ਨਿਸਚੇ ਕਰਕੇ ਪਾਰ ਹੋ ਜਾਂਦਾ ਹੈ ॥ ੫੭ ॥ ਪ੍ਰਸ਼ਨ–

**ਸੁ ਸਬਦ ਕਾ ਕਹਾ ਵਾਸੁ ਕਥੀਅਲੇ**
**ਜਿਤੁ ਤਰੀਐ ਭਵਜਲੁ ਸੰਸਾਰੋ ॥**

(੧) ਉਸ ਬ੍ਰਹਮ ਦਾ ਵਾਸਾ ਕਿਥੇ ਕਹੀਦਾ ਹੈ ? ਅਤੇ (੨) ਜਿਸ ਕਰਕੇ ਸੰਸਾਰ ਸਮੁੰਦਰ ਤੋਂ ਤਰੀਦਾ ਹੈ, (ਉਹ

ਉਪਦੇਸ਼ ਕੇਹੜਾ ਹੈ ? )

**ਤ੍ਰੈ ਸਤੁ ਅੰਗੁਲ ਵਾਈ ਕਹੀਐ**
**ਤਿਸੁ ਕਹੁ ਕਵਨੁ ਅਧਾਰੋ ॥**

(੩–ਜੋ) {ਤ੍ਰੈ ਸਤ} ਦਸ ਉਂਗਲ ਪਵਨ ਕਹੀਦੀ ਹੈ, ਉਸਦਾ ਆਸਰਾ ਕੌਣ ਹੈ ?

**ਬੋਲੈ ਖੇਲੈ ਅਸਥਿਰੁ ਹੋਵੈ**
**ਕਿਉ ਕਰਿ ਅਲਖੁ ਲਖਾਏ ॥**

(੪–ਜੋ) {ਬੋਲੈ} ਬੋਲਦਾ [ਅਨੇਕਾਂ ਫੁਰਨੇ ਕਰਦਾ] ਹੈ ਤੇ ਖੇਡਦਾ [ਅਨੇਕਾਂ ਰੂਪ ਬਨਾਂਦਾ] ਹੈ, (ਉਹ ਮਨ) ਕਿਸ ਤਰ੍ਹਾਂ ਅਚੱਲ ਹੋਵੇਗਾ ? (ਅਤੇ ਵਾਹਿਗੁਰੂ ਅਪਨਾ) ਅਲਖ ਰੂਪ (ਜੀਵ ਨੂੰ) ਕਿਸ ਤਰ੍ਹਾਂ ਲਖਾਏਗਾ ?

**ਸੁਣਿ ਸੁਆਮੀ ਸਚੁ ਨਾਨਕੁ**
**ਪ੍ਰਣਵੈ ਅਪਣੇ ਮਨ ਸਮਝਾਏ ॥**

ਸਤਿਗੁਰੂ ਜੀ ਬੋਲੇ–ਹੇ ਸੁਆਮੀ ! ਸੁਣ, (ਚੌਥੇ ਦਾ ਉਤਰ–ਜੀਵ) ਆਪਣੇ ਮਨ (ਨੂੰ ਸੱਤ ਤੇ ਅਸਤ ਦਾ ਵੀਚਾਰ) ਸਮਝਾਏ (ਤਾਂ ਮਨ ਸਿਥਿਰ ਹੁੰਦਾ ਹੈ)।

**ਗੁਰਮੁਖਿ ਸਬਦੇ ਸਚਿ ਲਿਵ ਲਾਗੈ**
**ਕਰਿ ਨਦਰੀ ਮੇਲਿ ਮਿਲਾਏ ॥**

ਸਤਿਗੁਰਾਂ ਦੇ ਉਪਦੇਸ਼ ਕਰਕੇ ਸੱਚ ਵਿਚ ਲਿਵ ਲੱਗੀ ਤਾਂ ਨਦਰੀ {ਮੇਲਿ} ਅਪਨੇ ਨਾਲ ਮਿਲਾ ਲੈਂਦਾ ਹੈ।

**ਆਪੇ ਦਾਨਾ ਆਪੇ ਬੀਨਾ**
**ਪੂਰੈ ਭਾਗਿ ਸਮਾਏ ॥ ੫੯ ॥**

(ਜੋ) ਆਪੇ ਦਾਨਾ ਹੈ, ਆਪੇ ਬੀਨਾ ਹੈ, (ਉਸ ਵਿਚ) ਪੂਰੇ ਭਾਗਾਂ ਕਰਕੇ ਸਮਾਵੇ (ਤਾਂ ਮਨ ਦੀ ਚੰਚਲਤਾ ਮਿਟ ਜਾਂਦੀ ਹੈ) ॥ ੫੮ ॥

**ਸੁ ਸਬਦ ਕਉ ਨਿਰੰਤਰਿ ਵਾਸੁ**
**ਅਲਖੰ ਜਹ ਦੇਖਾ ਤਹ ਸੋਈ ॥**

(ਪਹਿਲੇ ਦਾ ਉੱਤਰ)--ਉਸ ਬ੍ਰਹਮ ਦਾ (ਸਭਨਾਂ ਵਿਚ) ਇਕ ਰਸ {ਅਲਖੰ} ਗੁਪਤ ਵਾਸਾ ਹੈ, (ਕਿਉਂਕਿ ਮੈਂ) ਜਿਥੇ ਵੇਖਦਾ ਹਾਂ, ਉਥੇ ਹੀ ਓਹੋ ਹੈ।

**ਪਵਨ ਕਾ ਵਾਸਾ ਸੁੰਨ ਨਿਵਾਸਾ**
**ਅਕਲ ਕਲਾ ਧਰ ਸੋਈ ॥**

(ਤੀਜੇ ਦਾ ਉੱਤਰ–ਜਿਸ) ਪ੍ਰਾਣ ਦਾ (ਦੇਹ ਵਿਚ) ਵਾਸਾ ਹੈ, ਸੁੰਨ (ਉਸਦਾ) ਨਿਵਾਸ ਸਥਾਨ ਹੈ, ਅਤੇ (ਉਸ) ਅਕਲ (ਨੇ ਆਪਨੀ) ਕਲਾ (ਕਰਕੇ ਪੰਵਨ ਨੂੰ) ਟਿਕਾਯਾ ਹੈ।

(ਪ੍ਰਸ਼ਨ–ਤਪਾ ਜੀ ! ਤੁਸਾਂ ਤਾਂ ਡਿਠਾ ਹੈ ਜੋ ਬ੍ਰਹਮ ਗੁਪਤ ਵਸਦਾ ਹੈ, ਪਰ ਜੀਵ ਨੂੰ ਕਿਵੇਂ ਪ੍ਰਤੀਤ ਹੋਵੇਗਾ ?। ਉੱਤਰ):–

**ਨਦਰਿ ਕਰੇ ਸਬਦੁ ਘਟ ਮਹਿ ਵਸੈ**
**ਵਿਚਹੁ ਭਰਮੁ ਗਵਾਏ ॥**

(ਗੁਰੂ) ਕ੍ਰਿਪਾ ਦ੍ਰਿਸ਼ਟੀ ਕਰੇ ਅਤੇ (ਜੀਵ ਦੇ) ਅੰਦਰੋਂ ਭਰਮ ਦੂਰ ਹੋ ਜਾਵੇ (ਤਾਂ ਇਸਨੂੰ ਪ੍ਰਤੀਤ ਹੋਵੇਗਾ ਕਿ) ਬ੍ਰਹਮ ਹਿਰਦੇ ਵਿਚ ਵੱਸਦਾ ਹੈ।

ਪ੍ਰਸ਼ਨ—ਭਰਮ ਕਿਵੇਂ ਦੂਰ ਹੋਵੇਗਾ ?

**ਤਨੁ ਮਨੁ ਨਿਰਮਲੁ ਨਿਰਮਲ ਬਾਣੀ**
**ਨਾਮੋੁ ਮੰਨਿ ਵਸਾਏ ॥**

(ਜਦ ਗੁਰਾਂ ਦੀ) ਪਵਿਤ੍ਰ ਬਾਣੀ ਤੇ ਨਾਮ ਨੂੰ ਮਨ ਵਿਚ ਵਸਾਏਗਾ। (ਤਾਂ) ਮਨ ਤਨ ਨਿਰਮਲ (ਹੋ ਜਾਏਗਾ, ਅਰਥਾਤ ਭਰਮ ਮਿਟ ਜਾਏਗਾ)।

**ਸਬਦਿ ਗੁਰੂ ਭਵ ਸਾਗਰ ਤਰੀਐ**
**ਇਤ ਉਤ ਏਕੋ ਜਾਣੈ ॥**

(ਦੂਜੇ ਦਾ ਉੱਤਰ)—ਗੁਰੂ ਦੇ ਉਪਦੇਸ਼ ਕਰਕੇ ਇਧਰ ਉਧਰ ਇਕੋ ਨੂੰ ਜਾਣੇ (ਤਾਂ) ਸੰਸਾਰ ਸਮੁੰਦਰ ਤੋਂ ਤਰੀਦਾ ਹੈ।

**ਚਿਹਨੁ ਵਰਨੁ ਨਹੀ ਛਾਇਆ ਮਾਇਆ**
**ਨਾਨਕ ਸਬਦੁ ਪਛਾਣੈ ॥੫੯॥**

ਸਤਿਗੁਰੂ ਜੀ (ਪੰਜਵੇਂ ਦਾ ਉਤਰ ਦੇਂਦੇ ਹਨ—ਜੀਵ) ਗੁਰ ਸਬਦ ਨੂੰ (ਸੱਤ ਕਰਕੇ) ਪਛਾਣੇ (ਤਾਂ ਜਿਸਦਾ) ਵਰਨ ਚਿੰਨ੍ਹ ਨਹੀਂ ਅਤੇ ਮਾਯਾ ਅਵਿਦਯਾ (ਤੋਂ ਰਹਿਤ ਹੈ, ਉਹ ਅਪਨਾ ਆਪ ਲਖਵਾਏਗਾ) ॥ ੫੯ ॥

ਪ੍ਰਸ਼ਨ—ਗੁਰੂ ਜੀ ! ਪਵਨ ਦਾ ਭੋਜਨ ਕੀ ਹੈ ?

**ਤ੍ਰੈ ਸਤ ਅੰਗੁਲ ਵਾਈ ਅਉਧੂ**
**ਸੁੰਨ ਸਚੁ ਆਹਾਰੋ ॥**

ਹੇ ਸਿਧੋ ! (ਜੋ) ਦਸ ਉਂਗਲ (ਤੱਕ) ਪ੍ਰਾਣ (ਔਂਦੇ ਜਾਂਦੇ ਹਨ) {ਸੁੰਨੁ ਸਚੁ} ਸਚ ਰੂਪ ਅਫੁਰ [ਚੇਤਨ ਸੱਤਾ] (ਹੀ ਉਸਦੀ) ਖੁਰਾਕ ਹੈ।

**ਗੁਰਮੁਖਿ ਬੋਲੈ ਤਤੁ ਵਿਰੋਲੈ**
**ਚੀਨੈ ਅਲਖ ਅਪਾਰੋ ॥**

ਗੁਰਬਾਣੀ ਪੜ੍ਹੇ (ਅਤੇ ਉਸਦੇ) ਤਤ ਨੂੰ ਵਿਰੋਲੇ ਤਾਂ ਅਲਖ ਅਪਾਰ ਨੂੰ ਜਾਣੇਗਾ।

**ਤ੍ਰੈ ਗੁਣ ਮੇਟੈ ਸਬਦੁ ਵਸਾਏ**
**ਤਾ ਮਨਿ ਚੂਕੈ ਅਹੰਕਾਰੋ ॥**

ਤਿੰਨਾਂ ਗੁਣਾਂ (ਦੀ ਭਾਵਨਾ) ਮੇਟਕੇ (ਗੁਰ) ਸ਼ਬਦ ਨੂੰ ਮਨ ਵਿਚ ਵਸਾਏ ਤਾਂ ਮਨ ਵਿਚੋਂ ਹੰਕਾਰ ਦੂਰ ਹੋਵੇਗਾ।

**ਅੰਤਰਿ ਬਾਹਰਿ ਏਕੋ ਜਾਣੈ**
**ਤਾ ਹਰਿ ਨਾਮਿ ਲਗੈ ਪਿਆਰੋ॥**

(ਜਦ) ਹਰਿ ਨਾਮ ਵਿਚ ਪਿਆਰ ਲੱਗੇਗਾ ਤਾਂ ਅੰਦਰ ਵਸਨ ਵਾਲੇ ਤੇ ਬਾਹਰ ਵਸਨ ਵਾਲੇ ਇਕ ਨੂੰ ਜਾਣੇਗਾ।

**ਸੁਖਮਨਾ ਇੜਾ ਪਿੰਗੁਲਾ ਬੂਝੈ**
**ਜਾ ਆਪੇ ਅਲਖੁ ਲਖਾਏ ॥**

ਜਦ ਇੜਾ, ਪਿੰਗਲਾ, ਸੁਖਮਨਾ (ਅਥਵਾ—ਰਜੋ, ਤਮੋ ਤੇ ਸਤੋ) ਦਾ ਭੇਦ ਜਾਣੇਗਾ (ਤਾਂ) ਅਲਖ ਨੂੰ ਆਪੇ ਹੀ ਜਾਣ ਲਏਗਾ।

**ਨਾਨਕ ਤਿਹੁ ਤੇ ਊਪਰਿ ਸਾਚਾ**
**ਸਤਿਗੁਰ ਸਬਦਿ ਸਮਾਏ ॥ ੬੦ ॥**

ਇਨ੍ਹਾਂ ਤਿੰਨਾਂ ਤੋਂ ਉਪਰ ਹੀ ਸੱਚਾ ਹੈ, ਅਤੇ ਸਤਿਗੁਰ 'ਨਾਨਕ' ਦੇ ਉਪਦੇਸ਼ ਕਰਕੇ (ਜੀਵ ਉਸ ਵਿਚ) ਸਮਾਵੇਗਾ ॥ ੬੦ ॥

**ਮਨ ਕਾ ਜੀਉ ਪਵਨੁ ਕਥੀਅਲੇ**
**ਪਵਨੁ ਕਹਾ ਰਸੁ ਖਾਈ ॥**

ਮਨ ਦਾ ਜੀਊਣਾ ਪ੍ਰਾਣ ਕਹੇ ਜਾਂਦੇ ਹਨ, ਪਰ ਪ੍ਰਾਣ ਕਿਸ ਰਸ ਨੂੰ ਖਾਂਦੇ ਹਨ ?

**ਗਿਆਨ ਕੀ ਮੁਦ੍ਰਾ ਕਵਨ ਅਉਧੂ**
**ਸਿਧ ਕੀ ਕਵਨ ਕਮਾਈ ॥**

ਹੇ ਅਵਧੂਤ ! ਗਿਆਨ ਦੀ ਕੀ ਨਿਸ਼ਾਨੀ ਹੈ ? ਅਤੇ ਮੁਕਤੀ ਦੀ ਕਮਾਈ ਕੇਹੜੀ ਹੈ ?

(ਨੋਟ—ਸਤਿਗੁਰੂ ਜੀ ਨੇ ਫੁਰਮਾਯਾ ਸਿਧੋ ! ਪਵਨ ਦਾ ਭੋਜਨ ਸੁੰਨ ਹੈ ਤੇ ਗਿਆਨ ਦੀ ਨਿਸ਼ਾਨੀ 'ਅਕਲਪਨਾ' ਪਿੱਛੇ ਦਸ ਚੁਕੇ ਹਾਂ, ਬਾਕੀ ਰਹੀ ਮੁਕਤੀ ਦੀ ਕਮਾਈ ਦਾ ਉੱਤਰ ਸੁਣੋ):-

**ਬਿਨੁ ਸਬਦੈ ਰਸੁ ਨ ਆਵੈ**
**ਅਉਧੂ ਹਉਮੈ ਪਿਆਸ ਨ ਜਾਈ ॥**

ਹੇ ਸਿਧੋ ! ਗੁਰ ਸਬਦ ਤੋਂ ਬਿਨਾਂ (ਆਤਮ) ਰਸ ਨਹੀਂ ਆਉਂਦਾ ਅਤੇ ਹਉਮੈਂ ਰੂਪ ਤ੍ਰੇਹ ਭੀ ਨਹੀਂ ਜਾਂਦੀ।

(ਇਸ ਲਈ ਜੋ):—

**ਸਬਦਿ ਰਤੇ ਅੰਮ੍ਰਿਤ ਰਸੁ ਪਾਇਆ**
**ਸਾਚੇ ਰਹੇ ਅਘਾਈ ॥**

(ਜੋ ਗੁਰ) ਸਬਦ ਕਰਕੇ ਰੰਗੇ ਹਨ, (ਉਨ੍ਹਾਂ ਨੇ) {ਅੰਮ੍ਰਿਤ} ਮੁਕਤੀ ਨੂੰ ਪਾਇਆ ਹੈ, ਅਤੇ ਸੱਚੇ ਰਸ ਨੂੰ (ਪ੍ਰਾਪਤ ਕਰਕੇ) ਰੱਜ ਰਹੇ ਹਨ।

(ਸਿਧਾਂ ਫੇਰ ਪ੍ਰਸ਼ਨ ਕੀਤੇ):—

**ਕਵਨ ਬੁਧਿ ਜਿਤੁ ਅਸਥਿਰੁ ਰਹੀਐ**
**ਕਿਤੁ ਭੋਜਨਿ ਤ੍ਰਿਪਤਾਸੈ ॥**

(੧—ਉਹ) ਬੁਧੀ ਕੇਹੜੀ ਹੈ, ਜਿਸ ਕਰਕੇ ਅਚੱਲ ਰਹੀਦਾ ਹੈ ?

(੨) ਕਿਸ ਤਰ੍ਹਾਂ ਦੇ ਭੋਜਨ ਕਰਕੇ (ਮਨ) ਤ੍ਰਿਪਤ ਹੁੰਦਾ ਹੈ ? (ਇਨ੍ਹਾਂ ਦੇ ਉੱਤ੍ਰ):—

**ਨਾਨਕ ਦੁਖੁ ਸੁਖੁ ਸਮਕਰਿ ਜਾਪੈ**
**ਸਤਿਗੁਰ ਤੇ ਕਾਲੁ ਨ ਗ੍ਰਾਸੈ ॥ ੬੧ ॥**

ਸਤਿਗੁਰੂ ਜੀ (ਦੂਜੇ ਦਾ ਉਤਰ ਆਖਦੇ ਹਨ) ਦੁਖ

ਸੁਖ ਇਕ ਸਾਰ ਜਾਪੇ (ਤਾਂ ਤ੍ਰਿਪਤ ਹੋਈਦਾ ਹੈ) ਅਤੇ (ਪਹਿਲੇ ਦਾ ਉੱਤਰ) ਸਤਿਗੁਰਾਂ (ਦੀ ਸਿਖ੍ਯਾ) ਕਰਕੇ ਕਾਲ ਨਹੀਂ ਖਾਂਦਾ, (ਏਹੋ ਅਚੱਲ ਕਰਦੀ ਹੈ) ॥ ੬੧ ॥

ਰੰਗਿ ਨ ਰਾਤਾ ਰਸਿ ਨਹੀ ਮਾਤਾ ॥

ਬਿਨੁ ਗੁਰ ਸਬਦੈ ਜਲਿ ਬਲਿ ਤਾਤਾ॥

(੧)-(ਜੋ) ਪ੍ਰੇਮ ਵਿਚ ਨਹੀਂ ਰੱਤਾ, (੨) ਰਸ ਵਿਚ ਨਹੀਂ ਮੱਤਾ ? ਤੇ (੩) ਗੁਰ ਸਬਦ ਤੋਂ ਹੀਣਾ (ਹੰਕਾਰ ਨਾਲ) ਸੜ ਬਲਕੇ ਤਪਦਾ ਹੈ ?

ਬਿੰਦੁ ਨ ਰਾਖਿਆ ਸਬਦੁ ਨ ਭਾਖਿਆ॥

ਪਵਨੁ ਨ ਸਾਧਿਆ ਸਚੁ ਨ ਅਰਾਧਿਆ॥

(੪) ਬਿੰਦ ਨੂੰ ਰੋਕ ਕੇ ਨਹੀਂ ਰਖਿਆ, (੫) ਸ਼ਬਦ ਨੂੰ ਨਹੀਂ ਸਿਮਰਿਆ। (੬) ਪ੍ਰਾਣਾਂ ਨੂੰ ਨਹੀਂ ਸਾਧਿਆ। (੭) ਸਚ ਨੂੰ ਨਹੀਂ ਅਰਾਧਿਆ (ਤਾਂ ਕਾਹਦਾ ਸੰਤ ਹੈ ?)।

ਅਕਥ ਕਥਾ ਲੇ ਸਮਕਰਿ ਰਹੈ ॥

ਤਉ ਨਾਨਕ ਆਤਮ ਰਾਮ ਕਉ ਲਹੈ ॥ ੬੨ ॥

ਸਤਿਗੁਰੂ ਜੀ (ਸਭਨਾਂ ਦਾ ਸਮੂਲਚਾ ਉਤਰ ਦੇਂਦੇ ਹਨ)—ਅਕਥ ਦੀ ਕਥਾ ਕਰਕੇ ਸਮਦ੍ਰਿਸਟੀ ਹੋਕੇ ਵਰਤ ਰਹੇ ਹਾਂ ਅਤੇ ਆਤਮਾ ਸਰੂਪ ਨੂੰ ਜਾਣ ਲਿਆ ਹੈ ? (ਅਰਥਾਤ ਹੇ ਸਿਧੋ ! ਤੁਹਾਡੇ ਸੱਤੇ ਪ੍ਰਸ਼ਨ ਆਤਮ ਸਰੂਪ ਦੀ ਲੱਖਤਾ ਦੇ ਹੇਤੂ ਹਨ, ਉਹ ਸਰੂਪ ਲੱਖਤਾ ਕੇਵਲ ਇਨ੍ਹਾਂ ਦੋਹਾਂ ਕਰਮਾਂ ਨਾਲ ਹੋ ਸਕਦੀ ਹੈ, ਇਸ ਲਈ ਏਹੋ ਸਭ ਦਾ ਉਤਰ ਹੈ, ਅਤੇ

ਵਖੋ ਵਖਰੇ ਉੱਤਰ ਇਉਂ ਹਨ):-

**ਗੁਰ ਪਰਸਾਦੀ ਰੰਗੇ ਰਾਤਾ ॥**
**ਅੰਮ੍ਰਿਤੁ ਪੀਆ ਸਾਚੇ ਮਾਤਾ ॥**

(ਪਹਿਲੇ ਦਾ ਉੱਤਰ)-ਜੋ ਗੁਰਾਂ ਦੀ ਕਿਰਪਾ ਹੋਈ ਹੈ, (ਏਹੋ) ਪ੍ਰੇਮ ਵਿਚ ਰਤਾ ਗਿਆ ਹਾਂ। (ਦੂਜੇ ਦਾ ਉੱਤਰ)-(ਜੋ) ਸਚੇ (ਨਾਮ ਰੂਪ) ਅੰਮ੍ਰਿਤ ਨੂੰ ਪੀਤਾ ਹੈ, (ਏਹੋ) ਮਸਤ ਹੋਯਾ ਹਾਂ।

**ਗੁਰ ਵੀਚਾਰੀ ਅਗਨਿ ਨਿਵਾਰੀ ॥**
**ਅਪਿਉ ਪੀਓ ਆਤਮ ਸੁਖੁ ਧਾਰੀ ॥**

(ਤੀਜੇ ਦਾ ਉੱਤਰ) ਗੁਰ (ਸਿਖਯਾ ਦਾ) ਵੀਚਾਰ ਕੀਤਾ ਹੈ, ਇਉਂ (ਤ੍ਰਿਸ਼ਨਾਂ ਰੂਪ) ਅੱਗਨੀ ਬੁਝਾਈ ਹੈ (ਅਤੇ ਸੀਤਲ) ਹੋਯਾ ਹਾਂ। (ਪੰਜਵੇਂ ਦਾ ਉੱਤਰ-ਜਿਨ੍ਹਾਂ ਨੇ) ਅੰਮ੍ਰਿਤ ਪੀਤਾ ਹੈ, (ਉਨ੍ਹਾਂ ਦੀ ਸੰਗਤ ਹੀ ਸਿਮਰਨ ਹੈ। ਚੌਥੇ ਦਾ ਉਤਰ-ਜੋ) ਆਤਮ ਸੁਖ (ਪਾਯਾ ਹੈ, ਏਹੋ ਬਿੰਦ) ਰਖੀ ਹੈ।

**ਸਚੁ ਅਰਾਧਿਆ ਗੁਰਮੁਖਿ ਤਰੁ ਤਾਰੀ ॥**
**ਨਾਨਕ ਬੂਝੈ ਕੋ ਵੀਚਾਰੀ ॥ ੬੩ ॥**

ਸਤਿਗੁਰੂ ਜੀ (ਆਖਦੇ ਹਨ, ਜੋ) ਗੁਰਮੁਖਤਾ ਦਾ ਵਿਚਾਰ ਬੁਝਿਆ ਹੈ (ਏਹੋ) ਸਚ ਨੂੰ ਅਰਾਧਿਆ ਹੈ, ਅਤੇ {ਤਰੁ} ਸਵਾਸਾਂ ਨੂੰ {ਤਾਰੀ} ਸਾਧਿਆ ਹੈ॥ ੬੩ ॥

**ਇਹੁ ਮਨੁ ਮੈਗਲੁ ਕਹਾ ਬਸੀਅਲੇ**

## ਕਹਾ ਬਸੈ ਇਹੁ ਪਵਨਾ ॥

(੧) ਇਹ ਮਨ ਰੂਪ ਹਾਥੀ ਕਿਥੇ ਵੱਸਦਾ ਹੈ ? ਅਤੇ (੨) ਇਹ ਪ੍ਰਾਣ ਕਿਥੇ ਵਸਦੇ ਹਨ।

## ਕਹਾ ਬਸੈ ਸੁ ਸਬਦੁ ਅਉਧੂ ਤਾਕਉ ਚੂਕੈ ਮਨ ਕਾ ਭਵਨਾ॥

(੩) ਹੇ ਤਪਾ ! {ਸੁ ਸਬਦੁ} ਉਹ ਬ੍ਰਹਮ ਕਿਥੇਵਸਦਾ ਹੈ ? ਅਤੇ (੪) ਉਸ ਉਪਦੇਸ ਨੂੰ (ਪ੍ਰਗਟ ਕਰੋ ਜਿਸ ਨੂੰ ਜਾਣ ਕੇ) ਮਨ ਦਾ ਫਿਰਨਾ ਚੁੱਕੇਗਾ ?

## ਨਦਰਿ ਕਰੇ ਤਾ ਸਤਿਗੁਰੁ ਮੇਲੇ ਤਾ ਨਿਜ ਘਰਿ ਵਾਸਾ ਇਹੁ ਮਨੁ ਪਾਏ ॥

(ਚੌਥੇ ਦਾ ਉੱਤਰ ਵਾਹਿਗੁਰੂ) ਕ੍ਰਿਪਾ ਦ੍ਰਿਸਟੀ ਕਰੇ ਤਾਂ ਸਤਿਗੁਰੂ ਦਾ ਮੇਲ ਹੋਵੇਗਾ, ਤਦ ਇਹ ਮਨ ਨਿਜ ਸਰੂਪ ਵਿਚ ਵਾਸਾ ਪਾਏਗਾ।

## ਆਪੈ ਆਪੁ ਖਾਇ ਤਾ ਨਿਰਮਲੁ ਹੋਵੈ ਧਾਵਤੁ ਵਰਜਿ ਰਹਾਏ ॥

ਆਪਨੇ ਵਿਚੋਂ ਹੰਕਾਰ ਨੂੰ ਖਾਏ ਤਾਂ (ਮਨ) ਸੁਧ ਹੋਵੇਗਾ ਅਤੇ (ਇਸਦੀ) ਧਾਵਣਾ ਰੁਕ ਰਹੇਗੀ, ਅਰਥਾਤ ਫਿਰਨਾ ਚੁੱਕ ਜਾਏਗਾ।

ਨੋਟ–ਅਜੇ ਸਤਿਗੁਰੂ ਜੀ ਨੇ ਇਕੋ ਪ੍ਰਸਨ ਦਾ ਉੱਤਰ ਦਿਤਾ ਸੀ, ਤਿੰਨ ਬਾਕੀ ਰਹਿੰਦੇ ਸਨ, ਕਿ ਇਨੇ ਨੂੰ ਇਕ

ਸਿਧ ਨੇ ਪ੍ਰਸਨ ਕੀਤੇ:—

**ਕਿਉ ਮੂਲੁ ਪਛਾਣੈ ਆਤਮੁ ਜਾਣੈ**
**ਕਿਉ ਸਸਿ ਘਰਿ ਸੂਰੁ ਸਮਾਵੈ ॥**

(੫) ਮੂਲ ਨੂੰ ਕਿਵੇਂ ਪਛਾਣੇਗਾ ? (੬) ਆਤਮ ਨੂੰ ਕਿਵੇਂ ਜਾਣੇਗਾ ? (੭) ਚੰਦ੍ਰਮਾਂ ਦੇ ਘਰ ਵਿਚ ਸੂਰਜ ਕਿਵੇਂ ਸਮਾਵੇਗਾ ? (ਸਤਵੇਂ ਦਾ ਉੱਤਰ ਦੇਂਦੇ ਹਨ):—

**ਗੁਰਮੁਖਿ ਹਉਮੈ ਵਿਚਹੁ ਖੋਵੈ**
**ਤਉ ਨਾਨਕ ਸਹਜਿ ਸਮਾਵੈ ॥ ੬੪ ॥**

ਸਤਿਗੁਰੂ ਜੀ (ਆਖਦੇ ਹਨ) ਗੁਰਾਂ ਦੇ ਰਾਂਹੀ ਹੋਮੈ ਨੂੰ ਦਿਲ ਵਿਚੋਂ ਨਾਸ ਕਰੇ ਤਾ {ਸਹਜਿ} ਸਤੋਗੁਣੀ ਹਿਰਦੇ ਵਿਚ (ਗਿਆਨ ਸੂਰਜ) ਸਮਾਵੇਗਾ ॥ ੬੪ ॥

**ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ**
**ਗੁਰਮੁਖਿ ਮੂਲੁ ਪਛਾਣਿ ਰਹੈ ॥**

(ਪਹਿਲੇ ਦਾ ਉੱਤਰ)—ਇਹ ਮਨ ਅਚੱਲ (ਹੋਕੇ) ਹਿਰਦੇ ਵਿਚ ਵਸਦਾ ਹੈ, (ਪੰਜਵੇਂ ਦਾ ਉੱਤਰ)—ਗੁਰਮੁਖਿ (ਸਰੀਰ ਦੇ) ਮੂਲ [ਰਕਤ-ਬੀਰਜ] ਨੂੰ ਪਛਾਣ ਰਹੇ ਹਨ।

**ਨਾਭਿ ਪਵਨੁ ਘਰਿ ਆਸਣਿ ਬੈਸੈ**
**ਗੁਰਮੁਖਿ ਖੋਜਤ ਤਤੁ ਲਹੈ ॥**

(ਦੂਜੇ ਦਾ ਉੱਤਰ)—ਨਾਭੀ (ਰੂਪ) ਘਰ ਵਿਚ ਪ੍ਰਾਣ ਅਚਲ ਵਸਦੇ ਹਨ, (ਛੇਵੇਂ ਦਾ ਉੱਤਰ) ਗੁਰਮੁਖਿ ਵਿਚਾਰ

ਕਰਕੇ ਤੱਤ ਨੂੰ ਜ਼ਾਣ ਲੈਂਦੇ ਹਨ।

**ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ**
**ਤ੍ਰਿਭਵਣ ਜੋਤਿ ਸੁ ਸਬਦਿ ਲਹੈ ॥**

(ਤੀਜੇ ਦਾ ਉੱਤਰ)—ਉਹ ਬ੍ਰਹਮ ਇਕ ਰਸ ਆਪਣੇ ਸ੍ਵਰੂਪ ਵਿਚ {ਆਛੈ} ਰਹਿੰਦਾ ਹੈ, ਅਤੇ ਉਸ ਤਿੰਨਾਂ ਲੋਕਾਂ ਦੇ ਜੋਤੀ ਨੂੰ ਗੁਰ ਸਬਦ ਕਰਕੇ ਜਾਣੀਦਾ ਹੈ।

**ਖਾਵੈ ਦੂਖ ਭੂਖ ਸਾਚੇ ਕੀ**
**ਸਾਚੇ ਹੀ ਤ੍ਰਿਪਤਾਸਿ ਰਹੈ ॥**

(ਸਿਧਾਂਤ ਪ੍ਰਗਟ ਕਰਦੇ ਹਨ) ਸੱਚੇ ਦੀ ਭੁੱਖ ਦੁੱਖ ਨੂੰ ਖਾਵੇ ਤਾਂ ਸਚੇ (ਨੂੰ ਪਾਕੇ) ਹੀ ਤ੍ਰਿਪਤ ਹੋ ਰਹੇਗਾ।

**ਅਨਹਦ ਬਾਣੀ ਗੁਰਮੁਖਿ ਜਾਣੀ**
**ਬਿਰਲੋ ਕੋ ਅਰਥਾਵੈ ॥**

ਗੁਰਾਂ ਦੇ ਰਾਂਹੀ ਅਖੰਡ ਬਾਣੀ ਜਾਣੀਦੀ ਹੈ, (ਪਰ) ਕੋਈ ਵਿਰਲਾ (ਹੀ ਇਸ) {ਅਰਥਾਵੈ} ਧਨ ਨੂੰ ਪਾਂਦਾ ਹੈ।

**ਨਾਨਕੁ ਆਖੈ ਸਚੁ ਸੁਭਾਖੈ**
**ਸਚਿ ਰਪੈ ਰੰਗੁ ਕਬਹੂ ਨ ਜਾਵੈ ॥੬੫॥**

ਸਤਿਗੁਰੂ ਜੀ ਆਖਦੇ ਹਨ, ਸਚ ਨਾਮ ਨੂੰ ਜਪੇ ਤਾਂ ਸੱਚ ਵਿਚ ਰੰਗਿਆ ਜਾਏਗਾ, (ਅਤੇ ਫਿਰ ਇਹ) ਰੰਗ ਕਦੇ ਭੀ (ਉਤਰ) ਨਹੀਂ ਜਾਵੇਗਾ ॥ ੬੫ ॥

**ਜਾ ਇਹੁ ਹਿਰਦਾ ਦੇਹ ਨ ਹੋਤੀ**

**ਤਉ ਮਨੁ ਕੈ ਠੈ ਰਹਤਾ ॥**

੧–ਜਦ ਇਹ ਹਿਰਦਾ ਤੇ ਦੇਹ ਨਹੀਂ ਹੁੰਦੀ ਸੀ, ਤਦ ਮਨ ਕਿਥੇ ਰਹਿੰਦਾ ਸੀ ?

**ਨਾਭਿ ਕਮਲ ਅਸਥੰਭੁ ਨ ਹੋਤੋ**

**ਤਾ ਪਵਨੁ ਕਵਨ ਘਰਿਸਹਤਾ॥**

੨–(ਜਦ) ਨਾ ਭੀ ਕਮਲ ਰੂਪ ਥੰਮਾ [ਆਸਰਾ]ਨਹੀਂ ਹੁੰਦਾ ਸੀ, ਤਾਂ ਪ੍ਰਾਣ ਕੇਹੜੇ ਘਰ ਵਿਚ ਟਿਕਦਾ [ਵਸਦਾ] ਸੀ।

**ਰੂਪੁ ਨ ਹੋਤੋ ਰੇਖ ਨ ਕਾਈ**

**ਤਾ ਸਬਦਿ ਕਹਾ ਲਿਵਲਾਈ॥**

੩–(ਜਦ) ਕੋਈ ਰੇਖ ਰੂਪ ਨਹੀਂ ਹੁੰਦਾ ਸੀ, ਤਾਂ ਬ੍ਰਹਮ ਨੇ ਕਿਥੇ ਲਿਵ ਲਾਈ (ਹੋਈ ਸੀ)।

**ਰਕਤ ਬਿੰਦੁ ਕੀ ਮੜੀ ਨ ਹੋਤੀ**

**ਮਿਤਿ ਕੀਮਤਿ ਨਹੀ ਪਾਈ ॥**

੪–(ਜਦ) ਰਕਤ ਬੀਰਜ ਦੀ ਮੜੀ [ਦੇਹ] ਨਹੀਂ ਹੁੰਦੀ ਸੀ, (ਤਾਂ) ਮਰਯਾਦਾ ਦੀ ਕੀਮਤ ਨਹੀਂ ਪਾਈ ਜਾਂਦੀ ਸੀ,(ਅਰਥਾਤ ਤਦਗੁਰਮੁਖਾਂਨੇ ਕਿਸਦਾ ਮੂਲ ਪਛਾਣਿਆਸੀ?)

**ਵਰਨੁ ਭੇਖੁ ਅਸ ਰੂਪੁ ਨ ਜਾਪੀ**

**ਕਿਉ ਕਰਿ ਜਾਪਸਿ ਸਾਚਾ ॥**

੫–(ਜਦ ਉਸਦਾ) ਵਰਨ, ਭੇਖ ਰੂਪ ਨਹੀਂ ਜਾਪਦਾ ਅਸ} ਹੈ, (ਤਾਂ ਫਿਰ) ਸੱਚਾ ਕਿਸ ਤਰ੍ਹਾਂ ਜਾਣਿਆ ਜਾਂਦਾ ਹੈ?

**ਨਾਨਕ ਨਾਮਿ ਰਤੇ ਬੈਰਾਗੀ**
**ਇਬ ਤਬ ਸਾਚੈ ਸਾਚਾ ॥੬੬॥**

ਸਤਿਗੁਰੂ ਜੀ (ਸਮਾਨ ਰੂਪ ਤੇ ਇਕੋ ਉੱਤਰ ਦੇਂਦੇ ਹਨ, ਹੇ ਸਿਖੋ ! ਜੋ) ਨਾਮ ਵਿਚ ਰਤੇ (ਹੋਏ) ਬੈਰਾਗੀ (ਹਨ, ਉਨ੍ਹਾਂ ਦੇ ਨਿਸਚੇ ਵਿਚ) ਹੁਣ ਭੀ ਸੱਚਾ ਹੈ, ਅਤੇ ਓਦੋਂ ਭੀ ਸੱਚਾ ਸੀ ॥ ੬੬ ॥ (ਅਗੋ ਸਪਸ਼ਟ ਉੱਤਰ):

**ਹਿਰਦਾ ਦੇਹ ਨ ਹੋਤੀ ਅਉਧੂ**
**ਤਉ ਮਨੁ ਸੁੰਨਿ ਰਹੈ ਬੈਰਾਗੀ॥**

(ਪਹਿਲੇ ਦਾ ਉੱਤਰ–ਜਦ) ਦੇਹ ਤੇ ਹਿਰਦਾ ਨਹੀਂ ਹੁੰਦਾ ਸੀ, ਤਦ ਮਨ (ਸਾਰੇ ਕਰਮਾਂ ਤੋਂ) ਵਿਰਕਤ ਹੋਕੇ ਅਫੁਰ ਵਿਚ ਰਹਿੰਦਾ ਸੀ।

**ਨਾਭਿ ਕਮਲੁ ਅਸਥੰਭੁ ਨ ਹੋਤੋ**
**ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ ॥**

(ਦੂਜੇ ਦਾ ਉਤਰ–ਜਦੋਂ) ਨਾਭੀ ਕਮਲ ਰੂਪ ਆਸਰਾ ਨਹੀਂ ਹੁੰਦਾ ਸੀ, ਤਦ ਪ੍ਰਾਣ ਆਪਨੇ {ਘਰਿ} ਕਾਰਣ (ਰੂਪ ਈਸ਼ਰ ਤੇ ਅਵਿਦਯਾ) ਵਿਚ ਪ੍ਰੇਮ ਨਾਲ ਵਸਦੇ ਸਨ।

**ਰੂਪੁ ਨ ਰੇਖਿਆ ਜਾਤਿ ਨ ਹੋਤੀ**
**ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ॥**

੩–(ਜਦ) ਰੂਪ, ਰੇਖ ਤੇ ਜਾਤਿ ਵਰਨ ਨਹੀਂ ਹੁੰਦਾ ਸੀ, ਤਦ ਕੁਲ ਤੋਂ ਰਹਿਤ ਬ੍ਰਹਮ {ਸੁ} ਆਪ

†ਸਾਰ ਰੂਪ (ਹੋਕੇ ਸਭ ਵਿਚ) ਰਹਿੰਦਾ ਸੀ।

**ਗਉਨੁ ਗਗਨੁ ਜਬ ਤਦਹਿ ਨ ਹੋਤਉ**
**ਤ੍ਰਿਭਵਣ ਜੋਤਿ ਆਪੇ ਨਿਰੰਕਾਰੁ ॥**

(ਚੌਥੇ ਦਾ ਉੱਤਰ) ਜਦ *{ਗਉਨ} ਰਕਤ *{ਗਗਨ} ਬਿੰਦ (ਦੀ ਦੇਹ) ਨਹੀਂ ਹੁੰਦੀ ਸੀ, ਤਦੋਂ ਤਿੰਨਾਂ ਭਵਨਾਂ ਦਾ ਜੋਤੀ [ਪ੍ਰਕਾਸ਼ਕ] ਆਪੇ (ਮਿਤ ਤੇ ਅਮਿਤ ਦਾ) ਨਿਰਾਕਾਰ ਰੂਪ ਸੀ।

**ਵਰਨੁ ਭੇਖੁ ਅਸ ਰੂਪੁ ਸੁ ਏਕੋ**
**ਏਕੋ ਸਬਦੁ ਵਿਡਾਣੀ ॥**

(ਪੰਜਵੇਂ ਦਾ ਉੱਤਰ–ਜਦੋਂ) ਵਰਨ, ਭੇਖ ਤੇ ਰੂਪ ਇਕੋ ਹੈਸੀ, (ਤਦੋਂ) ਇਕੋ ਬ੍ਰਹਮ ਅਸਚਰਜ ਸ਼ੀ (ਫਿਰ ਹੋਰ ਜਾਣਨ ਦੀ ਲੋੜ ਹੀ ਕੀ ਸੀ)।

**ਸਾਚ ਬਿਨਾ ਸੂਚਾ ਕੋ ਨਾਹੀ**
**ਨਾਨਕ ਅਕਥ ਕਹਾਣੀ ॥ ੬੭ ॥**

---

†'ਸਾਰ ਰੂਪ' ਅਭੇਦ ਰੂਪ, ਜਿਵੇਂ ਦੁਧ ਵਿਚ ਘਿਉ ਅਭੇਦ ਰੂਪ ਹੋਕੇ ਰਹਿੰਦਾ ਹੈ।

*ਜਿਸਦਾ ਗਮਨ ਕਰੀਏ ਉਸਦਾ ਨਾਮ 'ਗਉਨ' ਹੈ, ਧਰਤੀ ਅਤੇ ਇਸਤ੍ਰੀ ਤੇ ਗਮਨ ਕੀਤਾ ਜਾਂਦਾ ਹੈ, ਇਸ ਅੰਗ ਵਿਚ ਗਉਨ ਦਾ ਅਰਥ ਇਸਤ੍ਰੀ ਉਪਲਿਖਤ ਰਕਤ ਹੈ, ਅਤੇ ਗਗਨ ਨਾਮ ਬ੍ਰਹਮ ਦਾ ਹੈ, ਅਤੇ ਬ੍ਰਹਮ ਨਾਮ ਬੀਰਜ ਦਾ ਭੀ ਕਿਹਾ ਹੈ, ਇਉਂ 'ਗਉਨ ਗਗਨ' ਦਾ ਅਰਥ 'ਰਕਤ ਬੀਰਜ' ਹੁੰਦਾ ਹੈ ਇਥੇ ਪ੍ਰਯੋਜਕਤਿ ਹੈ।

ਸੱਚ ਤੋਂ ਬਿਨਾਂ ਕੋਈ ਸੁੱਚਾ ਨਹੀ ਹੈ, ਸ਼ਤਿਗੁਰੂ ਜੀ (ਆਖਦੇ ਹਨ, ਉਸਦੀ) ਵਾਰਤਾ ਕਹੀ ਨਹੀ ਜਾਂਦੀ ॥ ੬੭ ॥

**ਕਿਤੁ ਕਿਤੁ ਬਿਧਿ ਜਗੁ ਉਪਜੈ ਪੁਰਖਾ**
**ਕਿਤੁ ਕਿਤੁ ਦੁਖਿ ਬਿਨਸਿ ਜਾਈ ॥**

ਹੇ ਪੁਰਖਾ ! ਕਿਸ ਕਿਸ ਬਿਧੀ ਕਰਕੇ ਜਗਤ ਪੈਦਾ ਹੁੰਦਾ ਹੈ ? ਅਤੇ ਕਿਸ ਕਿਸ ਦੁੱਖ ਕਰਕੇ ਨਾਸ ਹੋ ਜਾਂਦਾ ਹੈ ?

(ਉੱਤਰ)–

**ਹਉਮੈ ਵਿਚਿ ਜਗੁ ਉਪਜੈ ਪੁਰਖਾ**
**ਨਾਮਿ ਵਿਸਰਿਐ ਦੁਖੁ ਪਾਈ ॥**

ਹੇ ਪੁਰਖਾ ! ਹੌਮੇ ਵਿਚ (ਹੋਣ ਕਰਕੇ) ਜਗਤ ਪੈਦਾ ਹੁੰਦਾ ਹੈ, ਅਤੇ ਨਾਮ ਦੇ ਵਿਸਰ ਜਾਣ ਕਰਕੇ ਦੁਖ ਪਾਕੇ ਮਰਦਾ ਹੈ।

**ਗੁਰਮੁਖਿ ਹੋਵੈ ਸੁ ਗਿਆਨੁ ਤਤੁ ਬੀਚਾਰੈ**
**ਹਉਮੈ ਸਬਦਿ ਜਲਾਏ ॥**

(ਜੋ) ਗੁਰਮੁਖਿ ਹੁੰਦਾ ਹੈ, ਉਹ ਤਤ ਗਿਆਨ ਨੂੰ ਵਿਚਾਰਦਾ ਹੈ, ਅਤੇ (ਗੁਰ) ਸਬਦ ਕਰਕੇ ਹੌਮੇ ਨੂੰ ਸਾੜਦਾ ਹੈ।

**ਤਨੁ ਮਨੁ ਨਿਰਮਲੁ ਨਿਰਮਲ ਬਾਣੀ**
**ਸਾਚੈ ਰਹੇ ਸਮਾਏ ॥**

(ਜਿਸ ਦਾ) ਮਨ ਸਚੇ (ਨਾਮ ਵਿਚ) ਸਮਾ ਰਿਹਾ ਹੈ, (ਉਸਦਾ) ਤਨ ਨਿਰਮਲ ਹੈ, ਅਤੇ ਬਾਣੀ ਨਿਰਮਲ ਹੈ।

**ਨਾਮੇ ਨਾਮਿ ਰਹੈ ਬੈਰਾਗੀ**

**ਸਾਚੁ ਰਖਿਆ ਉਰਿ ਧਾਰੇ ॥**

(ਜਿਸ ਨੇ) ਸਚੁ ਨੂੰ ਹਿਰਦੇ ਵਿਚ ਧਾਰ ਰਖਿਆ ਹੈ, (ਉਹ) ਵੈਰਾਗੀ ਨਾਮ ਜਪਕੇ ਨਾਮੀ (ਵਿਚ ਸਮਾ) ਰਹਿੰਦਾ ਹੈ।

**ਨਾਨਕ ਬਿਨੁ ਨਾਵੈ ਜੋਗੁ ਕਦੇ ਨ ਹੋਵੈ**

**ਦੇਖਹੁ ਰਿਦੈ ਬੀਚਾਰੇ ॥ ੬੮ ॥**

ਸਤਿਗੁਰੂ ਜੀ (ਆਖਦੇ ਹਨ) ਨਾਮ ਤੋਂ ਬਿਨਾ ਕਦੇ (ਭੀ ਵਾਹਿਗੁਰੂ ਨਾਲ) ਜੁੜਨਾ ਨਹੀਂ ਹੋਵੇਗਾ, ਹਿਰਦੇ ਵਿਚ ਵਿਚਾਰ ਕਰਕੇ ਵੇਖੋ ॥ ੬੮ ॥

**ਗੁਰਮੁਖਿ ਸਾਚੁ ਸਬਦੁ ਬੀਚਾਰੈ ਕੋਇ ॥**

**ਗੁਰਮੁਖਿ ਸਚੁ ਬਾਣੀ ਪਰਗਟੁ ਹੋਇ ॥**

ਕੋਈ (ਵਿਰਲਾ) ਗੁਰਮੁਖ ਹੀ ਸਚ ਸਰੂਪ ਬ੍ਰਹਮ ਨੂੰ ਵੀਚਾਰਦਾ ਹੈ। ਸਤਿਗੁਰੂ ਦੀ ਬਾਣੀ ਤੋਂ ਹੀ 'ਸੱਚ' ਪ੍ਰਗਟ ਹੁੰਦਾ ਹੈ।

**ਗੁਰਮੁਖਿ ਮਨੁ ਭੀਜੈ ਵਿਰਲਾ ਬੂਝੈ ਕੋਇ॥**

**ਗੁਰਮੁਖਿ ਨਿਜ ਘਰਿ ਵਾਸਾ ਹੋਇ ॥**

(ਜਿਸ ਤਰ੍ਹਾਂ) ਗੁਰ ਬਾਣੀ ਵਿਚ ਮਨ ਭਿੱਜਦਾ ਹੈ, (ਇਸ ਭੇਦ ਨੂੰ) ਕੋਈ ਵਿਰਲਾ ਬੁੱਝਦਾ ਹੈ। (ਫਿਰ ਉਸ) ਗੁਰਮੁਖ ਦਾ ਆਪਨੇ ਸਰੂਪ ਵਿਚ ਵਾਸਾ ਹੁੰਦਾ ਹੈ।

**ਗੁਰਮੁਖਿ ਜੋਗੀ ਜੁਗਤਿ ਪਛਾਣੈ॥**

**ਗੁਰਮੁਖਿ ਨਾਨਕ ਏਕੋ ਜਾਣੈ ॥ ੬੯ ॥**

(ਕੋਈ) ਗੁਰਮੁਖ ਹੀ {ਜੋਗੀ} ਜੁੜਨ ਦੀ ਜੁਗਤੀ ਪਛਾਣਦਾ ਹੈ। ਸਤਿਗੁਰੂ ਜੀ (ਆਖਦੇ ਹਨ) ਉਹ ਗੁਰਮੁਖ ਹੀ ਇਕ ਨੂੰ ਜਾਣਦਾ ਹੈ ॥ ੬੯ ॥

**ਬਿਨੁ ਸਤਿਗੁਰ ਸੇਵੇ ਜੋਗੁ ਨ ਹੋਈ ॥**
**ਬਿਨੁ ਸਤਿਗੁਰ ਭੇਟੇ ਮੁਕਤਿ ਨ ਹੋਈ ॥**

ਸਤਿਗੁਰੂ ਦੀ ਸੇਵਾ ਕਰਨ ਤੋਂ ਬਿਨਾਂ ਜੋਗ (ਦੀ ਪ੍ਰਾਪਤੀ) ਨਹੀਂ ਹੁੰਦੀ। ਸਤਿਗੁਰੂ ਮਿਲੇ ਤੋਂ ਬਿਨਾਂ (ਜੀਵ ਦੀ) ਮੁਕਤੀ ਨਹੀਂ ਹੁੰਦੀ।

**ਬਿਨੁ ਸਤਿਗੁਰ ਭੇਟੇ ਨਾਮੁ ਪਾਇਆ ਨ ਜਾਇ ॥**
**ਬਿਨੁ ਸਤਿਗੁਰ ਭੇਟੇ ਮਹਾ ਦੁਖੁ ਪਾਇ ॥**

ਸਤਿਗੁਰੂ ਨੂੰ ਮਿਲੇ ਤੋਂ ਬਿਨਾਂ ਨਾਮ ਭੀ ਨਹੀਂ ਪਾਯਾ ਜਾਂਦਾ। ਸਤਿਗੁਰੂ ਨੂੰ ਮਿਲੇ ਤੋਂ ਬਿਨਾਂ ਵਡਾ ਦੁਖ ਪਾਈਦਾ ਹੈ।

**ਬਿਨੁ ਸਤਿਗੁਰ ਭੇਟੇ ਮਹਾ ਗਰਬਿ ਗੁਬਾਰਿ ॥**
**ਨਾਨਕ ਬਿਨੁ ਗੁਰ ਮੁਆ ਜਨਮੁ ਹਾਰਿ ॥ ੭੦ ॥**

ਸਤਿਗੁਰੂ ਨੂੰ ਮਿਲੇ ਤੋਂ ਬਿਨਾਂ (ਜੀਵ) ਹੰਕਾਰ ਦੇ ਵਡੇ ਗੁਬਾਰ ਵਿਚ (ਰਹਿੰਦਾ ਹੈ)। ਸਤਿਗੁਰੂ ਜੀ (ਆਖਦੇ ਹਨ) ਗੁਰੂ ਤੋਂ ਹੀਣਾ ਜਨਮ ਹਾਰਕੇ ਮੋਯਾ ਹੈ ॥ ੭੦ ॥

**ਗੁਰਮੁਖਿ ਮਨੁ ਜੀਤਾ ਹਉਮੈ ਮਾਰਿ ॥**
**ਗੁਰਮੁਖਿ ਸਾਚੁ ਰਖਿਆ ਉਰ ਧਾਰਿ ॥**

ਗੁਰਮੁਖ ਨੇ ਹੌਮੈ ਨੂੰ ਮਾਰਕੇ ਮਨ ਨੂੰ ਜਿਤਿਆ ਹੈ। ਗੁਰਮੁਖ ਨੇ ਸਚੁ ਨੂੰ ਹਿਰਦੇ ਵਿਚ ਧਾਰ ਰਖਿਆ ਹੈ।

**ਗੁਰਮੁਖਿ ਜਗੁ ਜੀਤਾ ਜਮ ਕਾਲੁ ਮਾਰਿ ਬਿਦਾਰਿ॥**
**ਗੁਰਮੁਖਿ ਦਰਗਹ ਨ ਆਵੈ ਹਾਰਿ ॥**

ਗੁਰਮੁਖਾਂ ਨੇ ਜਗਤ ਨੂੰ ਜਿੱਤ ਲਿਆ ਹੈ, ਅਤੇ ਮਾਰਣ ਵਾਲੇ ਜਮਕਾਲ ਨੂੰ ਨਾਸ ਕਰ ਲਿਆ ਹੈ। (ਇਸ ਲਈ) ਗੁਰਮੁਖਾਂ ਨੂੰ ਦਰਗਾਹ ਵਿਚ ਹਾਰ ਨਹੀਂ ਆਵੇਗੀ।

**ਗੁਰਮੁਖਿ ਮੇਲਿ ਮਿਲਾਏ ਸੁੋ ਜਾਣੈ ॥**
**ਨਾਨਕ ਗੁਰਮੁਖਿ ਸਬਦਿ ਪਛਾਣੈ ॥ ੭੧ ॥**

(ਜੋ) ਗੁਰਮੁਖਾਂ ਦੇ ਮੇਲ ਵਿਚ (ਆਪ ਨੂੰ) ਮਿਲਾਏਗਾ ਓਹੀ (ਰਸ ਨੂੰ) ਜਾਣੇਗਾ। ਸਤਿਗੁਰੂ ਜੀ (ਆਖਦੇ ਹਨ ਕਿਉਂਕਿ ਉਸਨੇ) ਗੁਰਮੁਖਾਂ ਦੇ ਉਪਦੇਸ ਕਰਕੇ (ਆਤਮ ਰਸ ਨੂੰ) ਪਛਾਣਿਆ ਹੈ ॥ ੭੧ ॥

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ**
**ਬਿਨੁ ਨਾਵੈ ਜੋਗੁ ਨ ਹੋਈ ॥**

ਹੇ ਜੋਗੀ ! ਤੂੰ (ਇਸ) {ਸਬਦੈ} ਚਰਚੇ ਦਾ ਫੈਸਲਾ ਸੁਣ, ਨਾਮ ਜਪੇ ਤੋਂ ਬਿਨਾਂ ਜੋਗ ਨਹੀਂ ਹੁੰਦਾ।

**ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥**

(ਜੋ) ਨਾਮ ਵਿਚ ਰਤੇ ਹਨ, (ਉਹ) ਰਾਤ ਦਿਨ ਮਸਤ ਹਨ, ਅਤੇ ਨਾਮ ਦੇ ਜਪਨ ਕਰਕੇ ਉਨ੍ਹਾਂ ਨੂੰ ਸੁਖ

ਹੋਯਾ ਹੈ।

**ਨਾਮੇ ਹੀ ਤੇ ਸਭੁ ਪਰਗਟੁ ਹੋਵੈ**
**ਨਾਮੇ ਸੋਝੀ ਪਾਈ ॥**

ਨਾਮ ਤੋਂ ਹੀ ਸਾਰੇ (ਗੁਣ) ਪਰਗਟ ਹੁੰਦੇ ਹਨ, ਅਤੇ ਨਾਮ ਕਰਕੇ ਹੀ ਸੋਝੀ ਪਾਈ ਜਾਂਦੀ ਹੈ।

**ਬਿਨੁ ਨਾਵੈ ਭੇਖ ਕਰਹਿ ਬਹੁਤੇਰੇ**
**ਸਚੈ ਆਪਿ ਖੁਆਈ ॥**

(ਜੋ) ਨਾਮ ਤੋਂ ਬਿਨਾਂ ਬਹੁਤੇ ਭੇਖ ਕਰਦੇ ਹਨ ਸਚੇ ਨੇ ਅਪਨੇ ਵਲੋਂ (ਉਨ੍ਹਾਂ ਦੀ) (ਬੁਧੀ) ਭੁਲਾਈ ਹੋਈ ਹੈ।

**ਸਤਿਗੁਰ ਤੇ ਨਾਮੁ ਪਾਈਐ**
**ਅਉਧੂ ਜੋਗ ਜੁਗਤਿ ਤਾ ਹੋਈ ॥**

ਹੇ ਜੋਗੀ ! ਸਤਿਗੁਰੂ ਤੋਂ ਨਾਮ ਪਾਈਏ ਤਾਂ ਜੋਗ ਦੀ ਜੁਗਤੀ ਪ੍ਰਾਪਤ ਹੁੰਦੀ ਹੈ।

**ਕਰਿ ਬੀਚਾਰੁ ਮਨਿ ਦੇਖਹੁ ਨਾਨਕ**
**ਬਿਨੁ ਨਾਵੈ ਮੁਕਤਿ ਨ ਹੋਈ ॥ ੭੨ ॥**

ਸਤਿਗੁਰੂ ਜੀ (ਆਖਦੇ ਹਨ) ਮਨ ਵਿਚ ਵਿਚਾਰ ਕਰਕੇ ਵੇਖੋ, ਨਾਮ ਤੋਂ ਬਿਨਾਂ ਮੁਕਤੀ ਨਹੀਂ ਹੋਣੀ ਹੈ ॥ ੭੨ ॥

**ਤੇਰੀ ਗਤਿ ਮਿਤਿ ਤੂਹੈ ਜਾਣਹਿ**
**ਕਿਆ ਕੋ ਆਖਿ ਵਖਾਣੈ ॥**

(ਹੇ ਵਾਹਿਗੁਰੂ) ! ਤੇਰੀ ਗਤੀ ਤੇ ਮਰਯਾਦਾ ਤੂੰ ਆਪ ਹੀ ਜਾਣਦਾ ਹੈਂ, (ਹੋਰ) ਕੋਈ ਕੀ ਆਖ ਕੇ ਸੁਣਾਵੇਗਾ।

**ਤੂ ਆਪੇ ਗੁਪਤਾ ਆਪੇ ਪਰਗਟੁ**
**ਆਪੇ ਸਭਿ ਰੰਗ ਮਾਣੇ ॥**

ਤੂੰ ਆਪੇ ਗੁਪਤ ਹੈਂ, ਆਪੇ ਪਰਗਟ ਹੈਂ, ਅਤੇ ਆਪੇ ਸਾਰੇ ਅਨੰਦ ਮਾਣਦਾ ਹੈਂ।

**ਸਾਧਿਕ ਸਿਧ ਗੁਰੂ ਬਹੁ ਚੇਲੇ**
**ਖੋਜਤ ਫਿਰਹਿ ਫੁਰਮਾਣੇ ॥**

{ਫੁਰਮਾਣੈ} ਹੇ ਹੁਕਮ ਕਰਨ ਵਾਲੇ ! ਬਹੁਤੇ ਸਿਧ, ਸਾਧਿਕ ਗੁਰੂ ਤੇ ਚੇਲੇ (ਤੈਨੂੰ) ਖੋਜਦੇ ਫਿਰਦੇ ਹਨ।

**ਮਾਗਹਿ ਨਾਮੁ ਪਾਇ ਇਹ ਭਿਖਿਆ**
**ਤੇਰੇ ਦਰਸਨ ਕਉ ਕੁਰਬਾਣੇ ॥**

(ਮੈਂ) ਤੇਰੇ ਦਰਸ਼ਨ ਤੋਂ ਕੁਰਬਾਨ ਜਾਵਾਂ, (ਮੈਂ) ਨਾਮ ਮੰਗਦਾ ਹਾਂ, (ਮੈਨੂੰ) ਇਹ ਭਿਖਿਆ ਪਾਓ।

**ਅਬਿਨਾਸੀ ਪ੍ਰਭਿ ਖੇਲੁ ਰਚਾਇਆ**
**ਗੁਰਮੁਖਿ ਸੋਝੀ ਹੋਈ ॥**

ਗੁਰਾਂ ਦੇ ਰਾਹੀਂ (ਮੈਨੂੰ ਇਸ ਗੱਲ ਦੀ) ਸੋਝੀ ਹੋਈ ਹੈ, ਕਿ ਅਬਨਾਸੀ ਪ੍ਰਭ ਨੇ (ਇਹ ਜਗਤ ਰੂਪ ਇਕ) ਖੇਡ ਬਨਾਈ ਹੋਈ ਹੈ।

**ਨਾਨਕ ਸਭਿ ਜੁਗ ਆਪੇ ਵਰਤੈ**

# ਦੂਜਾ ਅਵਰੁ ਨ ਕੋਈ ॥ ੭੩ ॥ ੧ ॥

ਸਤਿਗੁਰੂ ਜੀ (ਆਖਦੇ ਹਨ) ਸਾਰੇ {ਜੁਗ*} ਜੋੜੇ (ਹੋਕੇ) ਆਪੇ ਵਰਤਦਾ ਹੈ, (ਉਸ ਤੋਂ ਬਿਨਾਂ) ਹੋਰ ਕੋਈ ਦੂਜਾ ਨਹੀਂ ਹੈ ॥ ੭੩ ॥ ੧ ॥

---

*ਜੁਗ = ਜੋੜਾ÷ਪੁਰਖ–ਪ੍ਰਕ੍ਰਿਤੀ, ਈਸਤ੍ਰੀ–ਪੁਰਖ, ਹਰਖ–ਸੋਗ, ਜੜ–ਚੇਤਨ, ਜੰਮਣਾ–ਮਰਣਾ, ਸੁਖ–ਦੁਖ, ਆਦਿਕ ਸਾਰੇ ਜੋੜੇ ਜਾਂ ਜੋਟੇ ਹਨ ।

---

# ਰਾਮਕਲੀ ਮਹਲਾ ੧ ਦਖਣੀ ਓਅੰਕਾਰੁ*॥

ੴ ਸਤਿਗੁਰਪ੍ਰਸਾਦਿ ॥

**ਓਅੰਕਾਰਿ ਬ੍ਰਹਮਾ ਉਤਪਤਿ ॥**
**ਓਅੰਕਾਰੁ ਕੀਆ ਜਿਨਿ ਚਿਤਿ ॥**

ਓਅੰਕਾਰ ਤੋਂ ਬ੍ਰਹਮਾ ਪੈਦਾ ਹੋਯਾ ਹੈ। ਜਿਸਨੇ ਓਅੰਕਾਰ ਨੂੰ ਚੇਤੇ ਕੀਤਾ ਹੈ।

**ਓਅੰਕਾਰਿ ਸੈਲ ਜੁਗ ਭਏ ॥**
**ਓਅੰਕਾਰਿ ਬੇਦ ਨਿਰਮਏ ॥**

ਓਅੰਕਾਰ ਦੀ (ਪ੍ਰੇਰਨਾਂ ਨਾਲ ਬ੍ਰਹਮਾ ਦ੍ਵਾਰੇ) ਪਹਾੜ ਤੇ ਜੁੱਗ ਬਣੇ ਹਨ। ਓਅੰਕਾਰ ਦੀ (ਆਗਯਾ ਵਿਚ ਹੀ) ਬੇਦ ਨਿਰਮਾਣ ਹੋਏ [ਸਾਜੇ ਗਏ] ਹਨ।

---

*ਸੰਪ੍ਰਦਾਈ ਕਿਹਾ ਕਰਦੇ ਹਨ, ਢੱਖਣ ਦੇਸ ਵਿਚ ਨਰਬਦਾ ਦੇ ਕਿਨਾਰੇ ਜਿੱਥੇ ਓਅੰਕਾਰ ਮਹਾਂ ਦੇਵ ਦਾ ਮੰਦਰ ਹੈ, ਉਥੇ ਗੋਪਾਲ ਪਾਂਧੇ ਨੂੰ ਉਪਦੇਸ ਕੀਤਾ ਹੈ, ਇਸ ਲਈ ਇਸਦਾ ਨਾਮ 'ਦਖਣੀ ਓਅੰਕਾਰ' ਹੈ। ਪਰ ਭਾਈ ਗੁਰਦਾਸ ਜੀ ਦੀ ਸੰਪ੍ਰਦਾ ਵਾਲੇ ਗਿਆਨੀ ਕਿਹਾ ਕਰਦੇ ਹਨ:—'ਦਖਣੀ ਓਅੰਕਾਰ' ਦਾ ਅਰਥ ਹੈ। ਦੱਖਣੀ ਪੈਂਤੀ ਜਿਸਦੇ ਅਰੰਭ ਵਿਚ 'ਓਨਮ: ਸਿਧੰ' ਲਿਖਿਆ ਹੁੰਦਾ ਹੈ, ਉਸ 'ਦੱਖਣੀ ਪੈਂਤੀ' ਦ੍ਵਾਰਾ ਉਪਦੇਸ ਹੋਣ ਕਰਕੇ ਇਸ ਦਾ ਨਾਮ 'ਦਖਣੀ ਓਅੰਕਾਰ' ਹੈ, ਜੋ ਦਰੁਸਤ ਭੀ ਜਾਪਦਾ ਹੈ ਕਿਉਂਕਿ ਇਸ ਦੇ ਮੁੱਢ ਵਿਚ ' ਓਨਮ: ਸਿਧੰ' ਦਾ ਉਪਦੇਸ਼ ਹੈ।

**ਓਅੰਕਾਰਿ ਸਬਦਿ ਉਧਰੇ ॥**
**ਓਅੰਕਾਰਿ ਗੁਰਮੁਖਿ ਤਰੇ ॥**

ਓਅੰਕਾਰ (ਦਾ ਸਿਮਰਨ) ਕਰਕੇ (ਅਨੇਕਾਂ ਜੀਵ) {ਸਬਦਿ} ਸੰਸਾਰ ਸਮੁੰਦਰ ਤੋਂ ਉਧਰੇ ਹਨ। ਓਅੰਕਾਰ (ਦਾ ਸਿਮਰਨ) ਕਰਕੇ ਹੀ ਗੁਰ ਸਿੱਖ ਭੀ ਤਰੇ ਹਨ।

**ਓਨਮ ਅਖਰ ਸੁਣਹੁ ਬੀਚਾਰੁ ॥**
**ਓਨਮ ਅਖਰੁ ਤ੍ਰਿਭਵਣ ਸਾਰੁ ॥ ੧ ॥**

'ਓਨਮ:' ਅਖਰ ਦਾ ਵਿਚਾਰ ਸੁਣੋ। (ਇਸਦਾ ਅਰਥ ਹੈ) {ਓ} ਪ੍ਰਮੇਸਰ ਨੂੰ {ਨਮ:} ਨਮਸ਼ਕਾਰ ਹੈ। (ਇਸ ਲਈ ਏਹੋ) ਅੱਖਰ ਤਿੰਨਾਂ ਲੋਕਾਂ ਵਿਚ ਸਾਰ ਵਸਤੂ) ਹੈ ॥ ੧ ॥

**ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥**
**ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥੧॥ਰਹਾਉ॥**

ਹੇ ਪਾਂਡੇ! ਸੁਣ, ਜੰਜਾਲ (ਰੂਪ ਲੇਖੇ) ਕੀ ਲਿਖਦਾ ਹੈਂ? ਗੁਰ ਸਿੱਖ ਹੋਕੇ ਜਗਤ ਪਾਲਕ ਰਾਮ ਦਾ ਨਾਮ ਲਿਖੁ।

(ਨੋਟ—ਇਥੋਂ ਤਕ ਓਨਮ: ਦਾ ਉਪਦੇਸ ਕਰਕੇ ਅਗੇ 'ਸਿੱਧੰ' ਪਦ ਦਾ ਉਪਦੇਸ ਕਰਦੇ ਹਨ):–

**ਸਸੈ ਸਭੁ ਜਗੁ ਸਹਜਿ ਉਪਾਇਆ**
**ਤੀਨਿ ਭਵਨ ਇਕ ਜੋਤੀ ॥**

ਸੱਸੇ ਦਾ (ਉਪਦੇਸ ਹੈ, ਜਿਸਨੇ) ਸਹਜੇ ਹੀ ਸਾਰਾ ਜਗਤ ਪੈਦਾ ਕੀਤਾ ਹੈ, (ਉਹ) ਇਕੋ ਤਿੰਨਾਂ ਲੋਕਾਂ ਵਿਚ

{ਜੋਤੀ} ਪ੍ਰਕਾਸ਼ ਕਰ ਰਿਹਾ ਹੈ।

**ਗੁਰਮੁਖਿ ਵਸਤੁ ਪਰਾਪਤਿ ਹੋਵੈ**
**ਚੁਣਿ ਲੈ ਮਾਣਕ ਮੋਤੀ ॥**

(ਉਹ) {ਵਸਤੂ} ਬ੍ਰਹਮ ਗੁਰਾਂ ਦੇ ਰਾਹੀਂ ਪ੍ਰਾਪਤ ਹੁੰਦਾ ਹੈ,( ਹੇ ਪਾਂਧੇ ! ਉਸ) ਮਾਣਕ ਮੋਤੀ (ਰੂਪ ਵਸਤੂ)ਨੂੰ ਲੱਭ ਲੈ।

**ਸਮਝੈ ਸੂਝੈ ਪੜਿ ਪੜਿ ਬੂਝੈ**
**ਅੰਤਿ ਨਿਰੰਤਰਿ ਸਾਚਾ ॥**

(ਜੋ) ਪੜ੍ਹ ਪੜ੍ਹ ਕੇ ਬੁੱਝਦੇ ਹਨ, ਅਤੇ (ਬੁੱਝੇ ਹੋਏ ਗਿਆਨ ਨੂੰ) ਸਮਝਦੇ ਹਨ, (ਉਨ੍ਹਾਂ ਨੂੰ) ਸੁੱਝਦਾ ਹੈ, (ਕਿ ਆਦ ਤੋਂ) ਅੰਤ ਤਕ ਸੱਚਾ ਹੀ ਇਕ ਰਸ (ਰਹਿੰਦਾ ਹੈ)।

**ਗੁਰਮੁਖਿ ਦੇਖੈ ਸਾਚੁ ਸਮਾਲੇ**
**ਬਿਨੁ ਸਾਚੇ ਜਗੁ ਕਾਚਾ ॥ ੨ ॥**

(ਜੋ) ਸੱਚ ਨੂੰ ਚਿੰਤਨ ਕਰਦੇ ਹਨ, (ਉਹ) ਗੁਰਮਖ ਹੀ ਵੇਖਦੇ ਹਨ (ਕਿ) ਸੱਚੇ ਤੋਂ ਬਿਨਾਂ (ਇਹ ਸਾਰਾ) ਜਗਤ ਕੱਚਾ ਹੈ ॥ ੨ ॥

**ਧਧੈ ਧਰਮ ਧਰੇਧਰਮਾਪੁਰਿਗੁਣਕਾਰੀ ਮਨੁ ਧੀਰਾ॥**

ਧੱਧੇ ਦਾ (ਉਪਦੇਸ ਹੈ,ਜੋ) ਧਰਮ ਦੀ ਪੁਰੀ[ਸਤਿਸੰਗ] (ਵਿਚ ਜਾਕੇ) ਧਰਮ ਨੂੰ ਧਰੇਗਾ, (ਇਸ) ਗੁਣ ਕਰਕੇ (ਉਸਦੇ) ਮਨ ਨੂੰ ਧੀਰਜ ਹੋਵੇਗਾ। ਕਿਉਂਕਿ):–

**ਧਧੈ ਧੂਲਿ ਪੜੈਮੁਖਿ ਮਸਤਕਿ ਕੰਚਨਭਏ ਮਨੂਰਾ॥**

{ਧਧੈ*} ਪੂਰਨ ਸੰਤ (ਦੀ ਚਰਨ) ਧੂੜੀ (ਜਿਸਦੇ) ਮੂੰਹ ਤੇ ਸਿਰ ਉਤੇ ਪਈ ਹੈ, (ਉਹ) ਮਨੂਰ ਭੀ ਸੋਨਾ ਹੋ ਗਏ ਹਨ, (ਅਰਥਾਤ ਮਹਾਂ ਪਾਪੀ ਭੀ ਸੰਤਾਂ ਦੀ ਚਰਨ ਧੂੜੀ ਕਰਕੇ ਬ੍ਰਹਮ ਰੂਪ ਹੋ ਗਏ ਹਨ)।

**ਧਨੁ ਧਰਣੀਧਰੁ ਆਪਿ ਅਜੋਨੀ**
**ਤੋਲਿ ਬੋਲਿ ਸਚੁ ਪੂਰਾ ॥**

ਧਰਤੀ ਦੇ ਧਾਰਣ ਵਾਲਾ ਪ੍ਰਭੂ ਧੰਨ ਹੈ, (ਜੋ) ਆਪ ਜੂਨਾਂ ਤੋਂ ਰਹਿਤ ਹੈ, ਅਤੇ ਜਿਸਦਾ ਤੋਲ ਪੂਰਾ ਤੇ ਬੋਲ ਸੱਚਾ ਹੈ, (ਅਰਥਾਤ ਵਾਹਿਗੁਰੂ ਦਾ ਵੀਚਾਰ ਪੂਰਾ ਹੈ, ਅਤੇ ਹੁਕਮ ਸੱਚਾ ਹੈ, ਜੂਨਾਂ ਤੋਂ ਰਹਿਤ ਹੈ, ਤੇ ਜਗਤ ਦਾ ਆਸਰਾ ਰੂਪ ਹੈ, ਓਹੀ ਧੰਨ) ॥

**ਕਰਤੇ ਕੀ ਮਿਤਿ ਕਰਤਾ ਜਾਣੈ**
**ਕੈ ਜਾਣੈ ਗੁਰੁ ਸੂਰਾ ॥ ੩ ॥**

ਕਰਤੇ ਦੀ ਮਰਯਾਦਾ ਨੂੰ ਕਰਤਾ (ਆਪ ਹੀ) ਜਾਣਦਾ ਹੈ, {ਕੈ} ਜਾਂ ਗੁਰੂ ਸੂਰਮਾਂ ਜਾਣਦਾ ਹੈ। 'ਸੂਰਮਾ' ਦਾ ਭਾਵ ਹੈ, ਹੰਕਾਰ ਤੋਂ ਰਹਿਤ । ਯਥਾ—"ਨਾਨਕ ਸੋ ਸੂਰਾ ਵਰਿਆਮ ਜਿਨ ਵਿਚਹੁ ਦੁਸਟ ਅਹੰਕਾਰ ਮਾਰਿਆ" ॥ ੩ ॥

**ਕਿਆਨੁ ਗਵਾਇਆ ਦੂਜਾ ਭਾਇਆ**

---

*ਸੰਸਕ੍ਰਿਤ [ਧ=ਧਵ, ਪਤਿ+ਧ=ਧਾਰਕ+ਐ ਪ੍ਰਤੇ, ਪੰਜਾਬੀ=ਹੈ] (ਜਿਸ ਨੇ) ਪਤੀ ਨੂੰ ਧਾਰ ਲਿਆ ਹੈ, ਭਾਵ-ਪੂਰਨ ਬ੍ਰਹਮ ਵੇਤਾ ॥

**ਗਰਬਿ ਗਲੇ ਬਿਖੁ ਖਾਇਆ ॥**

(ਜਦ ਜੀਵ ਨੂੰ) ਦ੍ਵੈਤ ਚੰਗੀ ਲੱਗੀ, (ਤਾਂ ਇਸਨੇ) ਗਿਆਨ ਗਵਾ ਲਿਆ ਤੇ ਵਿਸ਼ੈ ਰੂਪ) ਜ਼ੈਹਰ ਨੂੰ ਖਾਧਾ (ਜਿਸ ਕਰਕੇ ਮਾਂ ਦੇ) ਗਰਭ ਵਿਚ ਗਲੇਗਾ।

**ਗੁਰ ਰਸੁ ਗੀਤ ਬਾਦ ਨਹੀ ਭਾਵੈ**
**ਸੁਣੀਐ ਗਹਿਰ ਗੰਭੀਰ ਗਵਾਇਆ ॥**

(ਜਿਸਨੂੰ) ਗੁਰਾਂ ਦੇ ਗੀਤ ਸੁਣਨੇ ਨਹੀਂ ਭਾਉਂਦੇ ਅਤੇ (ਵਿਸ਼ੈ) ਰਸ ਰੂਪ ਝਗੜੇ ਭਾਉਂਦੇ ਹਨ, (ਉਸਨੇ) {ਗਹਿਰ ਗੰਭੀਰ} ਪ੍ਰਮੇਸ਼ਰ ਸਬੰਧੀ ਵਿਚਾਰ ਨੂੰ ਗਵਾ ਲਿਆ ਹੈ।

**ਗੁਰਿ ਸਚੁ ਕਹਿਆ ਅੰਮ੍ਰਿਤੁ ਲਹਿਆ**
**ਮਨਿ ਤਨਿ ਸਾਚੁ ਸੁਖਾਇਆ ॥**

(ਜੋ) ਗੁਰਾਂ ਨੇ ਸਚ (ਨਾਮ ਦਾ ਉਪਦੇਸ਼) ਕਿਹਾ ਹੈ, (ਉਸਨੂੰ ਜਿਸਨੇ) ਅੰਮ੍ਰਿਤ ਰੂਪ ਕਰਕੇ ਜਾਣਿਆ ਹੈ, (ਉਸਦੇ) ਮਨ ਤੇ ਤਨ ਵਿਚ ਸਚ ਸੁਖਾ ਗਿਆ ਹੈ।

**ਆਪੇ ਗੁਰਮੁਖਿ ਆਪੇ ਦੇਵੈ**
**ਆਪੇ ਅੰਮ੍ਰਿਤੁ ਪੀਆਇਆ ॥ ੪ ॥**

ਆਪੇ ਸਤਿਗੁਰੂ ਹੋਕੇ ਆਪੇ (ਹੀ ਉਪਦੇਸ਼) ਦੇਂਦਾ ਹੈ ਅਤੇ ਆਪੇ (ਜਗਗ੍ਯਾਸੂ ਰੂਪ ਹੋਕੇ ਉਸ) ਅੰਮ੍ਰਿਤ ਨੂੰ ਪੀਂਦਾ ਹੈ ॥ ੪ ॥

**ਏਕੋ ਏਕੁ ਕਹੈ ਸਭ ਕੋਈ ਹਉਮੈ ਗਰਬੁ ਵਿਆਪੈ ॥**

(ਜ਼ੁਬਾਨੀ ਤਾਂ) ਸਭ ਕੋਈ ਇਕੋ ਇਕ ਕਹਿੰਦਾ ਹੈ, (ਪਰ ਅੰਦਰੋਂ) ਹੌਮੈ ਤੇ ਗਰਬ ਵਿਚ ਵਿਆਪੇ [ਘਿਰੇ] ਹੋਏ ਹਨ ।

**ਅੰਤਰਿ ਬਾਹਿਰ ਏਕੁ ਪਛਾਣੈ**
**ਇਉ ਘਰੁ ਮਹਲੁ ਸਿਞਾਪੈ ॥**

(ਜੇ) ਅੰਦਰੋਂ ਬਾਹਰੋਂ [ਮਨੋਂ-ਤਨੋਂ] ਇਕੋ ਨੂੰ ਪਛਾਣ ਲੈਣ, (ਤਾਂ) ਇਸ ਤਰ੍ਹਾਂ ਹਿਰਦੇ ਵਿਚੋਂ ਸਰੂਪ ਨੂੰ ਪਛਾਣਿਆ ਜਾਏਗਾ ।

**ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ**
**ਏਹੋ ਸ੍ਰਿਸਟਿ ਸਬਾਈ ॥**

ਪ੍ਰਭੂ ਨੇੜੇ ਹੈ, ਹਰੀ ਨੂੰ ਦੂਰ ਕਰਕੇ ਨਾ ਜਾਣੋ, (ਕਿਉਂਕਿ) ਸਾਰੀ ਸ੍ਰਿਸਟੀ ਵਿਚ ਇਕੋ (ਪੂਰਨ ਹੈ)।

**ਏਕੰਕਾਰੁ ਅਵਰੁ ਨਹੀ ਦੂਜਾ**
**ਨਾਨਕ ਏਕੁ ਸਮਾਈ ॥ ੫ ॥**

ਇਕੋ (ਹੀ ਸਾਰੇ) ਅਕਾਰ ਹੈ, ਹੋਰ (ਕੋਈ) ਦੂਜਾ ਨਹੀਂ ਹੈ, ਇਕ 'ਨਾਨਕ' [ਪ੍ਰਮਾਤਮਾਂ] (ਨੇ ਹੀ ਸਭ ਵਿਚ) ਸਮਾਈ (ਕੀਤੀ ਹੋਈ ਹੈ) ॥ ੫ ॥

**ਇਸੁ ਕਰਤੇ ਕਉ ਕਿਉ ਗਹਿ ਰਾਖਉ**
**ਅਫਰਿਓ ਤੁਲਿਓ ਨ ਜਾਈ ॥**

ਇਸ ਕਰਤੇ (ਪੁਰਖ) ਨੂੰ ਕਿਵੇਂ ਫੜਕੇ ਰਖੋਗੇ?

(ਕਿਉਂਕਿ ਇਹ) ਫੜਿਆ ਨਹੀਂ ਜਾਂਦਾ ਅਤੇ ਨਾਂ ਤੋਲਿਆ ਜਾਂਦਾ ਹੈ।

**ਮਾਇਆ ਕੇ ਦੇਵਾਨੇ ਪ੍ਰਾਣੀ**
**ਝੂਠਿ ਠਗਉਰੀ ਪਾਈ ॥**

(ਪਰ) ਜੀਵ ਮਾਯਾ ਦੇ ਪਾਗਲ ਕੀਤੇ ਹੋਏ ਹਨ, (ਕਿਉਂਕਿ ਮਾਯਾ ਨੇ ਜੀਵਾਂ ਦੇ ਸਿਰ ਉਤੇ ਮੋਹ ਰੂਪ) ਝੂਠੀ ਠੱਗ ਬੂਟੀ ਪਾਈ ਹੋਈ ਹੈ। (ਇਸ ਕਰਕੇ):–

**ਲਬਿ ਲੋਭਿ ਮੁਹਤਾਜਿ ਵਿਗੂਤੇ**
**ਇਬ ਤਬ ਫਿਰਿ ਪਛੁਤਾਈ ॥**

ਲਬ ਲੋਭ ਦੇ ਮੁਥਾਜ ਹੋਕੇ {ਇਬ} ਹੁਣ(ਮਾਯਾ ਦੇ ਮਗਰ) {ਵਿਗੂਤੇ} ਖਰਾਬ ਹੁੰਦੇ ਹਨ, (ਪਰ ਜਦੋਂ ਲੇਖਾ ਦੇਣਾ ਪਏਗਾ) ਤਦੋਂ ਫਿਰ ਪਛਤਾਉਨਗੇ।

**ਏਕੁ ਸਰੇਵੈ ਤਾ ਗਤਿ ਮਿਤਿ ਪਾਵੈ**
**ਆਵਣੁ ਜਾਣੁ ਰਹਾਈ ॥ ੬ ॥**

ਇਕ ਨੂੰ ਸਿਮਰਨਗੇ ਤਾਂ ਮੁਕਤੀ ਦੀ ਮਰਯਾਦਾ ਪਾਵਨਗੇ ਅਤੇ ਜੰਮਣਾ ਮਰਣਾ ਮਿਟ ਜਾਏਗਾ ॥ ੬ ॥

**ਏਕੁ ਅਚਾਰੁ ਰੰਗੁ ਇਕੁ ਰੂਪੁ ॥**
**ਪਾਉਣ ਪਾਣੀ ਅਗਨੀ ਅਸ ਰੂਪੁ ॥**

ਇਕੋ (ਵਾਹਿਗੁਰੂ ਹੀ ਸਾਰੇ) {ਅਚਾਰ} ਕਰਮ ਰੂਪ ਹੈ, ਅਤੇ ਇਕੋ (ਹੀ ਸਾਰੇ) ਰੰਗ ਰੂਪ ਹੈ। (ਓਹੋ ਹੀ) ਪਾਉਣ,

ਪਾਣੀ ਤੇ ਅੱਗ ਰੂਪ {ਅਸ} ਹੈ।

**ਏਕੋ ਭਵਰੁ ਭਵੈ ਤਿਹੁ ਲੋਇ ॥**
**ਏਕੋ ਬੂਝੈ ਸੂਝੈ ਪਤਿ ਹੋਇ ॥**

(ਉਹ) ਇਕੋ {ਭਵਰ = ਭੌਰਾ} ਜੀਵ (ਰੂਪ ਹੋਕੇ) ਤਿੰਨਾ ਲੋਕਾਂ ਵਿਚ ਫਿਰ ਰਿਹਾ ਹੈ। ਇਕੋ ਨੂੰ ਜ਼ਾਣੇ ਬੁੱਝੇ (ਤਾਂ ਇਸਦੀ) ਇਜ਼ਤ ਹੋਵੇਗੀ।

**ਗਿਆਨੁ ਧਿਆਨੁ ਲੇ ਸਮਸਰਿ ਰਹੈ ॥**
**ਗੁਰਮੁਖਿ ਏਕੁ ਵਿਰਲਾ ਕੋ ਲਹੈ ॥**

(ਜੇਹੜਾ ਕੋਈ) ਗਿਆਨ ਧਿਆਨ ਲੈਕੇ ਸਮ ਦ੍ਰਿਸਟੀ ਵਿਚ ਰਹਿੰਦਾ ਹੈ,। (ਉਹ) ਵਿਰਲਾ ਗੁਰਮੁਖ ਹੀ ਇਕ ਨੂੰ ਲਖ [ਜਾਣ] ਲੈਂਦਾ ਹੈ।

**ਜਿਸਨੋ ਦੇਇ ਕਿਰਪਾ ਤੇ ਸੁਖੁ ਪਾਏ ॥**
**ਗੁਰੂ ਦੁਆਰੈ ਆਖਿ ਸੁਣਾਏ ॥ ੭ ॥**

ਜਿਸਨੂੰ ਕ੍ਰਿਪਾ (ਕਰਕੇ ਦੇਵੇਗਾ, ਓਹੀ (ਆਤਮ ਸੁਖ ਪਾਏਗਾ। (ਪਰ) ਗੁਰੂ ਦੇ ਰਾਹੀਂ ਹੀ ਆਖ ਕਰਕੇ ਸੁਣਾਏਗਾ ॥ ੭ ॥

**ਊਰਮ ਧੂਰਮ ਜੋਤਿ ਉਜਾਲਾ ॥**
**ਤੀਨਿ ਭਵਣ ਮਹਿ ਗੁਰ ਗੋਪਾਲਾ ॥**

(ਜਿਸ) ਜੋਤੀ ਦਾ {ਊਰਮ} ਧਰਤੀ ਤੇ {ਧੂਰਮ} ਅਕਾਸ ਵਿਚ ਉੱਜਾਲਾ ਹੈ। (ਓਹੀ) ਗੁਪਾਲ ਤਿੰਨਾਂ ਲੋਕਾਂ ਵਿਚ

ਗੁਰੂ [ਸਭ ਤੋਂ ਵੱਡਾ] ਹੈ।

(੨) ਅਥਵਾ—ਹੇ ਗੁਪਾਲ! (ਜੋ) {ੳਰ-।-ਮਧੂ-।-ਰਮ} ਹਿਰਦੇ ਵਿਚ ਰਮਿਆ (ਹੋਯਾ ਹੈ, ਉਸ) ਜੋਤੀ ਦਾ ਹੀ ਤਿੰਨਾਂ ਲੋਕਾਂ ਵਿਚ {ਗੁਰ} ਵੱਡਾ ਉੱਜਾਲਾ ਹੈ।

**ਊਗਵਿਆ ਅਸ ਰੂਪੁ ਦਿਖਾਵੈ ॥**

**ਕਰਿ ਕਿਰਪਾ ਅਪੁਨੈ ਘਰਿ ਆਵੈ ॥**

(ਜਦ ਉਹ) ਕਿਰਪਾ ਕਰਕੇ ਆਪਨੇ ਘਰ ਵਿਚ ਆਉਂਦਾ ਹੈ, (ਤਾਂ ਜਗਯਾਸੂ ਨੂੰ ਗਿਆਨ) {ਊਗਵਿਆ} ਉਦੇ ਹੁੰਦਾ ਹੈ, (ਅਤੇ ਫਿਰ) {ਅਸ} ਆਪਣਾ ਰੂਪ ਦਿਸ ਆਉਂਦਾ ਹੈ।

**ਊਨਵਿ ਬਰਸੈ ਨੀਝਰ ਧਾਰਾ ॥**

**ਊਤਮ ਸਬਦਿ ਸਵਾਰਣ ਹਾਰਾ ॥**

(ਗੁਰੂ ਰੂਪ ਬੱਦਲ) {ਊਨਵਿ} ਨੀਵਾਂ [ਦਿਆਲੂ] ਹੋਕੇ ਇਕ ਰਸ (ਉਪਦੇਸ ਰੂਪ) {ਧਾਰਾ} ਮੀਂਹ ਬਰਸਦਾ ਹੈ। (ਉਸਦਾ) ਉੱਤਮ ਉਪਦੇਸ ਹੀ(ਸਭਨਾਂ ਨੂੰ) ਸਵਾਰਣ ਵਾਲਾ ਹੈ।

**ਇਸੁ ਏਕੇ ਕਾ ਜਾਣੈ ਭੇਉ ॥**

**ਆਪੇ ਕਰਤਾ ਆਪੇ ਦੇਉ ॥ ੮ ॥**

(ਜੋ ਕੋਈ) ਇਸ ਇਕ ਦਾ ਭੇਦ ਜਾਣਦਾ ਹੈ। (ਉਹ) ਆਪ ਕਰਤਾ (ਰੂਪ ਹੈ, ਅਤੇ) ਆਪੇ {ਦੇਉ} ਪ੍ਰਕਾਸ਼ ਰੂਪ ਹੈ ॥ ੮ ॥

**ਉਗਵੈ ਸੂਰੁ ਅਸੁਰ ਸੰਘਾਰੈ ॥**

**ਊਚਉ ਦੇਖਿ ਸਬਦਿ ਬੀਚਾਰੇ ॥**

(ਗੁਰ) ਸਬਦ ਦੀ ਵੀਚਾਰ ਕਰੇ, (ਤਾਂ ਗਿਆਨ) ਸੂਰਜ ਉਦੇ ਹੁੰਦਾ ਹੈ, (ਜਿਸ ਕਰਕੇ ਕਾਮਾਦਿਕ) ਦੈਤ ਮਾਰੇ ਜਾਂਦੇ ਹਨ, (ਫਿਰ ਉਹ) ਉੱਚੇ [ਪ੍ਰਮਾਤਮਾਂ] ਨੂੰ ਵੇਖ ਲੈਂਦਾ ਹੈ।

**ਊਪਰਿ ਆਦਿ ਅੰਤਿ ਤਿਹੁ ਲੋਇ ॥**

**ਆਪੇ ਕਰੈ ਕਥੈ ਸੁਣੈ ਸੋਇ ॥**

(ਜੋ) ਤਿੰਨਾਂ ਲੋਕਾਂ ਵਿਚ ਆਦ ਤੋਂ ਅੰਤ ਤਕ (ਸਭ ਤੋਂ) ਉਪਰ ਹੈ। ਉਹ ਆਪੇ (ਸਭ ਕੁਝ) ਕਰਦਾ ਹੈ, ਕਹਿੰਦਾ ਹੈ ਤੇ ਸੁਣਦਾ ਹੈ।

**ਓਹੁ ਬਿਧਾਤਾ ਮਨੁ ਤਨੁ ਦੇਇ ॥**

**ਓਹੁ ਬਿਧਾਤਾ ਮਨਿ ਮੁਖਿ ਸੋਇ ॥**

ਓਹ ਕਰਮ ਫਲ ਪ੍ਰਦਾਤਾ ਹੀ ਮਨ ਤਨ ਦੇਂਦਾ ਹੈ। ਓਹ ਕਰਮ ਫਲ ਪ੍ਰਦਾਤਾ ਹੀ ਮਨ ਤੇ ਮੂੰਹ ਵਿਚ ਸੋਭਾ ਪਾ ਰਿਹਾ ਹੈ।

**ਪ੍ਰਭੁ ਜਗ ਜੀਵਨੁ ਅਵਰੁ ਨ ਕੋਇ ॥**

**ਨਾਨਕ ਨਾਮਿ ਰਤੇ ਪਤਿ ਹੋਇ ॥ ੯ ॥**

(ਸਾਰੇ) ਜਗਤ ਦਾ ਜੀਵਨ ਰੂਪ ਪ੍ਰਭੂ ਹੈ, ਹੋਰ ਕੋਈ ਨਹੀਂ ਹੈ,। ਜੋ *ਨਾਨਕ ਨਾਮ ਕਰਕੇ ਰੰਗੇ ਗਏ ਹਨ,

*"ਨ ਅਨਕ ਵਿਦਤੇ ਯਸਯਸਾ ਨਾਨਕ:" (ਅਰਥਾਤ):- "ਅਨਕ ਰਹਿਤ ਪ੍ਰਮਾਤਮ ਜੋਈ। ਨਾਨਕ ਨਾਮ ਪਛਾਣੋ ਸੋਈ।" (ਗਰਬ ਗੰਜਨੀ ਟੀਕਾ, ਜਪੁਜੀ)

ਵਿਚ ਲਾਈ ਹੋਈ ਹੈ ॥ ੧੦ ॥

**ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ ॥**

(ਹੇ ਭਾਈ ! ਕਿਸੇ ਨਾਲ) ਕ੍ਰੋਧ ਨਾ ਕਰੋ, (ਨਾਮ) ਅੰਮ੍ਰਤ ਨੂੰ ਪੀਓ, (ਕਿਉਂਕਿ) ਸੰਸਾਰ (ਵਿਚ ਸਦਾ( ਨਹੀਂ ਰਹਿਣਾ ।

**ਰਾਜੇ ਰਾਇ ਰੰਕ ਨਹੀ ਰਹਣਾ**
**ਆਇ ਜਾਇ ਜੁਗ ਚਾਰੇ ॥**

ਇਥੇ ਕਿਸੇ) ਰਾਜੇ,ਰਾਣੇ ਤੇ ਕੰਗਲੇ ਨੇ ਨਹੀਂ ਰਹਿਣਾ, ਚੌਹਾਂ ਜੁਗਾਂ (ਵਿਚ ਜੀਵ) ਔਂਦੇ ਜਾਂਦੇ (ਰਹੇ ਹਨ) ।

**ਰਹਣ ਕਹਣ ਤੇ ਰਹੈ ਨ ਕੋਈ**
**ਕਿਸੁ ਪਹਿ ਕਰਉ ਬਿਨੰਤੀ ॥**

ਰਹਣਾ ਤਾਂ ਕਹਿੰਦੇ ਹਨ, (ਪਰ) ਰਹਿੰਦਾ ਕੋਈ ਭੀ ਨਹੀਂ ਹੈ, (ਇਸ ਲਈ ਮੈਂ) ਕਿਸਦੇ ਕੋਲ ਬੇਨਤੀ ਕਰਾਂ ?

**ਏਕੁ ਸਬਦੁ ਰਾਮ ਨਾਮ ਨਿਰੋਧਰੁ**
**ਗੁਰ ਦੇਵੈ ਪਤਿ ਮਤੀ ॥ ੧੧ ॥**

ਇਕ 'ਰਾਮ' ਨਾਮ ਸਬਦ ਨਿਸਚੇ ਹੀ (ਜੀਵ ਨੂੰ) ਤਾਰਨ ਵਾਲਾ ਹੈ,(ਪਰ ਇਹ ਸਬਦ)ਗੁਰੂ ਦੇਵੇ (ਤਾਂ ਜੀਵਾਤਮਾ) ਪਤੀ ਵਾਲੀ ਤੇ ਮੱਤ ਵਾਲੀ ਹੁੰਦੀ ਹੈ, (ਭਾਵ–ਗੁਰੂ ਦ੍ਵਾਰੇ'ਰਾਮ' ਉਪਦੇਸ਼ ਮਿਲੇ ਤਾਂ ਜੀਵ ਦਾ ਉਧਾਰ ਹੁੰਦਾ ਹੈ ।)

**ਲਾਜ ਮਰੰਤੀ ਮਰਿ ਗਈ**

## ਘੂਘਟੁ ਖੋਲਿ ਚਲੀ ॥

(ਜੇਹੜੀ) ਲੱਜਾ ਵਿਚ ਮਰਦੀ (ਸੀ, ਉਹ ਕੁਬੁਧੀ) ਮਰ ਗਈ (ਹੈ, ਹੁਣ ਜੀਵਾਤਮਾ ਮਮਤਾ ਰੂਪ) ਘੁੰਟ ਖੋਲ੍ਹ ਕੇ (ਸਿਮਰਨ ਦੇ ਰਾਹ) ਤੁਰ ਪਈ ਹੈ।

## ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥

(ਜਿਸ ਅਵਿਦਯਾ ਰੂਪ) ਦਿਵਾਨੀ ਸੱਸ (ਨੇ ਜੀਵਾਤਮਾ ਨੂੰ) ਪਾਗਲ (ਕਰ ਛੱਡਿਆ ਸੀ, ਉਸਦੀ) ਸ਼ੰਕਾ ਭੀ ਸਿਰ ਤੋਂ ਟਲ ਗਈ ਹੈ।

## ਪ੍ਰੇਮਿ ਬੁਲਾਈ ਰਲੀ ਸਿਉ ਮਨ ਮਹਿ ਸਬਦੁ ਆਨੰਦੁ ॥

ਪ੍ਰੇਮ ਕਰਕੇ (ਪਤੀ ਨੇ) ਖੁਸ਼ੀ ਨਾਲ (ਜੀਵਾਤਮਾ ਸਰੂਪ ਵਿਚ) ਬੁਲਾਈ (ਹੈ, ਇਸ ਲਈ) ਬ੍ਰਹਮ ਨੂੰ (ਪਾ ਕੇ) ਮਨ ਵਿਚ ਅਨੰਦ ਹੈ।

## ਲਾਲਿ ਰਤੀ ਲਾਲੀ ਭਈ ਗੁਰਮੁਖਿ ਭਈ ਨਿਚਿੰਦੁ ॥ ੧੨ ॥

ਪ੍ਰੇਮ ਕਰਕੇ ਰੱਤੀ (ਹੋਈ ਪਤੀ ਦੀ) ਪਿਆਰੀ ਹੋਈ ਹੈ, (ਅਰ) ਸਤਿਗੁਰੂ ਦੀ (ਕ੍ਰਿਪਾ) ਕਰਕੇ ਹੀ ਨਿਸਚਿੰਤ ਹੋਈ ਹੈ ॥ ੧੨ ॥

## ਲਾਹਾ ਨਾਮੁ ਰਤਨੁ ਜਪਿ ਸਾਰੁ ॥ ਲਬੁ ਲੋਭੁ ਬੁਰਾ ਅਹੰਕਾਰੁ ॥

(ਜੋ) {ਰਤਨੁ} ਅਮੋਲਕ ਨਾਮ ਨੂੰ ਜਪਣਾ ਹੈ, (ਏਹੋ ਜਨਮ ਦਾ) ਸ੍ਰੇਸ਼ਟ ਲਾਹਾ ਹੈ। ਲਭ ਲੋਭ ਤੇ ਹੰਕਾਰ (ਕਰਕੇ ਜੀਵ ਦਾ) ਬੁਰਾ (ਹੁੰਦਾ ਹੈ)।

**ਲਾੜੀ ਚਾੜੀ ਲਾਇਤਬਾਰੁ ॥**

**ਮਨਮੁਖੁ ਅੰਧਾ ਮੁਗਧੁ ਗਵਾਰੁ ॥**

(ਜੋ) ਨਿੰਦਾ, ਉਸਤਤੀ ਤੇ ਚੁਗਲੀ (ਕਰਦਾ ਹੈ, ਉਹ) ਮਨਮੁਖ ਹੈ, ਅੰਨ੍ਹਾਂ ਹੈ, ਤੇ ਮਹਾਂ ਮੂਰਖ ਹੈ, (ਅਰਥਾਤ ਨਿੰਦਾ ਕਰਨ ਵਾਲਾ ਮਨਮੁਖ, ਉਸਤਤੀ ਕਰਨ ਵਾਲਾ ਅੰਨ੍ਹਾਂ ਤੇ ਚੁਗਲੀ ਕਰਨ ਵਾਲਾ ਮਹਾਂ ਮੂਰਖ ਹੈ)।

**ਲਾਹੇ ਕਾਰਣਿ ਆਇਆ ਜਗਿ ॥**

**ਹੋਇ ਮਜੂਰੁ ਗਇਆ ਠਗਾਇ ਠਗਿ ॥**

(ਇਹ ਜੀਵ) ਜਗਤ ਵਿਚ ਨਫੇ ਦੇ ਵਾਸਤੇ ਆਯਾ ਸੀ। (ਪਰ ਪਰਵਾਰ ਦਾ) ਮਜੂਰ ਹੋ ਕੇ (ਕਾਮਾਦਿਕ) ਠੱਗਾਂ ਤੋਂ (ਸ੍ਵਾਸਾਂ ਰੂਪ ਦੌਲਤ ਨੂੰ) ਠਗਾ ਕੇ ਗਿਆ ਹੈ।

**ਲਾਹਾ ਨਾਮੁ ਪੂੰਜੀ ਵੇਸਾਹੁ ॥**

**ਨਾਨਕ ਸਚੀ ਪਤਿ ਸਚਾ ਪਾਤਿਸਾਹੁ ॥ ੧੩ ॥**

(ਜਿਸਨੇ ਸਵਾਸਾਂ ਦੀ) ਪੂੰਜੀ ਨਾਲ ਨਾਮ {ਵੇਸਾਹੁ} ਖਰੀਦਿਆ (ਹੈ, ਉਸਨੇ) ਲਾਹਾ (ਖੱਟਿਆ ਹੈ)। (ਉਹ ਗੁਰੂ) 'ਨਾਨਕ' ਦੀ ਪਾਤਸ਼ਾਹਤ ਵਿਚ ਸੱਚੀ ਇਜਤ ਵਾਲਾ ਸੱਚਾ ਹੈ।

**ਆਇ ਵਿਗੂਤਾ ਜਗੁ ਜਮ ਪੰਥੁ ॥**

**ਆਈ ਨ ਮੇਟਣ ਕੋ ਸਮਰਥੁ ॥**

(ਜੀਵ) ਜਗ (ਵਿਚ ਲਾਹ ਖੱਟਣ) ਆਯਾ (ਸੀ, ਪਰ ...ਂਦਾ ਹੋਯਾ) ਜਮ ਮਾਰਗ ਵਿਚ ਖਰਾਬ ਹੋਯਾ ਹੈ। (ਕਿਉਂਕਿ ਜਿਸ ਮਾਯਾ ਮਗਰ ਇਸਨੇ ਸਮਾ ਵੰਞਾਯਾ ਸੀ ਉਹ) {ਆਈ} ਮਾਯਾ (ਇਸਦੇ ਦੁੱਖ) ਮੇਟਣ ਨੂੰ ਸਮਰਥ ਨਹੀਂ (ਹੋਈ):-

**ਆਬਿ ਸੈਲ ਨੀਚ ਘਰਿ ਹੋਇ ॥**

**ਆਬਿ ਦੇਖ ਨਿਵੈ ਜਿਸੁ ਦੋਇ ॥**

(ਜੇ) ਨੀਚ ਦੇ ਘਰ ਵਿਚ ਵੀ {ਆਬਿ} ਮਾਯਾ ਦੀ {ਸੈਲ*} ਆਵਾਜਾਈ ਹੋਵੇ। (ਤਾਂ) ਜਿਸਦੇ (ਘਰ ਵਿਚ) ਮਾਯਾ ਦੇਖਦੇ ਹਨ, ਦੋਵੇਂ (ਹਿੰਦੂ ਮੁਸਲਮਾਨ) ਉਸ ਨੂੰ ਨਿਊਂਦੇ ਹਨ।

**ਆਬਿ ਹੋਇ ਤਾ ਮੁਗਧੁ ਸਿਆਨਾ ॥**

**ਭਗਤਿ ਬਿਹੂਨਾ ਜਗੁ ਬਉਰਾਨਾ ॥**

(ਪੱਲੇ) ਮਾਯਾ ਹੋਵੇ ਤਾਂ ਮੂਰਖ ਭੀ ਸਿਆਣਾ ਹੈ। (ਪਰ ਸੱਚ ਏਹ ਹੈ ਕਿ) ਭਗਤੀ ਤੋਂ ਹੀਣਾ ਜੀਵ ਪਾਗ਼ਲ ਹੈ।

**ਸਭ ਮਹਿ ਵਰਤੈ ਏਕੋ ਸੋਇ ॥**

**ਜਿਸਨੋ ਕਿਰਪਾ ਕਰੇ ਤਿਸੁ ਪਰਗਟੁ ਹੋਇ ॥੧੪॥**

ਸਭਨਾਂ ਵਿਚ ਉਹ ਇਕੋ ਵਰਤ ਰਿਹਾ ਹੈ। ਜਿਸਨੂੰ (ਅਪਨੀ) ਕ੍ਰਿਪਾ ਕਰਦਾ ਹੈ, ਉਸਨੂੰ ਪ੍ਰਗਟ ਹੁੰਦਾ ਹੈ ॥ ੧੪ ॥

**ਜੁਗਿ ਜੁਗਿ ਥਾਪਿ ਸਦਾ ਨਿਰਵੈਰੁ ॥**

---

*ਫ਼ਾਰਸੀ, ਸੈਰ = ਚਾਹਲ ਕਦਮੀ, ਫਿਰਨਾ ਟੁਰਨਾ, ਮੌਜ ਬਹਾਰ ॥

**ਜਨਮਿ ਮਰਣਿ ਨਹੀ ਧੰਧਾ ਧੈਰੁ ॥**

ਜੁਗਾਂ ਜੁਗਾਂ ਵਿਚ ਕਾਇਮ ਹੈ, ਅਤੇ ਸਦਾ ਨਿਰਵੈਰ ਹੈ। (ਉਸਨੂੰ) ਜਨਮ ਮਰਣ ਤੇ ਧੰਧੇ ਦੀ [ਧੈਰੁ] ਧਾਵਨਾ ਨਹੀਂ ਹੈ।

**ਜੋ ਦੀਸੈ ਸੋ ਆਪੇ ਆਪਿ ॥**
**ਆਪਿ ਉਪਾਇ ਆਪੇ ਘਟ ਥਾਪਿ ॥ ੧੫ ॥**

ਜੋ (ਕੁਝ) ਦਿਸਦਾ ਹੈ, ਉਹ (ਸਭ ਕੁਝ) ਆਪ ਹੀ ਆਪ ਹੈ। ਆਪੇ ਪੈਦਾ ਕਰਦਾ ਹੈ, ਅਤੇ ਆਪੇ ਸਰੀਰਾਂ ਨੂੰ ਕਾਇਮ ਰਖਦਾ ਹੈ।

**ਆਪਿ ਅਗੋਚਰੁ ਧੰਧੈ ਲੋਈ ॥**
**ਜੋਗ ਜੁਗਤਿ ਜਗ ਜੀਵਨੁ ਸੋਈ ॥**

{ਲੋਈ} ਪ੍ਰਮਾਤਮਾਂ ਆਪ ਤਾਂ ਧੰਧੇ ਤੋਂ ਅਗੋਚਰ ਹੈ, (ਅਤੇ) ਓਹੀ ਜਗਤ ਦੇ ਜੀਵਨ ਦੀ ਯੋਗ ਜੁਗਤੀ ਹੈ, (ਅਰਥਾਤ ਉਸ ਨੂੰ ਕਿਸੇ ਧੰਧੇ [ਉੱਦਮ) ਕਰਕੇ ਭੀ ਨਹੀਂ ਪਾ ਸਕੀਦਾ ਅਤੇ ਓਹੀ ਜਗਤ ਦੇ ਜੀਵਨ ਦਾ ਮੂਲ ਤੰਤ੍ਰ ਹੈ)।

**ਕਰਿ ਆਚਾਰੁ ਸਚੁ ਸੁਖੁ ਹੋਈ ॥**
**ਨਾਮ ਵਿਹੂਣਾ ਮੁਕਤਿ ਕਿਵ ਹੋਈ ॥ ੧੬ ॥**

ਸੱਚ ਨੂੰ (ਪਾਵਨ ਦਾ) ਕਰਮ ਕਰਕੇ ਸੁਖ ਹੋਵੇਗਾ। ਨਾਮ (ਜਪੇ ਤੋਂ) ਬਿਨ ਮੁਕਤੀ ਕਿਵੇਂ ਹੋਵੇਗੀ ? (ਅਰਥਾਤ ਉਸ ਨੂੰ ਪਾਵਣ ਦਾ ਕਰਮ ਹੀ ਨਾਮ ਦੇ ਸਿਮਰਨ ਹੈ) ॥ ੧੬ ॥

**ਵਿਣੁ ਨਾਵੈ ਵੈਰੋਧੁ ਸਰੀਰ ॥**
**ਕਿਉ ਨ ਮਿਲਹਿ ਕਾਟਹਿ ਮਨ ਪੀਰ ॥**

ਨਾਮ ਤੋਂ ਹੀਣਾ ਸਰੀਰ ਵੱਡਾ ਵੈਰੀ ਰੂਪ ਹੈ। (ਉਸਨੂੰ) ਕਿਉਂ ਨਹੀਂ ਮਿਲਦਾ ? (ਜੋ) ਮਨ ਦੀ ਪੀੜ ਕੱਟਦਾ ਹੈ।

**ਵਾਟ ਵਟਾਊ ਆਵੈ ਜਾਇ ॥**
**ਕਿਆ ਲੇ ਆਇਆ ਕਿਆ ਪਲੈ ਪਾਇ ॥**

(ਇਹ ਜੀਵ) ਰਸਤੇ ਦਾ ਰਾਹੀ ਹੈ (ਤੇ ਹਮੇਸ਼ਾਂ) ਆਉਂਦਾ ਤੇ ਜਾਂਦਾ ਹੈ। (ਇਥੇ) ਕੀ ਲੈਕੇ ਆਯਾ ਹੈ ? ਅਤੇ ਕੀ ਪੱਲੇ ਬੰਨ੍ਹਕੇ (ਲੈ ਜਾਏਗਾ ?ਅਰਥਾਤ ਨਾਂ ਕੁਝ ਲਿਆਯਾ ਹੈ ਤੇ ਨਾਂ ਲਿਜਾਏਗਾ)।

**ਵਿਣੁ ਨਾਵੈ ਤੋਟਾ ਸਭ ਥਾਇ ॥**
**ਲਾਹਾ ਮਿਲੈ ਜਾ ਦੇਇ ਬੁਝਾਇ ॥**

ਨਾਮ ਤੋਂ ਹੀਣੇ ਨੂੰ ਸਭ ਜਗ੍ਹਾਂ ਤੇ ਘਾਟਾ ਹੈ। ਜਦ (ਗੁਰੂ ਇਹ ਗੱਲ)ਸਮਝਾ ਦੇਵੇਗਾ(ਤਾਂ ਇਸਨੂੰ)ਲਾਹਾ ਮਿਲੇਗਾ।

**ਵਣਜੁ ਵਾਪਾਰੁ ਵਣਜੈ ਵਾਪਾਰੀ ॥**
**ਵਿਣੁ ਨਾਵੈ ਕੈਸੀ ਪਤਿ ਸਾਰੀ ॥ ੧੬ ॥**

ਵਪਾਰੀ (ਹੋਕੇ ਬਹੁਤੇ) ਵਣਜਾਂ ਵਪਾਰਾਂ ਨੂੰ ਵਣਜਦਾ ਹੈ। (ਪਰ) ਨਾਮ ਤੋਂ ਹੀਣੇ ਦੀ ਇਜਤ ਕਿਸ ਤਰਾਂ {ਸਾਰੀ} ਚੰਗੀ ਹੈ ॥ ੧੬ ॥

**ਗੁਣ ਵੀਚਾਰੇ ਗਿਆਨੀ ਸੋਇ ॥**

**ਗੁਣ ਮਹਿ ਗਿਆਨੁ ਪਰਾਪਤਿ ਹੋਇ ॥**

(ਜੋ) ਗੁਣਾਂ ਨੂੰ ਵਿਚਾਰਦਾ ਹੈ, ਉਹ ਗਿਆਨੀ ਹੈ, (ਕਿਉਂਕਿ) ਗੁਣਾਂ (ਦੀ ਵੀਚਾਰ) ਵਿਚੋਂ ਹੀ ਗਿਆਨ ਪ੍ਰਾਪਤ ਹੁੰਦਾ ਹੈ।

**ਗੁਣ ਦਾਤਾ ਵਿਰਲਾ ਸੰਸਾਰਿ ॥**
**ਸਾਚੀ ਕਰਣੀ ਗੁਰ ਵੀਚਾਰਿ ॥**

ਗੁਣਾਂ (ਦੀ ਵੀਚਾਰ) ਦੇਣ ਵਾਲਾ ਸੰਸਾਰ ਵਿਚ (ਕੋਈ) ਵਿਰਲਾ ਦਾਤਾ ਹੈ। (ਪਰ) ਸਚੀ ਵੀਚਾਰ ਕਰਣੀ ਗੁਰੂ (ਪਾਸੋਂ ਮਿਲਦੀ ਹੈ)।

**ਅਗਮ ਅਗੋਚਰੁ ਕੀਮਤਿ ਨਹੀ ਪਾਇ ॥**
**ਤਾ ਮਿਲੀਐ ਜਾ ਲਏ ਮਿਲਾਇ ॥**

{ਅਗਮ ਅਗੋਚਰ} ਵਾਹਿਗੁਰੂ (ਕਿਸੇ ਭੀ) ਮੁੱਲ ਤੋਂ ਨਹੀਂ ਪਾਯਾ ਜਾਂਦਾ (ਉਸਨੂੰ) ਤਾਂ ਮਿਲੀਦਾ ਹੈ, ਜਦ (ਉਹ ਆਪੇ) ਮਿਲਾ ਲੈਂਦਾ ਹੈ।

**ਗੁਣਵੰਤੀ ਗੁਣ ਸਾਰੇ ਨੀਤ ॥**
**ਨਾਨਕ ਗੁਰਮਤਿ ਮਿਲੀਐ ਮੀਤ ॥ ੧੭ ॥**

(ਜੋ) 'ਗੁਣਾਂ ਵਾਲੀ' (ਜੀਵ ਇਸਤ੍ਰੀ) ਨਿਤ (ਵਾਹਿਗੁਰੂ ਦੇ) ਗੁਣਾਂ ਨੂੰ ਸੰਭਾਲਦੀ ਹੈ। (ਉਹ) ਗੁਰੂ ਨਾਨਕ (ਦੀ) ਸਿਖਯਾ ਕਰਕੇ (ਵਾਹਿਗੁਰੂ) ਮਿੱਤ੍ਰ ਨੂੰ ਮਿਲੀ ਹੈ ॥੧੭॥

**ਕਾਮੁ ਕ੍ਰੋਧੁ ਕਾਇਆ ਕਉ ਗਾਲੈ ॥**

**ਜਿਉ ਕੰਚਨ ਸੋਹਾਗਾ ਢਾਲੈ ॥**

ਕਾਮ ਤੇ ਕ੍ਰੋਧ ਦੇਹ ਨੂੰ (ਇਉਂ) ਗਾਲ ਦੇਂਦਾ ਹੈ। ਜਿਵੇਂ ਸੋਹਾਗਾ ਸੋਨੇ ਨੂੰ ਢਾਲ ਦੇਂਦਾ ਹੈ।

**ਕਸਿ ਕਸਵਟੀ ਸਹੈ ਸੁ ਤਾਉ ॥**

**ਨਦਰਿ ਸਰਾਫ ਵੰਨੀਸ ਚੜਾਉ ॥**

(ਜਗਜਾਸੂ ਪ੍ਰੀਖਯਾਂ ਰੂਪ) ਕਸਵਟੀ ਦੀ ਕਸ ਅਤੇ (ਤਾੜਨਾ ਰੂਪ) ਤਾਉ ਨੂੰ ਸਹਾਰੇ, (ਤਾਂ ਗੁਰੂ ਰੂਪ) ਸਰਾਫ ਦੀ ਕਿਰਪਾ ਦ੍ਰਿਸਟੀ ਕਰਕੇ (ਗਿਆਨ ਰੂਪ) ਵੰਨੀ [ਰੰਗਤ] ਚੜ੍ਹਦੀ ਹੈ।

**ਜਗਤੁ ਪਸੂ ਅਹੰ ਕਾਲੁ ਕਸਾਈ ॥**

**ਕਰਿ ਕਰਤੈ ਕਰਣੀ ਕਰਿ ਪਾਈ ॥**

ਜਗਤ ਪਸੂ {ਅਹੰ} ਹੈ, ਅਤੇ ਕਾਲ ਕਸਾਈ ਹੈ। (ਜੀਵ ਨੇ ਜੇਹੀ) ਕਰਣੀ ਕੀਤੀ ਹੈ, ਕਰਤੇ ਨੇ (ਤੇਹੀ ਇਸ ਦੇ) ਹੱਥ ਉਤੇ ਪਾਈ ਹੈ।

**ਜਿਨਿ ਕੀਤੀ ਤਿਨਿ ਕੀਮਤਿ ਪਾਈ ॥**

**ਹੋਰ ਕਿਆ ਕਹੀਐ ਕਿਛੁ ਕਹਣੁ ਨ ਜਾਈ॥੧੮॥**

ਜਿਸਨੇ (ਇਸ ਦੀ ਰਚਨਾ) ਕੀਤੀ ਹੈ, ਉਸੇ ਨੇ (ਇਸ ਦੀ) ਕੀਮਤ ਪਾਈ ਹੈ। ਹੋਰ ਕੀ ਕਹਣਾ ਹੈ, ਕੁਝ ਕਿਹਾ ਨਹੀਂ ਜਾਂਦਾ ॥ ੧੮ ॥

**ਖੋਜਤ ਖੋਜਤ ਅੰਮ੍ਰਿਤੁ ਪੀਆ ॥**

**ਖਿਮਾ ਗਹੀ ਮਨੁ ਸਤਗੁਰਿ ਦੀਆ ॥**

ਸਤਿਗੁਰੂ ਨੇ {ਮਨੁ} ਮੰਤ੍ਰ ਦਿੱਤਾ ਹੈ, (ਉਸ ਨੂੰ) ਖੋਜਦਿਆਂ ੨ (ਆਤਮ ਰਸ) ਅੰਮ੍ਰਿਤ ਪੀਤਾ ਹੈ, ਅਤੇ ਖਿਮਾ ਧਾਰੀ ਹੈ।

**ਖਰਾ ਖਰਾ ਆਖੈ ਸਭਿ ਕੋਇ ॥**

**ਖਰਾ ਰਤਨੁ ਜੁਗ ਚਾਰੇ ਹੋਇ ॥**

(ਹੁਣ) ਸਭ ਕੋਈ ਖਰਾ ਖਰਾ ਕਹਿੰਦਾ ਹੈ, ਅਤੇ ਚੌਹ ਜੁਗਾਂ ਵਿਚ ਅਮੋਲਕ ਖਰਾ ਹੋ ਗਿਆ ਹੈ।

**ਖਾਤ ਪੀਅੰਤ ਮੂਏ ਨਹੀਂ ਜਾਨਿਆ ॥**

**ਖਿਨ ਮਹਿ ਮੂਏ ਜਾ ਸਬਦੁ ਪਛਾਨਿਆ ॥**

(ਜੀਵ) ਖਾਣ ਪੀਣ ਵਿਚ ਮੋਏ ਹਨ, (ਪਰ ਜੀਵੱਤ-ਭਾਵਾਂ ਤੋਂ ਮਰਨਾ) ਨਹੀਂ ਜਾਣਿਆ। {ਜਾ} ਜਿਨ੍ਹਾਂ (ਨੇ ਗੁਰ) ਸਬਦ ਨੂੰ ਪਛਾਣਿਆ ਹੈ, (ਉਹ) ਖਿਨ ਵਿਚ (ਜੀਵੱਤ ਭਾਵ ਤੋਂ) ਮੋਏ ਹਨ।

**ਅਸਥਿਰੁ ਚੀਤੁ ਮਰਨਿ ਮਨੁ ਮਾਨਿਆ ॥**

**ਗੁਰ ਕਿਰਪਾ ਤੇ ਨਾਮੁ ਪਛਾਨਿਆ ॥ ੧੯ ॥**

(ਜਿਸਨੇ) ਚਿਤ ਨੂੰ ਅਚੱਲ (ਕਰਕੇ) ਮਰਨ ਵਿਚ ਮਨ ਨੂੰ ਮਾਨਿਆ [ਜੋੜਿਆ] ਹੈ। (ਉਸਨੇ) ਗੁਰੂ ਦੀ ਕ੍ਰਿਪਾ ਨਾਲ ਨਾਮ ਨੂੰ ਪਛਾਨ ਲਿਆ ਹੈ॥ ੧੯ ॥

**ਗਗਨ ਗੰਭੀਰੁ ਗਗਨੰਤਰਿ ਵਾਸੁ ॥**

**ਗੁਣ ਗਾਵੈ ਸੁਖ ਸਹਜਿ ਨਿਵਾਸੁ ॥**

(ਜੋ) {ਗੰਭੀਰ}ਅਕਾਸ਼ ਰੂਪ {ਗਗਨ} ਬ੍ਰਹਮ (ਹੈ,ਉਹ) {ਗਗਨ-ਅੰਤਰ} ਹਿਰਦੇ ਦੇ ਅੰਦਰ ਵੱਸਦਾ ਹੈ। (ਜੋ ਉਸਦੇ) ਗੁਣ ਗਾਉਂਦਾ ਹੈ, (ਉਸਦਾ) ਬ੍ਰਹਮ ਸੁਖ ਵਿਚ ਨਿਵਾਸ ਹੁੰਦਾ ਹੈ)।

**ਗਇਆ ਨ ਆਵੈ ਆਇ ਨ ਜਾਇ ॥**

**ਗੁਰ ਪਰਸਾਦਿ ਰਹੈ ਲਿਵ ਲਾਇ ॥**

(ਜੋ ਅਗਿਆਨ ਦੂਰ ਹੋ) ਗਿਆ (ਹੈ, ਉਹ ਮੁੜਕੇ) ਨਹੀਂ ਆਉਂਦਾ, (ਅਤੇ ਜੋ ਗਿਆਨ ਹਿਰਦੇ ਵਿਚ) ਆਯਾ (ਹੈ, ਉਹ ਮੁੜਕੇ) ਜਾਂਦਾ ਨਹੀਂ ਹੈ। (ਇਸ ਕਰਕੇ) ਗੁਰੂ ਦੀ ਕ੍ਰਿਪਾ ਨਾਲ (ਬ੍ਰਹਮ ਵਿਚ) ਲਿਵ ਲਾਈ ਰਹਿੰਦਾ ਹੈ।

**ਗਗਨੁ ਅਗੰਮੁ ਅਨਾਥੁ ਅਜੋਨੀ ॥**

**ਅਸਥਿਰੁ ਚੀਤੁ ਸਮਾਧਿ ਸਗੋਨੀ ॥**

(ਜੋ) ਬ੍ਰਹਮ ਅਗੰਮ ਹੈ, ਅਨਾਥ ਹੈ, ਅਤੇ ਜੂਨਾਂ ਤੋਂ ਰਹਿਤ ਹੈ। ਚਿੱਤ ਦਾ ਅਚੱਲ (ਹੋਣਾ ਹੀ, ਉਸਦੀ) {ਸਗੋਨੀ} ਸਜਾਤੀ ਪ੍ਰਤਜਯ ਸਮਾਧੀ ਹੈ।

**ਹਰਿ ਨਾਮੁ ਚੇਤਿ ਫਿਰਿ ਪਾਵਹਿ ਨ ਜੂਨੀ ॥**

**ਗੁਰਮਤਿ ਸਾਰੁ ਹੋਰ ਨਾਮ ਬਿਹੂਨੀ ॥ ੨੦ ॥**

ਹਰਿ ਨਾਮ ਨੂੰ ਚੇਤੇ ਕਰ, ਫਿਰ ਜੂਨਾਂ ਵਿਚ ਨਾਂ ਪਵੇਗਾ। ਗੁਰ ਉਪਦੇਸ ਹੀ ਸ੍ਰੇਸਟ ਹੈ, ਨਾਮ (ਤੋਂ ਬਿਨਾਂ) ਹੋਰ (ਸਭ ਕੁਝ

ਨਿਕੰਮਾ ਕੰਮ ਹੈ ॥ ੨੦ ॥

**ਘਰ ਦਰ ਫਿਰਿ ਥਾਕੀ ਬਹੁਤੇਰੇ ॥**

**ਜਾਤਿ ਅਸੰਖ ਅੰਤ ਨਹੀ ਮੇਰੇ ॥**

(ਦੇਹਾਂ ਰੂਪ) ਬਤੇਰਿਆਂ ਘਰਾਂ ਦੇ ਅੰਦਰ ਫਿਰਕੇ (ਜੀਵਾਤਮਾ) ਥੱਕ ਗਈ ਹੈ। ਮੇਰੇ ਅਸੰਖਾਂ {ਜਾਤਿ} ਜਨਮ ਹੋਏ ਹਨ, (ਜਿਨ੍ਹਾਂ ਦਾ) ਅੰਤ ਨਹੀਂ ਆਉਂਦਾ।

**ਕੇਤੇ ਮਾਤ ਪਿਤਾ ਸੁਤ ਧੀਆ ॥**

**ਕੇਤੇ ਗੁਰ ਚੇਲੇ ਫੁਨਿ ਹੂਆ ॥**

**ਕਾਚੇ ਗੁਰ ਤੇ ਮੁਕਤਿ ਨ ਹੂਆ ॥**

ਕਿੰਨੇ ਹੀ ਮਾਂ, ਪਿਉ, ਧੀਆਂ ਤੇ ਪੁੱਤ੍ਰ (ਹੋਏ ਹਨ)। ਕਿੰਨੇ ਹੀ ਗੁਰੂ ਅਤੇ ਚੇਲੇ ਹੋਏ ਹਨ। (ਪਰ) ਉਹ ਗੁਰੂ ਕੱਚੇ (ਸਨ, ਇਸ ਲਈ ਜੀਵ) ਮੁਕਤ ਨਹੀਂ ਹੋਯਾ ਸੀ।

**ਕੇਤੀ ਨਾਰਿ ਵਰੁ ਏਕੁ ਸਮਾਲਿ ॥**

**ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ ॥**

ਕਿੰਨੀਆਂ (ਜੀਵ ਰੂਪ) ਇਸਤ੍ਰੀਆਂ ਹਨ, ਇਕੋ (ਵਾਹਿਗੁਰੂ) ਪਤੀ (ਸਭ ਦੀ) ਸੰਭਾਲ ਕਰਦਾ ਹੈ। ਗੁਰਮੁਖਾਂ ਦਾ ਮਰਣਾ ਜੀਉਣਾ (ਉਸੇ) ਪ੍ਰਭੂ ਨਾਲ ਹੈ।

**ਦਹ ਦਿਸ ਢੂਢਿ ਘਰੈ ਮਹਿ ਪਾਇਆ ॥**

**ਮੇਲੁ ਭਇਆ ਸਤਿਗੁਰੂ ਮਿਲਾਇਆ ॥੨੧॥**

ਦਸੋਂ ਦਿਸਾਂ ਨੂੰ ਢੂੰਡਕੇ ਘਰ ਦੇ ਵਿਚੋਂ ਹੀ ਪਾਯਾ ਹੈ

(ਪਰ) ਸਤਿਗੁਰੂ ਨੇ ਮਿਲਾਯਾ, (ਤਾਂ) ਮੇਲ ਹੋਯਾ ਹੈ ॥ ੨੧ ॥

**ਗੁਰਮੁਖਿ ਗਾਵੈ ਗੁਰਮੁਖਿ ਬੋਲੈ ॥**
**ਗੁਰਮੁਖਿ ਤੋਲਿ ਤੋੁਲਾਵੈ ਤੋਲੈ ॥**

{ਗੁਰਮੁਖਿ} ਸਤਿਗੁਰੂ ਦੇ (ਜਸ ਨੂੰ) ਗਾਉਂਦੇ ਹਨ, ਸਤਿਗੁਰੂ ਦੇ (ਗੁਣਾਂ ਨੂੰ) ਬੋਲਦੇ ਹਨ। {ਗੁਰਮੁਖਿ} ਗੁਰਬਾਣੀ ਦਾ ਵੀਚਾਰ ਕਰਦੇ ਹਨ, (ਅਤੇ ਹੋਰਨਾਂ ਤੋਂ) ਵਿਚਾਰ ਕਰਾਂਦੇ ਹਨ।

**ਗੁਰਮੁਖਿ ਆਵੈ ਜਾਇ ਨਿਸੰਗੁ ॥**
**ਪਰਹਰਿ ਮੈਲੁ ਜਲਾਇ ਕਲੰਕੁ ॥**

ਸਤਿਗੁਰੂ ਦੇ (ਸਿੱਖ) ਨਿਸੰਗ (ਹੋਕੇ) ਆਉਂਦੇ ਤੇ ਜਾਂਦੇ ਹਨ, (ਉਨ੍ਹਾਂ ਨੂੰ ਬ੍ਰਹਮਾਦਿਕ ਭੀ ਨਹੀਂ ਰੋਕ ਸਕਦੇ। ਕਿਉਂਕਿ ਉਨ੍ਹਾਂ ਨੇ ਰਾਗ ਦ੍ਵੈਖ ਦੀ) ਮੈਲ ਦੂਰ ਕਰ ਦਿੱਤੀ ਹੈ, ਅਤੇ (ਅਗਿਆਨ ਰੂਪ) ਕਲੰਕ ਸਾੜ ਦਿੱਤਾ ਹੈ।

**ਗੁਰਮੁਖਿ ਨਾਦ ਬੇਦ ਬੀਚਾਰ ॥**
**ਗੁਰਮੁਖਿ ਮਜਨੁ ਚਜੁ ਅਚਾਰੁ ॥**

(ਜੋ) ਸਤਿਗੁਰੂ ਦਾ {ਨਾਦ} ਉਪਦੇਸ ਹੈ, (ਏਹੋ) ਵੇਦਾਂ ਦਾ ਵੀਚਾਰ ਹੈ। (ਜੋ) ਗੁਰਬਾਣੀ (ਦਾ ਪੜ੍ਹਨਾ ਤੇ ਵਿਚਾਰਨਾ ਹੈ, ਏਹੋ ਹੀ) ਤੀਰਥ ਇਸਨਾਨ ਅਤੇ ਸੁਭ ਕਰਮ ਹਨ।

**ਗੁਰਮੁਖਿ ਸਬਦੁ ਅੰਮ੍ਰਿਤੁ ਹੈ ਸਾਰੁ ॥**
**ਨਾਨਕ ਗੁਰਮੁਖਿ ਪਾਵੈ ਪਾਰੁ ॥ ੨੨ ॥**

(ਜੋ ਸਤਿਗੁਰੂ ਦਾ ਉਪਦੇਸ਼ ਹੈ, (ਏਹੋ) ਸ੍ਰੇਸ਼ਟ ਅੰਮ੍ਰਤ ਹੈ। ਸਤਿਗੁਰੂ ਜੀ (ਆਖਦੇ ਹਨ) ਗੁਰ ਸਿੱਖ ਹੀ (ਸੰਸਾਰ ਸਮੁੰਦਰ ਤੋਂ) ਪਾਰ ਲੰਘੇ ਹਨ ॥ ੨੨ ॥

**ਚੰਚਲੁ ਚੀਤੁ ਨ ਰਹਈ ਠਾਇ ॥**
**ਚੋਰੀ ਮਿਰਗੁ ਅੰਗੂਰੀ ਖਾਇ ॥**

ਚਿਤੁ ਚੰਚਲ ਹੈ, ਟਿਕਾਣੇ ਨਹੀਂ ਰਹਿੰਦਾ। (ਮਨ ਰੂਪੀ) ਹਰਨ ਚੋਰੀ ੨ (ਜਾਕੇ ਵਿਸ਼ਜਾਂ ਰੂਪ) ਖੇਤੀ ਨੂੰ ਖਾਂਦਾ ਹੈ।

**ਚਰਨ ਕਮਲ ਉਰ ਧਾਰੇ ਚੀਤ ॥**
**ਚਿਰੁ ਜੀਵਨੁ ਚੇਤਨੁ ਨਿਤ ਨੀਤ ॥**

(ਜੋ ਵਾਹਿਗੁਰੂ ਦੇ) ਚਰਨ ਕਮਲਾਂ ਨੂੰ ਚਿਤ {ਉਰ} ਵਿਚ ਧਾਰਦੇ ਹਨ, ਅਤੇਹਰ ਰੋਜ (ਉਸਦਾ) {ਚੇਤਨ} ਸਿਮਰਨ ਕਰਦੇ ਹਨ, (ਉਹ) ਜੀਵਨ (ਹਾਸਲ ਕਰਦੇ ਹਨ ਅਰਥਾਤ ਉਹ ਅਮਰ ਜੀਵਨ ਪਾਂਦੇ ਹਨ)।

**ਚਿੰਤਤ ਹੀ ਦੀਸੈ ਸਭੁ ਕੋਇ ॥**
**ਚੇਤਹਿ ਏਕੁ ਤਹੀ ਸੁਖੁ ਹੋਇ ॥**

ਸਭ ਕੋਈ ਚਿੰਤਾਤੁਰ ਹੀ ਦਿਸਦਾ ਹੈ। (ਜੇ) ਇਕ ਨੂੰ ਸਿਮਰੇਗਾ, ਤਦ ਹੀ ਸੁਖ ਨੂੰ (ਪਰਾਪਤ) ਹੋਵੇਗਾ।

**ਚਿਤਿ ਵਸੈ ਰਾਚੈ ਹਰਿ ਨਾਇ ॥**
**ਮੁਕਤਿ ਭਇਆ ਪਤਿ ਸਿਉ ਘਰਿ ਜਾਇ ॥੨੩॥**

(ਜਿਸਦੇ) ਚਿਤ ਵਿਚ [ਵਾਹਿਗੁਰੁ] ਵੱਸ ਜਾਵੇ,

(ਅਤੇ ਜੀਭ) ਹਰਿ ਨਾਮ ਵਿਚ ਰਚ ਜਾਵੇ। (ਉਹ ਇਥੇ) ਮੁਕਤ ਹੋਜਾ ਹੈ, ਅਤੇ (ਅੱਗੇ ਇੱਜਤ ਨਾਲ ਸਰੂਪ ਵਿਚ ਜਾਏਗਾ ॥ ੨੩ ॥

**ਛੀਜੈ ਦੇਹ ਖੁਲੈ ਇਕ ਗੰਢਿ ॥**
**ਛੇਆ ਨਿਤ ਦੇਖਹੁ ਜਗਿ ਹੰਢਿ ॥**

(ਜਦ ਪ੍ਰਾਣ ਅਪਾਣ ਰੂਪ) ਇਕ ਗੰਢ ਖੁੱਲ੍ਹ ਜਾਂਦੀ ਹੈ, (ਤਾਂ) ਦੇਹ ਨਾਸ ਹੋ ਜਾਂਦੀ ਹੈ। (ਏਹ ਦੇਹ) ਨਿਤ ਹੀ {ਛੇਆ} ਨਾਸ ਹੋ ਰਹੀ ਹੈ, (ਬੇਸ਼ਕ) ਜਗਤ ਵਿਚ ਫਿਰਕੇ ਵੇਖ ਲਵੋ।

**ਧੂਪ ਛਾਵ ਜੇ ਸਮ ਕਰ ਜਾਣੈ ॥**
**ਬੰਧਨ ਕਾਟਿ ਮੁਕਤਿ ਘਰਿ ਆਣੈ ॥**

(ਜੇ ਜੀਵ) ਦੁਖ ਸੁਖ ਨੂੰ ਇਕ ਸਾਰ ਕਰਕੇ ਜਾਣ ਲਵੇ। (ਤਾਂ ਵਾਹਿਗੁਰੂ) ਬੰਧਨ ਕੱਟਕੇ (ਇਸਨੂੰ) ਮੁਕਤੀ ਰੂਪ ਘਰ ਵਿਚ ਲੈ ਆਵੇਗਾ।

**ਛਾਇਆ ਛੂਛੀ ਜਗਤੁ ਭੁਲਾਨਾ ॥**
**ਲਿਖਿਆ ਕਿਰਤੁ ਧੁਰੇ ਪਰਵਾਨਾ ॥**

(ਜਿਸ ਵਿਚ) ਜਗਤ ਭੁਲਾ ਹੋਯਾ ਹੈ, (ਇਹ) ਮਾਯਾ {ਛੂਛੀ} ਨਿਕੰਮੀ ਹੈ। (ਪਰ) ਧੁਰ ਤੋਂ (ਜੋ) ਕਰਮ ਲਿਖਿਆ (ਗਿਆ ਹੈ, ਓਹੀ) ਪਰਵਾਣ ਹੈ।

**ਛੀਜੈ ਜੋਬਨੁ ਜਰੂਆ ਸਿਰਿ ਕਾਲੁ ॥**

**ਕਾਇਆ ਛੀਜੈ ਭਈ ਸਿਬਾਲੁ ॥ ੨੪ ॥**

ਸਿਰ ਉਤੇ ਬੁਢੇਪੇ ਦਾ {ਕਾਲ} ਸਮਾ (ਆ ਰਿਹਾ ਹੈ), ਜੁਆਨੀ ਨਸਟ ਹੁੰਦੀ ਜਾਂਦੀ ਹੈ। ਦੇਹ ਛਿੱਜਦੀ [ਘਟਦੀ] ੨ {ਸਿਬਾਲ} ਜਾਲੇ (ਵਾਂਗੂ ਨਿਸੱਤੀ) ਹੋ ਗਈ ਹੈ ॥ ੨੪ ॥

**ਜਾਪੈ ਆਪਿ ਪ੍ਰਭੂ ਤਿਹੁ ਲੋਇ ॥**

**ਜੁਗਿ ਜੁਗਿ ਦਾਤਾ ਅਵਰੁ ਨ ਕੋਇ ॥**

ਤਿੰਨਾਂ ਲੋਕਾਂ (ਦਾ ਹਾਲ) ਪ੍ਰਭੂ ਅਪੇ ਜਾਣਦਾ ਹੈ। ਜੁਗ ਜੁਗ ਵਿਚ (ਓਹੀ) ਦਾਤਾ ਹੈ, ਹੋਰ ਕੋਈ ਨਹੀਂ ਹੈ।

**ਜਿਉ ਭਾਵੈ ਤਿਉ ਰਾਖਹਿ ਰਾਖੁ ॥**

**ਜਸੁ ਜਾਚਉ ਦੇਵੈ ਪਤਿ ਸਾਖੁ ॥**

ਹੇ ਰੱਖਨ ਵਾਲੇ ! ਜਿਵੇਂ (ਤੈਨੂੰ) ਭਾਉਂਦਾ ਹੈ, ਤਿਵੇਂ ਰੱਖ ਲੈ। (ਤੇਰਾ) ਜ਼ਸ ਮੰਗਦਾ ਹਾਂ, (ਜੋ ਅੰਤ ਨੂੰ ਮੇਰੀ) ਇੱਜਤ ਦੀ {ਸਾਖ} ਗੁਆਹੀ ਦੇਵੇਗਾ।

**ਜਾਗਤੁ ਜਾਗਿ ਰਿਹਾ ਤੁਧੁ ਭਾਵਾ ॥**

**ਜਾ ਤੂ ਮੇਲਹਿ ਤਾ ਤੁਝੈ ਸਮਾਵਾ ॥**

ਜੇ ਤੈਨੂੰ ਭਾਵਾਂਗਾ (ਤਾਂ ਗਿਆਨ) ਜਾਗ੍ਰਤ (ਕਰਕੇ) ਜਾਗਦਾ ਰਹਾਂਗਾ। ਜਦ ਤੂੰ (ਆਪਣੇ ਵਿਚ) ਮੇਲੇਂਗਾ, ਤਾਂ (ਮੈਂ) ਤੇਰੇ ਵਿਚ ਸਮਾਵਾਂਗਾ।

**ਜੈ ਜੈ ਕਾਰੁ ਜਪਉ ਜਗਦੀਸ ॥**

**ਗੁਰਮਤਿ ਮਿਲੀਐ ਬੀਸ ਇਕੀਸ ॥ ੨੫ ॥**

ਹੇ ਜਗਤ ਈਸਰ ! (ਤੇਰਾ) ਜੈ ਜੈਕਾਰ ਜਪਦਾ ਹਾਂ। ਹੇ ਇਕ ਈਸ਼੍ਵਰ ! ਗੁਰ ਸਿਖ੍ਯਾ ਦੇ {ਬੀਸ} ਨਿਸਚੇ (ਕਰਕੇ ਤੈਨੂੰ) ਮਿਲੀਦਾ ਹੈ ॥ ੨੫ ॥

**ਝਖਿ ਬੋਲਣੁ ਕਿਆ ਜਗ ਸਿਉ ਵਾਦੁ ॥**
**ਝੂਰਿ ਮਰੈ ਦੇਖੈ ਪਰਮਾਦੁ ॥**

ਜਗਤ ਨਾਲ ਝਗੜੇ ਰੂਪ ਬੋਲਣਾ ਕਿਸ ਕੰਮ ਹੈ, ਝੱਖਾਂ ਹੀ (ਮਾਰਨੀਆਂ ਹਨ। ਕਿਉਂਕਿ) {ਪਰਮਾਦੁ} ਭਰਮ ਵਾਲੇ ਝੂਰਦੇ ਮਰੇ (ਹੀ ਅਸਾਂ) ਡਿੱਠੇ ਹਨ।

**ਜਨਮਿ ਮੂਏ ਨਹੀ* ਜੀਵਣ ਆਸਾ ॥**
**ਆਇ ਚਲੇ ਭਏ ਆਸ ਨਿਰਾਸਾ ॥**

(ਉਹ) ਜਨਮ ਲੈਕੇ ਮੋਏ ਨਹੀਂ ਹਨ, (ਜਿਨ੍ਹਾਂ ਨੇ) ਜੀਵਣ ਦੀ ਆਸਾ ਨਹੀਂ (ਕੀਤੀ। ਕਿਉਂਕਿ ਉਹ ਜਗਤ ਵਿਚ) ਆਏ (ਸਨ, ਪਰ ਇਸਦੀ) ਆਸਾ ਤੋਂ ਨਿਰਾਸ ਹੋਕੇ ਚਲੇ ਗਏ ਹਨ।

**ਝੁਰਿ ਝੁਰਿ ਝਖਿ ਮਾਟੀ ਰਲਿ ਜਾਇ ॥**
**ਕਾਲੁ ਨ ਚਾਂਪੈ ਹਰਿ ਗੁਨ ਗਾਇ ॥**

(ਜੋ) ਝੂਰ ਝੂਰ ਕੇ ਝਖਾਂ ਮਾਰਦਾ ਸੀ (ਉਹ) ਮਿੱਟੀ ਨਾਲ ਰਲ ਗਿਆ ਹੈ, (ਅਰਥਾਤ ਸੰਸਾਰਕ ਚਿੰਤਾ ਕਰਨ ਵਾਲਾ ਨਸ਼ਟ ਹੋ ਗਿਆ ਹੈ। ਪਰ ਜਿਸਨੇ) ਹਰੀ ਦੇ ਗੁਣ ਗਾਏ ਹਨ, (ਉਸਨੂੰ) ਕਾਲ ਨਹੀਂ ਦਬਾਏਗਾ।

*ਇਹ 'ਨਹੀ' ਦੇਹਲੀ ਦੀਪਕ ਹੈ।

**ਪਾਈ ਨਵਨਿਧਿ ਹਰਿ ਕੈ ਨਾਇ ॥**
**ਆਪੇ ਦੇਵੈ ਸਹਜਿ ਸੁਭਾਇ ॥ ੨੬ ॥**

ਹਰੀ ਦੇ ਨਾਮ (ਨੂੰ ਜਪਨ ਵਾਲੇ ਨੇ) ਨੌ ਨਿਧੀ ਪਾਈ ਹੈ। (ਪਰ ਉਹ) ਆਪੇ ਹੀ ਸਹਜ ਸੁਭਾ, (ਵਾਹਿਗੁਰੂ ਨੇ) ਦਿੱਤੀ ਹੈ॥ ੨੬ ॥

**ਗਿਆਨੋ ਬੋਲੈ ਆਪੇ ਬੂਝੈ ॥**
**ਆਪੇ ਸਮਝੈ ਆਪੇ ਸੂਝੈ ॥**

ਗਿਆਨ ਨੂੰ (ਆਪੇ) ਬੋਲਦਾ ਹੈ, ਆਪੇ ਜਾਣਦਾ ਹੈ। ਆਪੇ ਸਮਝਦਾ ਹੈ, ਅਤੇ ਆਪੇ ਵੇਖਦਾ ਹੈ।

**ਗੁਰ ਕਾ ਕਹਿਆ ਅੰਕਿ ਸਮਾਵੈ ॥**
**ਨਿਰਮਲ ਸੂਚੇ ਸਾਚੋ ਭਾਵੈ ॥**

ਗੁਰੂ ਦਾ ਉਪਦੇਸ ਹਿਰਦੇ ਵਿਚ ਸਮਾਵੇ, (ਤਾਂ ਮਨ) ਪਵਿੱਤ੍ਰ (ਤੇ ਇੰਦ੍ਰੀ) ਸੁੱਚੇ (ਹੋਕੇ) ਸੱਚੇ [ਵਾਹਿਗੁਰੂ] ਨੂੰ ਭਾ ਜਾਂਦੇ ਹਨ।

**ਗੁਰੁ ਸਾਗਰੁ ਰਤਨੀ ਨਹੀ ਤੋਟ॥**
**ਲਾਲ ਪਦਾਰਥ ਸਾਚੁ ਅਖੋਟ ॥**

ਗੁਰੂ ਰੂਪ ਸਮੁੰਦਰ (ਵਿਚ ਸ਼ੁਭ ਗੁਣਾਂ ਰੂਪ) ਰਤਨਾਂ ਦਾ ਤੋਟਾ ਨਹੀਂ ਹੈ। (ਜੋ) ਪ੍ਰੇਮ ਪਦਾਰਥ (ਹੈ, ਉਹ) ਸੱਚਾ ਤੇ {ਅਖੋਟ} ਸੁੱਚਾ ਹੈ।

**ਗੁਰਿ ਕਹਿਆ ਸਾ ਕਾਰ ਕਮਾਵਹੁ ॥**

**ਗੁਰ ਕੀ ਕਰਣੀ ਕਾਹੇ ਧਾਵਹੁ ॥**
**ਨਾਨਕ ਗੁਰਮਤਿ ਸਾਚਿ ਸਮਾਵਹੁ ॥੨੭॥**

(ਜੋ) ਗੁਰੂ ਨੇ ਕਿਹਾ ਹੈ, ਉਹ ਕੰਮ ਕਰੋ। ਗੁਰੂ ਦੀ ਕਰਣੀ (ਮਗਰ) ਕਿਉਂ ਭੱਜਦੇ ਹੋ ? ਸਤਿਗੁਰੂ ਜੀ (ਆਖਦੇ ਹਨ) ਗੁਰ ਸਿਖਿਆ ਲੈ ਕਰਕੇ ਹੀ ਸੱਚ ਵਿਚ ਸਮਾਵੋਗੇ ॥ ੨੭ ॥

**ਟੂਟੈ ਨੇਹੁ ਕਿ ਬੋਲਹਿ ਸਹੀ ॥**
**ਟੂਟੈ ਬਾਹ ਦੁਹੂ ਦਿਸ ਗਹੀ ॥**

{ਕਿ} ਜੇਕਰ {ਸਹੀ} ਸਾਹਮਣੇ ਬੋਲੇ (ਤਾਂ) ਪ੍ਰੇਮ ਟੁੱਟ ਜਾਏਗਾ। (ਜਿਵੇਂ) ਦੋਹੁੰ ਪਾਸਿਆਂ ਤੋਂ ਫੜੀ ਹੋਈ ਬਾਂਹ (ਖਿੱਚਾ ਖਿੱਚੀ ਵਿਚ) ਟੁੱਟ ਜਾਂਦੀ ਹੈ।

**ਟੂਟਿ ਪਰੀਤਿ ਗਈ ਬੁਰ ਬੋਲਿ ॥**
**ਦੁਰਮਤਿ ਪਰਹਰਿ ਛਾਡੀ ਢੋਲਿ ॥**

ਬੁਰਾ ਬੋਲਣ ਕਰਕੇ ਪ੍ਰੀਤੀ ਟੁੱਟ ਗਈ ਹੈ, {ਢੋਲਿ} ਪਿਆਰੇ ਨੇ ਖੋਟੀ ਮਤ ਵਾਲੀ (ਇਸਤ੍ਰੀ) ਪਰੇ ਧੱਕ ਛੱਡੀ ਹੈ, (ਅਰਥਾਤ ਭਾਣਾ ਨਾਂ ਮੰਨਣ ਕਰਕੇ ਵਾਹਿਗੁਰੂ ਨੇ ਜੀਵ ਨੂੰ ਆਪਣੇ ਮਨੋ ਲਾਹ ਦਿੱਤਾ ਹੈ, ਇਸ ਲਈ ਜੀਵਾਤਮਾ ਦੁਖੀ ਹੋ ਰਿਹਾ ਹੈ)।

**ਟੂਟੇ ਗੰਠਿ ਪੜੈ ਵੀਚਾਰ ॥**
**ਗੁਰ ਸਬਦੀ ਘਰਿ ਕਾਰਜੁ ਸਾਰਿ ॥**

(ਅਨੈ ਅਰਥ)—ਟੁੱਟੇ (ਹੋਏ ਜੀਵ ਦਾ) ਗੁਰਸ਼ਬਦ ਦੀ ਵੀਚਾਰ

(ਤਰਕੇ ਵਾਹਿਗੁਰੂ ਨਾਲ) ਗੰਢ ਪੈ [ਮਿਲਾਪ ਹੋ] ਜਾਏਗਾ, (ਤਾਂ ਤੇ) ਗੁਰ ਸ਼ਬਦ ਦੀ (ਵੀਚਾਰ ਕਰਕੇ) ਘਰ ਦੇ ਕੰਮ ਨੂੰ {ਸਾਰਿ} ਪੂਰਾ ਕਰ ਲੈ।

**ਲਾਹਾ ਸਾਚੁ ਨ ਆਵੈ ਤੋਟਾ ॥**

**ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ ॥੨੯॥**

(ਜਿਸਨੇ) ਸੱਚਾ ਲਾਹਾ (ਲਿਆ ਹੈ, ਉਸਨੂੰ) ਘਾਟਾ ਨਹੀਂ ਆਉਂਦਾ ਹੈ। (ਕਿਉਂਕਿ) ਤਿੰਨਾਂ ਲੋਕਾਂ ਦਾ {ਮੋਟਾ} ਵੱਡਾ ਮਾਲਕ (ਉਸਦਾ) ਪ੍ਰੀਤਮ (ਹੋ ਜਾਂਦਾ ਹੈ) ॥ ੨੯ ॥

**ਠਾਕਰੁ ਮਨੂਆ ਰਾਖਹੁ ਠਾਇ ॥**

**ਠਹਕਿ ਮੁਈ ਅਵਗੁਣਿ ਪਛੁਤਾਇ ॥**

ਮਨ ਨੂੰ ਰੋਕੋ ਅਤੇ ਸਰੂਪ ਵਿਚ ਟਿਕਾਓ। (ਕਿਉਂਕਿ) ਅਵਗੁਣਾਂ ਵਿਚ {ਠਹਕਿ} ਲੱਗ ਕਰਕੇ (ਦੁਨੀਆਂ) ਪਛਤਾਂਦੀ ਮਰ ਗਈ ਹੈ।

**ਠਾਕੁਰੁ ਏਕੁ ਸਬਾਈ ਨਾਰਿ ॥**

**ਬਹੁਤੇ ਵੇਸ ਕਰੇ ਕੂੜਿਆਰ ॥**

ਸਾਰੀ (ਦੁਨੀਆਂ) ਇਸਤ੍ਰੀ ਹੈ, ਇਕ (ਵਾਹਿਗੁਰੂ ਇਸਦਾ) ਮਾਲਕ ਹੈ। (ਜੋ) ਬਹੁਤੇ ਵੇਸ ਕਰਦੇ ਹਨ (ਉਹ) ਝੂਠੇ ਪਖੰਡੀ ਹਨ।

**ਪਰ ਘਰਿ ਜਾਤੀ ਠਾਕਿ ਰਹਾਈ ॥**

**ਮਹਲਿ ਬੁਲਾਈ ਠਾਕ ਨ ਪਾਈ ॥**

(ਜਿਸਨੇ ਆਪਨੀ ਬ੍ਰਿਤੀ) ਪਰਾਏ ਘਰ ਵਿਚ ਜਾਂਦੀ ਹੋਈ ਰੋਕ ਕਰਕੇ ਰਖੀ ਹੈ, (ਅਰਥਾਤ ਆਪਨੇ ਇਸ਼ਟ ਨੂੰ ਛੱਡਕੇ ਹੋਰਥੇ ਨਹੀਂ ਜਾਣ ਦਿੱਤੀ। ਉਹ ਜੀਵ ਇਸਤ੍ਰੀ ਵਾਹਿਗੁਰੂ ਪਤੀ ਨੇ ਆਪਨੇ) ਸਰੂਪ ਵਿਚ ਬੁਲਾਈ ਹੈ, (ਉਸਨੂੰ ਕੋਈ) ਰੋਕ ਨਹੀਂ ਪੈਂਦੀ ਹੈ।

**ਸਬਦਿ ਸਵਾਰੀ ਸਾਚਿ ਪਿਆਰੀ ॥**
**ਸਾਈ ਸੋਹਾਗਣਿ ਠਾਕੁਰਿ ਧਾਰੀ ॥ ੨੯ ॥**

(ਜੋ ਗੁਰ) ਸਬਦ ਦੀ ਸਵਾਰੀ (ਹੋਈ) ਸੱਚ ਦੀ ਪਿਆਰੀ (ਹੋਈ)। ਉਹੀ ਸੁਹਾਗਣੀ (ਹੈ, ਕਿਉਂਕਿ ਉਸਨੂੰ) ਮਾਲਕ ਨੇ ਅੰਗੀਕਾਰ ਕੀਤਾ ਹੈ ॥ ੨੯ ॥

**ਡੋਲਤ ਡੋਲਤ ਹੇ ਸਖੀ ਫਾਟੇ ਚੀਰ ਸੀਗਾਰ ॥**

ਹੇ ਸਖੀ ! (ਅਨੇਕਾਂ ਜੂਨਾਂ ਵਿਚ) ਫਿਰਦਿਆਂ ਫਿਰਦਿਆਂ (ਕਈ ਸਰੀਰਾਂ ਰੂਪ) ਕਪੜੇ (ਤੇ ਸਾਧਨਾ ਰੂਪ) ਸੀਗਾਰ {ਫਾਟੇ} ਨਸ਼ਟ ਹੋ ਗਏ ਹਨ।

**ਡਾਹਪਣਿ ਤਨਿ ਸੁਖੁ ਨਹੀ**
**ਬਿਨੁ ਡਰ ਬਿਣਠੀ ਡਾਰ ॥**

{ਡਾਹਪਣਿ*} ਚਤੁਰਾਈ ਕਰਕੇ ਤਨ ਵਿਚ ਸੁਖ ਨਹੀਂ (ਹੁੰਦਾ, ਕਿਉਂਕਿ) ਡਰ ਤੋਂ ਹੀਣੇ (ਚਾਤਰਾਂ ਦੀਆਂ ਕਈ) ਡਾਰਾਂ ਨਾਸ ਹੋ ਗਈਆਂ ਹਨ।

**ਡਰਪਿ ਮੁਈ ਘਰਿ ਆਪਣੈ**

---

*ਗੁਜਰਾਤ ਕਾਠੀਆਵਾੜ ਦੀ ਬੋਲੀ, ਡਾਹਪਣ = ਚਾਤੁਰੀ ॥

**ਡੀਠੀ ਕੰਤਿ ਸੁਜਾਣਿ ॥**

(ਜੋ) ਡਰ ਕਰਕੇ ਆਪਣੇ ਘਰ ਵਿਚ (ਹੀ ਜਵਿੱਤ ਭਾਵ ਤੋਂ) ਮੋਈ ਹੈ, (ਉਸ) ਸੁਜਾਣ ਇਸਤ੍ਰੀ ਨੂੰ ਪਤੀ ਨੇ (ਕ੍ਰਿਪਾ ਦ੍ਰਿਸਟੀ ਨਾਲ) ਡਿੱਠਾ ਹੈ।

**ਡਰੁ ਰਾਖਿਆ ਗੁਰਿ ਆਪਣੈ**
**ਨਿਰਭਉ ਨਾਮੁ ਵਖਾਣਿ ॥**

(ਜਿਸਨੇ) ਗੁਰੂ ਦੇ ਡਰ ਨੂੰ ਆਪਣੇ (ਹਿਰਦੇ ਵਿਚ) ਰਖਿਆ ਹੈ, ਅਤੇ ਨਾਮ ਨੂੰ ਸਿਮਰਿਆ ਹੈ, (ਉਹ ਜਮਾਂ ਦੇ) ਡਰ ਤੋਂ ਰਹਿਤ ਹੋਈ ਹੈ।

**ਡੂਗਰਿ ਵਾਸੁ ਤਿਖਾ ਘਣੀ ਜਬ ਦੇਖਾ ਨਹੀ ਦੂਰਿ॥**

(ਅਗਿਆਨ ਰੂਪ) {ਡੂਗਰਿ} ਪਹਾੜ ਵਿਚ ਵਾਸਾ ਸੀ, (ਪਦਾਰਥਾਂ ਦੀ ਤ੍ਰਿਸ਼ਨਾਂ ਰੂਪ) ਬਹੁਤੀ ਤ੍ਰੇਹ ਸੀ, (ਪਰ) ਜਦ (ਸਰੂਪ ਨੂੰ) ਡਿੱਠਾ (ਤਾਂ ਕੁਝ ਭੀ) ਦੂਰ ਨਹੀਂ (ਜਾਣਿਆ ਹੈ। ਕਿਉਂਕਿ):-

**ਤਿਖਾ ਨਿਵਾਰੀ ਸਬਦੁ ਮੰਨਿ**
**ਅੰਮ੍ਰਿਤੁ ਪੀਆ ਭਰਪੂਰਿ ॥**

(ਗੁਰ) ਸਬਦ ਨੂੰ ਮੰਨਿਆ (ਹੈ, ਜਿਸ ਨੇ) ਤ੍ਰੇਹ ਮਿਟਾ ਦਿਤੀ ਹੈ, ਅਤੇ ਪੂਰਨ (ਦਾ ਗਿਆਣ ਹੋ ਜਾਣ) ਕਰਕੇ ਆਤਮ ਰਸ ਅੰਮ੍ਰਤ ਪੀਤਾ ਹੈ।

**ਦੇਹਿ ਦੇਹਿ ਆਖੈ ਸਭੁ ਕੋਈ ਜੈ ਭਾਵੈ ਤੈ ਦੇਇ॥**

ਦੇਹੁ ਦੇਹੁ ਤਾਂ ਸਭ ਕੋਈ ਆਖਦਾ ਹੈ, (ਪਰ) ਜਿਸਨੂੰ ਚਾਹੁੰਦਾ ਹੈ, ਉਸਨੂੰ (ਗਿਆਨ) ਦੇਂਦਾ ਹੈ।

**ਗੁਰੂ ਦੁਆਰੈ ਦੇਵਸੀ ਤਿਖਾ ਨਿਵਾਰੈ ਸੋਇ॥੩੦॥**

ਗੁਰੂ ਦੇ ਰਾਹੀਂ (ਜਿਸਨੂੰ) ਦੇਵੇਗਾ, ਉਸ ਦੀ (ਤ੍ਰਿਸ਼ਨਾ ਰੂਪ) ਤ੍ਰੇਹ ਦੂਰ ਕਰ ਦੇਵੇਗਾ ॥ ੩੦ ॥

**ਢੰਢੋਲਤ ਢੂਢਤ ਹਉ ਫਿਰੀ**
**ਢਹਿ ਢਹਿ ਪਵਨ ਕਰਾਰਿ ॥**

ਮੈਂ ਢੰਢੂਣ ਵਾਲੀ ਹੋਕੇ ਢੂੰਢਦੀ ਫਿਰਦੀ ਸਾਂ, (ਕਿ ਕੋਈ ਸਥਿਰ ਦਿੱਸੇ, ਪਰ ਜੇਹੜੇ) {ਕਰਾਰਿ} ਵੱਡੇ ਤਗੜੇ ਸਨ, (ਉਹ ਭੀ) ਢੈਹ ਢੈਹ ਪੈਂਦੇ ਹੀ ਡਿੱਠੇ ਹਨ।

**ਭਾਰੇ ਢਹਤੇ ਢਹਿ ਪਏ ਹਉਲੇ ਨਿਕਸੇ ਪਾਰਿ ॥**

(ਜੋ ਹੰਕਾਰ ਨਾਲ) ਭਾਰੇ (ਹਨ, ਉਹ) ਢੈਂਹਦੇ ਜਾਂਦੇ ਹਨ, ਅਤੇ ਢੈਹ ਪਏ ਹਨ, ਅਤੇ (ਪਾਪਾਂ ਤੋਂ ਰਹਿਤ) ਹੌਲੇ ਪਾਰ ਉਤਰ ਗਏ ਹਨ।

**ਅਮਰ ਅਜਾਚੀ ਹਰਿ ਮਿਲੇ**
**ਤਿਨਕੈ ਹਉ ਬਲਿ ਜਾਉ ॥**

(ਜੋ) {ਅਜਾਚੀ} ਨਿਸਕਾਮ ਹੋ ਕੇ ਅਮਰ ਹਰੀ ਨੂੰ ਮਿਲੇ ਹਨ, ਉਨ੍ਹਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ।

**ਤਿਨਕੀ ਧੂੜਿ ਅਘੁਲੀਐ**
**ਸੰਗਤਿ ਮੇਲਿ ਮਿਲਾਉ ॥**

ਉਨ੍ਹਾਂ ਦੀ (ਚਰਨ) ਧੂੜੀ (ਕਰਕੇ ਬੰਧਨਾਂ ਤੋਂ) {ਅਘੁਲੀਐ} ਬਿਲਕੁਲ ਛੁਟ ਜਾਈਦਾ ਹੈ, (ਇਸ ਲਈ ਉਨ੍ਹਾਂ ਦੀ) ਸੰਗਤ ਦੇ ਮੇਲ ਵਿਚ (ਆਪਨੂੰ) ਮਿਲਾਉਂਦੀ ਹਾਂ।

**ਮਨੁ ਦੀਆ ਗੁਰ ਆਪਣੈ**
**ਪਾਇਆ ਨਿਰਮਲ ਨਾਉ ॥**

(ਜਿਸਨੇ) ਆਪਣੇ ਗੁਰੂ ਨੂੰ ਮਨ ਦਿੱਤਾ ਹੈ, (ਉਸਨੇ) ਪਵਿੱਤ੍ਰ ਨਾਮ ਪਾਇਆ ਹੈ।

**ਜਿਨਿ ਨਾਮੁ ਦੀਆ ਤਿਸੁ ਸੇਵਸਾ**
**ਤਿਸੁ ਬਲਿਹਾਰੈ ਜਾਉ ॥**

ਜਿਸਨੇ ਨਾਮ ਦਿੱਤਾ ਹੈ, ਉਸਦੀ ਸੇਵਾ ਕਰਦਾ ਹਾਂ, ਅਤੇ ਉਸ ਤੋਂ ਬਲਿਹਾਰ ਜਾਂਦਾ ਹਾਂ।

**ਜੋ ਉਸਾਰੇ ਸੋ ਢਾਹਸੀ**
**ਤਿਸੁ ਬਿਨੁ ਅਵਰੁ ਨ ਕੋਇ ॥**

ਜੋ ਬਨਾਉਂਦਾ ਹੈ, ਓਹੀ ਢਾਹੇਗਾ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ।

**ਗੁਰ ਪਰਸਾਦੀ ਤਿਸੁ ਸੰਮਲਾ**
**ਤਾ ਤਨਿ ਦੂਖੁ ਨ ਹੋਇ ॥ ੩੧ ॥**

ਗੁਰਾਂ ਦੀ ਕਿਰਪਾ ਨਾਲ ਉਸਨੂੰ ਚੇਤੇ ਕਰਾਂ, ਤਾਂ ਸਰੀਰ ਕਰਕੇ ਕੋਈ ਦੁਖ ਨਹੀਂ ਹੋਵੇਗਾ ॥ ੩੧ ॥

**ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਹੋਗੁ ॥**

ਮੇਰਾ ਕੋਈ ਨਹੀਂ ਹੈ, (ਫਿਰ) ਕਿਸਦੀ (ਓਟ) ਫੜਾਂ ? ਨਾਂ ਕੋਈ ਹੋਯਾ ਹੈ, ਅਤੇ ਨਾਂ (ਹੀ ਕੋਈ) ਹੋਵੇਗਾ।

**ਆਵਣਿ ਜਾਣਿ ਵਿਗੁਚੀਐ**
**ਦੁਬਿਧਾ ਵਿਆਪੈ ਰੋਗੁ ॥**

(ਜਦ ਤਕ) ਦਵੈਤ ਦਾ ਰੋਗ ਲੱਗਾ ਹੋਯਾ ਹੈ, (ਤਦ ਤਕ) ਜੰਮਣ ਮਰਣ ਵਿਚ ਖਰਾਬ ਹੁੰਦੇ ਰਹੀਦਾ ਹੈ।

**ਣਾਮ ਵਿਹੂਣੇ ਆਦਮੀ ਕਲਰ ਕੰਧ ਗਿਰੰਤਿ ॥**

ਨਾਮ ਤੋਂ ਹੀਣੇ ਆਦਮੀ ਕਲਰ ਦੀ ਕੰਧ (ਵਾਂਗੂ) ਡਿਗਦੇ ਜਾਂਦੇ ਹਨ।

**ਵਿਣੁ ਨਾਵੈ ਕਿਉ ਛੂਟੀਐ**
**ਜਾਇ ਰਸਾਤਲਿ ਅੰਤਿ ॥**

ਨਾਮ ਤੋਂ ਹੀਣੇ ਦਾ (ਜਮਾਂ ਤੋਂ) ਕਿਵੇਂ ਛੁਟਕਾਰਾ ਹੋਵੇਗਾ ? ਅੰਤ ਸਮੇਂ {ਰਸਾਤਲਿ}ਨਰਕਾਂ ਵਿਚ ਹੀ ਜਾਏਗਾ।

**ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥**

(ਜੋ) ਅੱਖਰਾਂ ਦੀਆਂ ਗਿਣਤੀਆਂ ਗਿਣਦਾ ਹੈ, (ਅਰਥਾਤ ਵਿਦਯਾ ਦੀ ਵੀਚਾਰ ਵਿਚ ਲੱਗਕੇ ਮਾਨ ਕਰਦਾ ਹੈ, ਉਹ ਭੀ ਨਹੀਂ ਮਿਲੇਗਾ, ਕਿਉਂਕਿ) ਉਹ ਸੱਚਾ (ਇਨ੍ਹਾਂ ਸੋਚਾਂ ਤੋਂ ਬਾਹਰ ਹੈ)।

**ਅਗਿਆਨੀ ਮਤਿ ਹੀਣੁ ਹੈ**
**ਗੁਰ ਬਿਨੁ ਗਿਆਨੁ ਨ ਹੋਇ ॥**

ਅਗਿਆਨੀ (ਪੁਰਸ਼) ਅਕਲ ਤੋਂ ਹੀਣਾ ਹੈ, (ਨਹੀਂ ਜਾਣਦਾ, ਜੋ) ਗੁਰੂ (ਦੀ ਕ੍ਰਿਪਾ) ਤੋਂ ਬਿਨਾਂ ਗਿਆਨ ਨਹੀਂ ਹੁੰਦਾ।

**ਤੂਟੀ ਤੰਤੁ ਰਬਾਬ ਕੀ ਵਾਜੈ ਨਹੀਂ ਵਿਜੋਗਿ ॥**

(ਜਿਵੇਂ) ਤੰਦੀ [ਤਾਰ] ਟੁੱਟ ਜਾਵੇ (ਤਾਂ) ਰਬਾਬ ਨਹੀਂ ਵੱਜਦੀ ਹੈ, (ਇਵੇਂ ਹੀ ਪ੍ਰਾਣਾਂ ਦੇ) ਵਿਜੋਗ ਹੋ ਜਾਣ ਮਗਰੋਂ ਸਰੀਰ ਤੋਂ ਕੋਈ ਭੀ ਕੰਮ ਨਹੀਂ ਹੋ ਸਕਦਾ।

**ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ॥੩੨॥**

(ਗੁਰੂ) 'ਨਾਨਕ ਦਾ ਸੰਜੋਗ [ਮੇਲ] ਹੋ ਜਾਣ ਕਰਕੇ ਵਿਛੁੜੇ ਹੋਏ ਜੀਵਾਂ ਨੂੰ ਪ੍ਰਭੂ (ਆਪਣੇ ਨਾਲ) ਮੇਲ ਲਵੇਗਾ ॥ ੩੨ ॥

**ਤਰਵਰੁ ਕਾਇਆ ਪੰਖਿ ਮਨੁ ਤਰਵਰਿ ਪੰਖੀ ਪੰਚ॥**

ਸਰੀਰ ਰੂਪ ਦਰਖਤ ਉਤੇ {ਮਨੁ} ਜੀਵ ਰੂਪ ਪੰਛੀ ਹੈ, (ਅਤੇ ਇਸੇ) ਦਰਖਤ ਉਤੇ (ਇਕ ਹੋਰ) {ਪੰਚ} ਸ੍ਰੇਸ਼ਟ ਪੰਛੀ ਹੈ।

**ਤਤੁ ਚੁਗਹਿ ਮਿਲਿ ਏਕਸੇ**
**ਤਿਨ ਕਉ ਫਾਸ ਨ ਰੰਚ॥**

(ਜੋ) ਇਕ ਨਾਲ ਇਕੱਠੇ ਮਿਲਕੇ {ਤਤੁ} ਚੋਗ ਨੂੰ ਚੁਗਦੇ ਹਨ, ਉਨ੍ਹਾਂ ਨੂੰ ਰਤੀ ਜਿੰਨੀ ਭੀ ਫਾਹੀ ਨਹੀਂ ਹੈ। (ਅਰਥਾਤ ਜੀਵ ਆਤਮਾ ਸਾਖੀ ਚੈਤੰਨ ਦੇ ਆਸ੍ਰਤ ਹੋਯਾ ਵਿਹਾਰ ਕਰੇ ਤਾਂ ਫਿਰ ਇਸਨੂੰ ਕੋਈ ਦੁਖ ਨਹੀਂ ਹੋਵੇਗਾ।

**ਊਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥**

(ਪਰ ਜੇਹੜੇ) {ਬੇਗੁਲ ਬੇਗੁਲੇ} ਅੱਡ ਅੱਡ ਹੋਕੇ ਉੱਡਦੇ ਹਨ ਅਤੇ (ਵਿਸ਼ਯਾਂ ਰੂਪ) ਬਹੁਤੀ ਚੋਗ ਨੂੰ ਤੱਕਦੇ ਹਨ।

**ਪੰਖ ਤੁਟੇ ਫਾਹੀ ਪੜੀ ਅਵਗੁਣਿ ਭੀੜ ਬਣੀ ॥**

(ਉਨ੍ਹਾਂ ਵਿੱਚੋਂ ਜੀਵਾਤਮਾਂ ਰੂਪ ਪੰਛੀ ਦੇ ਇੰਦ੍ਰੇ ਰੂਪ) ਖੰਭ ਟੁੱਟ ਜਾਣਗੇ ਤੇ (ਜਮਾਂ ਦੀ) ਫਾਹੀ ਪੈ ਜਾਏਗੀ, (ਕੀਤੇ) ਔਗੁਣਾਂ ਕਰਕੇ (ਹੀ ਏਹ) ਭੀੜ ਬਣੀ ਹੈ।*

**ਬਿਨੁ ਸਾਚੇ ਕਿਉ ਛੂਟੀਐ**
**ਹਰਿ ਗੁਣ ਕਰਮਿ ਮਣੀ ॥**

ਸੱਚੇ (ਨਾਮ ਜਪੇ) ਤੋਂ ਬਿਨਾਂ ਕਿਵੇਂ ਛੁਟਕਾਰਾ ਹੋਵੇਗਾ ? ਕਰਮਾਂ ਦੀ {ਮਣੀ} ਰੱਤੀ (ਨਾਲ ਹੀ) ਹਰੀ ਦੇ ਗੁਣ (ਪ੍ਰਾਪਤ ਹੁੰਦੇ ਹਨ)।

**ਆਪਿ ਛਡਾਏ ਛੂਟੀਐ ਵਡਾ ਆਪਿ ਧਣੀ ॥**

(ਜੇ) ਆਪੇ ਛੁਡਾਵੇ ਤਾਂ ਛੁੱਟੀਦਾ ਹੈ, (ਉਹ) ਵੱਡਾ ਆਪ ਹੀ (ਸਭ ਦਾ) ਮਾਲਕ ਹੈ।

**ਗੁਰ ਪਰਸਾਦੀ ਛੁਟੀਐ ਕਿਰਪਾ ਆਪਿ ਕਰੇਇ ॥**

ਗੁਰੂ ਦੀ ਕਿਰਪਾ ਨਾਲ ਛੁੱਟੀਦਾ ਹੈ, (ਪਰ ਵਾਹਿਗੁਰੂ) ਅਪਣੀ ਕਿਰਪਾ ਕਰੇ, (ਤਾਂ ਗੁਰੂ ਦਾ ਮੇਲ ਹੁੰਦਾ ਹੈ)।

---

*ਯਜੁਰ ਵੇਦ ਦੀ ਮੰਡੂਕ ਉਪਨਿਸ਼ਦ ਦੀ ਸ੍ਰੂਤੀ "ਦ੍ਵਿ ਸੁਪ- ਰ੍ਣਾ ਸਯੁਜਾ ਸਖਾਯ" ਦਾ ਹੀ ਭਾਵ ਹੈ।

**ਅਪਣੈ ਹਾਥਿ ਵਡਾਈਆ**
**ਜੈ ਭਾਵੈ ਤੈ ਦੇਇ ॥ ੩੩॥**

(ਉਸਦੇ) ਆਪਣੇ ਹੱਥ ਵਿਚ(ਸਾਰੀਆਂ)ਵਡਿਆਈਆਂ ਹਨ, ਜਿਸਨੂੰ ਚਾਹੁੰਦਾ ਹੈ, ਉਸਨੂੰ ਦੇਂਦਾ ਹੈ ॥ ੩੩ ॥

**ਥਰ ਥਰ ਕੰਪੈ ਜੀਅੜਾ ਥਾਨ ਵਿਹੂਣਾ ਹੋਇ ॥**

{ਥਾਨ} ਸਰੂਪ ਤੋਂ ਹੀਣਾ ਹੋਇਆ ਜੀਵ ਥਰ੍ ਥਰ੍ ਕੰਬਦਾ ਹੈ।

**ਥਾਨਿ ਮਾਨਿ ਸਚੁ ਏਕੁ ਹੈ ਕਾਜੁ ਨ ਫੀਟੈ ਕੋਇ ॥**

ਸਰੂਪ ਦਾ ਮਾਣ ਦੇਣ ਵਾਲਾ ਇੱਕ ਸੱਚ ਹੈ, (ਉਸਦਾ ਸਿਮਰਨ ਕਰਨ ਵਾਲੇ ਜੀਵ ਦਾ) ਕੋਈ ਭੀ ਕੰਮ ਨਹੀਂ ਵਿਗੜੇਗਾ।

**ਥਿਰੁ ਨਾਰਾਇਣੁ ਥਿਰੁ ਗੁਰੂ**
**ਥਿਰ ਸਾਚਾ ਬੀਚਾਰੁ ॥**

ਹੇ ਨਾਰਾਇਣ (ਤੂੰ) ਅਚੱਲ (ਹੈਂ, ਤੇਰਾ ਰਾਹ ਦੱਸਣ ਵਾਲਾ) ਗੁਰੂ ਅਚੱਲ ਹੈ, ਅਤੇ ਗੁਰੂ ਦੇ ਦਿਤੇ ਹੋਏ ਸੱਚ(ਨਾਮ) ਦਾ ਵੀਚਾਰ ਅਚੱਲ ਹੈ।

**ਸੁਰਿ ਨਰ ਨਾਥਹ ਨਾਥੁ ਤੂ ਨਿਧਾਰਾ ਆਧਾਰੁ ॥**

ਤੂੰ ਦੇਵਤੇ, ਮਨੁਖਾਂ ਤੇ ਨਾਥਾਂ ਦਾ ਨਾਥ (ਹੈਂ, ਅਤੇ) ਨਿਆਸਰਿਆਂ ਦਾ ਆਸਰਾ ਹੈਂ।

**ਸਰਬੇ ਥਾਨ ਥਨੰਤਰੀ ਤੂ ਦਾਤਾ ਦਾਤਾਰੁ ॥**

ਜਗ੍ਹਾਂ ਜਗ੍ਹਾਂ ਅੰਦਰ (ਜੋ ਜੀਵ ਹਨ, ਉਨ੍ਹਾਂ ਸਭਨਾਂ ਨੂੰ {ਦਾਤਾਰ} ਰੋਜ਼ੀ ਦੇਣ ਵਾਲਾ ਹੈ।

**ਜਹ ਦੇਖਾ ਤਹ ਏਕੁ ਤੂ ਅੰਤੁ ਨ ਪਾਰਾਵਾਰੁ ॥**

(ਮੈਂ) ਜਿੱਥੇ ਵੇਖਦਾ ਹਾਂ, ਉਥੇ ਹੀ ਤੂੰ ਇੱਕ (ਪੂਰਨ ਹੋ ਰਿਹਾ ਹੈ, ਤੇਰੇ) ਪਾਰਉਰਾਰ ਦਾ ਅੰਤ ਨਹੀਂ ਹੈ।

**ਥਾਨ ਥਨੰਤਰਿ ਰਵਿ ਰਹਿਆ**

**ਗੁਰ ਸਬਦੀ ਵੀਚਾਰਿ ॥**

ਜਗ੍ਹਾਂ ਤੇ ਜਗ੍ਹਾਂ ਵਾਲਿਆਂ ਦੇ ਅੰਦਰ (ਤੂੰ) ਵਿਆਪਕ ਹੋ ਰਿਹਾ ਹੈ, ਗੁਰ ਸਬਦ ਦੀ ਵੀਚਾਰ ਕਰਕੇ (ਮੈਂ ਇਹ ਜਾਣਿਆ ਹੈ)।

**ਅਣਮੰਗਿਆ ਦਾਨੁ ਦੇਵਸੀ**

**ਵਡਾ ਅਗਮ ਅਪਾਰੁ ॥ ੩੪ ॥**

ਤੂੰ ਮੰਗੇ ਤੋਂ ਬਿਨਾਂ ਹੀ ਦਾਨ ਦੇਂਦਾ ਹੈ, ਅਤੇ ਵੱਡਾ ਅਗਮ ਤੇ ਅਪਾਰ ਹੈਂ ॥ ੩੪ ॥

**ਦਇਆ ਦਾਨੁ ਦਇਆਲੁ ਤੂ**

**ਕਰਿ ਕਰਿ ਦੇਖਣ ਹਾਰੁ ॥**

ਹੇ ਦਆਲੂ ! ਤੂੰ ਦਯਾ ਕਰਕੇ ਦਾਨ (ਦੇਂਦਾ ਹੈ, ਅਤੇ ਇਨ੍ਹਾਂ ਦੇ) ਕੀਤੇ (ਕਰਮਾਂ ਨੂੰ) ਵੇਖਣ ਵਾਲਾ ਹੈਂ।

**ਦਇਆ ਕਰਹਿ ਪ੍ਰਭ ਮੇਲ ਲੈਹਿ**

**ਖਿਨ ਮਹਿ ਢਾਹਿ ਉਸਾਰਿ ॥**

ਪ੍ਰਭੂ ! {ਜਿਸ ਉਤੇ) ਦਯਾ ਕਰਦਾ ਹੈਂ, (ਉਸਨੂੰ ਆਪਨੇ ਨਾਲ) ਮੇਲ ਲੈਂਦਾ ਹੈਂ, (ਤੂੰ ਇਕ) ਖਿਨ ਵਿਚ ਹੀ ਢਾਹੁੰਦਾ ਤੇ ਉਸਾਰਦਾ ਹੈਂ।

**ਦਾਨਾ ਤੂ ਬੀਨਾ ਤੁਹੀ ਦਾਨਾ ਕੈ ਸਿਰਿ ਦਾਨੁ ॥**

(ਤੂੰ ਸਿਆਣਾ ਹੈਂ, ਤੂੰ ਵੇਖਣ ਵਾਲਾ ਹੈਂ, ਅਤੇ ਤੂੰਹੀ ਦਾਤਿਆਂ ਦੇ ਸਿਰ ਦਾਤਾ ਹੈਂ ॥

**ਦਾਲਦ ਭੰਜਨ ਦੁਖ ਦਲਣ**
**ਗੁਰਮੁਖਿ ਗਿਆਨੁ ਧਿਆਨੁ ॥ ੩੫ ॥**

ਦਲਿਦ੍ਰ ਨਾਸ ਕਰਨ ਵਾਲਾ ਹੈਂ, ਦੁੱਖਾਂ ਨੂੰ ਦਲਣ (ਵਾਲਾ ਹੈਂ), ਗੁਰਾਂ ਦੇ ਰਾਂਹੀ ਤੇਰਾ) ਗਿਆਨ ਧਿਆਨ (ਮਿਲਦਾ ਹੈ) ॥ ੩੫ ॥

**ਧਨਿ ਗਇਐ ਬਹਿ ਝੂਰੀਐ**
**ਧਨ ਮਹਿ ਚੀਤੁ ਗਵਾਰ ॥**

(ਜਿਨ੍ਹਾਂ) ਮੂਰਖਾਂ ਦਾ ਧਨ ਵਿਚ ਚਿਤੁ (ਲੱਗਾ ਹੋਯਾ ਹੈ, ਉਹ) ਧਨ ਦੇ ਗਿਆਂ ਬਹਿਕੇ ਝੂਰਦੇ ਹਨ।

**ਧਨੁ ਵਿਰਲੀ ਸਚੁ ਸੰਚਿਆ**
**ਨਿਰਮਲੁ ਨਾਮੁ ਪਿਆਰਿ ॥**

ਪਿਆਰੇ ਤੇ ਨਿਰਮਲ (ਵਾਹਿਗੁਰੂ ਦਾ) ਸਚਾ ਨਾਮ ਧਨ (ਕਿਸੇ) ਵਿਰਲੇ ਨੇ ਹੀ ਕੱਠਾ ਕੀਤਾ ਹੈ।

**ਧਨੁ ਗਇਆ ਤਾ ਜਾਣ ਦੇਹਿ**

**ਜੇ ਰਾਚਹਿ ਰੰਗਿ ਏਕ ॥**

ਜੇ ਇਕ ਦੇ ਪ੍ਰੇਮ ਵਿਚ (ਮਨ) ਲੱਗ ਜਾਵੇ, (ਤਾਂ) ਨ (ਦੀ ਪ੍ਰਵਾਹ ਨ ਕਰ, ਉਹ ਗਿਆ ਹੈ) ਤਾਂ ਜਾਣ ਦੇਹੁ।

**ਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਟੇਕ ॥**

ਮਨੁ ਦੇਹੁ, ਸਿਰ ਭੀ ਭੇਟਾ ਕਰ, ਅਤੇ ਫਿਰ ਭੀ ਕਰਤੇ ੀ ਓਟ ਰੱਖ।

**ਧਾ ਧਾਵਤ ਰਹਿਗਏ ਮਨ ਮਹਿ ਸਬਦੁ ਅਨੰਦੁ॥**

(ਉਹ) ਧੰਧੇ ਦੀ ਧਾਵਨਾ ਵਲੋਂ ਰਹਿ ਗਏ ਹਨ, ਜਿਨ੍ਹਾਂ ਦੇ) ਮਨ ਵਿਚ (ਗੁਰ) ਸ਼ਬਦ ਰੂਪ ਅਨੰਦ ਹੈ।

**ਦੁਰਜਨ ਤੇ ਸਾਜਨ ਭਏ ਭੇਟੇ ਗੁਰ ਗੋਵਿੰਦ ॥**

(ਜਿਸਨੂੰ) ਗੋਬਿੰਦ ਰੂਪ ਗੁਰੂ ਮਿਲੇ ਹਨ, (ਉਸਦੇ) ੈਰੀ ਭੀ ਮਿੱਤ੍ਰ ਹੋਏ ਹਨ।

**ਬਨੁ ਬਨੁ ਫਿਰਤੀ ਢੂਢਤੀ**
**ਬਸਤੁ ਰਹੀ ਘਰਿ ਬਾਰਿ ॥**

(ਮੈਂ) ਜੰਗਲ ਜੰਗਲ ਨੂੰ ਢੂੰਢਦੀ ਫਿਰਦੀ ਸਾਂ, (ਪਰ ਾਤਮ) ਵਸਤੂ ਘਰ ਦੇ {ਬਾਰਿ} ਅੰਦਰ ਹੀ ਪਈ ਹੋਈ ਸੀ।

**ਸਤਿਗੁਰਿ ਮੇਲੀ ਮਿਲਿ ਰਹੀ**
**ਜਨਮ ਮਰਣ ਦੁਖੁ ਨਿਵਾਰਿ ॥ ੩੬ ॥**

ਸਤਿਗੁਰੂ ਨੇ ਮਿਲਾਈ (ਤਾਂ ਉਹ ਵਸਤੂ ਮਿਲ ਪਈ ਅਤੇ ਜਨਮ ਮਰਣ ਦੇ ਦੁਖ ਨੂੰ ਦੂਰ ਕਰ ਲਿਆ ਹੈ ॥੩੬॥

**ਨਾਨਾਕਰਤ ਨਛੂਟੀਐ ਵਿਣੁਗੁਣ ਜਮਪੁਰਿ ਜਾਹਿ॥**

ਅਨੇਕਾਂ (ਉਪਾਵਾਂ ਦੇ) ਕਰਦਿਆਂ ਛੁਟਕਾਰਾ ਨਹੀਂ ਹੁੰਦਾ ਹੈ, ਅਤੇ ਗੁਣਾਂ ਤੋਂ ਹੀਣੇ ਜਮਪੁਰੀ ਵਿਚ ਜਾਂਦੇ ਹਨ।

**ਨਾਤਿਸੁਏਹੁ ਨ ਓਹੁ ਹੈ ਅਵਗੁਣਿ ਫਿਰਿ ਪਛੁਤਾਹਿ॥**

ਨਾਂ ਉਸਦਾ ਏਹ (ਲੋਕ ਸੌਰਦਾ ਹੈ, ਅਤੇ) ਨਾਂ ਹੀ (ਪ੍ਰਲੋਕ ਸੌਰਦਾ) ਹੈ, ਔਗੁਣਾਂ ਕਰਕੇ (ਜੀਵ) ਮੁੜ ਮੁੜਕੇ ਪਛਤਾਂਦਾ ਹੈ।

**ਨਾ ਤਿਸੁ ਗਿਆਨੁ ਨ ਧਿਆਨੁ ਹੈ**
**ਨਾ ਤਿਸੁ ਧਰਮੁ ਧਿਆਨੁ ॥**

ਨਾਂ ਉਸਨੂੰ ਗਿਆਨ ਹੈ, ਨਾਂ ਧਿਆਨ ਹੈ, ਅਤੇ ਨਾਂ ਉਸਨੂੰ ਧਰਮ ਦਾ ਧਿਆਨ ਹੈ।

**ਵਿਣੁਨਾਵੈਨਿਰਭਉ ਕਹਾ ਕਿਆਜਾਣਾਅਭਿਮਾਨੁ॥**

ਨਾਮ (ਜਪੇ) ਤੋਂ ਬਿਨਾਂ ਨਿਰਭੈਤਾ ਕਿਥੇ ਹੈ? ਅਤੇ ਕੀ ਜਾਣੀਏ (ਜੋ ਦਰਗਾਹ ਵਿਚ) ਅਭਿਮਾਨ (ਦਾ ਕੀ ਫਲ ਮਿਲੇਗਾ ?)।

**ਥਾਕਿ ਰਹੀ ਕਿਵ ਅਪੜਾ ਹਾਥ ਨਹੀ ਨਾ ਪਾਰੁ ॥**

(ਅਨੇਕਾਂ ਯਤਨ ਕਰਦੀ) ਥੱਕੀ ਪਈ ਹਾਂ, ਕਿਵੇਂ ਪਹੁੰਚਾਂਗੀ ? (ਇਸ ਸਮੁੰਦਰ ਦੀ) ਹਾਥ ਨਹੀਂ (ਆਉਂਦੀ ਅਤੇ) ਨਾਂ ਹੀ ਪਾਰ (ਦਾ ਕੰਢਾ ਦਿੱਸਦਾ ਹੈ)।

**ਨਾ ਸਾਜਨ ਸੇ ਰੰਗੁਲੇ ਕਿਸੁ ਪਹਿ ਕਰੀ ਪੁਕਾਰ ॥**

ਨਾਂ ਉਹ ਪਿਆਰੇ ਸੱਜਨ (ਸਹਾਈ ਹਨ), ਕਿਸਦੇ ਕੋਲ ਪੁਕਾਰ ਕਰਾਂ ?

**ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣ ਹਾਰੁ ॥**

ਹੇ ਨਾਨਕ ! ਜੇ (ਤੂੰ) ਪ੍ਰੀਤਮ ! ਪ੍ਰੀਤਮ ! ਕਰਦਾ ਰਹੇਂ, (ਤਾਂ ਉਹ) ਮੇਲਣ ਵਾਲਾ (ਆਪਨੇ ਨਾਲ) ਮੇਲ ਲਏਗਾ। (ਕਿਉਂਕਿ):–

**ਜਿਨਿ ਵਿਛੋੜੀ ਸੋ ਮੇਲਸੀ**
**ਗੁਰ ਕੈ ਹੇਤਿ ਅਪਾਰਿ ॥ ੩੭ ॥**

ਜਿਸਨੇ (ਜੀਵਾਤਮਾ ਨੂੰ) ਵਿਛੋੜਿਆ ਹੈ, ਓਹੀ ਉਸਨੂੰ (ਅਪਨੇ ਨਾਲ) ਮੇਲ ਲਵੇਗਾ (ਜੋ) ਜੀਵਾਤਮਾਂ ਅਪਾਰ ਹੀ ਗੁਰੂ ਦੇ {ਹੇਤਿ} ਪ੍ਰੇਮ ਵਾਲੀ ਹੈ ॥ ੩੭ ॥

**ਪਾਪੁ ਬੁਰਾ ਪਾਪੀ ਕਉ ਪਿਆਰਾ ॥**
**ਪਾਪਿ ਲਦੇ ਪਾਪੇ ਪਾਸਾਰਾ ॥**

ਪਾਪ ਬੁਰਾ (ਹੈ, ਪਰ) ਪਾਪੀ ਨੂੰ ਪਿਆਰਾ ਹੈ। (ਇਸ ਲਈ ਉਹ) ਪਾਪਾਂ ਦਾ (ਭਾਰ) ਲੱਦਦਾ ਹੈ, ਅਤੇ ਪਾਪਾਂ ਦਾ ਪਸਾਰਾ (ਕਰਦਾ ਹੈ)।

**ਪਰਹਰਿ ਪਾਪੁ ਪਛਾਣੈ ਆਪੁ ॥**
**ਨਾ ਤਿਸੁ ਸੋਗੁ ਵਿਜੋਗੁ ਸੰਤਾਪੁ ॥**

ਪਾਪਾਂ ਨੂੰ ਛੱਡ ਕਰਕੇ ਆਪਨੇ ਰੂਪ ਪਛਾਣੇ, (ਤਾਂ ਫਿਰ) ਉਸਨੂੰ (ਕੋਈ) ਸੋਗ ਵਿਜੋਗ ਤੇ ਦੁੱਖ ਨਹੀਂ (ਹੋਵੇਗਾ)।

**ਨਰਕਿਪੜੰਤਉ ਕਿਉ ਰਹੈ ਕਿਉ ਬੰਚੈ ਜਮਕਾਲੁ॥**

(ਜੀਵ) ਨਰਕ ਵਿਚ ਪੈਣ ਤੋਂ ਕਿਵੇਂ ਬਚੇਗਾ ? ਅਤੇ (ਜਮ-ו-ਕਾਲ) ਜੰਮਣ, ਮਰਣ ਤੋਂ ਕਿਵੇਂ ਬਚੇਗਾ ?

**ਕਿਉ ਆਵਣ ਜਾਣਾ ਵੀਸਰੈ ਝੂਠੁ ਬੁਰਾ ਖੈ ਕਾਲੁ॥**

(ਚੁਰਾਸੀ ਵਿਚ) ਅਉਣਾ ਜਾਣਾ ਕਿਵੇਂ ਭੁਲੇਗਾ (ਕਿਉਂਕਿ) ਝੂਠ ਬੁਰਾ ਹੈ, (ਜਿਸਦੇ ਮਗਰ ਲੱਗਕੇ ਇਸਨੇ ਮਨੁਖਾ ਜਨਮ ਰੂਪ ਅਮੋਲਕ) [ਕਾਲੁ] ਸਮੇਂ ਨੂੰ (ਖੈ) ਨਾਸ ਕਰ ਲਿਆ ਹੈ।

**ਮਨੁ ਜੰਜਾਲੀ ਵੇੜਿਆ ਭੀ ਜੰਜਾਲਾ ਮਾਹਿ ॥**

ਮਨ ਜੰਜਾਲਾ {ਧੰਧਿਆਂ} ਵਿਚ ਘਿਰਿਆ ਹੋਇਆ ਹੈ ਅਤੇ ਫਿਰ ਭੀ ਜੰਜਾਲਾਂ ਵਿਚ (ਲੱਗਦਾ ਹੈ)।

**ਵਿਣੁ ਨਾਵੈ ਕਿਉ ਛੂਟੀਐ**
**ਪਾਪੇ ਪਚਹਿ ਪਚਾਹਿ ॥੩੮॥**

ਨਾਮ ਜਪੇ ਤੋਂ ਬਿਨਾਂ ਕਿਵੇਂ ਛੁਟਕਾਰਾ ਹੋਵੇਗਾ ? ਪਾਪਾਂ ਦੇ ਪਚਾਵੇ ਵਿਚ ਪਚਦਾ ਹੈ, (ਅਰਥਾਤ ਪਾਪਾਂ ਰੂਪ ਆਵੇ ਦੀ ਅੱਗ ਵਿਚ ਸੜਦਾ ਹੈ) ॥ ੩੮ ॥

**ਫਿਰਿ ਫਿਰਿ ਫਾਹੀ ਫਾਸੇ ਕਊਆ ॥**
**ਫਿਰਿ ਪਛੁਤਾਨਾ ਅਬ ਕਿਆ ਹੂਆ ॥**

(ਪਾਪੀ ਜੀਵ ਰੂਪ) ਕਾਂ ਮੁੜ ਮੁੜ ਕੇ (ਜਮਾਂ ਦੀ) ਫਾਹੀ ਵਿਚ ਫਸਦਾ ਹੈ। (ਉਸ ਵੇਲੇ) ਫਿਰ ਪਛਤਾਂਦਾ ਹੈ,

(ਕਿ ਹ ਏ !) ਹੁਣ ਕ੍ਰੀ ਹੋ ਗਿਆ ?

**ਫਾਥਾ ਚੋਗ ਚੁਗੇ ਨਹੀ ਬੂਝੈ ॥**
**ਸਤਗੁਰ ਮਿਲੈ ਤ ਆਖੀ ਸੂਝੈ ॥**

(ਮੋਹ ਦੀ ਫਾਹੀ ਵਿਚ) ਫਾਥਾ (ਹੋਯਾ ਵਿਸ਼ੇ ਰੂਪ) ਚੋਗ ਨੂੰ ਚੁਗਦਾ ਹੈ, (ਫਾਹੀ ਨੂੰ) ਜ਼ਾਣਦਾ ਨਹੀਂ ਹੈ। (ਪਰ ਜੋ) ਸਤਿਗੁਰੂ ਨੂੰ ਮਿਲ ਪਵੇ, ਤਾਂ (ਇਸ ਨੂੰ) ਅੱਖੀਂ ਦਿੱਸ ਪਏਗਾ।

**ਜਿਉ ਮਛੁਲੀ ਫਾਥੀ ਜਮਜਾਲਿ ॥**
**ਵਿਣੁ ਗੁਰ ਦਾਤੇ ਮੁਕਤਿ ਨ ਭਾਲਿ ॥**

ਜਿਵੇਂ ਮਛੀ (ਜਾਲ ਵਿਚ) ਫਸੀ ਹੁੰਦੀ ਹੈ, (ਤਿਵੇਂ ਇਹ) ਜਮਾਂ ਦੇ ਜਾਲ ਵਿਚ ਹੈ। (ਨਾਮ ਦੇ) ਦਾਤੇ ਗੁਰੂ (ਦੇ ਮਿਲੇ ਤੋਂ) ਬਿਨਾਂ (ਇਸ ਨੂੰ) ਮੁਕਤੀ ਨਹੀਂ ਲਭੇਗੀ।

**ਫਿਰਿ ਫਿਰਿ ਆਵੈ ਫਿਰਿ ਫਿਰਿ ਜਾਇ ॥**
**ਇਕ ਰੰਗਿ ਰਚੈ ਰਹੈ ਲਿਵ ਲਾਇ ॥**

(ਇਸ ਲਈ) ਮੁੜ ਮੁੜ ਕੇ ਜੰਮਦਾ ਹੈ, ਅਤੇ ਮੁੜ ਮੁੜ ਕੇ ਮਰਦਾ ਹੈ। (ਜੇ) ਪ੍ਰੇਮ ਵਿਚ ਲੱਗ ਜਾਵੇ, ਤਾਂ ਇਕ ਨਾਲ ਲਿਵ ਲਾ ਕੇ (ਥਿਰ ਹੋ) ਰਹੇਗਾ।

**ਇਵ ਛੂਟੈ ਫਿਰਿ ਫਾਸ ਨ ਪਾਇ ॥੩੯॥**

ਇਸ ਤਰ੍ਹਾਂ (ਕਰਮਾਂ ਦੇ ਜਾਲ ਤੋਂ) ਛੁੱਟੇਗਾ, ਅਤੇ ਮੁੜਕੇ (ਜਮਾਂ ਦੀ) ਫਾਹੀ ਵਿਚ ਨਹੀਂ ਪਏਗਾ ॥ ੩੯ ॥

**ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ ॥**

(ਦੇਹ ਜੀਵਾਤਮਾਂ ਨੂੰ) ਵੇ ਵੀਰ! ਵੇ ਵੀਰ! ਕਰ ਰਹੀ ਹੈ, ਅਤੇ (ਜੀਵਾਤਮਾਂ ਰੂਪ) ਵੀਰ (ਇਸ ਤੋਂ) ਵੈਰਾਗੀ ਹੋ ਗਿਆ ਹੈ।

**ਬੀਰ ਚਲੇ ਘਰ ਆਪਣੈ**
**ਬਹਿਣ ਬਿਰਹਿ ਜਲਿ ਜਾਇ ॥**

(ਜਦ) ਜੀਵ ਆਪਣੇ ਘਰ ਨੂੰ (ਉੱਠ) ਚਲਦਾ ਹੈ, (ਤਾਂ ਦੇਹ ਰੂਪ) ਭੈਣ (ਉਸ ਤੋਂ) ਵਿਛੜਕੇ ਸੜ ਜਾਂਦੀ ਹੈ।

**ਬਾਬੁਲ ਕੈ ਘਰਿ ਬੇਟੜੀ ਬਾਲੀ ਬਾਲੈ ਨੇਹਿ ॥**

(ਅਗਿਆਨ ਰੂਪ) ਪਿਤਾ ਦੇ (ਸੰਸਾਰ ਰੂਪ) ਘਰ ਵਿਚ (ਜਿੰਦ ਰੂਪ) ਲੜਕੀ (ਹੈ, ਇਸ) ਲੜਕੀ (ਦਾ ਸਰੀਰ ਰੂਪ) ਬਾਲਕ ਨਾਲ ਪਿਆਰ ਹੈ।

**ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ ॥**

(ਹੇ ਜੀਵ ਰੂਪ) ਇਸਤ੍ਰੀ! ਜੇ (ਤੂ ਵਾਹਿਗੁਰੂ) ਪਤੀ (ਨੂੰ ਮਿਲਣਾ) ਚਾਹੁੰਦੀ ਹੈਂ, ਤਾਂ {ਤੇਹਿ} ਪ੍ਰੇਮ ਕਰਕੇ ਸਤਿਗੁਰਾਂ ਦੀ ਸੇਵਾ ਕਰ।

**ਬਿਰਲੋ ਗਿਆਨੀ ਬੂਝਣਉ**
**ਸਤਿਗੁਰੁ ਸਾਚਿ ਮਿਲੇਇ ॥**

(ਕੋਈ) ਵਿਰਲਾ ਗਿਆਨੀ ਹੀ (ਇਸ ਗੱਲ ਨੂੰ) ਜਾਣਦਾ ਹੈ, ਅਤੇ (ਓਹ) ਸਚੇ ਸਤਿਗੁਰੂ ਨੂੰ ਮਿਲਦਾ ਹੈ। (ਪਰ ਸਭ):—

**ਠਾਕੁਰ ਹਾਥਿ ਵਡਾਈਆ ਜੈ ਭਾਵੈ ਤੈ ਦੇਇ ॥**

ਵਡਿਆਈਆਂ ਮਾਲਕ ਦੇ ਹੱਥ ਵਿਚ ਹਨ, ਜਿਸਨੂੰ ਚਾਹੁੰਦਾ ਹੈ, ਉਸਨੂੰ ਦੇਂਦਾ ਹੈ।

**ਬਾਣੀ ਬਿਰਲਉ ਬੀਚਾਰਸੀ**
**ਜੇ ਕੋ ਗੁਰਮੁਖਿ ਹੋਇ ॥**

ਜੇਹੜਾ ਕੋਈ ਗੁਰੂ ਦੇ ਸਨਮੁਖ ਹੋਵੇਗਾ, (ਉਹ) ਵਿਰਲਾ ਹੀ (ਗੁਰ) ਬਾਣੀ ਨੂੰ ਵੀਚਾਰੇਗਾ।

**ਇਹ ਬਾਣੀ ਮਹਾ ਪੁਰਖ ਕੀ**
**ਨਿਜ ਘਰਿ ਵਾਸਾ ਹੋਇ ॥ ੪੦ ॥**

ਇਹ ਬਾਣੀ ਮਹਾ ਪੁਰਖ ਦੀ (ਉਚਾਰੀ ਹੋਈ ਹੈ, ਇਸਦੀ ਵਿਚਾਰ ਕਰਨ ਵਾਲੇ ਦਾ) ਆਪਣੇ ਸਰੂਪ ਵਿਚ ਵਾਸਾ ਹੋਵੇਗਾ ॥ ੪੦ ॥

**ਭੰਨਿ ਭੰਨਿ ਘੜੀਐ ਘੜਿ ਘੜਿ ਭਜੈ ॥**
**ਢਾਹਿ ਉਸਾਰੈ ਉਸਰੇ ਢਾਹੇ ॥**

ਭੰਨੇ ਹੋਏ ਭਾਂਡੇ ਘੜਦਾ ਹੈ, ਅਤੇ ਘੜੇ ਹੋਏ ਘੜੇ (ਉਸਦੇ ਹੁਕਮ ਵਿਚ) ਭੱਜ ਰਹੇ ਹਨ, ਢਠੇ ਹੋਏ (ਮਕਾਨ) ਉਸਾਰਦਾ ਹੈ ਅਤੇ ਉਸਰੇ ਹੋਏ ਉਸਦੇ ਹੁਕਮ ਵਿਚ) ਢਹੇ (ਰਹੇ ਹਨ)।

**ਸਰ ਭਰਿ ਸੋਖੈ ਭੀ ਭਰਿ ਪੋਖੈ**
**ਸਮਰਥ ਵੇਪਰਵਾਹੇ ॥**

ਭਰੇ ਹੋਏ ਤਲਾਉ ਨੂੰ ਸੁਕਾਂਦਾ ਹੈ ਅਤੇ ਫਿਰ (ਸੁਕੇ ਹੋਏ ਨੂੰ) {ਪੋਖੈ} ਬਹੁਤ ਭਰ ਦੇਂਦਾ ਹੈ, (ਉਹ) ਵੇਪਰਵਾਹ (ਹਰ ਗੱਲ ਵਿਚ) ਸਮਰੱਥ ਹੈ।

**ਭਰਮਿ ਭੁਲਾਨੇ ਭਏ ਦਿਵਾਨੇ**
**ਵਿਣੁ ਭਾਗਾ ਕਿਆ ਪਾਈਐ ॥**

ਭਰਮ ਵਿਚ ਭੁਲੇ ਹੋਏ (ਜੀਵ) ਪਾਗ਼ਲ ਹੋ ਗਏ ਹਨ, (ਪਰ) ਭਾਗਾਂ ਤੋਂ ਬਿਨਾਂ ਕੀ ਪਾਈਦਾ ਹੈ ?

**ਗੁਰਮੁਖਿ ਗਿਆਨੁ ਡੋਰੀ ਪ੍ਰਭਿ ਪਕੜੀ**
**ਜਿਨ ਖਿੰਚੈ ਤਿਨ ਜਾਈਐ ॥**

ਗੁਰਮੁਖਾਂ ਨੇ {ਗਿਆਨੁ} ਜਾਣਿਆਂ ਹੈ, (ਕਿ ਸਾਡੀ) {ਡੋਰੀ} ਨਕੇਲ ਪ੍ਰਭੂ ਨੇ ਫੜੀ ਹੋਈ ਹੈ, ਜਿਧਰ ਖਿੱਚਦਾ ਹੈ, ਉਧਰੇ ਜਾਈਦਾ ਹੈ।

**ਹਰਿ ਗੁਣ ਗਾਇ ਸਦਾ ਰੰਗਿ ਰਾਤੇ**
**ਬਹੁੜਿ ਨ ਪਛੋਤਾਈਐ ॥**

(ਜੋ) ਪ੍ਰੇਮ ਵਿਚ ਰਤੇ ਹੋਏ ਸਦਾ ਹਰੀ ਦੇ ਗੁਣ ਗਾਉਂਦੇ ਹਨ, (ਉਹ) ਫੇਰ ਪਛਤਾਂਦੇ ਨਹੀਂ ਹਨ।

**ਭਭੈ ਭਾਲਹਿ ਗੁਰਮੁਖਿ ਬੂਝਹਿ**
**ਤਾ ਨਿਜ ਘਰਿ ਵਾਸਾ ਪਾਈਐ ॥**

ਭੱਭੇ (ਦਾ ਉਪਦੇਸ਼ ਹੈ ਜਿਨ੍ਹਾਂ ਨੇ) ਢੂੰਡਿਆ ਹੈ ਅਤੇ ਸਤਿਗੁਰਾਂ ਤੋਂ ਪੁਛਿਆ ਹੈ, {ਤਾ} ਉਨ੍ਹਾਂ ਨੇ ਅਪਨੇ ਸਰੂਪ

ਵਿਚ ਵਾਸਾ ਪਾਇਆ ਹੈ।

**ਭਭੈ ਭਉਜਲੁ ਮਾਰਗੁ ਵਿਖੜਾ**
**ਆਸ ਨਿਰਾਸਾ ਤਰੀਐ॥**

{ਭਭੈ} ਵੱਡੇ ਡਰੌਣੇ ਸੰਸਾਰ ਸਮੁੰਦਰ ਦਾ ਰਸਤਾ ਕਰੜਾ ਹੈ, ਆਸ਼ਾ ਤੋਂ ਨਿਰਾਸ (ਹੋਈਏ, ਤਾਂ) ਤਰੀਦਾ ਹੈ।

**ਗੁਰ ਪਰਸਾਦੀ ਆਪੋ ਚੀਨੈ**
**ਜੀਵਤਿਆ ਇਵ ਮਰੀਐ ॥ ੪੧ ॥**

ਗੁਰਾਂ ਦੀ ਕ੍ਰਿਪਾ ਨਾਲ ਆਪ ਨੂੰ ਪਛਾਣੀਏ ਅਤੇ ਜੀਵੱਤ (ਭਾਵ) ਤੋਂ ਮਰੀਏ, (ਤਾਂ) {ਇਵ} ਜ਼ਰੂਰ ਹੀ (ਤਰ ਜਾਈਦਾ ਹੈ) ॥ ੪੧ ॥

**ਮਾਇਆ ਮਾਇਆ ਕਰਿ ਮੁਏ**
**ਮਾਇਆ ਕਿਸੈ ਨ ਸਾਥਿ ॥**

ਮਾਯਾ ਮਾਯਾ ਕਰਦੇ (ਹੀ ਸਾਰੇ) ਮੋਏ ਹਨ, (ਪਰ) ਮਾਯਾ ਕਿਸੇ ਦੇ ਭੀ ਸਾਥ ਨਹੀਂ ਗਈ ਹੈ।

**ਹੰਸੁ ਚਲੈ ਉਠ ਡੁਮਣੋ ਮਾਇਆ ਭੁਲੀ ਆਥਿ ॥**

{ਹੰਸ} ਜੀਵ ਡੁੰਮਣੇ ਵਾਂਗੂੰ ਉੱਠਕੇ ਚਲਾ ਜਾਂਦਾ ਹੈ, ਅਤੇ ਮਾਯਾ (ਰੂਪ ਸ਼ੈਹਤ ਕੱਠੀ ਕੀਤੀ ਹੋਈ, ਇਥੇ ਹੀ) ਭੁਲੀ (ਪਈ) {ਆਥਿ} ਰਹਿੰਦੀ ਹੈ।

**ਮਨੁ ਝੂਠਾ ਜਮਿ ਜੋਹਿਆ**
**ਅਵਗੁਣ ਚਲਹਿ ਨਾਲਿ ॥**

(ਜੋ) ਜੀਵ ਝੂਠਾ) (ਹੈ, ਉਸਨੂੰ) ਜਮਾਂ ਨੇ ਤਾੜਿਆ ਹੈ, ਅਤੇ (ਉਹ) ,ਔਗੁਣਾਂ ਨੂੰ ਨਾਲ ਲੈਕੇ ਜਾਂਦਾ ਹੈ।

**ਮਨ ਮਹਿ ਮਨੁ ਉਲਟੋ ਮਰੈ**
**ਜੇ ਗੁਣ ਹੋਵਹਿ ਨਾਲਿ ॥**

(ਪਰ) ਜੇ ਮਨ [ਜੀਵ] ਵਿਚੋਂ ਮਨ ਦੇ ਉਲਟੇ (ਸੰਕਲਪ) ਮਰ ਜਾਣ, (ਤਾਂ) ਗੁਣ (ਇਸਦੇ) ਸਾਬੀ ਹੋਵਣਗੇ।

**ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ ॥**

(ਜੋ) ਨਾਮ ਤੋਂ ਹੀਣੇ (ਮਾਯਾ ਨੂੰ) ਮੇਰੀ ਮੇਰੀ ਕਰਦੇ ਮੋਏ ਹਨ, (ਉਨ੍ਹਾਂ ਨੂੰ) ਦੁੱਖ ਲੱਭਦਾ ਹੈ।

**ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ ॥**

ਕਿਲੇ, ਮੰਦਰ ਤੇ ਮਹੱਲ ਕਿਸਦੇ ਹਨ ? (ਇਹ ਤਾਂ) ਬਾਜੀਗਰ ਦੇ {ਦੀਬਾਣੁ} ਅਖਾੜੇ ਵਾਂਗੂ ਹਨ, (ਅਰਥਾਤ ਜਿਵੇਂ ਖੇਡ ਖਤਮ ਹੋਣ ਤੋਂ ਅਖਾੜਾ ਉਝੜ ਜਾਂਦਾ ਹੈ, ਇਵੇਂ ਪ੍ਰਾਣਾਂ ਦੇ ਅੰਤ ਮਗਰੋਂ ਇਹ ਕੁਝ ਨਹੀਂ ਰਹਿਣਾ)।

**ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ ॥**

ਸਤਿਗੁਰੂ ਜੀ (ਆਖਦੇ ਹਨ) ਸਚੇ ਨਾਮ (ਜਪੇ ਤੋਂ) ਬਿਨਾਂ ਝੂਠਾ (ਪੁਰਸ਼) ਜੰਮਦਾ ਮਰਦਾ (ਹੀ ਰਹਿੰਦਾ ਹੈ)।

**ਆਪੇ ਚਤੁਰੁ ਸਰੂਪੁ ਹੈ**
**ਆਪੇ ਜਾਣੁ ਸੁਜਾਣੁ ॥ ੪੨ ॥**

(ਵਾਹਿਗੁਰੂ) ਆਪੇ ਚਤਰ ਸਰੂਪ ਹੈ, ਅਤੇ ਆਪੇ

(ਸਾਡੇ ਹਾਲ ਨੂੰ) ਜਾਣਨ ਵਾਲਾ ਸੁਜਾਣ ਹੈ ॥ ੪੨ ॥

**ਜੋ ਆਵਹਿ ਸੇ ਜਾਹਿ ਫੁਨਿ**

**ਆਇ ਗਏ ਪਛੁਤਾਹਿ ॥**

ਜੋ ਜੰਮਦੇ ਹਨ, ਉਹ ਮਰਦੇ ਫਿਰ ਹਨ, ਅਤੇ ਆਉਂਦੇ ਜਾਂਦੇ ਪਛਤਾਂਦੇ ਹਨ।

**ਲਖ ਚਉਰਾਸੀਹ ਮੇਦਨੀ ਘਟੈ ਨ ਵਧੈ ਉਤਾਹਿ ॥**

(ਜੋ) ਚੁਰਾਸੀ ਲੱਖ ਦੁਨੀਆਂ ਹੈ, ਘਟਦੀ ਵਧਦੀ ਨਹੀਂ ਹੈ, ਓਨੀ ਦੀ ਓਨੀ ਰਹਿੰਦੀ ਹੈ।

**ਸੇ ਜਨ ਉਬਰੇ ਜਿਨ ਹਰਿ ਭਾਇਆ ॥**

**ਧੰਧਾ ਮੂਆ ਵਿਗੂਤੀ ਮਾਇਆ ॥**

ਜਿਨ੍ਹਾਂ ਨੂੰ ਹਰੀ ਦਾ ਭਾਣਾ ਚੰਗਾ ਲੱਗਾ ਹੈ, ਉਹ ਪੁਰਸ਼ (ਚੁਰਾਸੀ ਤੋਂ) ਬਚੇ ਹਨ। (ਕਿਉਂਕਿ ਉਨ੍ਹਾਂ ਦਾ) ਧੰਧਾ ਮਰ ਗਿਆ ਹੈ, ਅਤੇ ਮਾਯਾ ਭੀ ਖਰਾਬ ਹੋਈ ਹੈ, (ਅਰਥਾਤ ਧੰਧੇ ਛੁਟ ਗਏ ਹਨ, ਅਤੇ ਮਾਯਾ ਮਗਰੋਂ ਲਹਿ ਗਈ ਹੈ, ਇਸ ਲਈ ਉਹ ਕਹਿੰਦਾ ਹੈ):—

**ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥**

ਜੋ ਦਿਸਦਾ ਹੈ, ਉਹ ਤੁਰ ਜਾਇਗਾ, (ਫਿਰ ਮੈਂ) ਕਿਸ ਨੂੰ ਮਿੱਤ੍ਰ ਬਨਾਵਾਂ ?

**ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥**

(ਉਸ ਮਹਾਂ ਪੁਰਸ ਨੂੰ) ਆਪਣਾ ਜੀਉ ਸੌਂਪ ਦੇਵਾਂ ਤੇ

ਤਨ ਮਨ (ਉਸਦੇ) ਅਗੇ(ਭੇਟਾ ਧਰ) ਦੇਵਾਂ। (ਫਿਰ ਆਖਾਂ):-

**ਅਸਥਿਰੁ ਕਰਤਾ ਤੂ ਧਣੀ ਤਿਸ ਹੀ ਕੀ ਮੈ ਓਟ॥**

ਹੇ ਕਰਤਾ (ਪੁਰਖ)! ਤੂੰ ਅਚੱਲ ਮਾਲਕ ਹੈਂ, ਅਤੇ ਉਸ (ਮਹਾਤਮਾਂ ਦੇ ਬਚਨਾਂ) ਦੀ (ਮੇਰੇ) {ਹੀ} ਹਿਰਦੇ ਵਿਚ ਓਟ ਹੈ।

**ਗੁਣ ਕੀ ਮਾਰੀ ਹਉ ਮੁਈ**
**ਸਬਦਿ ਰਤੀ ਮਨਿ ਚੋਟ॥ ੪੩॥**

(ਉਸਨੇ) ਸਬਦ ਦੀ ਚੋਟ (ਮੇਰੇ) ਮਨ ਵਿਚ ਰੱਤੀ (ਜਿੰਨੀ) ਮਾਰੀ ਹੈ, (ਉਸਦੇ) ਗੁਣ ਦੀ (ਬਰਕਤ ਨਾਲ ਮੇਰੀ) ਹੰਗਤਾ ਮੋਈ ਹੈ॥ ੪੩॥

**ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥**

(ਮਨ ਨੂੰ) {ਰੰਗੁ} ਖੁਸ਼ ਰਖਣ ਵਾਲਾ ਰਾਜਾ ਰਾਣਾ ਕੋਈ ਨਹੀਂ ਰਹੇਗਾ, ਅਤੇ {ਤੁੰਗ} ਧਨਾਢ ਤੇ (ਫਕੀਰੁ} ਕੰਗਾਲ ਭੀ ਨਹੀਂ (ਰਹੇਗਾ)।

**ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥**

ਆਪੋ ਆਪਣੀ ਵਾਰੀ ਨਾਲ ਤੁਰ ਜਾਣਗੇ, ਕੋਈ ਧੀਰਜ ਨਹੀਂ ਬੰਨ੍ਹੇਗਾ (ਭਾਵ–ਕੋਈ ਭੀ ਥਿਰ ਨਹੀਂ ਰਹੇਗਾ)।

**ਰਾਹੁ ਬੁਰਾ ਭੀਹਾਵਲਾ ਸਰ ਡੂਗਰ ਅਸਗਾਹ॥**

ਰਸਤਾ ਵੱਡਾ {ਭੀਹਾਵਲਾ} ਡਰੌਣਾ ਹੈ, (ਇਸ) ਸਮੁੰਦਰ (ਵਿਚ ਅਗਿਆਨ ਦਾ) ਪਹਾੜ ਤੇ (ਵਿਸੈ ਵਾਸ਼ਨਾ ਰੂਪ) ਅਸਗਾਹ (ਪਾਣੀ ਹੈ)।

**ਮੈ ਤਨਿ ਅਵਗਣ ਝੁਰਿ ਮੁਈ**
**ਵਿਣੁ ਗੁਣ ਕਿਉ ਘਰਿ ਜਾਹ ॥**

ਮੇਰੇ ਤਨ ਵਿਚ ਔਗੁਣ (ਹਨ, ਇਸ ਲਈ) ਝੂਰਕੇ ਮਰਦੀ ਹਾਂ, ਗੁਣਾਂ (ਨੂੰ ਪ੍ਰਾਪਤ ਕੀਤੇ ਤੋਂ) ਬਿਨਾਂ ਘਰ ਵਿਚ ਕਿਵੇਂ ਜਾਵਾਂਗੀ ?

**ਗੁਣੀਆਂ ਗੁਣ ਲੇ ਪ੍ਰਭ ਮਿਲੇ**
**ਕਿਉ ਤਿਨ ਮਿਲਉ ਪਿਆਰਿ ॥**

ਗੁਣਾਂ ਨੂੰ ਲੈ ਕੇ ਗੁਣਵਾਨ (ਪੁਰਸ਼) ਪ੍ਰਭੂ ਨੂੰ ਮਿਲੇ ਹਨ, (ਪਰ ਮੈਂ) ਉਸ ਪਿਆਰੇ ਨੂੰ ਕਿਵੇਂ ਮਿਲਾਂਗੀ ?

**ਤਿਨ ਹੀ ਜੈਸੀ ਥੀ ਰਹਾਂ ਜਪਿ ਜਪਿ ਰਿਦੈ ਮੁਰਾਰਿ॥**

ਹਿਰਦੇ ਵਿਚ ਮੁਰਾਰੀ ਨੂੰ ਜਪ ਜਪਕੇ (ਮੈਂ ਭੀ) ਉਨ੍ਹਾਂ ਹੀ ਵਰਗੀ ਹੋ ਰਹਾਂਗੀ (ਤਦ ਮਿਲ ਸਕਾਂਗੀ)।

**ਅਵਗੁਣੀ ਭਰਪੂਰ ਹੈ ਗੁਣ ਭੀ ਵਸਹਿ ਨਾਲਿ ॥**

ਭਾਵੇਂ ਜੀਵ ਔਗੁਣਾਂ ਕਰਕੇ ਭਰਿਆ ਹੋਯਾ ਹੈ, (ਪਰ) ਗੁਣ ਭੀ (ਇਸਦੇ) ਨਾਲ ਵਸਦੇ ਹਨ।

**ਵਿਣੁ ਸਤਗੁਰ ਗੁਣ ਨ ਜਾਪਨੀ**
**ਜਿਚਰੁ ਸਬਦਿ ਨ ਕਰੇ ਬੀਚਾਰੁ ॥੪੪॥**

ਸਤਿਗੁਰੂ (ਦੀ ਕ੍ਰਿਪਾ ਤੋਂ) ਬਿਨਾਂ ਗੁਣ ਜਾਣੇ ਨਹੀਂ ਜਾਂਦੇ, (ਅਤੇ) ਜਿਨ੍ਹਾਂ ਚਿਰ ਉਪਦੇਸ਼ ਦੀ ਵੀਚਾਰ ਨਹੀਂ ਕਰੇਗਾ (ਓਨਾਂ ਚਿਰ ਕ੍ਰਿਪਾ ਨਹੀਂ ਹੁੰਦੀ ਹੈ) ॥ ੪੪ ॥

**ਲਸਕਰੀਆ ਘਰ ਸੰਮ੍ਲੇ ਆਏ ਵਜਹੁ ਲਿਖਾਇ॥**

(ਜੀਵ ਰੂਪ) ਫੌਜੀਆਂ (ਨੇ ਸਰੀਰਾਂ ਰੂਪ) ਘਰ ਸੰਭਾਲੇ ਹਨ, (ਅਤੇ ਪ੍ਰਾਰਬਧ ਰੂਪ {ਵਜਹੁ} ਰੋਜ਼ੀਨਾ ਲਿਖਾਕੇ (ਇਸ ਸੰਸਾਰ ਰੂਪ ਛੌਣੀ ਵਿਚ) ਆਏ ਹਨ।

**ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ॥**

(ਜੋ ਸਿਪਾਹੀ) ਸਿਰ ਦੇ (ਜੋਰ) ਮਾਲਕ ਦੀ ਕਾਰ ਕਮਾਂਦੇ ਹਨ, (ਉਨ੍ਹਾਂ ਦੇ) ਪੱਲੇ ਨਫ਼ਾ ਪੈਂਦਾ ਹੈ।

**ਲਬੁ ਲੋਭੁ ਬੁਰਿਆਈਆ ਛੋਡੇ ਮਨਹੁ ਵਿਸਾਰਿ॥**

(ਜੇਕਰ) ਲੱਬ, ਲੋਭ ਤੇ ਬੁਰਿਆਈਆਂ ਨੂੰ ਮਨ ਤੋਂ ਵਿਸਾਰ ਛੱਡੇ। (ਅਤੇ):-

**ਗੜਿ ਦੋਹੀ ਪਾਤਿਸਾਹ ਕੀ ਕਦੇ ਨ ਆਵੈ ਹਾਰਿ॥**

(ਹਿਰਦੇ ਰੂਪ) ਕਿਲ੍ਹੇ ਵਿਚ (ਵਾਹਿਗੁਰੂ ਰੂਪ) ਪਾਤਸਾਹ ਦੀ ਦੁਹਾਈ (ਫੇਰੇ, ਤਾਂ ਫਿਰ) ਕਦੇ ਭੀ ਹਾਰ ਨਹੀਂ ਆਵੇਗੀ।

**ਚਾਕਰੁ ਕਹੀਐ ਖਸਮ ਕਾ ਸਉਹੇ ਉਤਰੈ ਦੇਇ॥**

(ਜੋ) ਮਾਲਕ ਦਾ ਨੌਕਰ ਕਹਾਂਦਾ ਹੈ, (ਅਤੇ ਉਸਦੇ) ਸਾਹਮਣੇ ਜਵਾਬ ਦੇਂਦਾ ਹੈ।

**ਵਜਹੁ ਗਵਾਏ ਆਪਣਾ ਤਖਤਿ ਨ ਬੈਸਹਿ ਸੇਇ॥**

(ਉਹ) ਆਪਣਾ {ਵਜਹੁ} ਰੋਜ਼ੀਨਾ ਗਵਾਂਦਾ ਹੈ, ਅਤੇ ਉਸਨੂੰ {ਤਖਤਿ} ਦਰਬਾਰ ਵਿਚ ਬੈਠਨਾ ਨਹੀਂ ਮਿਲਦਾ (ਅਰਥਾਤ ਜੋ ਵਾਹਿਗੁਰੂ ਦਾ ਭਾਣਾ ਨਹੀਂ ਮੰਨਦਾ ਉਹ

ਸੰਸਾਰਕ ਸੁਖਾਂ ਤੋਂ ਵਾਂਜਿਆ ਜਾਂਦਾ ਹੈ, ਅਤੇ ਮੁਕਤੀ ਦਾ ਹੱਕਦਾਰ ਨਹੀਂ ਰਹਿੰਦਾ)।

**ਪ੍ਰੀਤਮ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥**

ਵਾਹਿਗੁਰੂ ਦੇ ਹੱਥ ਵਿਚ ਵਡਿਆਈਆਂ ਹਨ, ਜਿਸਨੂੰ ਚਾਹੇਗਾ, ਉਸਨੂੰ ਦੇਵੇਗਾ ॥

**ਆਪਿ ਕਰੇ ਕਿਸੁ ਆਖੀਐ**
**ਅਵਰੁ ਨ ਕੋਇ ਕਰੇਇ ॥ ੪੫ ॥**

ਆਪੇ (ਸਭ ਕੁਝ) ਕਰਦਾ ਹੈ, (ਫਿਰ) ਕਿਸਨੂੰ (ਜਾਕੇ) ਆਖੀਏ ? (ਕਿਉਂਕਿ) ਹੋਰ ਕੋਈ (ਕੁਝ ਨਹੀਂ ਕਰ ਸਕਦਾ ॥ ੪੫ ॥

**ਬੀਜਉ ਸੂਝੈ ਕੋ ਨਹੀ ਬਹੈ ਦੁਲੀਚਾ ਪਾਇ ॥**

ਦੂਜਾ (ਅਜੇਹਾ) ਕੋਈ ਨਹੀਂ ਸੁੱਝਦਾ, (ਜੋ ਉਸਦੇ ਬਰਾਬਰ) {ਦੁਲੀਚਾ ਪਾਇ} ਗੱਦੀ ਬਣਾਕੇ ਬਹੇਗਾ।

**ਨਰਕ ਨਿਵਾਰਣੁ ਨਰਹ**
**ਨਰੁ ਸਾਚਉ ਸਾਚੈ ਨਾਇ ॥**

{ਨਰਹ*} ਵਿਸ਼ਨਾਦਿਕ (ਜਿਸਦੇ) {ਨਰੁ} ਸੇਵਕ ਹਨ, (ਉਸ) ਸੱਚੇ ਦਾ ਸੱਚਾ ਨਾਮ ਹੀ ਨਰਕਾਂ (ਦੇ ਦੁੱਖ ਨੂੰ) ਨਿਵਾਰਨ ਵਾਲਾ ਹੈ।

---

*ਸੰਸਕ੍ਰਿਤ, ਨਰ = (੧) ਵਿਸਨ। (੨) ਸ਼ਿਵਜੀ। (੩) ਜਮਰਾਜ। (੪) ਸੇਵਕ।

ਵਣੁ ਤ੍ਰਿਣੁ ਢੂਢਤ ਫਿਰਿ ਰਹੀ
ਮਨ ਮਹਿ ਕਰਉ ਬੀਚਾਰੁ ॥

ਪਹਲੇ ਵਣਾਂ ਤ੍ਰਿਣਾਂ ਵਿਚ ਢੂੰਢਦੀ ਫਿਰ ਰਹੀ (ਸਾਂ, ਪਰ ਫਿਰ) ਮਨ ਵਿਚ ਵੀਚਾਰ ਕੀਤਾ। (ਕਿ):-

ਲਾਲ ਰਤਨ ਬਹੁ ਮਾਣਕੀ
ਸਤਿਗੁਰ ਹਾਥਿ ਭੰਡਾਰੁ ॥

{ਲਾਲ) ਪ੍ਰੇਮ {ਰਤਨ} ਵੈਰਾਗ ਤੇ ਬਹੁਤੇ (ਗੁਣਾਂ ਰੂਪ) ਮਾਣਕਾਂ ਦਾ ਭੰਡਾਰਾ ਸਤਿਗੁਰੂ ਦੇ ਹੱਥ ਵਿਚ ਹੈ।

ਊਤਮੁ ਹੋਵਾ ਪ੍ਰਭੁ ਮਿਲੈ ਇਕ ਮਨਿ ਏਕੈ ਭਾਇ॥

ਮਨ ਵਿਚ ਇਕ ਦੇ ਪ੍ਰੇਮ (ਨੂੰ ਧਾਰਕੇ) ਉੱਤਮ ਹੋਵਾਂ, (ਤਾਂ) ਇਕ ਪ੍ਰਭੂ ਮਿਲੇਗਾ।

ਨਾਨਕ ਪ੍ਰੀਤਮ ਰਸਿ ਮਿਲੇ ਲਾਹਾ ਲੈ ਪਰਥਾਇ॥

ਸਤਿਗੁਰੂ ਜੀ (ਆਖਦੇ ਹਨ, ਜੋ ਪੁਰਸ) ਪ੍ਰੀਤਮ ਤੇ ਰਸ [ਪ੍ਰੇਮ] ਵਿਚ ਮਿਲੇਗਾ, (ਉਹ) ਪ੍ਰਲੋਕ ਦਾ ਲਾਹਾ ਲਏਗਾ।

ਰਚਨਾ ਰਾਚਿ ਜਿਨਿ ਰਚੀ
ਜਿਨਿ ਸਿਰਿਆ ਆਕਾਰੁ ॥

ਜਿਸਨੇ (ਸੂਖਮ ਤੱਤਾਂ ਦੀ) ਰਚਨਾ ਰੱਚੀ (ਹੈ, ਅਤੇ ਸਥੂਲ ਤੱਤਾਂ ਦੀ ਰਚਨਾ ਰਚੀ ਹੈ, (ਅਤੇ ਫਿਰ) ਜਿਸਨੇ ਉਨ੍ਹਾਂ ਤੱਤਾਂ ਤੋਂ) ਸਰੀਰ ਰਚਿਆ ਹੈ।

**ਗੁਰਮੁਖਿ ਬੇਅੰਤੁ ਧਿਆਈਐ**
**ਅੰਤੁ ਨ ਪਾਰਾਵਾਰੁ ॥ ੪੬ ॥**

ਗੁਰਮੁਖਾਂ ਨੇ (ਉਸ) ਬੇਅੰਤ ਨੂੰ ਧਿਆਯਾ ਹੈ,(ਜਿਸਦੇ) ਪਾਰ ਉਰਾਰ ਦਾ ਅੰਤ ਨਹੀਂ ਹੈ ॥ ੪੬ ॥

**ਝਾੜੇ ਰੂੜਾ ਹਰਿ ਜੀਉ ਸੋਈ ॥**
**ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥**

ਝਾੜੇ (ਦਾ ਉਪਦੇਸ ਹੈ, ਕਿ) ਉਹ ਹਰੀ ਜੀਉ ਸੁੰਦਰ ਹੈ, ਅਤੇ ਉਸ ਤੋਂ ਬਿਨ ਹੋਰ ਕੋਈ ਰਾਜਾ ਨਹੀਂ ਹੈ।

**ਝਾੜੈ ਗਾਰੁੜੁ ਤੁਮ ਸੁਣਹੁ ਹਰਿ ਵਸੈ ਮਨ ਮਾਹਿ ॥**

(ਜੋ) ਮਨ ਵਿਚ (ਕਾਮਾਦਿਕ) {ਹਰਿ} ਸੱਪ ਵੱਸਦਾ ਹੈ, (ਉਸਦੀ ਵਿਸ਼ੈ ਵਾਸ਼ਨਾਂ ਰੂਪ ਜ਼ੈਹਰ ਨੂੰ ਦੂਰ ਕਰਨ ਵਾਲਾ) ਗਾਰੜੂ* ( ਮੰਤ੍ਰ ) ਤੁਸੀਂ ਸੁਣੋ।

**ਗੁਰ ਪਰਸਾਦੀ ਹਰਿ ਪਾਈਐ**
**ਮਤੁ ਕੋ ਭਰਮਿ ਭੁਲਾਹਿ ॥**

ਗੁਰਾਂ ਦੀ ਕ੍ਰਿਪਾ ਨਾਲ (ਉਹ) ਹਰਿ (ਨਾਮ ਮੰਤ੍ਰ) ਪਾਈਦਾ ਹੈ, ਕੋਈ ਭਰਮ ਵਿਚ ਨਾਂ ਭੁੱਲੇ ਰਹਿਣਾ।

**ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ ॥**
**ਗੁਰਮੁਖਿ ਪੂਰਾ ਤਿਸੁ ਸਾਬਾਸਿ ॥**

*ਇਕ ਤਰ੍ਹਾਂ ਦਾ ਮੰਤ੍ਰ ਹੈ, ਜਿਸਦਾ ਦੇਵਤਾ ਗਰੁੜ ਹੈ, ਅਤੇ ਜੋ ਸੱਪ ਦੀ ਜੋਹਰ ਝਾੜਦਾ ਹੈ।

ਉਹ ਸੱਚਾ ਸਾਹ ਹੈ, ਜਿਸਨੂੰ ਹਰਿ (ਨਾਮ) ਧਨ ਦੀ ਰਾਸ (ਪ੍ਰਾਪਤ) ਹੈ। ਉਸ ਨੂੰ ਪੂਰਾ ਵਾਹਿਗੁਰੂ ਸਾਬਾਸ ਦੇਵੇਗਾ।

**ਰੂੜੀ ਬਾਣੀ ਹਰਿ ਪਾਇਆ**
**ਗੁਰ ਸਬਦੀ ਬੀਚਾਰਿ ॥**

(ਜੋ) ਗੁਰਾਂ ਦੇ ਉਪਦੇਸ ਦੀ ਵੀਚਾਰ ਹੈ (ਇਸ) ਸੁੰਦਰ ਬਾਣੀ ਕਰਕੇ ਹਰੀ ਪਾਇਆ (ਜਾਂਦਾ ਹੈ)।

**ਆਪੁ ਗਇਆ ਦੁਖੁ ਕਟਿਆ**
**ਹਰਿ ਵਰੁ ਪਾਇਆ ਨਾਰਿ ॥ ੪੭ ॥**

(ਜਿਸਦਾ) ਹੰਕਾਰ (ਮਿਟ) ਗਿਆ ਹੈ, (ਉਸਦਾ ਸਾਰਾ) ਦੁੱਖ ਕੱਟਿਆ (ਗਿਆ ਹੈ, ਕਿਉਂਕਿ ਉਸ ਜੀਵ) ਇਸਤ੍ਰੀ ਨੇ ਹਰੀ ਪਤੀ ਨੂੰ ਪਾਯਾ ਹੈ ॥ ੪੭ ॥

**ਸੁਇਨਾ ਰੁਪਾ ਸੰਚੀਐ ਧਨੁ ਕਾਚਾ ਬਿਖੁ ਛਾਰੁ ॥**

(ਜੋ) ਸੋਨਾ ਚਾਂਦੀ ਕੱਠਾ ਕਰੀਦਾ ਹੈ, (ਇਹ) ਧਨ ਕੱਚਾ {ਬਿਖੁ} ਜ਼ਹਰ (ਹੈ, ਜੋ ਆਤਮਾ ਨੂੰ) ਨਾਸ ਕਰਦਾ ਹੈ।

**ਸਾਹੁ ਸਦਾਏ ਸੰਚਿ ਧਨੁ ਦੁਬਿਧਾ ਹੋਇ ਖੁਆਰੁ ॥**

(ਜੋ ਇਸ) ਧਨ ਨੂੰ ਕੱਠਾ ਕਰਕੇ (ਆਪਨਾ ਨਾਮ) 'ਸ਼ਾਹ' ਕਹਾਉਂਦਾ ਹੈ, (ਉਹ) ਦ੍ਵੈਤ ਕਰਕੇ ਖੁਆਰ ਹੁੰਦਾ ਹੈ।

**ਸਚਿਆਰੀ ਸਚੁ ਸੰਚਿਆ ਸਾਚਉ ਨਾਮੁ ਅਮੋਲੁ ॥**

ਸੱਚਿਆਂ ਨੇ ਹੀ 'ਸਚ' ਨਾਮ ਰੂਪ ਸੱਚਾ ਤੇ ਅਮੋਲਕ ਧਨ ਕੱਠਾ ਕੀਤਾ ਹੈ।

**ਹਰਿ ਨਿਰਮਾਇਲੁ ਊਜਲੋ ਪਤਿ ਸਾਚੀ ਸਚੁ ਬੋਲੁ॥**

(ਜਿਨ੍ਹਾਂ ਨੇ) ਨਿਰਮਲ ਹਰਿ (ਨਾਮ ਧਨ ਕੱਠਾ ਕੀਤਾ ਹੈ, ਉਨ੍ਹਾਂ ਦੀ) ਇੱਜਤ ਉੱਜਲ ਤੇ ਸੱਚੀ ਹੈ, ਅਤੇ ਸੱਚਾ ਬੋਲ ਹੈ। (ਇਸ ਲਈ ਉਨ੍ਹਾਂ ਅੱਗੇ ਬੇਨਤੀ ਕਰੋ):-

**ਸਾਜਨੁ ਮੀਤੁ ਸੁਜਾਣੁ ਤੂ ਤੂ ਸਰਵਰੁ ਤੂ ਹੰਸੁ ॥**

ਹੇ ਸੱਜਨ ! ਤੂੰ ਸੁਜਾਣ ਮਿੱਤ੍ਰ ਹੈਂ, ਤੂੰ (ਸਤਿਸੰਗ ਰੂਪ) ਮਾਨ ਸਰੋਵਰ ਹੈਂ, ਅਤੇ ਤੂੰ (ਸੰਤ ਰੂਪ) ਹੰਸ ਹੈਂ।

**ਸਾਚਉ ਠਾਕੁਰੁ ਮਨਿ ਵਸੈ ਹਉ ਬਲਿਹਾਰੀ ਤਿਸੁ॥**

ਸੱਚਾ ਵਾਹਿਗੁਰੂ (ਤੇਰੇ) ਮਨ ਵਿਚ ਵੱਸਦਾ ਹੈ, ਤਿਸ (ਕਰਕੇ) ਮੈਂ (ਤੇਰੇ ਤੋਂ) ਕੁਰਬਾਨ ਜਾਂਦਾ ਹਾਂ।

**ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ॥**

ਜਿਸਨੇ (ਇਹ) ਮੋਹਣੀ ਮਾਯਾ ਦੀ ਮਮਤਾ ਬਣਾਈ ਹੈ, (ਹੇ ਬੰਦੇ ! ਤੂੰ) ਉਸਨੂੰ ਜਾਣ।

**ਬਿਖਿਆ ਅੰਮ੍ਰਿਤੁ ਏਕੁ ਹੈ**

**ਬੂਝੈ ਪੁਰਖੁ ਸੁਜਾਣੁ ॥੪੮॥**

(ਇਹ) ਇਕੋ (ਮਾਯਾ ਹੀ) ਜ਼ਹਰ ਤੇ ਅੰਮ੍ਰਤ ਰੂਪ ਹੈ, (ਪਰ ਇਸ ਭੇਦ ਨੂੰ ਕੋਈ) ਸੁਜਾਣ ਪੁਰਖ [ਤੱਤ੍ਰ ਵੇਤਾ] ਹੀ ਜਾਣਦਾ ਹੈ ॥ ੪੮ ॥

**ਖਿਮਾ ਵਿਹੂਣੇ ਖਪਿ ਗਏ ਖੂਹਣਿ ਲਖ ਅਸੰਖ ॥**

ਖਿਮਾਂ ਤੋਂ ਹੀਣੇ (ਪੁਰਸਾਂ ਦੀਆਂ) ਲੱਖਾਂ ਅਸੰਖਾਂ

ਖੂਹਣੀਆਂ* ਗਰਕ ਹੋ ਗਈਆਂ ਹਨ।

**ਗਣਤ ਨ ਆਵੈ ਕਿਉ ਗਣੀ**
**ਖਪਿ ਖਪਿ ਮੁਏ ਬਿਸੰਖ ॥**

ਗਿਣਤੀ ਨਹੀਂ ਆਉਂਦੀ ਹੈ, (ਫਿਰ ਮੈਂ) ਕਿਵੇਂ

---

*(੧) ੧ ਰਥ, ੧ ਹਾਥੀ, ੩ ਘੋੜੇ ਤੇ ੫ ਪੈਦਲ ਸਿਪਾਹੀ ਦਾ ਨਾਮ 'ਪੱਤਿ' ਹੈ।

(੨) ੩ ਰਥ, ੩ ਹਾਥੀ, ੯ ਘੋੜੇ, ੧੫ ਪੈਦਲ ਸਿਪਾਹੀ (ਜਾਂ ੩ ਪਤਿ ਦਾ ਨਾਮ) 'ਸੈਨਾ ਮੁਖ' ਹੈ।

(੩) ੯ ਰਥ, ੯ ਹਾਥੀ, ੨੭ ਘੋੜੇ ੪੫ ਪੈਦਲ ਸਿਪਾਹੀ (ਜਾਂ ੩ ਸੈਨਾਮੁਖ ਦਾ ਨਾਮ 'ਗੁਲਮ' ਹੈ।

(੪) ੨੭ ਰਥ, ੨੭ ਹਾਥੀ ੫੧ ਘੋੜੇ, ੧੩੫ ਪੈਦਲ ਸਿਪਾਹੀ (ਜਾਂ ੩ ਗੁਲਮ ਦਾ ਨਾਮ) 'ਗਣ' ਹੈ।

(੫) ੫੧ ਰਥ, ੫੧ ਹਾਥੀ, ੧੫੩ ਘੋੜੇ, ੪੦੫ ਪੈਦਲ ਸਿਪਾਹੀ (ਜਾਂ ੩ ਗਣ ਦਾ ਨਾਮ) 'ਬਾਹਨੀ' ਹੈ।

(੬) ੧੫੩ ਰਥ, ੧੫੩ ਹਾਥੀ, ੪੫੯ ਘੋੜੇ, ੧੨੪੫ ਪੈਦਲ ਸਿਪਾਹੀ (ਜਾਂ ੩ ਬਾਹਨੀ ਦਾ ਨਾਮ 'ਪ੍ਰਤਨਾ' ਹੈ।

(੭) ੪੫੯ ਰਥ, ੪੫੯ ਹਾਥੀ, ੧੪੭੭ ਘੋੜੇ, ੩੬੪੫ ਪੈਦਲ ਸਿਪਾਹੀ (ਜਾਂ ੩ ਪ੍ਰਤਨਾ ਦਾ ਨਾਮ) 'ਚਮੂ' ਹੈ।

(੮) ੧੪੭੭ ਰਥ, ੧੪੭੭ ਹਾਥੀ, ੪੪੩੧ ਘੋੜੇ, ੧੦੯੩੫ ਪੈਦਲ ਸਿਪਾਹੀ (ਜਾਂ ੩ ਚਮੂੰ ਦਾ ਨਾਮ) 'ਅਨੀਕਨੀ' ਹੈ।

(੯) ੨੧੮੭੫ ਰਥ,੨੧੮੭੫ ਹਾਥੀ,੬੫੬੫੦ ਘੋੜੇ,੧੦੯੩੫੦ ਪੈਦਲ ਸਿਪਾਹੀ (ਜਾਂ ਦਸ ਅਨੀਕਨੀ ਦਾ ਨਾਮ ਇਕ) 'ਅਖ਼ੂਹਨੀ' ਜਾਂ 'ਖੂਹਣੀ' ਹੈ। (ਮਹਾਂ ਭਾਰਤ, ਆਦਿ ਪਰਬ, (ਅ: ੨)

ਣਾਂ,{ਬਿਸੰਖ}ਅਨਗਿਣਤ ਹੀ ਖਪਦੇ ਖਪਦੇ ਮਰ ਗਏ ਹਨ।

**ਸਮੁ ਪਛਾਣੈ ਆਪਣਾ ਖੂਲੇ ਬੰਧੁ ਨ ਪਾਇ ॥**

(ਜੋ) ਆਪਣੇ ਮਾਲਕ ਨੂੰ ਪਛਾਣਦਾ ਹੈ, (ਉਸਦੇ) ਬੰਧਨ ਖੁੱਲ੍ਹ ਗਏ ਹਨ ਜੋ ਮੁੜਕੇ ਉਸਨੂੰ) ਪੈਂਦੇ ਨਹੀਂ ਹਨ।

**ਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥**

{ਮਹਲੀ} ਹੇ ਜਗਯਾਸੂ ! ਤੂੰ (ਗੁਰ) ਸਬਦ ਕਰਕੇ ਰਾ (ਹੋਵੇਂਗਾ, ਅਤੇ) ਖਿਮਾ ਤੇ ਸੱਚ ਨੂੰ (ਧਾਰੇਂਗਾ ਤਾਂ) ਸੁਖ {ਭਾਇ} ਪਾਵੇਂਗਾ।

**ਖਰਚੁ ਖਰਾ ਧਨ ਧਿਆਨੁ ਤੂ ਆਪੇ ਵਸਹਿਸਰੀਗਿ॥**

ਤੂੰ (ਨਾਮ ਰੂਪ) ਸਚਾ ਧਨ ਖਰਚ, (ਜਿਸਦਾ) ਧਿਆਨ (ਕਰਦਾ ਹੈਂ, ਫਿਰ ਉਹ ਤੇਰੇ) ਸਰੀਰ ਵਿਚ ਆਪੇ ਆ ਵੱਸੇਗਾ।

**ਮਨਿ ਤਨਿ ਮੁਖਿ ਜਾਪੈ ਸਦਾ**
**ਗੁਣ ਅੰਤਰਿ ਮਨਿ ਧੀਰ ॥**

(ਜੇ) ਮਨ ਕਰਕੇ, ਸਰੀਰ ਕਰਕੇ ਤੇ ਬਾਣੀ ਕਰਕੇ ਸਦਾ ਜਪੇਂਗਾ (ਤਦ) ਗੁਣਾਂ ਦੇ ਅੰਦਰ ਹੀ ਤੇਰਾ ਮਨ ਟਿਕ ਜਾਏਗਾ।

**ਹਉਮੈ ਖਪੈ ਖਪਾਇਸੀ ਬੀਜਉ ਵਥੁ ਵਿਕਾਰੁ ॥**

(ਜੋ) ਹੌਮੈ ਵਿਚ ਖਪਣਾ ਤੇ ਖਪਾਉਂਣਾ ਹੈ, (ਇਹ) ਦੂਜੀ ਵਸਤੂ ਵਿਕਾਰ ਰੂਪ ਹੈ।

**ਜੰਤੁ ਉਪਾਇ ਵਿਚਿ ਪਾਇਅਨੁ**

**ਕਰਤਾ ਅਲਗੁ ਅਪਾਰੁ ॥ ੪੯ ॥**

ਜੀਵ ਪੈਦਾ ਕੀਤੇ ਹਨ, (ਫਿਰ ਇਨ੍ਹਾਂ) ਵਿਚ ਦ੍ਵੈਤ ਪਾਈ ਹੈ, (ਪਰ) ਅਪਾਰ (ਸਰੂਪ) ਕਰਤਾ (ਪੁਰਖ ਇਨ੍ਹਾਂ ਤੋਂ) ਅਲੱਗ ਹੈ ॥ ੪੯ ॥

**ਸ੍ਰਿਸਟੇ ਭੇਉ ਨ ਜਾਣੈ ਕੋਇ ॥**

**ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥**

{ਸ੍ਰਿਸਟੈ} ਵਾਹਿਗੁਰੂ ਦਾ ਭੇਦ ਕੋਈ ਨਹੀਂ ਜਾਣਦਾ। (ਜੋ ਕੁਝ) ਵਾਹਿਗੁਰੂ ਕਰਦਾ ਹੈ, ਉਹ ਜਰੂਰ ਹੁੰਦਾ ਹੈ।

**ਸੰਪੈ ਕਉ ਈਸਰੁ ਧਿਆਈਐ ॥**

**ਸੰਪੈ ਪੁਰਬਿ ਲਿਖੇ ਕੀ ਪਾਈਐ ॥**

ਸੰਪਦਾ ਨੂੰ (ਲੈਣ ਵਾਸਤੇ) ਕੋਈ ਸਿਵਜੀ ਨੂੰ ਧਿਆਉਂਦਾ ਹੈ। (ਪਰ) ਸੰਪਦਾ ਤਾਂ ਪਿਛਲੇ (ਕਰਮਾਂ ਦੇ) ਲਿਖੇ ਅਨੁਸਾਰ ਹੀ ਪਾਈ ਜਾਂਦੀ ਹੈ।

**ਸੰਪੈ ਕਾਰਣਿ ਚਾਕਰ ਚੋਰ ॥**

**ਸੰਪੈ ਸਾਥਿ ਨ ਚਾਲੈ ਹੋਰ ॥**

ਧਨ ਦੇ ਵਾਸਤੇ (ਲੋਕੀ) ਨੌਕਰ ਤੇ ਚੋਰ (ਹੁੰਦੇ ਹਨ। ਇਹ) ਸੰਪਦਾ। (ਕਿਸੇ ਦੇ ਭੀ) ਨਾਲ ਨਹੀਂ ਚਲਦੀ, ਦੂਜੇ ਦੀ (ਹੋ ਜਾਂਦੀ ਹੈ)।

**ਬਿਨੁ ਸਾਚੇ ਨਹੀ ਦਰਗਹ ਮਾਨੁ ॥**

**ਹਰਿ ਰਸੁ ਪੀਵੈ ਛੁਟੈ ਨਿਦਾਨਿ ॥ ੫੦ ॥**

ਚੇ (ਨਾਮ ਜਪੇ ਤੋਂ) ਬਿਨਾ ਦਰਗਾਹ ਵਿਚ ਮਾਣ ਨਹੀਂ ਏਗਾ। ਜੋ) ਹਰਿ ਰਸ ਨੂੰ ਪੀਵੇਗਾ, (ਉਹ) ਅੰਤ ਦੇ (ਸਮੇ ਖਾਂ ਤੋਂ) ਛੁੱਟੇਗਾ ॥ ੫੦ ॥

**ਹੇਰਤ ਹੇਰਤ ਹੇ ਸਖੀ ਹੋਇ ਰਹੀ ਹੈਰਾਨੁ ॥**

ਹੇ ਸਖੀ ! (ਮੈਂ) ਵੇਖਦੀ ਵੇਖਦੀ ਹੈਰਾਨ ਹੋ ਰਹੀ ਹਾਂ।

**ਹਉ ਹਉ ਕਰਤੀ ਮੈ ਮੁਈ**
**ਸਬਦਿ ਰਵੈ ਮਨਿ ਗਿਆਨੁ ॥**

(ਜੇਹੜੀ) 'ਮੈਂ' 'ਮੈਂ' ਕਰਦੀ (ਸਾਂ, ਉਹ) ਮੈਂ (ਹੁਣ ਰ ਗਈ ਹੈ, (ਕਿਉਂਕਿ ਗੁਰ ਸਬਦ ਦੇ {ਰਵੈ} ਸਿਮਰਨੇ ਕਰਕੇ ਮਨ ਵਿਚ ਗਿਆਨ (ਹੋ ਗਿਆ ਹੈ)।

**ਹਾਰ ਡੋਰ ਕੰਕਨ ਘਣੇ ਕਰਿ ਥਾਕੀ ਸੀਗਾਰੁ ॥**

(ਹਰਿ ਹਰਿ ਕਰਨਾ) ਹਾਰ, (ਬ੍ਰਿਤੀ ਇਕਾਗਰ ਕਰਨੀ) ਡੋਰੀ, (ਕਰਤਾ ਕਰਤਾ ਕਰਨਾ) ਕੰਗਣ, (ਇਸਤਰ੍ਹਾਂ ਦੇ) ਘਣੇ ਸ਼ਿੰਗਾਰ ਕਰ ੨ ਕੇ ਥੱਕ ਗਈ (ਸੀ, ਪਰ ਕਿਸੇ ਤਰ੍ਹਾਂ ਭੀ ਸੁਖ ਨਹੀਂ ਪਾਯਾ ਸੀ)।

**ਮਿਲਿ ਪ੍ਰੀਤਮ ਸੁਖੁ ਪਾਇਆ**
**ਸਗਲ ਗੁਣਾ ਗਲਿ ਹਾਰੁ ॥**

(ਹੁਣ ਵਾਹਿਗੁਰੂ) ਪ੍ਰੀਤਮ ਨੂੰ ਮਿਲਕੇ ਸੁਖ ਪਾਯਾ ਹੈ, ਅਤੇ ਸਾਰੇ ਗੁਣਾਂ ਦਾ ਹਾਰ ਗਲ ਵਿਚ (ਸੋਭ ਰਿਹਾ ਹੈ)।

ਨਾਨਕ ਗੁਰਮੁਖਿ ਪਾਈਐ
ਹਰਿ ਸਿਉ ਪ੍ਰੀਤਿ ਪਿਆਰੁ ॥

ਸਤਿਗੁਰੂ ਜੀ (ਆਖਦੇ ਹਨ) ਹਰੀ ਨਾਲ ਪ੍ਰੀਤੀ ਪਿਆਰ (ਕਰਨ ਦਾ ਢੰਗ) ਸਤਿਗੁਰੂ ਪਾਸੋਂ ਪਾਈਦਾ ਹੈ।

ਹਰਿ ਬਿਨੁ ਕਿਨਿ ਸੁਖੁ ਪਾਇਆ
ਦੇਖਹੁ ਮਨਿ ਬੀਚਾਰਿ ॥

ਮਨ ਵਿਚ ਵੀਚਾਰ ਕਰਕੇ ਵੇਖੋ, (ਕਿ) ਹਰੀ (ਨੂੰ ਮਿਲੇ ਤੋਂ) ਬਿਨਾਂ ਕਿਸਨੇ ਸੁਖ ਪਾਯਾ ਹੈ ?

ਹਰਿ ਪੜਣਾ ਹਰਿ ਬੁਝਣਾ
ਹਰਿ ਸਿਉ ਰਖਹੁ ਪਿਆਰੁ ॥

(ਤਾਂ ਤੇ) ਹਰਿ (ਨਾਮ ਦਾ) ਪੜ੍ਹਨਾ (ਕਰੋ), ਹਰਿ (ਨਾਮ ਦਾ) ਸਮਝਨਾ (ਕਰੋ, ਅਤੇ) ਹਰੀ ਨਾਲ ਪਿਆਰ ਰਖੋ।

ਹਰਿ ਜਪੀਐ ਹਰਿ ਧਿਆਈਐ
ਹਰਿ ਕਾ ਨਾਮੁ ਅਧਾਰੁ ॥੫੧॥

(ਜੋ) ਹਰਿ ਨਾਮ ਦਾ ਆਸਰਾ (ਲੈਣਾ ਹੈ, ਏਹੋ ਹੀ) ਹਰੀ ਦਾ ਜਪਣਾ ਹੈ, ਅਤੇ ਹਰੀ ਦਾ ਧਿਆਉਣਾ ਹੈ ॥ ੫੧ ॥

ਲੇਖੁ ਨ ਮਿਟਈ ਹੇ ਸਖੀ
ਜੋ ਲਿਖਿਆ ਕਰਤਾਰਿ ॥

ਹੇ ਸਖੀ ! ਜੋ ਕਰਤਾਰ ਨੇ ਲਿਖਿਆ (ਹੈ, ਉਹ) ਲੇਖ ਮਿਟਦਾ ਨਹੀਂ ਹੈ।

**ਆਪੇ ਕਾਰਣੁ ਜਿਨਿ ਕੀਆ**
**ਕਰਿ ਕਿਰਪਾ ਪਗੁ ਧਾਰਿ ॥**

ਜਿਸਨੇ {ਕਾਰਣੁ} ਪ੍ਰਪੰਚ ਬਨਾਯਾ ਹੈ, (ਉਹ) ਆਪੇ ਕਿਰਪਾ ਕਰਕੇ (ਜੀਵ ਨੂੰ) {*ਪਗੁ} ਮੁਕਤ ਪਦ ਵਿਚ ਟਿਕਾਏਗਾ।

**ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥**

ਸਭ ਵਡਿਆਈਆਂ ਕਰਤੇ ਦੇ ਹੱਥ ਵਿਚ ਹਨ, ਗੁਰ (ਸਬਦ ਦੀ) ਵੀਚਾਰ ਕਰਕੇ (ਇਸ ਭੇਦ ਨੂੰ) ਜਾਣ ਲਵੋ।

**ਲਿਖਿਆ ਫੇਰਿ ਨ ਸਕੀਐ**
**ਜਿਉ ਭਾਵੀ ਤਿਉ ਸਾਰਿ ॥**

(ਜਿਸਦਾ) ਲਿਖਿਆ ਨਹੀਂ ਮੋੜ ਸੱਕੀਦਾ (ਉਸ ਅੱਗੇ ਬੇਨਤੀ ਕਰੋ, ਹੇ ਵਾਹਿਗੁਰੂ!) ਜਿਵੇਂ (ਤੈਨੂੰ) ਭਾਉਂਦਾ ਹੈ, ਤਿਵੇਂ (ਮੈਨੂੰ) ਸੰਭਾਲ ਲੈ, (ਭਾਵ ਬਚਾ ਲੈ)।

**ਨਦਰਿ ਤੇਰੀ ਸੁਖੁ ਪਾਇਆ**
**ਨਾਨਕ ਸਬਦੁ ਵੀਚਾਰਿ ॥**

ਸਤਿਗੁਰੂ ਜੀ (ਆਖਦੇ ਹਨ; ਗੁਰ) ਸਬਦ ਨੂੰ ਵੀਚਾਰ ਕਰਕੇ (ਜਾਣਿਆ ਹੈ, ਕਿ) ਤੇਰੀ ਕ੍ਰਿਪਾ ਦ੍ਰਿਸਟੀ ਕਰਕੇ ਹੀ ਸੁਖ ਪਾਇਆ ਹੈ।

**ਮਨਮੁਖ ਭੂਲੇ ਪਚਿ ਮੁਏ ਉਬਰੇ ਗੁਰ ਬੀਚਾਰਿ ॥**

*ਪ੍ਰਜ਼ਾਯੋਕ੍ਰਿਤ ਹੈ, ਹਿੰਦੀ = ਪਗੁ, ਸੰਸਕ੍ਰਿਤ = ਪਦ = ਮੁਕਤੀ ਸਥਾਨ।

(ਨਾਮ ਤੋਂ) ਭੁੱਲੇ ਮਨਮੁਖ (ਹੰਕਾਰ ਵਿਚ) ਸੜ ਕੇ ਮੋਏ ਹਨ, ਅਤੇ ਗੁਰ (ਸਬਦ ਦੀ) ਵੀਚਾਰ ਕਰਕੇ(ਗੁਰਮੁਖ) ਉਬਰੇ ਹਨ।

**ਜਿ ਪੁਰਖੁ ਨਦਰਿ ਨ ਆਵਈ**
**ਤਿਸਕਾ ਕਿਆ ਕਰਿ ਕਹਿਆ ਜਾਇ ॥**

ਜੇਹੜਾ ਪੁਰਖ ਦੀ ਨਿਗਾਹ ਵਿਚ ਨਹੀਂ ਆਉਂਦਾ ਹੈ, (ਅਰਥਾਤ ਜੋ ਦਿੱਸਦਾ ਨਹੀਂ ਹੈ) ਉਸਦਾ (ਸਰੂਪ) ਕੀ ਕਰਕੇ ਕਿਹਾ ਜਾਏ ?

**ਬਲਿਹਾਰੀ ਗੁਰ ਆਪਣੇ**
**ਜਿਨਿ ਹਿਰਦੈ ਦਿਤਾ ਦਿਖਾਇ ॥ ੫੨ ॥**

(ਮੈਂ) ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ,ਜਿਨ੍ਹਾਂ ਨੇ (ਮੈਨੂੰ) ਹਿਰਦੇ ਵਿਚੋਂ ਹੀ ਪ੍ਰਭੂ ਦਾ (ਸਰੂਪ) ਵਿਖਾ ਦਿਤਾ ਹੈ ॥ ੫੨॥

**ਪਾਧਾ ਪੜਿਆ ਆਖੀਐ**
**ਬਿਦਿਆ ਬਿਚਰੈ ਸਹਜਿ ਸੁਭਾਇ ॥**

(ਉਹ) ਪਾਂਧਾ ਪੜ੍ਹਿਆ ਹੋਯਾ ਆਖੀਦਾ ਹੈ, ਜੋ ਸ਼ਾਂਤਿ ਸੁਭਾਵ ਨਾਲ ਵਿਦਯਾ ਦੀ ਵੀਚਾਰ ਕਰਦਾ ਹੈ।

**ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥**

(ਜੋ) ਵਿਦਯਾ ਦੀ ਵੀਚਾਰ ਕਰਕੇ ਤੱਤ ਨੂੰ ਜਾਣਦਾ ਹੈ, ਅਤੇ ਰਾਮ ਨਾਮ ਵਿਚ ਲਿਵ ਲਾਈ (ਰਹਿੰਦਾ ਹੈ)।

**ਮਨਮੁਖੁ ਬਿਦਿਆ ਬਿਕ੍ਰਦਾ ਬਿਖੁਖਟੇ ਬਿਖੁਖਾਇ॥**

(ਜੋ) ਮਨਮੁਖ ਵਿਦਯਾ ਨੂੰ {ਬਿਕ੍ਰਦਾ} ਵੇਚਦਾ ਹੈ,

(ਉਹ) ਜ਼ੈਹਰ ਖੱਟਦਾ ਹੈ, ਅਤੇ ਜ਼ੈਹਰ ਹੀ ਖਾਂਦਾ ਹੈ।

**ਮੂਰਖੁ ਸਬਦੁ ਨ ਚੀਨਈ**
**ਸੂਝ ਬੂਝ ਨਹ ਕਾਇ ॥ ੫੩ ॥**

(ਉਹ) ਮੂਰਖ ਬ੍ਰਹਮ ਨੂੰ ਪਛਾਣਦਾ ਨਹੀਂ ਹੈ, ਅਤੇ (ਉਸਨੂੰ) ਕੋਈ ਸੂਝ ਬੂਝ ਭੀ ਨਹੀਂ ਹੈ ॥ ੫੩ ॥

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥**

ਉਹ (ਪਾਂਧਾ) ਗੁਰਮੁਖ ਆਖੀਦਾ ਹੈ, (ਜੋ ਆਪਣੇ) ਚਾਟੜਿਆਂ [ਸ਼ਗਿਰਦਾਂ] ਨੂੰ (ਇਹ) ਮੱਤ ਦੇਂਦਾ ਹੈ। (ਕਿ):–

**ਨਾਮੁ ਸਮਾਲਹੁ ਨਾਮੁ ਸੰਗਰਹੁ**
**ਲਾਹਾ ਜਗ ਮਹਿ ਲੇਇ ॥**

ਹੇ ਬਚਿਓ ! ਨਾਮ ਨੂੰ ਸਿਮਰੋ, ਨਾਮ (ਧਨ ਨੂੰ) ਕੱਠਾ ਕਰੋ,(ਇਸ ਤਰ੍ਹਾਂ)ਜਗਤ ਵਿਚ (ਜਨਮ ਦਾ)ਲਾਹ ਖੱਟਲਵੋਗੇ।

**ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥**

(ਸਰਧਾ ਰੂਪ) ਸੱਚੀ ਪੱਟੀ (ਹੈ, ਅਤੇ ਜੋ) ਸੱਚ ਸਬਦ ਨੂੰ ਮਨ ਵਿਚ (ਧਾਰਨਾ ਹੈ) ਉਹ ਸ੍ਰੇਸਟ ਪੜਣਾ ਹੈ।

**ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ**
**ਜਿਸੁ ਰਾਮ ਨਾਮੁ ਗਲਿ ਹਾਰੁ ॥ ੫੪ ॥ ੧ ॥**

ਸਤਿਗੁਰੂ ਜੀ (ਆਖਦੇ ਹਨ) ਉਹ ਪੜਿਆ (ਹੋਯਾ ਹੈ, ਅਤੇ) ਓਹੀ {ਬੀਨਾ} ਸਿਆਣਾ ਪੰਡਿਤ ਹੈ ਜਿਸਦੇ ਗਲ ਵਿਚ ਰਾਮ ਨਾਮ ਰੂਪ ਹਾਰ ਹੈ ॥ ੫੪ ॥ ੧ ॥ ਇਤਿ ॥

## ਗੁਰਬਾਣੀ ਦੇ ਟੀਕੇ

ਅਗੇ ਲਿਖੇ ਟੀਕੇ ਪੰਡਤ ਨਰੈਣ ਸਿੰਘ ਜੀ ਗਿਆਨੀ ਵਿਦਿਆ ਮਾਰਤੰਡ ਲਹੌਰ (ਮੁਜੰਗਾਂ ਵਾਲੇ) ਦੇ ਹਨ ।

- ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ ਪੈਹਲੀ ਸੈਂਚੀ ੮)
- ,, ,, ,, ,, ਦੂਜੀ ਸੈਂਚੀ ੮)
- ਵਡਾ ਸੁੰਦਰ ਗੁਟਕਾ ਸਟੀਕ ਮੋਮੀ ਕਾਗਜ਼ ਲਾਲ ਵੇਲ ੮)
- ਵਡਾ ਸੁੰਦਰ ਗੁਟਕਾ ਸਟੀਕ ਡਮਈ ਕਾਗਜ਼ ੬)
- ਵਡਾ ਸੁੰਦਰ ਗੁਟਕਾ ਸਟੀਕ ਆਮ ਕਾਗਜ਼ ਬਿਨਾ ਵੇਲ ੪॥)
- ਵਡਾ ਨਿਤਨੇਮ ਸਟੀਕ ੨)
- ਪੰਜ ਗ੍ਰੰਥੀ ਪੋਥੀ ਸਟੀਕ ੭੦੦ ਸਫਾ ਨਵੀਂ ਐਡੀਸ਼ਨ ੭)
- ਬਾਈ ਵਾਰਾਂ ਸਟੀਕ ਛਪ ਰਹੀ ਹੈ
- ਵਾਰਾਂ ਭਾਈ ਗੁਰਦਾਸ ਸਟੀਕ
- ,, ,, ਪੈਹਲੀਆਂ ੧੨ ਵਾਰਾਂ ੨)
- ਦੂਜਾ ਭਾਗ ਅਗਲੀ ੧੪ ,, ੨॥
- ਤੀਜੀ ਸੈਂਚੀ ,, ੧੫ ,, ੨॥)
- ਭੱਟਾਂ ਦੇ ਸਵਯੇ ਸਟੀਕ ੨)

## ਗੁਰਬਾਣੀ ਦੇ ਟੀਕੇ

- ਸਲੋਕ ਭਗਤ ਕਬੀਰ ਸਟੀਕ ॥)
- ,, ਸ਼ੇਖ ਫਰੀਦ ਜੀ ਸਟੀਕ ।=
- ਸੁਖਮਨੀ ਸਟੀਕ ਵੱਡਾ ਟੀਕਾ ੧॥)
- ਆਸਾ ਦੀ ਵਾਰ ਸਟੀਕ ॥_)
- ਰਹਿਦਾਸ ਬਸੇ ਅਰਦਾਸ ਤੇ ਕੀਰਤਨ ਸੋਹਲਾ ਸਟੀਕ ।≡)
- ਜਪੁਜੀ ਤੇ ਸ਼ਬਦਹਜ਼ਾਰੇ ਸਟੀਕ ॥)
- ਸਲੋਕ ਸਹਸ ਕ੍ਰਿਤੀ ਸਟੀਕ ॥)
- ਬਾਵਨ ਅਖਰੀ ਸਟੀਕ ੧॥)
- ਸਿਧ ਗੋਸ਼ਟ ਸਟੀਕ ੧)
- ਦਖਣੀ ਓਕਾਰ ਸਟੀਕ ੧)
- ਕਬਿਤ ਸਵਯੇ ਭਾਈ ਗੁਰਦਾਸ
- ਸਟੀਕ ਜਾਪ ਸਾਹਿਬ ਪਾ: ੧੦ ।)
- ਅਕਾਲ ਉਸਤਤ ਸਟੀਕ ੧॥)
- ਚੰਡੀ ਦੀ ਵਾਰ ਸਟੀਕ ॥≡)
- ਚੰਡੀ ਚਰਿਤ੍ਰ (ਦੋਵੇਂ) ਸਟੀਕ ੩)
- ਬਚਿਤ੍ਰ ਨਾਟਕ ਤੇ ਗਯਾਨ ਪ੍ਰਬੋਧ ਪਾ: ੧੦ ਸਟੀਕ ੩॥)
- ਦਸਮ ਗ੍ਰੰਥੀ ਪਾ: ੧੦ ਸਟੀਕ ੮)
- ,, ,, ,, ,, ਵਧੀਆ ਕਾਗਜ਼ ੯)
- ਸ੍ਰੀ ਗੁਰ ਭਗਤਮਾਲ ਸਟੀਕ ੬)

ਪਤਾ—ਭਾਈ ਬੂਟਾ ਸਿੰਘ ਪ੍ਰਤਾਪ ਸਿੰਘ ਪੁਸਤਕਾਂ ਵਾਲੇ,
ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ

ਇੰਦਰਜੀਤ ਪ੍ਰਿੰਟਿੰਗ ਪ੍ਰੈਸ ਬਜ਼ਾਰ ਧੋਬੀਆਂ ਅੰਮ੍ਰਿਤਸਰ.

# ਪੋਥੀ ਬਾਵਨ ਅੱਖਰੀ ਸਟੀਕ

ਟੀਕਾਕਾਰ–ਪੰਡਤ ਨਰੈਣ ਸਿੰਘ ਜੀ ਗਿਆਨੀ ਵਿਦਯਾ ਮਾਰਤੰਡ ਲਾਹੌਰ (ਮੁਜੰਗਾਂ ਵਾਲੇ)

ੴ ਸਤਿਗੁਰਪ੍ਰਸਾਦਿ ॥

## ਗਉੜੀ ਬਾਵਨ ਅਖਰੀ ਮਹਲਾ ੫

ਉਥਾਨਕਾ:–ਇਕੇਰਾਂ ਸ੍ਰੀ ਸਤਿਗੁਰੂ ਪੰਚਮ ਪਾਤਿਸ਼ਾਹ ਜੀ ਦੇ 'ਮਹਿਲ' (ਮਾਤਾ) ਗੰਗਾ ਜੀ ਨੇ ਜੜਾਊ ਗਹਿਣੇ ਦੀ ਮੰਗ ਕੀਤੀ, ਤਾਂ ਸਤਿਗੁਰੂ ਜੀ ਨੇ ਫੁਰਮਾਯਾ–"ਤੁਹਾਡੇ ਲਈ ਲੋਕ ਪਰਲੋਕ ਦਾ ਸ਼ਿੰਗਾਰ ਜੜਾਊ–ਭੂਖਣ ਤਿਆਰ ਕਰ ਦੇਵਾਂਗੇ।" ਅਗਲੇ ਹੀ ਦਿਨ ਇਹ ਬਾਣੀ ਉੱਚਾਰਨ ਕਰਕੇ 'ਮਹਿਲਾਂ' ਨੂੰ ਕੰਠ ਕਰਵਾਕੇ ਫੁਰਮਾਯਾ–"ਇਹ ਸੱਚਾ ਤੇ ਸੁੱਚਾ ਜੜਾਊ ਗਹਿਣਾ ਹੈ, ਇਸ ਦੇ ਨਿੱਤ ਪਾਠ ਕਰਨ ਵਾਲੇ ਪ੍ਰਾਣੀ ਨੂੰ ਲੋਕ ਪਰਲੋਕ ਵਿਚ ਮਾਣ ਮਿਲੇਗਾ"।

ਇਸ ਦੀਆਂ ਕੁੱਲ ੫੬ ਪੌੜੀਆਂ ਹਨ, ਆਦਿ-ਅੰਤ ਦਾ ਸ਼ਲੋਕ ਮੰਗਲਾ-ਚਰਣ ਰੂਪ ਇਕੋ ਹੈ, ਜਿਵੇਂ ਗਹਿਣੇ ਦਾ ਡੱਬਾ ਤੇ ਢੱਕਣ ਦੋ ਹੁੰਦੇ ਹੋਏ ਭੀ ਇਕੋ ਹੁੰਦੇ ਹਨ, ਇਵੇਂ ਇਹ ਭੀ ਹੁੰਦੇ ਹੋਏ ਭੀ ਇੱਕੋ ਹਨ। ਦੋ ਪਉੜੀਆਂ 'ਓਅੰ' ਪ੍ਰਥਾਇ ਉਚਾਰੀਆਂ ਹਨ, ਅੱਗੇ ੫੨ ਪਉੜੀਆਂ ਬਵੰਜਾ ਅੱਖਰਾਂ ਪ੍ਰਥਾਇ ਉੱਚਾਰਣ ਕਰਕੇ ਇਸਦਾ ਨਾਮ 'ਬਾਵਨ ਅਖਰੀ' ਅਰਥਾਤ* 'ਬਵੰਜਾ ਅਖਰਾਂ ਦਾ ਉਪਦੇਸ਼ ਦੱਸਣ ਵਾਲੀ ਬਾਣੀ' ਧਰ ਦਿੱਤਾ।

---

*ਭਾਵੇਂ ਗੁਰਮੁਖੀ ਵਿਚ ਪੈਂਤੀ ਅੱਖਰ ਹਨ, ਪਰ ੩੩ ਵ੍ਯੰਜਣ, ੧੬ ਸੁਰ ਤੇ ਤਿੰਨ ਦੁੱਤ–ਖ੍ਯਾ, ਤ੍ਰਾ, ਗ੍ਯਾ–ਮਿਲਕੇ ਬਵੰਜਾ ਹੋ ਜਾਂਦੇ ਹਨ।

**ਸਲੋਕੁ ॥ ਗੁਰਦੇਵ ਮਾਤਾ ਗੁਰਦੇਵ ਪਿਤਾ**
**ਗੁਰਦੇਵ ਸੁਆਮੀ ਪਰਮੇਸੁਰਾ ॥**

†{ਗੁਰਦੇਵ} ਗੁਰੂ ਨਾਨਕ ਦੇਵ ਮਾਤਾ ਹੈ, ਗੁਰ ਨਾਨਕ ਦੇਵ ਪਿਤਾ ਹੈ ਤੇ ਗੁਰ ਨਾਨਕ ਦੇਵ ਹੀ ਸੁਆਮੀ ਪਰਮੇਸ਼ੁਰ ਹੈ।

**ਗੁਰਦੇਵ ਸਖਾ ਅਗਿਆਨ ਭੰਜਨੁ**
**ਗੁਰਦੇਵ ਬੰਧਿਪ ਸਹੋਦਰਾ ॥**

ਗੁਰ ਨਾਨਕ ਦੇਵ (ਹੀ) ਅਗਿਆਨ ਦੇ ਨਾਸ ਕਰਨ ਵਾਲਾ {ਸਖਾ} ਮਿਤ੍ਰ ਹੈ ਅਤੇ ਗੁਰ ਨਾਨਕ ਦੇਵ ਹੀ ਸੰਬੰਧੀ ਤੇ {ਸਹ-ਉਦਰਾ} ਸੱਕਾ ਭਰਾ ਹੈ।

**ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ**
**ਗੁਰਦੇਵ ਮੰਤੁ ਨਿਰੋਧਰਾ ॥**

ਗੁਰੂ ਨਾਨਕ ਦੇਵ ਦਾਤਾ (ਹੈ, ਜੋ) ਹਰਿ ਨਾਮ ਦਾ ਉਪਦੇਸ਼ ਕਰਦਾ ਹੈ ਅਤੇ ਗੁਰ ਨਾਨਕ ਦੇਵ (ਜੀ ਦਾ) ਉਪਦੇਸ਼ {ਨਿਰ+ਉਧਰਾ} ਨਿਸ਼ਚੇ ਕਰਕੇ ਹੀ ਤਾਰਣ ਵਾਲਾ ਹੈ।

**ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ**
**ਗੁਰਦੇਵ ਪਾਰਸ ਪਰਸਪਰਾ ॥**

ਗੁਰੂ ਨਾਨਕ ਦੇਵ (ਜੀ) ਸ਼ਾਂਤੀ, ਸੱਤ ਤੇ {ਬੁਧਿ}

---

†ਕਟਾਹ ਕੁੰਡਲ ਨਜਾਯ 'ਗੁਰੂ ਨਾਨਕਦੇਵ' ਜੀ ਦ ਨਾਮ 'ਗੁਰਦੇਵ' ਹੈ।

ਗਿਆਨ ਦੀ ਮੂਰਤੀ ਹਨ, ਗੁਰ ਨਾਨਕ ਦੇਵ (ਜੀ ਦਾ) {ਪਰਸ} ਮਿਲਾਪ, ਪਾਰਸ ਤੋਂ ਭੀ {ਪਰਾ} ਵਧੀਕ (ਫਲ ਦਾਤਾ ਹੈ)।

**ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ**
**ਗੁਰ ਗਿਆਨ ਮਜਨੁ ਅਪਰੰਪਰਾ ॥**

ਗੁਰੂ ਨਾਨਕ ਦੇਵ ਅੰਮ੍ਰਿਤ ਦਾ ਤਲਾਉ ਹਨ, ਗੁਰੂ (ਰੂਪ) ਤੀਰਥ ਦੇ ਗਿਆਨ (ਰੂਪ ਜਲ ਵਿਚ) ਇਸ਼ਨਾਨ (ਕਰਨ ਵਾਲਾ) {ਅਪਰੰ} ਬ੍ਰਹਮਾਦਿਕਾਂ ਤੋਂ ਭੀ {ਪਰਾ} ਉੱਚਾ ਪਦ (ਪ੍ਰਾਪਤ ਕਰਦਾ ਹੈ)।

**ਗੁਰਦੇਵ ਕਰਤਾ ਸਭਿ ਪਾਪ ਹਰਤਾ**
**ਗੁਰਦੇਵ ਪਤਿਤ ਪਵਿਤ ਕਰਾ ॥**

ਗੁਰੂ ਨਾਨਕ ਦੇਵ ਕਰਤਾ (ਸਰੂਪ ਹੈ,) ਸਾਰੇ ਪਾਪਾਂ ਨੂੰ ਦੂਰ ਕਰਦਾ ਹੈ ਅਤੇ ਗੁਰ ਨਾਨਕ ਦੇਵ ਪਾਪੀਆਂ ਨੂੰ ਪਵਿਤ੍ਰ ਕਰਦਾ ਹੈ।

**ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ**
**ਗੁਰਦੇਵ ਮੰਤੁ ਹਰਿ ਜਪਿ ਉਧਰਾ ॥**

ਗੁਰੂ ਨਾਨਕ ਦੇਵ ਆਦਿ ਜੁਗਾਦਿ ਤੋਂ ਜੁਗ ਜੁਗ (ਵਿਚ ਪੂਰਣ ਹੈ ਅਤੇ) ਗੁਰ ਨਾਨਕ ਦੇਵ ਜੀ ਦੇ ਉਪਦੇਸ਼ (ਕਰਕੇ) ਹਰੀ ਨੂੰ ਜਪਣ ਵਾਲਾ ਸੰਸਾਰ ਸਮੁੰਦਰ ਤੋਂ ਪਾਰ ਉਤਰਿਆ ਹੈ।

**ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ**
**ਹਮ ਮੂੜ ਪਾਪੀ ਜਿਤੁ ਲਗਿ ਤਰਾ ॥**

ਪ੍ਰਭੂ ਨੇ ਕਿਰਪਾ ਕਰਕੇ ਸਾਨੂੰ ਗੁਰ ਨਾਨਕ ਦੇਵ ਜੀ (ਦੀ ਉਸ) ਸੰਗਤ ਵਿਚ ਮੇਲਿਆ ਹੈ, ਜਿਸ ਦੇ ਨਾਲ ਲੱਗਕੇ ਮੂਰਖ ਤੇ ਪਾਪੀ ਭੀ ਤਰ ਗਏ ਹਨ।

**ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ**
**ਗੁਰਦੇਵ ਨਾਨਕ ਹਰਿ ਨਮਸਕਰਾ ॥੧॥**

ਗੁਰੂ ਨਾਨਕ ਦੇਵ ਹੀ ਸਤਿਗੁਰੂ, ਪਾਰਬ੍ਰਹਮ ਅਤੇ ਪਰਮੇਸ਼ਰ ਹੈ, (ਇਸ ਲਈ) ਹਰੀ (ਰੂਪ) ਗੁਰੂ ਨਾਨਕ ਦੇਵ (ਜੀ ਨੂੰ) ਨਮਸਕਾਰ ਕਰਦੇ ਹਾਂ ॥ ੧ ॥

**ਸਲੋਕੁ ॥ ਆਪਹਿ ਕੀਆ ਕਰਾਇਆ**
**ਆਪਹਿ ਕਰਨੈ ਜੋਗੁ ॥**

(ਵਾਹਿਗੁਰੂ ਨੇ) ਆਪੇ ਹੀ (ਬ੍ਰਹਮਾਦਿਕਾਂ ਨੂੰ ਪੈਦਾ) ਕੀਤਾ ਹੈ (ਫਿਰ ਉਨ੍ਹਾਂ ਤੋਂ) ਆਪੇ ਹੀ (ਜਗਤ ਨੂੰ ਪੈਦਾ) ਕਰਵਾਯਾ ਹੈ, (ਕਿਉਂਕਿ ਓਹੀ ਸਭ ਕੁਝ) ਕਰਨ ਨੂੰ ਸਮਰੱਥ ਹੈ।

**ਨਾਨਕ ਏਕੋ ਰਵਿ ਰਹਿਆ**
**ਦੂਸਰ ਹੋਆ ਨ* ਹੋਗੁ॥ ੧ ॥**

---

*ਇਹ ਨੰਨਾ ਦਹਲੀ ਦੀਪਕ ਹੋਣ ਕਰਕੇ 'ਹੋਆ ਨ ਹੋਗੁ' ਨਾਲ ਸਬੰਧ ਰਖਦਾ ਹੈ।

ਸਤਿਗੁਰੂ ਜੀ (ਕਹਿੰਦੇ ਹਨ), ਇਕੋ (ਹੀ ਸਭਨਾਂ ਵਿਚ) ਵਿਆਪਕ ਹੋ ਰਿਹਾ ਹੈ, ਦੂਜਾ ਨਾ (ਕੋਈ) ਹੋਯਾ ਹੈ ਅਤੇ ਨਾ (ਕੋਈ) ਹੋਵੇਗਾ।

**ਪਉੜੀ ॥ ੴ ਸਾਧ ਸਤਿਗੁਰ ਨਮਸਕਾਰੰ ॥**
**ਆਦਿ ਮਧਿ ਅੰਤਿ ਨਿਰੰਕਾਰੰ ॥**

{ੴ} ਪਰਮਬ੍ਰਹਮ, ਸਾਧੂ ਤੇ ਸਤਿਗੁਰੂ ਨੂੰ ਨਮਸਕਾਰ ਹੈ, (ਉਹ) ਨਿਰੰਕਾਰ ਹੀ ਆਦਿ, ਮੱਧ ਤੇ ਅੰਤ ਵਿਚ (ਪੂਰਣ) ਹੈ।

**ਆਪਹਿ ਸੁੰਨ ਆਪਹਿ ਸੁਖ ਆਸਨ ॥**
**ਆਪਹਿ ਸੁਨਤ ਆਪ ਹੀ ਜਾਸਨ ॥**

ਆਪ ਹੀ {ਸੁੰਨ} ਅਫੁਰ (ਰੂਪ ਹੈ ਅਤੇ) ਆਪ ਹੀ ਸੁਖ {ਆਸਨ} ਸਥਾਨ (ਰੂਪ ਹੈ)। ਆਪੇ ਹੀ ਆਪਣੇ ਜਸ ਨੂੰ ਸੁਣਦਾ ਹੈ।

**ਆਪਨਿ ਆਪੁ ਆਪਹਿ ਉਪਾਇਓ ॥**
**ਆਪਹਿ ਬਾਪ ਆਪ ਹੀ ਮਾਇਓ ॥**

ਆਪਣੇ ਆਪ ਤੋਂ ਆਪੇ ਹੀ (ਉਸਨੇ ਜਗਤ ਨੂੰ) ਪੈਦਾ ਕੀਤਾ ਹੈ, (ਉਹ) ਆਪੇ ਹੀ ਪਿਤਾ ਅਤੇ ਆਪੇ ਹੀ ਮਾਤਾ ਹੈ।

**ਆਪਹਿ ਸੂਖਮ ਆਪਹਿ ਅਸਥੂਲਾ ॥**
**ਲਖੀ ਨ ਜਾਈ ਨਾਨਕ ਲੀਲ੍ਹਾ ॥ ੧ ॥**

ਆਪੇ ਹੀ ਸੂਖਮ (ਰੂਪ ਹੈ ਅਤੇ) ਆਪੇ ਅਸਥੂਲ ਰੂਪ

ਹੈ ਸਤਿਗੁਰੂ ਜੀ (ਆਖਦੇ ਹਨ, ਉਸਦੀ) ਲੀਲ੍ਹਾ (ਕਿਸੇ ਤੋਂ) ਜਾਣੀ ਨਹੀਂ ਜਾਂਦੀ ॥ ੧ ॥

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**
**ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥ ਰਹਾਉ ॥**

ਹੇ ਦੀਨ ਦਿਆਲ ਪ੍ਰਭੂ! ਕਿਰਪਾ ਕਰ, (ਜੋ ਮੇਰਾ) ਮਨ (ਤੇਰੇ) ਸੰਤਾਂ (ਦੇ ਚਰਣਾਂ) ਦੀ {ਰਵਾਲਾ} ਧੂੜੀ ਹੋ ਜਾਵੇ।

**ਸਲੋਕੁ ॥ ਨਿਰੰਕਾਰ ਆਕਾਰ ਆਪਿ**
**ਨਿਰਗੁਨ ਸਰਗੁਨ ਏਕ ॥**

ਇਕ ਨਿਰਗੁਣ ਨਿਰੰਕਾਰ ਆਪ ਹੀ ਅਕਾਰ (ਧਾਰਕੇ) ਸਰਗੁਣ (ਸਰੂਪ ਹੋਇਆ ਹੈ)।

**ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ ॥੧॥**

(ਉਸ) ਇਕ ਨੂੰ 'ਇੱਕ' ਹੀ ਕਹਿਣਾ ਚਾਹੀਦਾ ਹੈ, (ਕਿਉਂਕਿ) ਸਤਿਗੁਰੂ ਜੀ (ਕਹਿੰਦੇ ਹਨ, ਉਹ) ਅਨੇਕਾਂ (ਰੂਪ ਹੋਕੇ ਭੀ) ਇੱਕੋ ਹੈ॥ ੧ ॥

**ਪਉੜੀ॥ ਓਅੰ ਗੁਰਮੁਖਿ ਕੀਓ ਅਕਾਰਾ ॥**
**ਏਕਹਿ ਸੂਤਿ ਪਰੋਵਨ ਹਾਰਾ ॥**

{ਓਅੰ} ਮੰਗਲ ਸਰੂਪ {ਗੁਰਮੁਖਿ} ਵਾਹਿਗੁਰੂ ਨੇ (ਹੀ ਸਾਰੇ) ਅਕਾਰਾਂ ਨੂੰ ਕੀਤਾ ਹੈ, ਅਤੇ (ਉਹ) ਇਕੋ ਹੀ (ਸਾਰੇ ਅਕਾਰਾਂ ਨੂੰ ਚੇਤਨ-ਸੱਤਾ ਰੂਪ) ਸੂਤ੍ਰ ਵਿਚ ਪਰੋਣ ਵਾਲਾ ਹੈ।

**ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ॥**
**ਨਿਰਗੁਨ ਤੇ ਸਰਗੁਨ ਦ੍ਰਿਸਟਾਰੰ ॥**

ਵੱਖੋ ਵੱਖਰੇ ਤਿੰਨੇ ਗੁਣ (ਉਸਨੇ) ਫੈਲਾਏ ਹਨ, (ਆਪ ਹੀ) ਨਿਰਗੁਣ ਤੋਂ ਸਰਗੁਣ (ਰੂਪ ਹੋਕੇ) ਨਜ਼ਰ ਆਯਾ ਹੈ।

**ਸਗਲ ਭਾਤਿ ਕਰਿ ਕਰਹਿ ਉਪਾਇਓ ॥**
**ਜਨਮ ਮਰਨ ਮਨ ਮੋਹੁ ਬਢਾਇਓ ॥**

ਸਭ ਬਿਧੀਆਂ (ਜੁਗਤਾਂ) ਨੂੰ ਪੈਦਾ ਕਰਕੇ (ਉਨ੍ਹਾਂ ਦੇ ਰਾਹੀਂ ਜਗਤ ਨੂੰ) ਉਪਾਵਣਾ ਕੀਤਾ ਹੈ ਅਤੇ (ਦੁਬਾਰਾ) ਜਨਮ ਮਰਣ (ਦੇਣ ਵਾਸਤੇ ਜੀਵਾਂ ਦੇ) ਮਨ ਵਿਚ ਮੋਹ ਵਧਾ ਦਿੱਤਾ ਹੈ।

**ਦੂਹੂ ਭਾਤਿ ਤੇ ਆਪਿ ਨਿਰਾਰਾ ॥**
**ਨਾਨਕ ਅੰਤੁ ਨ ਪਾਰਾਵਾਰਾ ॥੨॥**

ਆਪ ਦੋਹਾਂ ਤਰੀਕਿਆਂ (ਜਨਮ-ਮਰਨ) ਤੋਂ ਰਹਿਤ ਹੈ। ਸਤਿਗੁਰੂ ਜੀ (ਕਹਿੰਦੇ ਹਨ, ਉਸਦੇ) ਪਾਰ ਉਰਾਰ ਦਾ ਅੰਤ ਨਹੀਂ ਹੈ ॥ ੨ ॥

**ਸਲੋਕੁ ॥ ਸੇਈ ਸਾਹ ਭਗਵੰਤ ਸੇ**
**ਸਚੁ ਸੰਪੈ ਹਰਿ ਰਾਸਿ ॥**

ਓਹੀ ਸ਼ਾਹ ਹਨ, ਓਹੀ ਭਾਗਾਂ ਵਾਲੇ ਹਨ, (ਜਿਨ੍ਹਾਂ ਕੋਲ) ਸੱਚ ਰੂਪ ਸੰਪਦਾ ਤੇ ਹਰਿ (ਨਾਮ ਦੀ) ਪੂੰਜੀ ਹੈ।

**ਨਾਨਕ ਸਚੁ ਸੁਚਿ ਪਾਈਐ**
**ਤਿਹ ਸੰਤਨ ਕੈ ਪਾਸਿ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ), ਉਨ੍ਹਾਂ ਸੰਤਾਂ ਦੇ ਪਾਸੋਂ ਸੱਚ ਤੇ ਸੁੱਚ ਪਾਈਦੀ ਹੈ ॥ ੧ ॥

**ਪਵੜੀ ॥ ਸਸਾ ਸਤਿ ਸਤਿ ਸਤਿ ਸੋਊ ॥**
**ਸਤਿ ਪੁਰਖ ਤੇ ਭਿੰਨ ਨ ਕੋਊ ॥**

ਸੱਸੇ (ਦਾ ਉਪਦੇਸ਼ ਹੈ), ਉਹ (ਵਾਹਿਗੁਰੂ ਹੀ ਤਿੰਨਾਂ ਕਾਲਾਂ ਵਿਚ) ਸੱਤ ਹੈ, (ਉਸ) ਸੱਤ ਪੁਰਖ ਤੋਂ ਵੱਖਰਾ ਕੋਈ ਭੀ ਨਹੀਂ ਹੈ।

**ਸੋਊ ਸਰਨਿ ਪਰੈ ਜਿਹ ਪਾਯੰ ॥**
**ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥**

ਓਹੀ (ਉਸਦੀ) ਸ਼ਰਣੀ ਪੈਂਦਾ ਹੈ, ਜਿਸਨੂੰ (ਉਹ ਆਪੇ) ਪਾ ਲੈਂਦਾ ਹੈ, (ਫਿਰ ਉਹ) ਗੁਣਾਂ ਨੂੰ ਸਿਮਰ ਸਿਮਰਕੇ (ਹੋਰਨਾਂ ਨੂੰ ਭੀ) ਗਾਉਂਕੇ ਸੁਣਾਉਂਦਾ ਹੈ।

**ਸੰਸੈ ਭਰਮੁ ਨਹੀ ਕਛੁ ਬਿਆਪਤ ॥**
**ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥**

(ਉਸ ਨੂੰ) ਕੁਝ ਭਰਮ ਤੇ ਸੰਸਾ ਨਹੀਂ ਵਿਆਪਦਾ ਹੈ, {ਤਾਹੂ ਕੋ} ਉਸਦਾ ਪ੍ਰਤਾਪ (ਜਗਤ ਵਿਚ) ਪ੍ਰਗਟ ਜਾਣਿਆ ਜਾਂਦਾ ਹੈ।

**ਸੋ ਸਾਧੂ ਇਹ ਪਹੁਚਨਹਾਰਾ ॥**

**ਨਾਨਕ ਤਾਕੈ ਸਦ ਬਲਿਹਾਰਾ ॥ ੩ ॥**

(ਜੋ) ਇਸ ਪਹੁੰਚ ਵਾਲਾ ਹੈ ਉਹ ਸਾਧੂ ਹੈ, 'ਨਾਨਕ' ਤੋਂ ਸਦਾ ਕੁਰਬਾਨ ਜਾਂਦਾ ਹੈ॥ ੩ ॥

**ਸਲੋਕੁ ॥ ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ ॥**

(ਹੇ ਜੀਵੋ ! ਤੁਸੀ) ਧਨ ਨੂੰ ਧੰਨ ਕੀ ਕਹਿੰਦੇ ਹੋ ? ਕਿਉਂਕਿ ਮਾਯਾ ਤੇ ਮੋਹ ਸਭ (ਕੁਝ) ਝੂਠ ਹੈ।

**ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ ॥੧॥**

ਸਤਿਗੁਰੂ ਜੀ (ਕਹਿੰਦੇ ਹਨ, ਜੋ) ਨਾਮ ਤੋਂ ਹੀਣੇ ਹਨ, (ਉਹ) ਸਾਰੇ ਹੀ ਨਾਸ ਹੁੰਦੇ ਜਾਂਦੇ ਹਨ ॥ ੧ ॥

**ਪਵੜੀ ॥ ਧਧਾ ਧੂਰਿ ਪੁਨੀਤ ਤੇਰੇ ਜਨੂਆ ॥**

**ਧਨਿ ਤੇਊ ਜਿਹ ਰੁਚ ਇਆ ਮਨੂਆ ॥**

ਧੱਧੇ (ਦਾ ਉਪਦੇਸ਼ ਹੈ, ਹੇ ਵਾਹਿਗੁਰੂ!) ਤੇਰੇ ਜਨੂਆ} ਸੰਤਾਂ ਦੀ ਧੂੜੀ ਪਵਿਤ੍ਰ ਹੈ, (ਜਿਨ੍ਹਾਂ ਦੇ) ਮਨ ਵਿਚ ਇਸ (ਧੂੜੀ) ਦੀ ਰੁਚੀ ਹੈ, ਉਹ (ਪੁਰਸ਼) ਧੰਨ ਹੋਏ ਹਨ।

**ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥**

**ਅਤਿ ਪ੍ਰਿਅ ਪ੍ਰੀਤਿ ਸਾਧੁ ਰਜ ਰਾਚਹਿ ॥**

(ਉਹ) ਧਨ ਨੂੰ ਨਹੀਂ ਚਾਹੁੰਦੇ ਅਤੇ ਨਾ ਹੀ ਸ੍ਵਰਗ ਦੀ ਇੱਛਾ ਕਰਦੇ ਹਨ, (ਕੇਵਲ) ਵੱਡੇ ਪਿਆਰੇ (ਪਤੀ ਦੀ) ਪ੍ਰੀਤੀ (ਲਈ) ਸੰਤ ਦੀ ਧੂੜੀ ਵਿਚ ਰਚ ਰਹੇ ਹਨ।

**ਧੰਧੇ ਕਹਾ ਬਿਆਪਹਿ ਤਾਹੂ ॥**
**ਜੋ ਏਕ ਛਾਡਿ ਅਨ ਕਤਹਿ ਨ ਜਾਹੂ ॥**

ਉਨ੍ਹਾਂ ਨੂੰ ਧੰਧੇ ਕਦ ਬਿਆਪਦੇ ਹਨ ? ਜੋ ਇਕ (ਨੂੰ) ਛੱਡ ਕੇ ਹੋਰ ਕਿਤੇ ਨਹੀਂ ਜਾਂਦੇ।

**ਜਾਕੈ ਹੀਐ ਦੀਓ ਪ੍ਰਭ ਨਾਮ ॥**
**ਨਾਨਕ ਸਾਧ ਪੂਰਨ ਭਗਵਾਨ ॥ ੪ ॥**

ਜਿਸਦੇ ਹਿਰਦੇ ਵਿਚ ਪ੍ਰਭੂ ਨੇ ਨਾਮ ਵਸਾ ਦਿੱਤਾ ਹੈ, ਸਤਿਗੁਰੂ ਜੀ ਆਖਦੇ ਹਨ, (ਉਹ) ਸਾਧ (ਹੀ) ਪੂਰਨ ਭਗਵਾਨ (ਦਾ ਸਰੂਪ) ਹੈ ॥ ੪ ॥

**ਸਲੋਕ ॥ ਅਨਿਕ ਭੇਖ ਅਰੁ ਙਿਆਨ ਧਿਆਨ**
**ਮਨ ਹਠਿ ਮਿਲਿਅਉ ਨ ਕੋਇ ॥**

ਮਨ ਦੇ ਹਠ, ਕਰਕੇ ਅਨੇਕਾਂ ਭੇਖ ਤੇ ਗਿਆਨ, ਧਿਆਨ ਕਰਕੇ ਕੋਈ (ਭੀ ਵਾਹਿਗੁਰੂ ਨੂੰ) ਨਹੀਂ ਮਿਲਿਆ ਹੈ।

**ਕਹੁ ਨਾਨਕ ਕਿਰਪਾ ਭਈ**
**ਭਗਤੁ ਙਿਆਨੀ ਸੋਇ ॥ ੧ ॥**

ਸਤਿਗੁਰੂ ਜੀ ਕਹਿੰਦੇ ਹਨ, (ਜਿਸ ਉੱਤੇ) ਕਿਰਪਾ ਹੋਈ ਹੈ, ਉਹੀ ਪੁਰਸ਼ ਭਗਤ ਤੇ ਗਿਆਨੀ ਹੈ ॥ ੧ ॥

**ਪਉੜੀ ॥ ਙੰਙਾ ਙਿਆਨੁ ਨਹੀ ਮੁਖ ਬਾਤਉ ॥**

**ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ ॥**

ਙੰਙੇ (ਦਾ ਉਪਦੇਸ਼ ਹੈ, ਜੋ) ਮੂੰਹ ਨਾਲ ਅਨੇਕਾਂ ਜੁਗਤੀਆਂ ਤੇ ਸ਼ਾਸਤ੍ਰਾਂ ਦੇ {ਭਾਤਉ} ਢੰਗ ਦੀਆਂ ਗੱਲਾਂ ਕਰਨੀਆਂ ਹਨ, (ਇਹ) ਗਿਆਨ ਨਹੀਂ ਹੈ।

**ਙਿਆਨੀ ਸੋਇ ਜਾਕੈ ਦ੍ਰਿੜ ਸੋਊ ॥**

**ਕਹਤ ਸੁਨਤ ਕਛੁ ਜੋਗੁ ਨ ਹੋਊ ॥**

ਜਿਸਦੇ ਹਿਰਦੇ ਵਿਚ ਉਹ (ਕਥਨ) ਦ੍ਰਿੜ੍ਹ ਹੈ, ਉਹੀ ਗਿਆਨੀ ਹੈ, (ਕੇਵਲ) ਕਹਿਣ ਤੇ ਸੁਨਣ (ਨਾਲ) ਕੁਝ {ਜੋਗੁ} ਯੋਗ [ਗਜਾਨ] ਨਹੀਂ ਹੁੰਦਾ।

**ਙਿਆਨੀ ਰਹਤ ਆਗਿਆ ਦ੍ਰਿੜੁ ਜਾਕੈ ॥**

**ਉਸਨ ਸੀਤ ਸਮਸਰਿ ਸਭ ਤਾਕੈ ॥**

ਜਿਸਦੇ ਹਿਰਦੇ ਵਿਚ (ਨਿਰੰਕਾਰ ਦੀ) ਆਗਿਆ ਦ੍ਰਿੜ੍ਹ ਰਹਿੰਦੀ ਹੈ, (ਉਹ) ਗਿਆਨੀ ਹੈ। ਉਸਦੇ ਵਾਸਤੇ ਸਭ ਗਰਮੀ ਸਰਦੀ [ਦੁਖ, ਸੁਖ] ਇਕ ਸਮਾਨ ਹੈ।

**ਙਿਆਨੀ ਤਤੁ ਗੁਰਮੁਖਿ ਬੀਚਾਰੀ ॥**

**ਨਾਨਕ ਜਾਕਉ ਕਿਰਪਾ ਧਾਰੀ ॥ ੫ ॥**

ਤਤੂ ਦੀ ਵਿਚਾਰ ਵਾਲੇ ਗੁਰਮੁਖ ਭੀ ਗਿਆਨੀ (ਹੋਏ ਹਨ)। ਸਤਿਗੁਰੂ ਜੀ (ਕਹਿੰਦੇ ਹਨ), ਜਿਨ੍ਹਾਂ ਉੱਤੇ (ਵਾਹਿਗੁਰੂ ਨੇ) ਕ੍ਰਿਪਾ ਕੀਤੀ ਹੈ ॥ ੫ ॥

**ਸਲੋਕੁ ॥ ਆਵਨ ਆਏ ਸ੍ਰਿਸਟਿ**

**ਮਹਿ ਬਿਨੁ ਬੂਝੇ ਪਸੁ ਢੋਰ ॥**

(ਉਹ) {ਆਵਨ} ਕਹਿਣ ਮਾਤ੍ਰ ਨੂੰ ਸ੍ਰਿਸ਼ਟੀ ਵਿ(ਚ) (ਮਨੁੱਖ) ਆਏ ਹਨ, (ਪਰ, {ਬੂਝੇ} ਗਿਆਨ ਤੋਂ ਹੀਣੇ (ਹੋ(ਣ) ਕਰਕੇ) {ਪਸੁ-ਢੋਰ} ਖੋਤੇ ਹਨ।

ਅਥਵਾ (੨)-ਗਿਆਨ ਤੋਂ ਹੀਣੇ (ਪਸੁ-ਢੋਰ) ਨੀਚ ਪਸ਼ੂ (ਦੇ ਚੇਹਰੇ ਉਤੇ) (ਆਵਾ) ਆਬ [ਰੌਣਕ-ਸ਼ੋਭਾ] ਨਹੀਂ ਆਉਂਦੀ, ਅਰਥਾਤ ਗਿਆਨ ਤੋਂ ਹੀਣੇ ਦਾ ਮੂੰਹ ਝੁਲਸਿਆ ਜੇਹਾ ਪ੍ਰਤੀਤ ਹੁੰਦਾ ਹੈ, ਉਸ ਉੱਤੇ ਕੁਝ ਰੌਣਕ ਨਹੀਂ ਹੁੰਦੀ।

ਅਥਵਾ (੩)-ਸ੍ਰਿਸ਼ਟੀ ਵਿਚ *{ਆਮਨ} ਮਨੁੱਖਾ ਜਨਮ [ਲੈਕੇ] ਆਏ ਸਨ, (ਪਰ) ਗਿਆਨ ਤੋਂ ਬਿਨਾ (ਹੋਣ ਕਰਕੇ) ਨਖਿੱਧ ਪਸ਼ੂ (ਹੀ ਰਹੇ ਹਨ)।

**ਨਾਨਕ ਗੁਰਮੁਖਿ ਸੋ ਬੂਝੈ ਜਾਕੈ ਭਾਗ ਮਥੇਰ ॥੧॥**

ਸਤਿਗੁਰੂ ਜੀ (ਆਖਦੇ ਹਨ, ਇਸ ਗੱਲ ਨੂੰ) ਉਹ ਗੁਰਮੁਖ ਹੀ ਜਾਣਦਾ ਹੈ, ਜਿਸਦੇ ਮੱਥੇ ਦੇ ਉੱਤਮ ਭਾਗ ਹਨ ॥ ੧ ॥

**ਪਉੜੀ ॥ ਯਾ ਯੁਗ ਮਹਿ ਏਕਹਿ ਕਉ ਆਇਆ ॥**

**ਜਨਮਤ ਮੋਹਿਓ ਮੋਹਨੀ ਮਾਇਆ ॥**

---

*ਹਿੰਦੀ, ਆਮਨ=ਉਹ ਜਗ੍ਹਾਂ ਜੋ ਸਾਲ ਵਿਚ ਇਕੋ ਹੀ ਫਸਲ ਦੇਂਦੀ ਹੈ, ਇਵੇਂ ਹੀ ਚੁਰਾਸੀ ਲੱਖ ਵਿਚੋਂ ਇਕੋ ਵੇਰੀ ਮਿਲਣ ਵਾਲੀ ਦੇਹ, ਭਾਵ ਮਨੁੱਖ ਦੇਹ।

ਇਸ ਕਲਿਜੁਗ ਵਿਚ ਇਕੋ (ਨਾਮ ਜਪਣ) ਨੂੰ ਹੀ ਆਇਆ (ਸੀ, ਪਰ ਇਸ ਨੂੰ) ਜੰਮਦਿਆਂ ਹੀ ਮੋਹਣੀ ਮਾਯਾ ਨੇ ਮੋਹ ਲਿਆ ਹੈ।

**ਗਾਰਭ ਕੁੰਟ ਮਹਿ ਉਰਧ ਤਪ ਕਰਤੇ ॥**

**ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥**

(ਮਾਂ ਦੇ) ਗਰਭ (ਰੂਪ) ਕੁੰਡ ਵਿਚ (ਜੀਵ) ਪੁੱਠੇ ਲਟਕੇ ਹੋਏ। ਤਪ ਕਰਦੇ ਸਨ ਅਤੇ ਸ੍ਵਾਸ ਸ੍ਵਾਸ ਪ੍ਰਭੂ ਨੂੰ ਸਿਮਰਦੇ ਰਹਿੰਦੇ ਸਨ।

**ਉਰਝਿ ਪਰੇ ਜੋ ਛੋਡਿ ਛਡਾਨਾ ॥**

**ਦੇਵਨਹਾਰੁ ਮਨਹਿ ਬਿਸਰਾਨਾ ॥**

(ਹੁਣ ਉਨ੍ਹਾਂ ਪਦਾਰਥਾਂ ਵਿਚ) ਉਲਝ ਪਏ ਹਨ, ਜੋ ਪਦਾਰਥ (ਇਥੇ ਹੀ) ਛੱਡ ਛਡਾ ਕੇ ਚਲੇ ਜਾਣਾ ਹੈ (ਜੀਵਾਂ ਨੇ) ਦੇਵਣ ਵਾਲੇ ਦਾਤੇ ਨੂੰ ਮਨ ਤੋਂ ਭੁਲਾ ਦਿੱਤਾ ਹੈ।

**ਧਾਰਹੁ ਕਿਰਪਾ ਜਿਸਹਿ ਗੁਸਾਈ ॥**

**ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ ॥ ੬ ॥**

ਹੇ ਸ੍ਵਾਮੀ ! ਜਿਸ ਉੱਤੇ (ਤੁਸੀ ਆਪਣੀ) ਕ੍ਰਿਪਾ ਕਰਦੇ ਹੋ। ਸਤਿਗੁਰੂ ਜੀ (ਆਖਦੇ ਹਨ), ਉਸਨੂੰ (ਤੁਸੀ) ਇਥੇ ਉਥੇ [ਲੋਕ, ਪਰਲੋਕ ਵਿਚ] ਭੁੱਲਦੇ ਨਹੀਂ ਹੋ ॥੬॥

**ਸਲੋਕੁ ॥ ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ ॥**

(ਜੀਵ) ਹੁਕਮ ਵਿਚ ਜੰਮਦਾ ਹੈ, ਹੁਕਮ ਵਿਚ ਹੀ ਮਰਦਾ ਹੈ, (ਵਾਹਿਗੁਰੂ ਦੇ) ਹੁਕਮ ਤੋਂ ਬਾਹਰ ਕੋਈ ਭੀ ਨਹੀਂ ਹੈ।

**ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਜਿਸਦੇ ਮਨ ਵਿਚ ਉਹ (ਆਪ ਵਸਦਾ ਹੈ), ਉਸਦਾ ਔਣਾ-ਜਾਣਾ ਮਿਟ ਜਾਂਦਾ ਹੈ ॥ ੧ ॥

**ਪਉੜੀ ॥ ਏਊ ਜੀਅ ਬਹੁਤੁ ਗ੍ਰਭ ਵਾਸੇ ॥**
**ਮੋਹ ਮਗਨ ਮੀਠ ਜੋਨਿ ਫਾਸੇ ॥**

ਇਹ ਜੀਵ ਬਹੁਤੇ ਗਰਭਾਂ ਵਿਚ ਵਸਦਾ ਹੈ ਮੋਹ ਦੀ ਮਸਤੀ ਨੂੰ ਮਿੱਠਾ (ਜਾਣਨ ਕਰਕੇ ਹੀ) ਜੂਨਾਂ ਵਿਵ ਫਸਦਾ ਹੈ।

**ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ॥**
**ਆਪਨ ਮੋਹ ਘਟੇ ਘਟਿ ਦੀਨੇ ॥**

ਇਸ ਮਾਯਾ ਨੇ ਤ੍ਰਿੰਨਾਂ ਗੁਣਾਂ ਕਰਕੇ ਇਨ੍ਹਾਂ ਨੂੰ ਵੱਸ ਵਿਚ ਕੀਤਾ ਹੋਯਾ ਹੈ ਅਤੇ ਆਪਣਾ ਮੋਹ (ਮਾਯਾ ਨੇ) ਘਟ ਘਟ ਦੇ ਵਿਚ ਪਾ ਦਿੱਤਾ ਹੈ।

**ਏ ਸਾਜਨ ਕਛੁ ਕਹਹੁ ਉਪਾਇਆ ॥**
**ਜਾ ਤੇ ਤਰਉ ਬਿਖਮ ਇਹ ਮਾਇਆ ॥**

ਹੇ ਸੱਜਣ! ਕੁਝ ਉਪਾਉ ਦੱਸੋ, ਜਿਸ ਕਰਕੇ ਇਸ

ਕਠਨ ਮਾਯਾ ਤੋਂ ਤਰ ਜਾਵਾਂ ? ਉੱਤਰ—

**ਕਰਿ ਕਿਰਪਾ ਸਤਸੰਗਿ ਮਿਲਾਇ ॥**
**ਨਾਨਕ ਤਾਕੈ ਨਿਕਟਿ ਨ ਮਾਏ ॥ ੭ ॥**

ਸਤਿਗੁਰੂ ਜੀ (ਕਹਿੰਦੇ ਹਨ, ਵਾਹਿਗੁਰੂ) ਕਿਰਪਾ ਕਰਕੇ (ਜਿਸਨੂੰ) ਸਤਸੰਗ ਵਿਚ ਮਿਲਾਂਦਾ ਹੈ, ਮਾਯਾ ਉਸਦੇ ਨੇੜੇ ਭੀ ਨਹੀਂ ਛੋਹ ਸਕਦੀ ॥ ੭ ॥

**ਸਲੋਕੁ ॥ ਕਿਰਤ ਕਮਾਵਨ ਸੁਭ ਅਸੁਭ**
**ਕੀਨੇ ਤਿਨਿ ਪ੍ਰਭਿ ਆਪਿ ॥**

(ਜੋ) ਚੰਗੇ ਜਾਂ ਮੰਦੇ ਕਰਮ ਕੀਤੇ ਹਨ, ਉਹ ਕਰਮ ਪ੍ਰਭੂ ਨੇ ਆਪ ਹੀ ਕਰਾਏ ਹਨ।

**ਪਸੁ ਆਪਨ ਹਉ ਹਉ ਕਰੈ ਨਾਨਕ**
**ਬਿਨੁ ਹਰਿ ਕਹਾ ਕਮਾਤਿ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਇਹ) ਪਸ਼ੂ (ਜੀਵ ਉਨ੍ਹਾਂ ਦਾ ਕਰਤਾ) ਆਪ ਨੂੰ (ਮੰਨਕੇ) ਮੈਂ ਮੈਂ ਕਰਦਾ ਹੈ, (ਜੇ ਸੋਚਕੇ ਡਿੱਠਾ ਜਾਏ, ਤਾਂ) ਹਰੀ ਤੋਂ ਬਿਨਾ (ਇਹ ਜੀਵ) ਕੀ ਕਰ ਸਕਦਾ ਹੈ ? ॥ ੧ ॥

**ਪਉੜੀ ॥ ਏਕਹਿ ਆਪਿ ਕਰਾਵਨਹਾਰਾ ॥**
**ਆਪਹਿ ਪਾਪ ਪੁੰਨ ਬਿਸਥਾਰਾ ॥**

ਇਕੋ ਆਪ ਹੀ ਕਰਾਣ ਵਾਲ਼ਾ ਹੈ, (ਉਸ ਨੇ) ਆਪ ਹੀ ਪਾਪ ਤੇ ਪੁੰਨ ਦਾ ਵਿਸਥਾਰ ਕੀਤਾ ਹੈ।

**ਇਆ ਜੁਗ ਜਿਤੁ ਜਿਤੁ ਆਪਹਿ ਲਾਇਓ ॥**
**ਸੋ ਸੋ ਪਾਇਓ ਜੁ ਆਪਿ ਦਿਵਾਇਓ ॥**

ਇਸ {ਜੁਗ} ਜੀਵ ਨੂੰ ਜਿਥੇ ਜਿਥੇ (ਵਾਹਿਗੁਰੂ ਨੇ) ਆਪੇ ਹੀ ਲਾਇਆ ਹੈ, (ਉਥੇ ਹੀ ਲੱਗ ਰਿਹਾ ਹੈ ਅਤੇ ਇਸ ਨੇ) ਉਹ ਉਹ (ਪਦਾਰਥ) ਪਾਯਾ ਹੈ, ਜੋ (ਪ੍ਰਭੂ ਨੇ) ਆਪ ਹੀ ਦਿੱਤਾ ਹੈ।

**ਉਆ ਕਾ ਅੰਤੁ ਨ ਜਾਨੈ ਕੋਊ ॥**
**ਜੋ ਜੋ ਕਰੈ ਸੋਊ ਫੁਨਿ ਹੋਊ ॥**

ਉਸਦਾ ਅੰਤ ਕੋਈ ਨਹੀਂ ਜਾਣਦਾ। (ਵਾਹਿਗੁਰੂ) ਜੋ ਜੋ ਕਰਦਾ ਹੈ, ਫਿਰ ਓਹੀ ਕੁਝ ਹੁੰਦਾ ਹੈ।

**ਏਕਹਿ ਤੇ ਸਗਲਾ ਬਿਸਥਾਰਾ ॥**
**ਨਾਨਕ ਆਪਿ ਸਵਾਰਨ ਹਾਰਾ ॥ ੮ ॥**

(ਉਸ) ਇਕੋ ਤੋਂ ਹੀ ਸਾਰਾ ਪਸਾਰਾ ਹੋਯਾ ਹੈ। ਸਤਿਗੁਰੂ ਜੀ (ਆਖਦੇ ਹਨ, ਉਹ) ਆਪੇ ਹੀ ਸਵਾਰਣ ਵਾਲਾ ਹੈ ॥ ੮ ॥

**ਸਲੋਕੁ ॥ ਰਾਚਿ ਰਹੇ ਬਨਿਤਾ**
**ਬਿਨੋਦ ਕੁਸਮ ਰੰਗ ਬਿਖ ਸੋਰ ॥**

(ਹੇ ਜੀਵੋ! ਜਿਸ) ਇਸਤ੍ਰੀ ਦੇ ਬਿਨੋਦ ਵਿਚ ਰਚ ਹੀ ਰਹੇ (ਹੋ, ਇਸਦਾ) ਰੰਗ ਫੁੱਲ (ਵਾਂਗੂ ਕੁਝ ਘੜੀਆਂ ਦਾ ਪਰਾਹੁਣਾ ਹੈ ਅਤੇ ਇਸ ਦਾ ਅਸਰ) ਜ਼ਹਿਰ (ਵਾਂਗੂ ਮਾਰੂ ਤੇ)

ਸ਼ੋਰ (ਵਾਂਗੂ ਗਾਲਣ ਵਾਲਾ ਹੈ)।

ਅਥਵਾ (੨)–(ਜਿਸ) ਇਸਤ੍ਰੀ ਦੇ ਅਨੰਦ ਵਿਚ ਰਚ ਰਹੇ ਹੋ, (ਇਹ ਵਿਖਣ ਨੂੰ) ਫੁੱਲ ਦੇ ਰੰਗ (ਵਾਂਗੂ ਸੋਹਣੀ ਹੈ, ਪਰ ਵਾਸਤਵ ਵਿਚ) {ਬਿਖ ਸੋਰ} ਜ਼ਹਿਰ ਦਾ ਤੇਜ਼ਾਬ ਹੈ।

**ਨਾਨਕ ਤਿਹ ਸਰਨੀ ਪਰਉ**

**ਬਿਨਸਿ ਜਾਇ ਮੈ ਮੋਰ ॥ ੧ ॥**

ਉਸ {ਨਾਨਕ} ਪਰਮਾਤਮਾ ਦੀ ਸ਼ਰਣੀ ਪੈ ਜਾਓ, (ਤਾਂ ਕਿ ਤੁਹਾਡੇ ਅੰਦਰੋਂ) ਮੈਂ, ਮੇਰੀ (ਦੀ ਮਨੌਤ) ਬਿਨਸ ਜਾਏ ॥ ੧ ॥

**ਪਉੜੀ ॥ ਰੇ ਮਨ ਬਿਨੁ ਹਰਿ ਜਹ**

**ਰਚਹੁ ਤਹ ਤਹ ਬੰਧਨ ਪਾਹਿ ॥**

ਹੇ ਮਨ ! ਹਰਿ (ਨਾਮ ਤੋਂ) ਬਿਨਾ ਜਿਥੇ ਜਿਥੇ ਰਚਦਾ ਹੈਂ, ਉਥੇ ਉਥੇ (ਹੀ ਤੈਨੂੰ) ਬੰਧਨ ਪੈਂਦੇ ਹਨ।

**ਜਿਹ ਬਿਧਿ ਕਤਹੂ ਨ ਛੂਟੀਐ**

**ਸਾਕਤ ਤੇਊ ਕਮਾਹਿ ॥**

ਹੇ ਸਾਕਤ ! ਜਿਸ ਬਿਧੀ ਕਰਕੇ ਕਦੇ ਭੀ ਛੁਟਕਾਰਾ ਨਹੀਂ ਹੋਣਾ ਹੈ, (ਤੂੰ) ਓਹੀ (ਕਰਮ) ਕਮਾਂਦਾ ਹੈਂ ?

**ਹਉ ਹਉ ਕਰਤੇ ਕਰਮ ਰਤ ਤਾਕੋ ਭਾਰੁ ਅਫਾਰ ॥**

(ਜੋ ਪੁਰਸ਼) ਮੈਂ ਮੈਂ ਕਰਦੇ ਹੋਏ ਕਰਮਾਂ (ਨਾਲ) ਪ੍ਰੀਤੀ (ਕਰਦੇ ਹਨ), ਉਨ੍ਹਾਂ ਨੂੰ ਅਸਹਿ ਭਾਰ (ਚੁੱਕਣਾ ਪੈਂਦਾ

ਹੈ, ਅਰਥਾਤ ਚੁਰਾਸੀ ਦਾ ਮਹਾਨ ਦੁਖ ਭੋਗਣਾ ਪੈਂਦਾ ਹੈ)। (ਕਿਉਂਕਿ):—

**ਪ੍ਰੀਤਿ ਨਹੀ ਜਉ ਨਾਮ ਸਿਉ**
**ਤਉ ਏਊ ਕਰਮ ਬਿਕਾਰ ॥**

ਜੇ ਨਾਮ ਨਾਲ ਪ੍ਰੀਤੀ ਨਹੀਂ ਹੈ, ਤਾਂ ਇਹ (ਸਾਰੇ ਹੀ) ਕਰਮ ਨਿਕੰਮੇ ਹਨ।

**ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥**

(ਜਿਨ੍ਹਾਂ ਨੂੰ) ਮਾਯਾ ਦੀ ਰੰਗਤ ਮਿਠੀ (ਲਗਦੀ ਹੈ ਉਹ) ਜਮ ਦੀ ਫਾਹੀ ਵਿਚ ਬੱਧੇ ਹੋਏ ਹਨ।

**ਭ੍ਰਮ ਕੇ ਮੋਹੇ ਨਹ ਬੂਝਹਿ ਸੋ ਪ੍ਰਭੁ ਸਦਹੂ ਸੰਗ ॥**

ਉਹ ਪ੍ਰਭੂ ਸਦਾ ਹੀ ਨਾਲ (ਵਸਦਾ ਹੈ, ਪਰ) ਭਰਮ ਦੇ ਮੋਹੇ (ਹੋਏ ਜੀਵ ਉਸ ਨੂੰ) ਜਾਣਦੇ ਨਹੀਂ ਹਨ।

**ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥**

(ਕਰਮਾਂ ਦੇ) ਲੇਖੇ ਗਿਣਦਿਆਂ ਛੁੱਟ ਨਹੀਂ ਸੱਕੀਦਾ ਅਤੇ (ਇਹ ਸ਼ਰੀਰ ਰੂਪ) ਕੱਚੀ ਕੰਧ (ਕਿਸੇ ਤਰ੍ਹਾਂ ਭੀ) ਸ਼ੁੱਧ ਨਹੀਂ ਹੁੰਦੀ ਹੈ।

**ਜਿਸਹਿ ਬੁਝਾਏ ਨਾਨਕਾ ਤਿਹ**
**ਗੁਰਮੁਖਿ ਨਿਰਮਲ ਬੁਧਿ ॥੯॥**

ਸਤਿਗੁਰੂ ਜੀ (ਆਖਦੇ ਹਨ), ਜਿਸ ਨੂੰ (ਵਾਹਿਗੁਰੂ) ਆਪੇ ਸਮਝਾਉਂਦਾ ਹੈ, ਗੁਰਾਂ ਦੇ ਰਾਹੀਂ ਉਸਦੀ ਬੁਧੀ

ਨਿਰਮਲ ਹੁੰਦੀ ਹੈ ॥ ੯ ॥

**ਸਲੋਕੁ ॥ ਟੂਟੇ ਬੰਧਨ ਜਾਸੁ ਕੇ ਹੋਆ ਸਾਧੂ ਸੰਗੁ॥**

ਜਿਸ ਨੂੰ ਸੰਤਾਂ ਦਾ ਸੰਗ (ਪ੍ਰਾਪਤ) ਹੋਇਆ ਹੈ, (ਉਸਦੇ ਮੋਹ ਰੂਪ) ਬੰਧਨ ਟੁੱਟ ਗਏ ਹਨ।

**ਜੋ ਰਾਤੇ ਰੰਗ ਏਕ ਕੈ ਨਾਨਕ ਗੂੜਾ ਰੰਗੁ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਜੋ (ਪੁਰਸ਼) ਇਕ ਦੇ ਪ੍ਰੇਮ ਵਿਚ ਰੱਤੇ (ਗਏ ਹਨ, ਉਨ੍ਹਾਂ ਨੂੰ) ਆਤਮ ਅਨੰਦ (ਪ੍ਰਾਪਤ ਹੋਯਾ ਹੈ)॥ ੧ ॥

**ਪਉੜੀ ॥ ਰਾਰਾ ਰੰਗਹੁ ਇਆ ਮਨੁ ਅਪਨਾ ॥**
**ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥**

ਰਾਰੇ (ਦਾ ਉਪਦੇਸ਼ ਹੈ, ਹੇ ਭਾਈ! ਤੁਸੀ) ਆਪਣਾ ਮਨ ਹਰੀ (ਦੇ ਪ੍ਰੇਮ ਵਿਚ) ਰੰਗੋ ਅਤੇ ਰਸਨਾ ਨਾਲ ਹਰਿ ਨਾਮ ਜਾਪ ਨੂੰ ਜਪੋ।

**ਰੇ ਰੇ ਦਰਗਹ ਕਹੈ ਨ ਕੋਊ ॥**
**ਆਉ ਬੈਠੁ ਆਦਰੁ ਸੁਭ ਦੇਊ ॥**

(ਫਿਰ) ਕੋਈ (ਤੁਹਾਨੂੰ) ਦਰਗਾਹ (ਵਿਚ) 'ਓਇ! ਓਇ' ਨਹੀਂ ਕਹੇਗਾ। (ਸਗੋਂ) 'ਆਓ ਜੀ। ਬੈਠੋ' (ਇਸ ਤਰ੍ਹਾਂ ਕਹਿਕੇ) ਸਭ (ਕੋਈ) ਸ਼ੁਭ ਆਦਰ ਦੇਵੇਗਾ।

**ਉਆ ਮਹਲੀ ਪਾਵਹਿ ਤੂ ਬਾਸਾ ॥**

**ਜਨਮ ਮਰਨ ਨਹ ਹੋਇ ਬਿਨਾਸਾ ॥**

ਉਸ ਮਹਿਲ ਵਿਚ ਤੂੰ ਵਾਸਾ ਪਾਏਂਗਾ, (ਜਿਥੇ) ਜਨਮ ਮਰਣ ਨਹੀਂ ਹੁੰਦਾ, (ਕਿਉਂਕਿ ਉਹ ਮਹਿਲ) {ਬਿ+ਨਾਸਾ} ਨਾਸ ਤੋਂ ਰਹਿਤ ਹੈ।

**ਮਸਤਕਿ ਕਰਮੁ ਲਿਖਿਓ ਧੁਰਿ ਜਾਕੈ ॥**
**ਹਰਿ ਸੰਪੈ ਨਾਨਕ ਘਰਿ ਤਾਕੈ ॥ ੧੦ ॥**

ਜਿਸ ਦੇ ਮੱਥੇ ਉੱਤੇ ਧੁਰ ਤੋਂ ਕਰਮ ਲਿਖਿਆ ਹੋਯਾ ਹੈ, ਸਤਿਗੁਰੂ ਜੀ (ਕਹਿੰਦੇ ਹਨ), ਉਸਦੇ (ਹਿਰਦੇ ਰੂਪ) ਘਰ ਵਿਚ ਹਰਿ (ਨਾਮ ਰੂਪ) ਸੰਪਦਾ ਹੈ ॥ ੧੦ ॥

**ਸਲੋਕੁ ॥ ਲਾਲਚ ਝੂਠ ਬਿਕਾਰ**
**ਮੋਹ ਬਿਆਪਤ ਮੂੜੇ ਅੰਧ ॥**

ਮੂਰਖ ਤੇ ਅਗਿਆਨੀ (ਲੋਕ) ਲਾਲਚ, ਝੂਠ ਤੇ ਵਿਕਾਰਾਂ ਦ ਮੋਹ ਵਿਚ ਲੱਗੇ ਹੋਏ ਹਨ।

**ਲਾਗਿ ਪਰੇ ਦੁਰਗੰਧ ਸਿਉ**
**ਨਾਨਕ ਮਾਇਆ ਬੰਧ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਮਾਯਾ ਦੇ ਬੱਧੇ (ਹੋਣ ਕਰਕੇ) {ਦੁਰਗੰਧ} ਅਰੂੜੀ ਨਾਲ ਲੱਗੇ ਪਏ ਹਨ ॥ ੧ ॥

**ਪਉੜੀ ॥ ਲਲਾ ਲਪਟਿ ਬਿਖੈ ਰਸ ਰਾਤੇ ॥**
**ਅਹੰ ਬੁਧਿ ਮਾਇਆ ਮਦ ਮਾਤੇ ॥**

ਲੱਲੇ (ਦਾ ਉਪਦੇਸ਼ ਹੈ), ਰਸਾਂ ਦੇ ਰੱਤੇ (ਜੀਵ) ਵਿਸ਼ਿਆਂ ਵਿਚ ਲਪਟੇ ਹੋਏ ਹਨ ਅਤੇ ਹੰਕਾਰ ਦੀ ਬੁਧੀ ਕਰਕੇ ਮਾਯਾ ਦੇ ਮਦ ਵਿਚ ਮਸਤ ਹਨ।

**ਇਆ ਮਾਇਆ ਮਹਿ ਜਨਮਹਿ ਮਰਨਾ ॥**
**ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ ॥**

ਇਸ ਮਾਯਾ ਦੇ ਵਿਚ (ਲੱਗੇ ਨੂੰ) ਜੰਮਣਾ ਤੇ ਮਰਣਾ (ਮਿਲਦਾ ਹੈ, ਪਰ) ਜਿਉਂ ੨ (ਵਾਹਿਗੁਰੂ ਦਾ) ਹੁਕਮ ਹੈ, ਤਿਵੇਂ ੨ (ਹੀ ਜੀਵ ਨੇ) ਕਰਨਾ ਹੈ।

**ਕੋਊ ਊਨ ਨ ਕੋਊ ਪੂਰਾ ॥**
**ਕੋਊ ਸੁਘਰੁ ਨ ਕੋਊ ਮੂਰਾ ॥**

(ਆਪਣੇ ਆਪ) ਨਾ ਕੋਈ ਊਣਾ ਹੈ, ਨਾ ਕੋਈ ਪੂਰਾ ਹੈ, ਨਾ ਕੋਈ ਸੁਘੜ ਹੈ ਅਤੇ ਨਾ ਕੋਈ ਮੂਰਖ ਹੈ।

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥**
**ਨਾਨਕ ਠਾਕੁਰ ਸਦਾ ਅਲਿਪਨਾ ॥ ੧੧ ॥**

ਸਤਿਗੁਰੂ ਜੀ (ਆਖਦੇ ਹਨ), ਹੇ ਠਾਕੁਰ! ਜਿੱਧਰ ਜਿੱਧਰ (ਤੂੰ ਜੀਵਾਂ ਨੂੰ) ਲਾਂਦਾ ਹੈਂ, ਉਧਰ ਉਧਰ (ਹੀ ਇਨ੍ਹਾਂ ਨੇ) ਲੱਗਣਾ ਹੈ (ਅਤੇ ਤੂੰ ਆਪ) ਸਦਾ (ਹੀ ਸਭ ਤੋਂ) ਅਸੰਗ ਰਹਿੰਦਾ ਹੈਂ ॥ ੧੧ ॥

**ਸਲੋਕੁ ॥ ਲਾਲ ਗੁਪਾਲ ਗੋਬਿੰਦ**

**ਪ੍ਰਭ ਗਹਿਰ ਗੰਭੀਰ ਅਥਾਹ ॥**

ਪਿਆਰਾ ਜਗਤ ਪਾਲਕ ਗੋਬਿੰਦ ਪ੍ਰਭੂ (ਵਡਾ) ਹੂੰਘਾ ਅਹਿੱਲ ਤੇ ਬੇਅੰਤ ਹੈ।

**ਦੂਸਰ ਨਾਹੀ ਅਵਰ ਕੋ ਨਾਨਕ ਬੇ ਪਰਵਾਹ॥੧॥**

ਸਤਿਗੁਰੂ ਜੀ (ਆਖਦੇ ਹਨ, ਉਸ) ਬੇ ਪਰਵਾਹ (ਵਰਗਾ) ਹੋਰ ਕੋਈ ਦੂਜਾ ਨਹੀਂ ਹੈ ॥ ੧ ॥

**ਪਉੜੀ ॥ ਲਲਾ ਤਾਕੈ ਲਵੈ ਨ ਕੋਊ ॥**
**ਏਕਹਿ ਆਪਿ ਅਵਰ ਨਹ ਹੋਊ ॥**

ਲੱਲੇ (ਦਾ ਉਪਦੇਸ਼ ਹੈ), ਉਸਦੇ {ਲਵੈ} ਬਰਾਬਰ ਦਾ ਕੋਈ ਭੀ ਨਹੀਂ ਹੈ। ਇਕੋ ਆਪ ਹੀ (ਵਿਆਪਕ ਹੈ), ਹੋਰ (ਕੋਈ ਉਸਦੇ ਸਮਾਨ) ਨਹੀਂ ਹੋਵੇਗਾ।

**ਹੋਵਨਹਾਰੁ ਹੋਤ ਸਦ ਆਇਆ ॥**
**ਉਆ ਕਾ ਅੰਤੁ ਨ ਕਾਹੂ ਪਾਇਆ ॥**

(ਉਹ) ਹੋਣ ਵਾਲਾ ਸਦਾ ਹੁੰਦਾ ਆਇਆ ਹੈ, ਉਸ ਦਾ ਅੰਤ ਕਿਸੇ ਨੇ ਭੀ ਨਹੀਂ ਪਾਇਆ ਹੈ।

**ਕੀਟ ਹਸਤਿ ਮਹਿ ਪੂਰ ਸਮਾਨੇ ॥**
**ਪ੍ਰਗਟ ਪੁਰਖ ਸਭ ਠਾਊ ਜਾਨੇ ॥**

(ਉਹ) ਕੀੜੀ ਤੋਂ ਲੈਕੇ ਹਾਥੀ (ਤਕ ਸਭ) ਵਿਚ ਸਮਾਨ ਹੋਕੇ ਪੂਰਣ ਹੈ, (ਉਹ ਪੂਰਣ) ਪੁਰਖ ਸਭ ਜਗ੍ਹਾਂ ਤੇ

ਪ੍ਰਗਟ ਜਾਣੀਦਾ ਹੈ।

**ਜਾਕਉ ਦੀਨੋ ਹਰਿ ਰਸੁ ਅਪਨਾ ॥**

**ਨਾਨਕ ਗੁਰਮੁਖਿ ਹਰਿ ਹਰਿ ਤਿਹ ਜਪਨਾ ॥੧੨॥**

ਜਿਨ੍ਹਾਂ ਨੂੰ ਹਰੀ ਨੇ ਆਪਣਾ ਰਸ ਦਿੱਤਾ ਹੈ, ਸਤਿਗੁਰੂ ਜੀ (ਆਖਦੇ ਹਨ), ਤਿਨ੍ਹਾਂ ਗੁਰਮੁਖਾਂ ਨੇ ਹਰਿ ਹਰਿ (ਨਾਮ ਦਾ) ਜਪਣਾ (ਕੀਤਾ ਹੈ) ॥ ੧੨ ॥

**ਸਲੋਕੁ ॥ ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ ॥**

ਜਿਨ੍ਹਾਂ ਨੇ ਆਤਮ ਰਸ ਨੂੰ ਅਤੇ {ਸਹਜੇ} ਗਿਆਨ ਕਰਕੇ ਹਰੀ ਅਨੰਦ ਦੇ ਮਾਣ ਨੂੰ ਜਾਣਿਆ ਹੈ।

**ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ, ਉਹ) ਪੁਰਸ਼ ਧੰਨਤਾ ਯੋਗ ਹਨ, ਧੰਨ ਹਨ, ਧੰਨ ਹਨ ਅਤੇ ਉਨ੍ਹਾਂ ਦਾ ਆਉਣਾ ਸਫਲ ਹੈ॥ ੧ ॥

**ਪਉੜੀ ॥ ਆਇਆ ਸਫਲ ਤਾਹੂ ਕੋ ਗਨੀਐ ॥**

**ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥**

ਉਸਦਾ (ਸ਼ੰਸਾਰ ਵਿਚ) ਆਯਾ ਸਫਲ ਗਿਣੀਦਾ ਹੈ, ਜੇਹੜਾ ਰਸਨਾ ਨਾਲ ਹਰ ਵੇਲੇ ਹਰਿ ਜਸ ਨੂੰ ਉਚਾਰਦਾ ਹੈ।

**ਆਇ ਬਸਹਿ ਸਾਧੂ ਕੈ ਸੰਗੇ ॥**
**ਅਨ ਦਿਨੁ ਨਾਮੁ ਧਿਆਵਹਿ ਰੰਗੇ ॥**

(ਜੋ) ਸੰਤਾਂ ਦੇ ਸੰਗ ਵਿਚ ਆ ਕੇ ਵਸਦੇ ਹਨ ਅਤੇ ਪ੍ਰੇਮ ਨਾਲ ਰਾਤ ਦਿਨ ਨਾਮ ਨੂੰ ਧਿਆਉਂਦੇ ਹਨ।

**ਆਵਤ ਸੋ ਜਨੁ ਨਾਮਹਿ ਰਾਤਾ ॥**
**ਜਾਕਉ ਦਇਆ ਮਇਆ ਬਿਧਾਤਾ ॥**

ਉਹ ਪੁਰਸ਼ ਆਉਂਦਾ ਹੀ ਨਾਮ ਵਿਚ ਰੱਤਾ ਗਿਆ ਹੈ, ਜਿਸ ਉੱਤੇ ਮਯਾ-ਸਰੂਪ ਬਿਧਾਤੇ ਦੀ ਦਯਾ ਹੈ।

**ਏਕਹਿ ਆਵਨ ਫਿਰਿ ਜੋਨਿ ਨ ਆਇਆ ॥**
**ਨਾਨਕ ਹਰਿ ਕੈ ਦਰਸਿ ਸਮਾਇਆ ॥ ੧੩ ॥**

(ਉਸਦਾ) ਇਕ ਵੇਰੀ ਆਉਣ (ਹੋਯਾ ਹੈ), ਮੁੜਕੇ ਜੂਨਾਂ ਵਿਚ ਨਹੀਂ ਆਯਾ। ਸਤਿਗੁਰੂ ਜੀ (ਆਖਦੇ ਹਨ, ਕਿਉਂਕਿ ਉਹ) ਹਰੀ ਦੇ ਸਰੂਪ ਵਿਚ ਹੀ ਸਮਾ ਗਿਆ ਹੈ ॥ ੧੩ ॥

**ਸਲੋਕੁ ॥ ਯਾਸੁ ਜਪਤ ਮਨਿ**
**ਹੋਇ ਅਨੰਦੁ ਦਿਨਸੈ ਦੂਜਾ ਭਾਉ ॥**

ਜਿਸ ਨੂੰ ਜਪਦਿਆਂ ੨ ਮਨ ਵਿਚ ਅਨੰਦ ਹੁੰਦਾ ਹੈ ਅਤੇ ਦ੍ਵੈਤ ਭਾਉ ਬਿਨਸ ਜਾਂਦਾ ਹੈ।

**ਦੂਖ ਦਰਦ ਤ੍ਰਿਸਨਾ ਬੁਝੈ**

ਨਾਨਕ ਨਾਮਿ ਸਮਾਉ ॥੧॥

ਦੁਖ, ਦਰਦ ਤੇ ਤ੍ਰਿਸ਼ਨਾ ਬੁੱਝ ਜਾਂਦੀ ਹੈ, ਸਤਿਗੁਰੂ ਜੀ (ਕਹਿੰਦੇ ਹਨ, ਹੇ ਮਨ! ਉਸ) ਨਾਮ ਵਿਚ ਸਮਾ ਜਾਹੁ ॥ ੧ ॥

ਪਉੜੀ ॥ ਯਯਾ ਜਾਰਉ ਦੁਰਮਤਿ ਦੋਊ ॥
ਤਿਸਹਿ ਤਿਆਗਿ ਸੁਖ ਸਹਜੇ ਸੋਊ ॥

ਯੱਯੇ (ਦਾ ਉਪਦੇਸ਼ ਹੈ), ਕੁਮਤੀ ਤੇ ਦ੍ਵੈਤ ਨੂੰ ਸਾੜ ਦਿਓ, (ਕਿਉਂਕਿ) ਉਸਦੇ ਤਿਆਗਿਆਂ ਹੀ ਸਹਿਜ ਸੁਖ ਦਾ ਸੋਣਾ (ਪ੍ਰਾਪਤ ਹੋਵੇਗਾ)।

ਯਯਾ ਜਾਇ ਪਰਹੁ ਸੰਤ ਸਰਨਾ ॥
ਜਿਹ ਆਸਰ ਇਆ ਭਵਜਲੁ ਤਰਨਾ ॥

ਯੱਯੇ (ਦਾ ਉਪਦੇਸ਼ ਹੈ, ਉਨ੍ਹਾਂ) ਸੰਤਾਂ ਦੀ ਸ਼ਰਣੀ ਜਾ ਪਵੋ, ਜਿਨ੍ਹਾਂ ਦੇ ਆਸਰੇ (ਲੱਗਕੇ) ਇਸ ਸੰਸਾਰ ਤੋਂ ਤਰਨਾ (ਹੁੰਦਾ ਹੈ)।

ਯਯਾ ਜਨਮਿ ਨ ਆਵੈ ਸੋਊ ॥
ਏਕ ਨਾਮ ਲੇ ਮਨਹਿ ਪਰੋਊ ॥

ਉਹ (ਮੁੜਕੇ) ਜਨਮ ਵਿਚ ਨਹੀਂ ਆਵੇਗਾ, (ਜਿਸ ਨੇ) ਇਕ ਨਾਮ (ਗੁਰੂ ਪਾਸੋਂ) ਲੈਕੇ ਮਨ ਵਿਚ ਪਰੋ ਲਿਆ ਹੈ।

ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ ॥

**ਨਾਨਕ ਤਿਹ ਸੁਖੁ ਪਾਇਆ**
**ਜਾਕੈ ਹੀਅਰੈ ਏਕ ॥ ੧੪ ॥**

(ਜਿਸਨੂੰ) ਪੂਰੇ ਗੁਰਾਂ ਦੀ ਓਟ ਹੈ, (ਉਸਨੇ) ਜਨਮ ਨੂੰ ਨਹੀਂ ਹਾਰਿਆ। ਸਤਿਗੁਰੂ ਜੀ (ਕਹਿੰਦੇ ਹਨ), ਜਿਨ੍ਹਾਂ ਦੇ ਹਿਰਦੇ ਵਿਚ ਇਕ (ਨਾਮ ਵਸਦਾ ਹੈ), ਉਨ੍ਹਾਂ ਨੇ (ਆਤਮ) ਸੁਖ ਨੂੰ ਪਾਯਾ ਹੈ ॥ ੧੪ ॥

**ਸਲੋਕੁ ॥ ਅੰਤਰਿ ਮਨ ਤਨ ਬਸਿ**
**ਰਹੇ ਈਤ ਊਤ ਕੇ ਮੀਤ ॥**

ਲੋਕ ਪ੍ਰਲੋਕ ਦਾ ਮਿਤ੍ਰ [ਵਾਹਿਗੁਰੂ] ਮਨ ਤਨ ਦੇ ਅੰਦਰ ਹੀ ਵੱਸ ਰਿਹਾ ਹੈ।

**ਗੁਰਿ ਪੂਰੈ ਉਪਦੇਸਿਆ**
**ਨਾਨਕ ਜਪੀਐ ਨੀਤ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ), ਪੂਰੇ ਗੁਰਾਂ ਨੇ ਉਪਦੇਸ਼ ਦਿੱਤਾ ਹੈ, (ਕਿ ਉਸਨੂੰ) ਨਿੱਤ ਜਪਣਾ ਚਾਹੀਦਾ ਹੈ ॥੧॥

**ਪਉੜੀ ॥ ਅਨਦਿਨੁ ਸਿਮਰਹੁ ਤਾਸੁ ਕਉ**
**ਜੋ ਅੰਤਿ ਸਹਾਈ ਹੋਇ ॥**

ਉਸਨੂੰ ਰਾਤ ਦਿਨ ਸਿਮਰੋ, ਜੋ ਅੰਤ ਵਿਚ ਸਹਾਈ ਹੁੰਦਾ ਹੈ।

**ਇਹ ਬਿਖਿਆ ਦਿਨ ਚਾਰਿ ਛਿਅ**

**ਛਾਡਿ ਚਲਿਓ ਸਭੁ ਕੋਇ ॥**

ਇਹ ਮਾਯਾ ਦਸ ਦਿਨ (ਦੀ ਖੇਡ ਹੈ, ਇਸਨੂੰ) ਸਭ ਕੋਈ ਛੱਡਕੇ ਤੁਰਿਆ ਜਾਂਦਾ ਹੈ।

**ਕਾਕੋ ਮਾਤ ਪਿਤਾ ਸੁਤ ਧੀਆ ॥**
**ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥**

ਮਾਂ, ਪਿਉ ਅਤੇ ਪੁਤ੍ਰ ਤੇ ਧੀ ਕਿਸਦੀ ਹੈ ? ਘਰ ਤੇ ਇਸਤ੍ਰੀ (ਆਦਿਕ ਵਿਚੋਂ) ਕੁਝ ਭੀ (ਕਿਸੇ ਨੇ) ਨਾਲ ਨਹੀਂ ਲਿਜਾਣਾ।

**ਐਸੀ ਸੰਚਿ ਜੁ ਬਿਨਸਤ ਨਾਹੀ ॥**
**ਪਤਿ ਸੇਤੀ ਅਪੁਨੈ ਘਰਿ ਜਾਹੀ ॥**

ਅਜੇਹੀ (ਮਾਯਾ) ਕੱਠੀ ਕਰਨੀ ਚਾਹੀਦੀ ਹੈ (ਜੋ ਕਦੇ) ਨਾਸ ਨਹੀਂ ਹੁੰਦੀ, (ਉਸ ਕਰਕੇ) ਤੂੰ ਇੱਜ਼ਤ ਨਾਲ ਆਪਣੇ ਘਰ ਵਿਚ ਜਾਏਗਾ।

**ਸਾਧ ਸੰਗਿ ਕਲਿ ਕੀਰਤਨੁ ਆਇਆ ॥**
**ਨਾਨਕ ਤੇ ਤੇ ਬਹੁਰਿ ਨ ਆਇਆ ॥ ੧੫ ॥**

(ਜਿਸਨੇ) ਕਲਿਜੁਗ ਵਿਚ ਸਾਧ ਸੰਗ ਕਰਕੇ (ਹਰੀ ਦਾ) ਕੀਰਤਨ ਗਾਯਾ ਹੈ। ਸਤਿਗੁਰੂ ਜੀ (ਆਖਦੇ ਹਨ), ਉਹ ਮੁੜਕੇ (ਜਨਮ ਵਿਚ) ਨਹੀਂ ਆਯਾ ਹੈ ॥ ੧੫ ॥

**ਸਲੋਕੁ ॥ ਅਤਿ ਸੁੰਦਰ ਕੁਲੀਨ**
**ਚਤੁਰ ਮੁਖਿ ਙਿਆਨੀ ਧਨਵੰਤ ॥**

(ਜੋ) ਵਡਾ ਸੁੰਦਰ ਹੈ, ਉੱਚੀ ਕੁਲ ਵਾਲਾ ਹੈ, ਚਤੁਰ ਹੈ, ਮੂੰਹ ਦਾ ਗਿਆਨੀ ਅਤੇ ਧਨ ਵਾਲਾ ਹੈ।

**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥ ੧ ॥**

ਹੇ ਨਾਨਕ ! (ਪਰ) ਜਿਸ ਦੀ ਵਾਹਿਗੁਰੂ ਨਾਲ ਪ੍ਰੀਤਿ ਨਹੀਂ ਹੈ, (ਉਹ) ਮੁਰਦਾ ਕਹੀਦਾ ਹੈ ॥ ੧ ॥

**ਪਉੜੀ ॥ ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥ ਪੂਰਕੁ ਕੁੰਭਕ ਰੇਚਕ ਕਰਮਾਤਾ ॥**

ਙੰਙੇ (ਦਾ ਉਪਦੇਸ਼ ਹੈ, ਪੁਰਸ) ਛੇ ਸ਼ਾਸਤ੍ਰਾਂ ਦਾ ਗਿਆਤਾ ਹੋਵੇ। *ਪੂਰਕ, ਕੁੰਭਕ ਤੇ ਰੇਚਕ ਕਰਮ ਭੀ ਕਰਦਾ ਹੋਵੇ।

**ਙਿਆਨ ਧਿਆਨ ਤੀਰਥ ਇਸਨਾਨੀ ॥ ਸੋਮਪਾਕ ਅਪਰਸ ਉਦਿਆਨੀ ॥**

ਗਿਆਨ (ਕਰਦਾ ਹੋਵੇ), ਧਿਆਨ (ਲਾਵੇ ਅਤੇ) ਤੀਰਥ ਇਸਨਾਨ ਕਰੇ, {ਸੋਮਪਾਕ} ਆਪਣੇ ਹੱਥੀਂ ਪਕਾਕੇ ਖਾਵੇ (ਜਾਂ) ਚੰਦ ਨਾਲ ਪੱਕੇ (ਭੋਜਨ ਫਲਾਂ ਦਾ) ਅਹਾਰ ਕਰੇ,

---

*ਸ੍ਵਾਸਾਂ ਨੂੰ ਦਸਮ ਦ੍ਵਾਰ ਵਿਚ ਚੜ੍ਹਾਉਣ ਦਾ ਨਾਮ 'ਪੂਰਕ' ਹੈ। ਦਸਮ ਦ੍ਵਾਰ ਵਿਚ ਸ੍ਵਾਸਾਂ ਨੂੰ ਠਹਿਰਾਉਣ ਦਾ ਨਾਮ 'ਕੁੰਭਕ' ਹੈ ਅਤੇ ਦਸਮ ਦ੍ਵਾਰ ਵਿਚੋਂ ਸ੍ਵਾਸਾਂ ਨੂੰ ਉਤਾਰਣ ਦਾ ਨਾਮ 'ਰੇਚਕ' ਹੈ। ਏਹ ਤਰੀਕਾ ਹਠ ਯੋਗ ਦਾ ਹੈ ਅਤੇ ਇਨ੍ਹਾਂ ਤਿੰਨਾਂ ਦਾ ਸਮੁੱਚਾ ਨਾਮ 'ਪ੍ਰਾਣਾਯਾਮ' ਹੈ।

(ਅਥਵਾ) {ਸੋਮਪਾਕ} ਚੰਦ੍ਰਾਇਣ ਵਰਤ ਕਰੇ, ਕਿਸੇ ਨਾਲ ਨਾ ਛੋਹੇ ਅਤੇ {ਉਦਿਆਨੀ} ਜੰਗਲਾਂ ਵਿਚ ਰਹੇ।

**ਰਾਮਨਾਮ ਸੰਗਿ ਮਨਿ ਨਹੀ ਹੇਤਾ ॥**
**ਜੋ ਕਛੁ ਕੀਨੋ ਸੋਊ ਅਨੇਤਾ ॥**

(ਇਹ ਕੁਝ ਕਰਕੇ ਭੀ ਜੇ ਉਸਦਾ) ਰਾਮ ਨਾਮ ਨਾਲ ਮਨ ਦਾ ਪ੍ਰੇਮ ਨਹੀਂ ਹੈ, (ਤਾਂ) ਜੋ ਕੁਝ (ਉਸ ਨੇ) ਕੀਤਾ ਹੈ, ਉਹ (ਸਭ ਕੁਝ) ਬਿਅਰਥ ਹੈ।

**ਉਆ ਤੇ ਊਤਮ ਗਨਉ ਚੰਡਾਲਾ ॥**
**ਨਾਨਕ ਜਿਹ ਮਨਿ ਬਸਹਿ ਗੁਪਾਲਾ ॥ ੧੬ ॥**

ਸਤਿਗੁਰੂ ਜੀ ਆਖਦੇ ਹਨ, (ਉਸ) ਚੰਡਾਲ ਨੂੰ ਉਸ ਨਾਲੋਂ ਉੱਤਮ ਗਿਣੋ, ਜਿਸਦੇ ਮਨ ਵਿਚ ਗੁਪਾਲ ਵਸਦਾ ਹੈ ॥ ੧੬ ॥

**ਸਲੋਕੁ ॥ ਕੁੰਟ ਚਾਰਿ ਦਹਦਿਸਿ**
**ਭ੍ਰਮੇ ਕਰਮ ਕਿਰਤਿ ਕੀ ਰੇਖ॥**

ਕੀਤੇ ਕਰਮਾਂ ਦੀ ਰੇਖ (ਕਰਕੇ ਜੀਵ) {ਕੁੰਟ ਚਾਰਿ} ਚੋਹਾਂ ਖਾਣੀਆਂ (ਤੇ) ਦਸੋਂ ਦਿਸਾਂ ਵਿਚ ਭੌਂਦਾ ਰਹਿੰਦਾ ਹੈ।

**ਸੂਖ ਦੂਖ ਮੁਕਤਿ ਜੋਨਿ ਨਾਨਕ**
**ਲਿਖਿਓ ਲੇਖ ॥ ੧ ॥ ੨ ॥**

ਸਤਿਗੁਰੂ ਜੀ (ਆਖਦੇ ਹਨ), ਮੁਕਤੀ ਦਾ ਸੁਖ ਤੇ ਜੂਨਾਂ ਦੇ ਦੁਖ (ਸਭ) ਭਾਗਾਂ (ਦਾ ਹੀ) ਲਿਖਿਆ (ਮਿਲਦਾ

ਹੈ) ॥ ੧ ॥ ੨ ॥

**ਪਵੜੀ ॥ ਕਕਾ ਕਾਰਨ ਕਰਤਾ ਸੋਊ ॥**
**ਲਿਖਿਓ ਲੇਖੁ ਨ ਮੇਟਤ ਕੋਊ ॥**

ਕੱਕੇ (ਦਾ ਉਪਦੇਸ਼ ਹੈ), ਓਹੀ (ਸਾਰੇ) ਕਾਰਣਾਂ ਨੂੰ ਕਰਦਾ ਹੈ। (ਉਸਦਾ) ਲਿਖਿਆ ਹੋਇਆ ਲੇਖ ਕੋਈ ਨਹੀਂ ਮੇਟ ਸਕਦਾ।

**ਨਹੀ ਹੋਤ ਕਛੁ ਦੋਊ ਬਾਰਾ ॥**
**ਕਰਨੈਹਾਰੁ ਨ ਭੂਲਨ ਹਾਰਾ ॥**

ਦੂਜੀ ਵੇਰੀ ਕੁਝ ਨਹੀਂ ਹੁੰਦਾ ਹੈ, (ਕਿਉਂਕਿ) ਕਰਣ ਵਾਲਾ [ਵਾਹਿਗੁਰੂ] (ਕਦੇ) ਭੁੱਲਣ ਵਾਲਾ ਨਹੀਂ ਹੈ।

**ਕਾਹੂ ਪੰਥੁ ਦਿਖਾਰੈ ਆਪੈ ॥**
**ਕਾਹੂ ਉਦਿਆਨ ਭ੍ਰਮਤ ਪਛੁਤਾਪੈ ॥**

ਕਿਸੇ ਨੂੰ ਆਪੇ ਹੀ ਰਾਹ ਦਿਖਾ ਦੇਂਦਾ ਹੈ ਅਤੇ ਕੋਈ (ਸੰਸਾਰ ਰੂਪ) ਉਜਾੜ ਵਿਚ ਭੌਂਦਾ ਹੋਇਆ ਪਛੁਤਾਂਦਾ ਹੈ।

**ਆਪਨ ਖੇਲੁ ਆਪ ਹੀ ਕੀਨੋ ॥**
**ਜੋ ਜੋ ਦੀਨੋ ਸੁ ਨਾਨਕ ਲੀਨੋ ॥ ੧੭ ॥**

(ਉਸਨੇ) ਆਪਣਾ ਖੇਲ ਆਪੇ ਹੀ ਕੀਤਾ ਹੈ। ਜੋ ਜੋ (ਪਦਾਰਥ ਕਿਸੇ ਨੂੰ) ਉਸ ਨੇ ਦਿੱਤਾ ਹੈ, ਸਤਿਗੁਰੂ ਜੀ (ਕਹਿੰਦੇ ਹਨ) ਓਹੀ ਉਸਨੇ ਲਿਆ ਹੈ ॥੧੭॥

**ਸਲੋਕੁ ॥ ਖਾਤ ਖਰਚਤ ਬਿਲਛਤ ਰਹੇ**

**ਟੂਟਿ ਨ ਜਾਹਿ ਭੰਡਾਰ ॥**

(ਸੰਤ ਜਨ) ਖਾਂਦੇ ਹਨ, ਖਰਚਦੇ ਹਨ ਅਤੇ ਵੰਡਦੇ ਰਹਿੰਦੇ ਹਨ, (ਫਿਰ ਭੀ ਉਨ੍ਹਾਂ ਦਾ) ਭੰਡਾਰਾ ਮੁੱਕਦਾ ਨਹੀਂ ਹੈ।

**ਹਰਿ ਹਰਿ ਜਪਤ ਅਨੇਕ ਜਨ**
**ਨਾਨਕ ਨਾਹਿ ਸੁਮਾਰ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਅਨੇਕਾਂ ਪੁਰਸ਼ ਹਰਿ ਹਰਿ ਨਾਮ ਜਪਦੇ ਹਨ, (ਫਿਰ ਭੀ ਹਰੀ ਦਾ) ਅੰਤ ਨਹੀਂ ਜਾਣਦੇ ॥ ੧ ॥

**ਪਉੜੀ ॥ਖਖਾ ਖੂਨਾ ਕਛੁ ਨਹੀ**
**ਤਿਸੁ ਸਮ੍ਰਥ ਕੈ ਪਾਹਿ ॥**

ਖੱਖੇ (ਦਾ ਉਪਦੇਸ਼ ਹੈ), ਉਸ ਸਮਰੱਥ ਦੇ ਪਾਸ ਕੁਝ ਭੀ {ਖੂਨਾ} ਘਾਟਾ ਨਹੀਂ ਹੈ।

**ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ ॥**

(ਉਸਨੇ) ਜੋ ਦੇਣਾ ਹੈ ਉਹ ਦੇ ਰਿਹਾ ਹੈ, (ਜੀਵ) ਭਾਵੇਂ (ਜਿਥੇ ਭੀ) ਜਾਏ, ਉਥੇ ਉਥੇ (ਉਸਨੂੰ ਓਹੀ ਮਿਲੇਗਾ)।

**ਖਰਚੁ ਅਜਾਨਾ ਨਾਮ ਧਨੁ**
**ਇਆ ਭਗਤਨ ਕੀ ਰਾਸਿ ॥**

(ਜੋ) ਨਾਮ ਧਨ ਹੈ, ਇਹੋ ਭਗਤਾਂ ਦਾ ਖਜ਼ਾਨਾ ਹੈ,

ਖਰਚ ਹੈ ਅਤੇ (ਇਹੋ ਉਨ੍ਹਾਂ) ਦੀ ਮੂੜੀ ਹੈ।

**ਖਿਮਾ ਗਰੀਬੀ ਅਨਦ ਸਹਜ**
**ਜਪਤ ਰਹਹਿ ਗੁਣ ਤਾਸ ॥**

ਖਿਮਾ ਤੇ ਗਰੀਬੀ (ਧਾਰਕੇ ਭਗਤ) ਸਹਿਜੇ ਹੀ ਅਨੰਦ (ਹਨ ਅਤੇ) ਗੁਣਾਂ ਦੇ ਸਮੁੰਦਰ ਨੂੰ ਜਪਦੇ ਰਹਿੰਦੇ ਹਨ।

**ਖੇਲਹਿ ਬਿਗਸਹਿ ਅਨਦ ਸਿਉ**
**ਜਾਕਉ ਹੋਤ ਕ੍ਰਿਪਾਲ ॥**

ਜਿਨ੍ਹਾਂ ਉੱਤੇ ਕ੍ਰਿਪਾਲ ਹੁੰਦਾ ਹੈ, (ਉਹ) ਅਨੰਦ ਨਾਲ ਖੇਡਦੇ ਹਨ ਅਤੇ {ਬਿਗਸਹਿ} ਪ੍ਰਸੰਨ ਹੁੰਦੇ ਹਨ।

**ਸਦੀਵ ਗਨੀਵ ਸੁਹਾਵਨੇ ਰਾਮ ਨਾਮ ਗ੍ਰਿਹਿ ਮਾਲ॥**

(ਉਹ) {ਗਨੀਵ} ਸ਼ਾਹੂਕਾਰ ਸਦਾ ਸ਼ੋਭਾ ਵਾਲੇ ਹਨ, ਜਿਨ੍ਹਾਂ ਦੇ (ਹਿਰਦੇ ਰੂਪ) ਘਰ ਵਿਚ ਰਾਮ ਨਾਮ ਰੂਪ ਮਾਲ ਹੈ।

**ਖੇਦੁ ਨ ਦੂਖੁ ਨ ਡਾਨੁ ਤਿਹ**
**ਜਾਕਉ ਨਦਰਿ ਕਰੀ ॥**

ਜਿਸ ਉੱਤੇ (ਵਾਹਿਗੁਰੂ ਨੇ) ਕ੍ਰਿਪਾ ਦ੍ਰਿਸ਼ਟੀ ਕੀਤੀ ਹੈ, (ਉਸ ਨੂੰ .ਨਾ (ਜਨਮ ਮਰਣ ਦੀ) {ਖੇਦ} ਤਕਲੀਫ ਹੈ ਅਤੇ ਨਾ (ਕਾਮਾਦਿਕਾਂ ਦਾ) ਦੁੱਖ ਹੈ।

**ਨਾਨਕ ਜੋ ਪ੍ਰਭ ਭਾਣਿਆ**
**ਪੂਰੀ ਤਿਨਾ ਪਰੀ ॥ ੧੯ ॥**

ਸਤਿਗੁਰੂ ਜੀ (ਆਖਦੇ ਹਨ), ਜੋ ਪ੍ਰਭੂ ਦੇ ਭਾਣੇ ਵਿਚ ਤੁਰੇ ਹਨ, ਉਨ੍ਹਾਂ ਦੀ (ਕਮਾਈ) ਪੂਰੀ ਪਈ ਹੈ ॥ ੧੮ ॥

**ਸਲੋਕੁ ॥ ਗਨਿ ਮਿਨਿ ਦੇਖਹੁ ਮਨੈ ਮਾਹਿ**
**ਸਰਪਰ ਚਲਨੋ ਲੋਗ ॥**

ਮਨ ਦੇ ਵਿਚ {ਗਨਿ ਮਿਨਿ} ਵਿਚਾਰ ਕਰਕੇ ਵੇਖੋ, (ਇਸ) {ਲੋਗ} ਜਗਤ ਨੇ ਜ਼ਰੂਰ ਚਲੇ ਜਾਣਾ ਹੈ।

**ਆਸ ਅਨਿਤ ਗੁਰਮੁਖਿ ਮਿਟੈ**
**ਨਾਨਕ ਨਾਮ ਅਰੋਗ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਹੇ ਗੁਰਮੁਖੋ ! ਨਾਮ ਨੂੰ (ਜਪਕੇ) ਅਨਿੱਤ (ਜਗਤ ਦੀ) ਆਸ ਮਿਟ ਜਾਏਗੀ (ਤੇ ਜਨਮਾਦਿਕ) ਰੋਗ ਦੂਰ ਹੋ ਜਾਏਗਾ ॥੧॥

**ਪਉੜੀ ॥ ਗਗਾ ਗੋਬਿਦ ਗੁਣ ਰਵਹੁ**
**ਸਾਸਿ ਸਾਸਿ ਜਪਿ ਨੀਤ ॥**

ਗੱਗੇ (ਦਾ ਉਪਦੇਸ਼ ਹੈ, ਕਿ) ਨਿੱਤ ਸ੍ਵਾਸ ਸ੍ਵਾਸ (ਨਾਮ) ਜਪੋ ਅਤੇ ਗੋਬਿੰਦ ਦੇ ਗੁਣ ਗਾਓ।

**ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥**

ਹੇ ਮਿਤ੍ਰ! ਦੇਰੀ ਨਾ ਕਰੋ, (ਇਸ) ਦੇਹ ਦਾ ਕੀ ਭਰੋਸਾ ਹੈ ?

**ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥**

ਨਾ ਬਾਲਕ, ਨਾ ਜੁਆਨੀ ਅਤੇ ਨਾ ਕੁਝ ਬੁਢਾਪੇ ਦ

ਹੀ {ਬੰਧ} ਨਿਯਮ ਹੈ।

**ਓਹ ਬੇਰਾ ਨਹ ਬੂਝੀਐ**
**ਜਉ ਆਇ ਪਰੈ ਜਮ ਫੰਧੁ ॥**

ਉਹ (ਕੋਈ ਖਾਸ) ਵੇਲਾ ਨਹੀਂ ਜਾਣੀਦਾ, ਜਦੋਂ ਆਕੇ ਜਮਾਂ ਦੀ ਫਾਹੀ ਪਏਗੀ।

**ਗਿਆਨੀ ਧਿਆਨੀ ਚਤੁਰ ਪੇਖਿ**
**ਰਹਨੁ ਨਹੀ ਇਹ ਠਾਇ ॥**

(ਜੋ ਭੀ) ਗਿਆਨੀ, ਧਿਆਨੀ ਜਾਂ ਚਤੁਰ ਵੇਖੀਦਾ ਹੈ, ਇਸ ਜਗ੍ਹਾਂ (ਤੇ ਕੋਈ ਭੀ) ਰਹਿਣਾ ਨਹੀਂ (ਪਾਏਗਾ)।

**ਛਾਡਿ ਛਾਡਿ ਸਗਲੀ ਗਈ**
**ਮੂੜ ਤਹਾ ਲਪਟਾਹਿ ॥**

(ਜਿਨ੍ਹਾਂ ਪਦਾਰਥਾਂ ਨੂੰ) ਸਾਰੀ (ਦੁਨੀਆਂ) ਛੱਡ ਛੱਡ ਕੇ ਤੁਰ ਗਈ ਹੈ, ਮੂਰਖ ਉਨ੍ਹਾਂ ਨਾਲ ਲਪਟ ਰਿਹਾ ਹੈ।

**ਗੁਰਪ੍ਰਸਾਦਿ ਸਿਮਰਤ ਰਹੈ ਜਾਹੂ ਮਸਤਕਿ ਭਾਗ ॥**

ਜਿਸ ਦੇ ਮੱਥੇ ਦੇ ਭਾਗ ਹਨ, ਗੁਰਾਂ ਦੀ ਕ੍ਰਿਪਾ ਨਾਲ (ਉਹ) ਸਿਮਰਦਾ ਰਹਿੰਦਾ ਹੈ।

**ਨਾਨਕ ਆਏ ਸਫਲ ਤੇ**
**ਜਾਕਉ ਪ੍ਰਿਅਹਿ ਸੁਹਾਗ ॥ ੧੯ ॥**

ਸਤਗੁਰੂ ਜੀ (ਕਹਿੰਦੇ ਹਨ), ਜਿਨ੍ਹਾਂ ਨੂੰ ਪਤੀ ਦਾ {ਸੁਹਾਗ} ਅਨੰਦ (ਪ੍ਰਾਪਤ ਹੋਯਾ ਹੈ), ਉਨ੍ਹਾਂ ਦਾ ਆਉਣਾ

ਫਲ ਹੈ ॥ ੧੯ ॥

**ਸਲੋਕੁ ॥ ਘੋਖੇ ਸਾਸਤ੍ਰ ਬੇਦ ਸਭ**
**ਆਨ ਨ ਕਥਤਉ ਕੋਇ ॥**

ਸਾਰੇ ਵੇਦ ਸ਼ਾਸਤ੍ਰ ਵਿਚਾਰੇ ਹਨ, (ਉਨ੍ਹਾਂ ਵਿਚੋਂ) ਕੋਈ (ਆਨ) ਦੂਈ ਦਾ ਕਥਨ ਨਹੀਂ ਕਰਦਾ।

**ਆਦਿ ਜੁਗਾਦੀ ਹੁਨਿ ਹੋਵਤ**
**ਨਾਨਕ ਏਕੈ ਸੋਇ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ), ਉਹ ਇਕੋ ਹੀ ਆਦਿ ਜੁਗਾਦਿ ਵਿਚ ਸੀ, ਹੁਣ ਹੈ (ਅਤੇ ਅੱਗੇ ਨੂੰ) ਹੋਵੇਗਾ ॥੧॥

**ਪਉੜੀ ॥ ਘਘਾ ਘਾਲਹੁ ਮਨਹਿ ਏਹ**
**ਬਿਨੁ ਹਰਿ ਦੂਸਰ ਨਾਹਿ ॥**

ਘੱਘੇ (ਦਾ ਉਪਦੇਸ਼ ਹੈ, ਕਿ) ਮਨ ਵਿਚ ਏਹ ਵਿਚਾਰ ਕਰੋ, (ਕਿ) ਹਰੀ ਤੋਂ ਬਿਨਾ (ਹੋਰ ਕੋਈ) ਦੂਜਾ ਨਹੀਂ ਹੈ।

**ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ ॥**

ਨਾ ਹੋਯਾ ਹੈ, ਨਾ ਹੋਵੇਗਾ, ਜਿਥੇ ਕਿਥੇ ਓਹੀ ਸਮਾ ਰਿਹਾ ਹੈ।

**ਘੂਲਹਿ ਤਉ ਮਨ ਜਉ ਆਵਹਿ ਸਰਨਾ ॥**

ਹੇ ਮਨ! ਜਦ (ਵਾਹਿਗੁਰੂ ਦੀ) ਸ਼ਰਣੀ ਆਵੇਂਗਾ, ਤਾਂ ਹੀ (ਦੁੱਖਾਂ ਤੋਂ) ਛੁੱਟੇਂਗਾ। (ਕਿਉਂਕਿ):-

**ਨਾਮ ਤਤੁ ਕਲ ਮਹਿ ਪੁਨਹਚਰਨਾ ॥**

ਉਸਦਾ ਨਾਮ ਹੀ ਕਲਿਜੁਗ ਵਿਚ (ਸਾਰੇ ਪਾਪਾਂ ਦਾ) ਪ੍ਰਾਸਚਿੱਤ ਕਰਮ ਹੈ।

**ਘਾਲਿ ਘਾਲਿ ਅਨਿਕ ਪਛੁਤਾਵਹਿ ॥**
**ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ ॥**

ਅਨੇਕਾਂ (ਜੀਵ) ਕਮਾਈਆਂ ਕਰਦੇ ਹੋਏ ਪਛੁਤਾਂਦੇ ਹਨ, (ਕਿਉਂਕਿ) ਹਰਿ ਭਗਤੀ ਤੋਂ ਬਿਨਾ ਕਿਥੇ ਇਸਥਿਤੀ ਪਾਉਣਗੇ ?।

**ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਤੀਆ ॥**
**ਨਾਨਕ ਹਰਿ ਗੁਰਿ ਜਾਕਉ ਦੀਆ ॥੨੦॥**

ਸਤਿਗੁਰੂ ਜੀ (ਕਹਿੰਦੇ ਹਨ), ਜਿਨ੍ਹਾਂ ਨੂੰ ਗੁਰੂ ਨੇ ਹਰਿ (ਨਾਮ ਉਪਦੇਸ਼) ਦਿੱਤਾ ਹੈ, ਉਨ੍ਹਾਂ ਨੇ {ਘਲਿ} ਵਿਚਾਰ ਕਰਕੇ ਮਹਾਂ ਅੰਮ੍ਰਿਤ ਰਸ [ਨਾਮ] ਪੀਤਾ ਹੈ ॥ ੨੦ ॥

**ਸਲੋਕੁ ॥ ਗਨਿ ਘਾਲੇ ਸਭ ਦਿਵਸ ਸਾਸ**
**ਨਹ ਬਢਨ ਘਟਨ ਤਿਲੁ ਸਾਰ ॥**

ਸਾਰੇ ਦਿਨਾਂ ਦੇ ਸ੍ਵਾਸ {ਗਨਿ} ਗਿਣਕੇ (ਵਾਹਿਗੁਰੂ ਨੇ ਦੇਹ ਵਿਚ) ਪਾਏ ਹਨ, (ਉਨ੍ਹਾਂ ਵਿਚੋਂ) {ਤਿਲ ਸਾਰ} ਤਿਲ ਮਾਤ੍ਰ ਭੀ ਵਧਦੇ ਘਟਦੇ ਨਹੀਂ ਹਨ।

**ਜੀਵਨ ਲੋਰਹਿ ਭਰਮ ਮੋਹ**
**ਨਾਨਕ ਤੇਊ ਗਵਾਰ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਜੋ) ਭਰਮ ਤੇ ਮੋਹ
ਦੇ ਵੱਸ ਹੋ ਕੇ) ਜੀਊਣਾ ਲੋੜਦੇ ਹਨ, ਉਹ (ਪੁਰਸ਼)
ਮੂਰਖ ਹਨ ॥ ੧ ॥

**ਪਉੜੀ ॥ ਙੰਙਾ ਙ੍ਰਾਸੈ ਕਾਲੁ ਤਿਹ**
**ਜੋ ਸਾਕਤ ਪ੍ਰਭਿ ਕੀਨ ॥**

ਙੰਙੇ (ਦਾ ਉਪਦੇਸ਼ ਹੈ), ਉਨ੍ਹਾਂ ਨੂੰ ਕਾਲ ਗ੍ਰਾਸ ਕਰਦਾ
[ਖਾਂਦਾ] ਹੈ, ਜੋ (ਪੁਰਸ਼) ਨੂੰ ਪ੍ਰਭੂ ਨੇ ਸਾਕਤ ਬਣਾਏ ਹਨ।

**ਅਨਿਕ ਜੋਨਿ ਜਨਮਹਿ ਮਰਹਿ**
**ਆਤਮ ਰਾਮੁ ਨ ਚੀਨ ॥**

(ਉਹ) ਆਤਮ ਰਾਮ ਨੂੰ ਨਹੀਂ ਪਛਾਣਦੇ, (ਇਸ
ਲਈ) ਅਨੇਕਾਂ ਜੋਨਾਂ ਵਿਚ ਜੰਮਦੇ ਹਨ ਤੇ ਮਰਦੇ ਹਨ।

**ਙਿਆਨ ਧਿਆਨ ਤਾਹੂ ਕਉ ਆਏ ॥**
**ਕਰਿ ਕਿਰਪਾ ਜਿਹ ਆਪਿ ਦਿਵਾਏ ॥**

ਉਨ੍ਹਾਂ ਨੂੰ ਗਿਆਨ ਤੇ ਧਿਆਨ ਆਇਆ ਹੈ, ਜਿਨ੍ਹਾਂ
ਨੂੰ (ਵਾਹਿਗੁਰੂ ਨੇ) ਕਿਰਪਾ ਕਰਕੇ ਆਪੇ ਦਿੱਤਾ ਹੈ।

**ਙਣਤੀ ਙਣੀ ਨਹੀ ਕੋਊ ਛੂਟੈ ॥**
**ਕਾਚੀ ਗਾਗਰਿ ਸਰਪਰ ਫੂਟੈ ॥**

ਸੋਚਾਂ ਕਰਨ ਨਾਲ ਕੋਈ (ਜਮਾਂ ਤੋਂ) ਨਹੀਂ ਛੁੱਟੇਗਾ,
(ਇਸ ਦੇਹ ਰੂਪੀ) ਕੱਚੀ ਘੜੀ ਨੇ ਤਾਂ ਜਰੂਰ ਹੀ ਟੁੱਟ
ਜਾਣਾ ਹੈ।

**ਸੋ ਜੀਵਤ ਜਿਹ ਜੀਵਤ ਜਪਿਆ ॥**
**ਪ੍ਰਗਟ ਭਏ ਨਾਨਕ ਨਹ ਛਪਿਆ ॥ ੨੧**

ਉਹ ਜੀਊਂਦਾ ਹੈ, ਜਿਸ ਨੇ ਜੀਵਨ ਰੂਪ (ਪ੍ਰਭੂ) ਜਪਿਆ ਹੈ। ਸਤਿਗੁਰੂ ਜੀ (ਕਹਿੰਦੇ ਹਨ, ਉਹ ਸਾਰੇ ਸੰਸਾਰ ਵਿਚ) ਪ੍ਰਗਟ ਹੋ ਗਿਆ ਹੈ, (ਕਿਸੇ ਤੋਂ) ਲੁਕਿਆ ਨਹੀਂ (ਰਿਹਾ) ॥ ੨੧ ॥

**ਸਲੋਕੁ ॥ ਚਿਤਿ ਚਿਤਵਉ ਚਰਣਾਰਬਿੰਦ**
**ਊਧ ਕਵਲ ਬਿਗਸਾਂਤ ॥**

ਚਿੱਤ (ਵਿਚ ਵਾਹਿਗੁਰੂ ਦੇ) {ਚਰਣ+ਅਰ ਬਿੰਦ} ਚਰਣ ਕਮਲਾਂ ਨੂੰ ਚਿਤਵਦਾ ਹਾਂ, (ਇਸ ਕਰਕੇ ਹਿਰਦੇ ਰੂਪ) ਮੂਧਾ ਕਮਲ ਖਿੜ ਪਿਆ ਹੈ।

**ਪ੍ਰਗਟ ਭਏ ਆਪਹਿ ਗੋਬਿੰਦ**
**ਨਾਨਕ ਸੰਤ ਮਤਾਂਤ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ, ਕਿ) ਗੋਬਿੰਦ ਜੀ ਆਪੇ ਪ੍ਰਗਟ ਹੋ ਗਏ ਹਨ, (ਇਹ) ਸੰਤਾਂ ਦਾ {ਮਤਾਂਤ} ਸਿੱਧਾਂਤ ਹੈ ॥ ੧ ॥

**ਪਉੜੀ ॥ ਚਚਾ ਚਰਨ ਕਮਲ ਗੁਰ ਲਾਗਾ ॥**
**ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥**

ਚੱਚੇ (ਦਾ ਉਪਦੇਸ਼ ਹੈ, ਜਦ) ਗੁਰੂ ਦੇ ਚਰਣ ਕਮਲਾਂ ਨਾਲ ਲੱਗਾ ਸਾਂ, ਉਹ ਦਿਨ ਧੰਨ (ਸੀ, ਉਹ) ਜੋਗ ਧੰਨ

ਹਾਂ, ਜਿਸ ਕਰਕੇ ਮੈਂ) ਸਭਾਗਾ (ਹੋਇਆ ਹਾਂ)।

**ਚਾਰਿ ਕੁੰਟ ਦਹ ਦਿਸਿ ਭ੍ਰਮਿ ਆਇਓ ॥**
**ਭਈ ਕ੍ਰਿਪਾ ਤਬ ਦਰਸਨ ਪਾਇਓ ॥**

ਚਾਰੇ ਖਾਨੀਆਂ ਤੇ ਦਸੋਂ ਦਿਸ਼ਾਂ ਵਿਚ ਭੌਂਦਾ ਆਇਆ ਹਾਂ, (ਜਦੋਂ ਗੁਰੂ ਦੀ) ਕ੍ਰਿਪਾ ਹੋਈ ਹੈ, ਤਦੋਂ (ਹੀ ਉਸਦਾ) ਦਰਸ਼ਨ ਪਾਇਆ ਹੈ।

**ਚਾਰ ਬਿਚਾਰ ਬਿਨਸਿਓ ਸਭ ਦੂਆ ॥**
**ਸਾਧ ਸੰਗਿ ਮਨੁ ਨਿਰਮਲ ਹੂਆ ॥**

(ਹੁਣ) ਸਭ ਦ੍ਵੈਤ ਰੂਪ {ਚਾਰ} ਅਚਾਰ-ਵਿਚਾਰ ਨਾਸ ਹੋ ਗਿਆ ਹੈ ਅਤੇ ਸਾਧ ਸੰਗ ਕਰਕੇ ਮਨ ਸ਼ੁੱਧ ਹੋ ਗਿਆ ਹੈ।

**ਚਿੰਤ ਬਿਸਾਰੀ ਏਕ ਦ੍ਰਿਸਟੇਤਾ ॥**
**ਨਾਨਕ ਗਿਆਨ ਅੰਜਨੁ ਜਿਹ ਨੇਤ੍ਰਾ ॥੨੨॥**

ਸਤਿਗੁਰੂ ਜੀ (ਆਖਦੇ ਹਨ), ਜਿਨ੍ਹਾਂ ਨੇ (ਬੁਧੀ ਰੂਪ) ਅੱਖਾਂ ਵਿਚ ਗਿਆਨ ਸੁਰਮਾ (ਪਾਯਾ ਹੈ, ਉਨ੍ਹਾਂ ਨੇ) ਇਕ ਨੂੰ ਵੇਖਿਆ ਹੈ ਅਤੇ ਚਿੰਤਾ ਵਿਸਾਰ ਦਿੱਤੀ ਹੈ ॥ ੨੨ ॥

**ਸਲੋਕੁ ॥ ਛਾਤੀ ਸੀਤਲ ਮਨੁ ਸੁਖੀ**
**ਛੰਤ ਗੋਬਿਦ ਗੁਨ ਗਾਇ ॥**

ਹੇ ਗੋਬਿੰਦ ! (ਜਿਨ੍ਹਾਂ ਤੇਰੇ) ਗੁਣਾਂ ਦੇ ਛੰਦ ਗਾਏ ਹਨ, ਉਨ੍ਹਾਂ ਦੀ) {ਛਾਤੀ} ਬੁਧੀ ਸੀਤਲ (ਹੋਈ ਤੇ) ਮਨ ਸੁਖੀ

(ਹੋਯਾ ਹੈ)।

**ਐਸੀ ਕਿਰਪਾ ਕਰਹੁ ਪ੍ਰਭ**
**ਨਾਨਕ ਦਾਸ ਦਸਾਇ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਹੇ ਪ੍ਰਭੂ ! (ਮੇਰੇ ਉੱਤੇ ਭੀ) ਅਜਿਹੀ ਕ੍ਰਿਪਾ ਕਰੋ, (ਮੈਂ ਭੀ ਤੇਰਾ) ਦਾਸ {ਦਸਾਇ} ਕਹਾਉਂਦਾ ਹਾਂ ॥ ੧ ॥

**ਪਉੜੀ ॥ ਛਛਾ ਛੋਹਰੇ ਦਾਸ ਤੁਮਾਰੇ ॥**
**ਦਾਸ ਦਾਸਨ ਕੇ ਪਾਨੀ ਹਾਰੇ ॥**

ਛੱਛੇ (ਦਾ ਉਪਦੇਸ਼ ਹੈ, ਅਸੀ) ਤੇਰੇ {ਛੋਹਰੇ} ਇਆਣੇ ਦਾਸ ਹਾਂ ਅਤੇ (ਤੇਰੇ) ਦਾਸਾਂ ਦੇ ਦਾਸਾਂ ਦਾ ਪਾਣੀ ਭਰਣ ਵਾਲੇ ਹਾਂ।

**ਛਛਾ ਛਾਰੁ ਹੋਤ ਤੇਰੇ ਸੰਤਾ ॥**
**ਅਪਨੀ ਕ੍ਰਿਪਾ ਕਰਹੁ ਭਗਵੰਤਾ ॥**

ਹੇ ਭਗਵੰਤ ! (ਜੋ) ਤੇਰੇ ਸੰਤਾਂ ਦੀ ਖ਼ਾਕ ਹੁੰਦਾ ਹੈ, (ਤੂੰ ਉਨ੍ਹਾਂ ਉੱਤੇ) ਆਪਣੀ ਕ੍ਰਿਪਾ ਕਰਦਾ ਹੈਂ। (ਇਸ ਲਈ ਮੈਂ):-

**ਛਾਡਿ ਸਿਆਨਪ ਬਹੁ ਚਤੁਰਾਈ ॥**
**ਸੰਤਨ ਕੀ ਮਨ ਟੇਕ ਟਿਕਾਈ ॥**

ਬਹੁਤੀ ਸਿਆਣਪ ਤੇ ਚਤੁਰਾਈ ਛੱਡ ਦਿਤੀ ਹੈ ਅਤੇ ਮਨ ਵਿਚ ਸੰਤਾਂ ਦੀ ਓਟ ਟਿਕਾ ਲਈ ਹੈ।

**ਛਾਰੁ ਕੀ ਪੁਤਰੀ ਪਰਮਗਤਿ ਪਾਈ ॥**
**ਨਾਨਕ ਜਾਕਉ ਸੰਤ ਸਹਾਈ ॥ ੨੩ ॥**

ਸਤਿਗੁਰੂ ਜੀ (ਆਖਦੇ ਹਨ, ਉਸਨੇ) ਮਿੱਟੀ ਦੀ ਪੁਤਲੀ [ਦੇਹ] (ਵਿਚ ਹੀ) ਮੁਕਤ ਪਾ ਲਈ ਹੈ, ਜਿਸ ਨੂੰ ਸੰਤ ਸਹਾਈ ਹੋਏ ਹਨ ॥੨੩॥

**ਸਲੋਕੁ ॥ ਜੋਰ ਜੁਲਮ ਫੂਲਹਿ ਘਨੋ**
**ਕਾਚੀ ਦੇਹ ਬਿਕਾਰ ॥**

ਜ਼ੋਰ ਤੇ ਜ਼ੁਲਮ (ਕਰਦਾ ਹੋਯਾ) ਬਹੁਤਾ ਫੁੱਲਦਾ ਹੈਂ, (ਪਰ ਇਹ ਨਹੀਂ ਜਾਣਦਾ ਕਿ ਇਹ) ਕੱਚੀ ਦੇਹ ਨਿਕੰਮੀ ਹੈ।

**ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ ॥੧॥**

ਹੰਕਾਰ ਬੁਧੀ ਦੇ ਬੰਧਨ (ਇਸਨੂੰ) ਪਏ ਹੋਏ ਹਨ, ਸਤਿਗੁਰੂ ਜੀ (ਕਹਿੰਦੇ ਹਨ), ਨਾਮ (ਜਪਕੇ ਹੀ ਉਨ੍ਹਾਂ ਤੋਂ) ਛੁਟਕਾਰਾ (ਹੋਣਾ ਹੈ) ॥ ੧ ॥

**ਪਉੜੀ ॥ ਜਜਾ ਜਾਨੈ ਹਉ ਕਛੁ ਹੂਆ ॥**
**ਬਾਧਿਓ ਜਿਉ ਨਲਿਨੀ ਭ੍ਰਮਿ ਸੂਆ ॥**

ਜੱਜੇ (ਦਾ ਉਪਦੇਸ਼ ਹੈ, ਜੋ) {ਹਉ} ਆਪਣੇ ਆਪਨੂੰ ਕੁਝ ਹੋਯਾ ਜਾਣਦਾ ਹੈ, (ਉਹ ਇਉਂ) ਫਸ ਜਾਂਦਾ ਹੈ, ਜਿਵੇਂ ਭ੍ਰਮ ਕਰਕੇ {ਨਲਿਨੀ} ਕੁੜੱਕੀ ਉੱਤੇ {ਸੂਆ} ਤੋਤਾ ਬੱਝ ਜਾਂਦਾ ਹੈ।

**ਜਉ ਜਾਨੈ ਹਉ ਭਗਤੁ ਗਿਆਨੀ ॥**
**ਆਗੈ ਠਾਕੁਰਿ ਤਿਲੁ ਨਹੀ ਮਾਨੀ ॥**

ਜੋ ਜਾਣਦਾ ਹੈ, (ਕਿ) ਮੈਂ ਭਗਤ (ਜਾਂ) ਗਿਆਨੀ ਹਾਂ {ਆਗੈ} ਪਰਲੋਕ ਵਿਚ (ਉਸਦੀ ਭਗਤੀ) ਮਾਲਕ ਨੇ ਤਿਲ (ਜਿੰਨੀ ਵੀ) ਨਹੀਂ ਮੰਨੀ।

**ਜਉ ਜਾਨੈ ਮੈ ਕਥਨੀ ਕਰਤਾ ॥**
**ਬਿਆਪਾਰੀ ਬਸੁਧਾ ਜਿਉ ਫਿਰਤਾ ॥**

ਜੋ ਜਾਣਦਾ ਹੈ, (ਕਿ) ਮੈਂ (ਵੱਡੀ ਸੋਹਣੀ) ਕਥਾ ਕਰਦਾ ਹਾਂ, (ਉਹ) ਵਣਜਾਰੇ ਵਾਂਗੂ ਧਰਤੀ ਉੱਤੇ ਭਉਂਦਾ ਫਿਰਦਾ ਹੈ।

**ਸਾਧ ਸੰਗਿ ਜਿਹ ਹਉਮੈ ਮਾਰੀ ॥**
**ਨਾਨਕ ਤਾਕਉ ਮਿਲੇ ਮੁਰਾਰੀ ॥ ੨੪ ॥**

ਜਿਸ ਨੇ ਸਾਧ ਸੰਗ ਕਰਕੇ ਹੋਮੈ ਮਾਰੀ ਹੈ, ਸਤਿਗੁਰੂ ਜੀ (ਆਖਦੇ ਹਨ), ਉਸਨੂੰ ਮੁਰਾਰੀ ਜੀ ਮਿਲੇ ਹਨ ॥ ੨੪ ॥

**ਸਲੋਕੁ ॥ ਝਾਲਾਘੇ ਉਠਿ ਨਾਮੁ ਜਪਿ**
**ਨਿਸਿ ਬਾਸੁਰ ਆਰਾਧਿ ॥**

(ਹੇ ਮਨ !) ਅੰਮ੍ਰਿਤ ਵੇਲੇ ਉੱਠਕੇ ਨਾਮ ਨੂੰ ਜਪਿਆ ਕਰ ਅਤੇ ਰਾਤ ਦਿਨ (ਉਸਦੀ) ਅਰਾਧਣਾ ਕਰ।

**ਕਾਰ੍ਹਾ ਤੁਝੈ ਨ ਬਿਆਪਈ**

**ਨਾਨਕ ਮਿਟੈ ਉਪਾਧਿ ॥ ੧ ॥**

(ਫਿਰ) ਤੈਨੂੰ (ਕੋਈ) ਝੋਰਾ ਨਹੀਂ ਲੱਗੇਗਾ, ਸਤਿਗੁਰੂ ਜੀ (ਆਖਦੇ ਹਨ, ਜਨਮ ਮਰਣ ਰੂਪ) ਉਪਾਧੀ ਭੀ ਮਿਟ ਜਾਏਗੀ ॥ ੧ ॥

**ਪਉੜੀ ॥ ਝਝਾ ਝੂਰਨੁ ਮਿਟੈ ਤੁਮਾਰੋ ॥**

**ਰਾਮ ਨਾਮ ਸਿਉ ਕਰਿ ਬਿਉਹਾਰੋ ॥**

ਝੱਝੇ (ਦਾ ਉਪਦੇਸ਼ ਹੈ, ਹੇ ਮਨ! ਤੂੰ) ਰਾਮ ਨਾਮ ਨਾਲ ਵਿਉਹਾਰ ਕਰ, (ਤਦ) ਤੇਰਾ ਝੋਰਾ ਮਿਟ ਜਾਏਗਾ।

**ਝੂਰਤ ਝੂਰਤ ਸਾਕਤ ਮੂਆ ॥**

**ਜਾਕੈ ਰਿਦੈ ਹੋਤ ਭਾਉ ਬੀਆ ॥**

(ਉਹ) ਸਾਕਤ ਝੂਰਦਾ ਝੂਰਦਾ ਮਰਦਾ ਹੈ, ਜਿਸਦੇ ਹਿਰਦੇ ਵਿਚ ਦ੍ਵੈਤ ਭਾਉ ਹੁੰਦਾ ਹੈ।

**ਝਰਹਿ ਕਸੰਮਲ ਪਾਪ ਤੇਰੇ ਮਨੂਆ ॥**

**ਅੰਮ੍ਰਿਤ ਕਥਾ ਸੰਤ ਸੰਗਿ ਸੁਨੂਆ ॥**

ਸੰਤਾਂ ਦਾ ਸੰਗ ਕਰਕੇ ਅੰਮ੍ਰਿਤ ਕਥਾ ਨੂੰ ਸੁਣੇਂਗਾ, ਤਾਂ ਤੇਰੇ ਮਨ ਦੇ {ਕਸੰਮਲ} ਮਹਾਂ ਪਾਪ ਤੇ ਪਾਪ ਝੜ ਜਾਣਗੇ।

**ਝਰਹਿ ਕਾਮ ਕ੍ਰੋਧ ਦ੍ਰੁਸਟਾਈ ॥**

**ਨਾਨਕ ਜਾਕਉ ਕ੍ਰਿਪਾ ਗੁਸਾਈ ॥ ੨੫ ॥**

ਸਤਿਗੁਰੂ ਜੀ (ਆਖਦੇ ਹਨ), ਜਿਸ ਉੱਤੇ ਵਾਹਿਗੁਰੂ

ਦੀ ਕ੍ਰਿਪਾ ਹੁੰਦੀ ਹੈ, (ਉਸਦੇ) ਕਾਮ ਕ੍ਰੋਧ (ਆਦਿਕ) ਦੁਸ਼ਟ ਵਿਕਾਰ ਭੀ ਝੜ ਜਾਂਦੇ ਹਨ ॥ ੨੫॥

**ਸਲੋਕੁ ॥ ਢਤਨ ਕਰਹੁ ਤੁਮ ਅਨਿਕ ਬਿਧਿ ਰਹਨੁ ਨ ਪਾਵਹੁ ਮੀਤ ॥**

ਹੇ ਮਿਤ੍ਰੋ! (ਭਾਵੇਂ) ਤੁਸੀ ਅਨੇਕ ਤਰ੍ਹਾਂ ਦੇ ਜਤਨ ਕਰਦੇ ਹੋ, (ਤਾਂ ਭੀ ਇਥੇ) ਰਹਿਣਾ ਨਹੀਂ ਪਾਓਗੇ।

**ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ), ਪ੍ਰੀਤੀ ਕਰਕੇ ਹਰਿ ਹਰਿ ਨਾਮ ਜਪੋ, (ਤਾਂ) ਜੀਉਂਦੇ ਰਹੋਗੇ ॥੧॥

**ਪਵੜੀ ॥ ਢੰਢਾ ਢਾਨਹੁ ਦ੍ਰਿੜੁ ਸਹੀ ਬਿਨਸਿ ਜਾਤ ਏਹ ਹੇਤ ॥**

ਢੰਢੇ (ਦਾ ਉਪਦੇਸ਼ ਹੈ, ਇਹ ਗੱਲ) {ਦ੍ਰਿੜ} ਨਿਸ਼ਚੇ ਹੀ {ਸਹੀ} ਸੱਚੀ ਜਾਣੋ, (ਕਿ ਇਸਤ੍ਰੀ-ਪੁੱਤਰ ਦਾ ਜੋ) {ਹੇਤ} ਪਿਆਰ ਹੈ, ਏਹ ਨਾਸ ਹੋ ਜਾਏਗਾ।

**ਗਣਤੀ ਗਣਉ ਨ ਗਣਿ ਸਕਉ ਊਠਿ ਸਿਧਾਰੇ ਕੇਤ ॥**

(ਜੇ ਮੈਂ) ਗਿਣਤੀ ਗਿਣਾਂ ਤਾਂ ਗਿਣ ਨਹੀਂ ਸਕਦਾ, (ਇੱਥੋਂ) ਕਿੰਨੇ ਹੀ ਉੱਠਕੇ ਚਲੇ ਗਏ ਹਨ।

**ਢੋ ਪੇਖਉ ਸੋ ਬਿਨਸਤਉ ਕਾ ਸਿਉ ਕਰੀਐ ਸੰਗੁ॥**

ਜੋ (ਕੁਝ) ਵੇਖਦੇ ਹੋ, ਉਹ (ਸਭ) ਨਾਸ ਹੁੰਦਾ ਜਾਂਦਾ, (ਫਿਰ) ਕਿਸ ਨਾਲ ਸਾਥ ਕਰਨਾ ਹੈ ?

**ਝਾਣਹੁ ਇਆ ਬਿਧਿ ਸਹੀ ਚਿਤ**
**ਝੂਠਉ ਮਾਇਆ ਰੰਗੁ ॥**

ਇਹ ਬਿਧੀ ਚਿੱਤ ਵਿਚ ਸੱਚੀ ਜਾਣੋ, (ਕਿ) ਮਾਇਆ ਰੰਗ ਝੂਠਾ ਹੈ ।

**ਝਾਣਤ ਸੋਈ ਸੰਤ ਸੁਇ ਭ੍ਰਮ ਤੇ ਕੀਚਿਤ ਭਿੰਨ ॥**

ਇਸ ਬਾਤ ਨੂੰ ਉਹੀ ਜਾਣਦਾ ਹੈ ਅਤੇ ਉਹੀ ਸੰਤ ਹੈ, (ਜਿਸਨੇ ਆਪਣੇ ਆਪ ਨੂੰ) ਭਰਮ ਤੋਂ ਵੱਖਰਾ {ਕੀਚਤ} ਕੀਤਾ ਹੈ ।

**ਅੰਧ ਕੂਪ ਤੇ ਤਿਹ ਕਢਹੁ ਜਿ ਹੋਵਹੁ ਸੁਪ੍ਰਸੰਨ ॥**

(ਹੇ ਵਾਹਿਗੁਰੂ !) ਜਿਸ ਉੱਤੇ (ਤੁਸੀਂ) ਆਪ ਪ੍ਰਸੰਨ ਹੁੰਦੇ ਹੋ, ਉਸਨੂੰ (ਸੰਸਾਰ ਰੂਪ) ਅੰਨ੍ਹੇ ਖੂਹ ਤੋਂ ਕੱਢ ਲੈਂਦੇ ਹੋ ।

**ਝਾਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ ॥**

ਉਸਦੇ ਹੱਥ ਵਿਚ (ਸਭ) ਸਮਰੱਥਾ [ਤਾਕਤ] ਹੈ ਅਤੇ {ਤੇ} ਉਹ (ਹੀ ਸਾਰੇ) ਕਾਰਣਾਂ ਦੇ ਕਰਨ ਦੇ {ਜੋਗ} ਲਾਇਕਹੈ।

**ਨਾਨਕ ਤਿਹ ਉਸਤਤਿ ਕਰਉ**
**ਝਾਹੂ ਕੀਓ ਸੰਜੋਗ ॥ ੨੬ ॥**

ਸਤਿਗੁਰੂ ਜੀ (ਕਹਿੰਦੇ ਹਨ), {ਝਾਹੂ} ਉਸਨੇ (ਸਾਰੇ) ਸੰਜੋਗ ਕੀਤੇ ਹਨ, (ਤਾਂਤੇ) ਉਸੇ ਦੀ ਉਸਤਤਿ ਕਰੋ ॥ ੨੬ ॥

**ਸਲੋਕੁ ॥ ਤੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥**

(ਜਿਸਨੇ) ਸਾਧ ਦੀ ਸੇਵਾ (ਕੀਤੀ ਹੈ, ਉਸਦੇ) ਜਨਮ ਮਰਣ (ਰੂਪ) ਬੰਧਨ ਟੁੱਟੇ ਹਨ ਅਤੇ (ਉਸਨੇ ਆਤਮ) ਸੁਖ ਪਾਇਆ ਹੈ।

**ਨਾਨਕ ਮਨਹੁ ਨ ਬੀਸਰੈ ਗੁਣਨਿਧਿ ਗੋਬਿਦਰਾਇ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਕਿਉਂਕਿ ਉਹ) ਗੁਣਾਂ ਦਾ ਸਮੁੰਦਰ, ਗੋਬਿੰਦ ਰਾਜਾ ਉਸਦੇ ਮਨ ਤੋਂ ਭੁੱਲਦਾ ਨਹੀਂ ਹੈ।

**ਪਉੜੀ ॥ ਟਹਲ ਕਰਹੁ ਤਉ ਏਕ ਕੀ ਜਾਤੇ ਬ੍ਰਿਥਾ ਨ ਕੋਇ ॥**

(ਜੇ) ਸੇਵਾ ਕਰੋ ਤਾਂ ਇਕ (ਉਸ) ਦੀ (ਕਰੋ), ਜਿਸਤੋਂ ਕੋਈ ਖਾਲੀ ਨਹੀਂ ਹੈ।

**ਮਨਿ ਤਨਿ ਮੁਖਿ ਹੀਐ ਬਸੈ ਜੋ ਚਾਹਹੁ ਸੋ ਹੋਇ ॥**

(ਜਦ ਉਹ) ਮਨ ਵਿਚ, ਤਨ ਵਿਚ, ਮੂੰਹ ਵਿਚ ਤੇ ਹਿਰਦੇ ਵਿਚ ਵੱਸ ਜਾਏਗਾ, (ਤਾਂ) ਜੋ ਚਾਹੋਗੇ ਉਹੋ ਹੀ ਹੋਵੇਗਾ।

**ਟਹਲ ਮਹਲ ਤਾਕਉ ਮਿਲੈ ਜਾਕਉ ਸਾਧ ਕ੍ਰਿਪਾਲ ॥**

ਟਹਲ (ਰੂਪ) ਮਹੱਲ ਉਸਨੂੰ ਮਿਲਦਾ ਹੈ, ਜਿਸ ਉੱਤੇ ਸੰਤ ਕ੍ਰਿਪਾਲ (ਹੁੰਦੇ ਹਨ)।

**ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ ॥**

ਜਦ (ਵਾਹਿਗੁਰੂ) ਆਪ ਦਿਆਲ ਹੁੰਦਾ ਹੈ, ਤਦ (ਜੀਵ) ਸਾਧੂ ਦੀ ਸੰਗਤ ਵਿਚ ਵਸਦਾ ਹੈ।

**ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ ॥**

ਬਹੁਤ ਘਰ {ਟੋਹੇ ਟਾਹੇ} ਵੇਖੇ ਭਾਲੇ ਹਨ, (ਪਰ)ਨਾਮ ਤੋਂ ਬਿਨਾ (ਕਿਤੇ ਭੀ) ਸੁਖ ਨਹੀਂ ਹੈ।

**ਟਲਹਿ ਜਾਮਕੇ ਦੂਤ ਤਿਹ ਜੁ ਸਾਧੂਸੰਗਿ ਸਮਾਹਿ॥**

ਜੋ ਸਾਧੂ ਦੇ ਸੰਗ ਵਿਚ ਵਸਦਾ ਹੈ, ਉਸਦੇ (ਸਿਰ ਤੋਂ) ਜਮ ਦੇ ਦੂਤ ਟਲ [ਹਟ] ਜਾਂਦੇ ਹਨ।

**ਬਾਰਿ ਬਾਰਿ ਜਾਉ ਸੰਤ ਸਦਕੇ ॥**

**ਨਾਨਕ ਪਾਪ ਬਿਨਾਸੇ ਕਦਿਕੇ ॥ ੨੭ ॥**

ਸੰਤਾਂ ਉਤੋਂ ਮੁੜ ਮੁੜਕੇ ਸਦਕੇ ਜਾਂਦਾ ਹਾਂ। ਸਤਿਗੁਰੂ ਜੀ (ਆਖਦੇ ਹਨ, ਜਿਨ੍ਹਾਂ ਦੀ ਕ੍ਰਿਪਾ ਨਾਲ) {ਕਦਿਕੇ} ਚਿਰ ਕਾਲ ਦੇ ਪਾਪ ਨਾਸ ਹੋ ਗਏ ਹਨ ॥ ੨੭ ॥

**ਸਲੋਕੁ ॥ ਠਾਕਿ ਨ ਹੋਤੀ ਤਿਨਹੁ**

**ਦਰਿ ਜਿਹ ਹੋਵਹੁ ਸੁਪ੍ਰਸੰਨ ॥**

(ਹੇ ਵਾਹਿਗੁਰੂ !) ਜਿਨ੍ਹਾਂ ਉੱਤੇ (ਤੁਸੀ) ਆਪ ਪ੍ਰਸੰਨ ਹੁੰਦੇ ਹੋ, ਉਨ੍ਹਾਂ ਨੂੰ ਦਰਗਾਹ ਵਿਚ ਰੋਕ-ਟੋਕ ਨਹੀਂ ਹੁੰਦੀ ਹੈ।

**ਜੋ ਜਨ ਪ੍ਰਭਿ ਅਪੁਨੇਕਰੇ ਨਾਨਕਤੇਧਨਿਧੰਨਿ॥੧॥**

ਸਤਿਗੁਰੂ ਜੀ (ਕਹਿੰਦੇ ਹਨ), ਹੇ ਪ੍ਰਭੂ! ਜੋ (ਤੁਸਾਂ) ਆਪਣੇ (ਦਾਸ) ਕਰ ਲਏ ਹਨ, ਉਹ ਪੁਰਸ਼ ਧੰਨ ਹਨ ਧੰਨ

ਹਨ ॥ ੧ ॥

**ਪਉੜੀ ॥ ਠਠਾ ਮਨੂਆ ਠਾਹਹਿ ਨਾਹੀ ॥**
**ਜੋ ਸਗਲ ਤਿਆਗਿ ਏਕਹਿ ਲਪਟਾਹੀ ॥**

ਠੱਠੇ (ਦਾ ਉਪਦੇਸ਼ ਹੈ, ਉਹ ਕਿਸੇ ਦਾ) ਦਿਲ ਨਹੀਂ ਦੁਖਾਂਦੇ, ਜੋ ਸਭ (ਦੀ ਆਸ) ਛੱਡਕੇ ਇਕ ਨਾਲ {ਲਪਟਾਹੀ} ਮਿਲਣਾ ਚਾਹੁੰਦੇ ਹਨ।

**ਠਹਕਿ ਠਹਕਿ ਮਾਇਆ ਸੰਗਿ ਮੂਏ ॥**
**ਉਆ ਕੈ ਕੁਸਲ ਨ ਕਤਹੂ ਹੂਏ ॥**

(ਜੋ ਪੁਰਸ਼) ਮਾਇਆ ਨਾਲ ਠੋਕਰਾਂ ਖਾ ਖਾ ਕੇ ਮੋਏ ਹਨ, ਉਨ੍ਹਾਂ ਦੇ (ਤਾਈਂ) ਕਿਤੇ ਭੀ ਅਨੰਦ ਨਹੀਂ ਹੁੰਦਾ।

**ਠਾਂਢਿ ਪਰੀ ਸੰਤਹ ਸੰਗਿ ਬਸਿਆ ॥**
**ਅੰਮ੍ਰਿਤ ਨਾਮੁ ਤਹਾ ਜੀਅ ਰਸਿਆ ॥**

(ਜੋ) ਸੰਤਾਂ ਦੇ ਸੰਗ ਵਿਚ ਵੱਸਿਆ ਹੈ, (ਉਸਨੂੰ) ਠੰਢ ਪਈ ਹੈ, (ਕਿਉਂਕਿ) ਉਸਦੇ ਦਿਲ ਵਿਚ ਨਾਮ ਅੰਮ੍ਰਿਤ ਦਾ {ਰਸਿਆ} ਪ੍ਰਵਾਹ ਚਲ ਪਿਆ ਹੈ ॥

**ਠਾਕੁਰ ਅਪੁਨੇ ਜੋ ਜਨੁ ਭਾਇਆ ॥**
**ਨਾਨਕ ਉਆ ਕਾ ਮਨੁ ਸੀਤਲਾਇਆ ॥ ੨੮ ॥**

ਜੋ ਪੁਰਸ਼ ਆਪਣੇ ਸੁਆਮੀ ਨੂੰ ਚੰਗਾ ਲੱਗਾ ਹੈ, ਸਤਿਗੁਰੂ ਜੀ (ਆਖਦੇ ਹਨ), ਉਸਦਾ ਮਨ ਸ਼ਾਂਤ ਹੋ ਗਿਆ ਹੈ ॥ ੨੮ ॥

**ਸਲੋਕੁ ॥ ਡੰਡਉਤਿ ਬੰਦਨ ਅਨਿਕ ਬਾਰ**

## ਸਰਬ ਕਲਾ ਸਮਰਥ ॥

ਹੇ ਸਰਬ ਕਲਾ ਸਮਰੱਥ ! (ਮੈ ਤੈਨੂੰ) ਅਨੇਕਾਂ ਵੇਰੀ* {ਡੰਡਉਤਿ ਬੰਦਨ} ਅਸ਼ਟਾਂਗ-ਪ੍ਰਣਾਮ ਕਰਦਾ ਹਾਂ।

## ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥੧॥

ਸਤਿਗੁਰੂ ਜੀ (ਆਖਦੇ ਹਨ), ਹੇ ਪ੍ਰਭੂ ! (ਆਪਣਾ ਕ੍ਰਿਪਾ ਰੂਪ) ਹੱਥ ਦੇ ਕਰਕੇ (ਮੇਰੇ ਮਨ ਨੂੰ) ਭਟਕਣ ਤੋਂ ਰੱਖ ਲਵੋ ॥ ੧ ॥

## ਪਉੜੀ ॥ ਡਡਾ ਡੇਰਾ ਇਹੁ ਨਹੀ ਜਹ ਡੇਰਾ ਤਹ ਜਾਨੁ ॥

ਡੱਡੇ (ਦਾ ਉਪਦੇਸ਼ ਹੈ, ਹੇ ਮਨ !) ਇਹ (ਸੰਸਾਰ ਤੇਰਾ) ਡੇਰਾ ਨਹੀਂ ਹੈ, ਜਿੱਥੇ ਤੇਰਾ ਡੇਰਾ ਹੈ, ਉੱਥੇ (ਤੂੰ) ਜਾਣਾ ਹੈ।

## ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ ॥

ਉਸ ਡੇਰੇ ਦਾ {ਸੰਜਮੋ} ਤ੍ਰੀਕਾ (ਤੂੰ) ਗੁਰਾਂ ਦੇ ਉਪਦੇਸ਼ ਕਰਕੇ ਪਛਾਣ ਲੈ।

## ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥

*ਗੋਡੇ, ਪੈਰ, ਹੱਥ, ਛਾਤੀ ਤੇ ਸਿਰ (ਇਹ ਜ਼ਮੀਨ ਨਾਲ ਲੱਗੇ ਹੋਣ,) ਮੂੰਹੋਂ (ਨਮਸਕਾਰ ਸੂਚਕ ਵਾਕ ਉੱਚਾਰਣ ਕੀਤੇ ਜਾਣ), ਅੱਖਾਂ (ਵਿਚ ਚਰਣਾਂ ਦਾ ਧਿਆਨ) ਤੇ ਬੁੱਧੀ (ਵਿਚ ਚਿੰਤਨ) ਹੋਵੇ। ਇਸ ਤਰ੍ਹਾਂ ਨਾਲ ਨਮਸਕਾਰ ਕਰਨ ਦਾ ਨਾਮ 'ਡੰਡਉਤਿ ਬੰਦਨਾ' ਜਾਂ 'ਅਸ਼ਟਾਂਗ-ਪ੍ਰਣਾਮ' ਹੈ।

**ਜਾਕਾ ਤਸੂ ਨਹੀ ਸੰਗਿ ਚਾਲੈ ॥**

(ਤੂੰ) ਇਸ ਡੇਰੇ ਨੂੰ ਵੱਡਾ ਕਸ਼ਟ ਕਰਕੇ ਬਣਾਂਦਾ ਹੈਂ, ਜਿਸਦਾ (ਤੇਰੇ) ਨਾਲ ਇਕ*ਤੱਸੂ (ਭਰ ਵੀ ਕੁਝ) ਨਹੀਂ ਜਾਂਦਾ।

**ਓਆ ਡੇਰਾ ਕੀ ਸੋ ਮਿਤਿ ਜਾਨੈ ॥**
**ਜਾਕਉ ਦ੍ਰਿਸਟਿ ਪੂਰਨ ਭਗਵਾਨੈ ॥**

ਉਸ ਡੇਰੇ ਦੀ ਮਰਯਾਦਾ ਓਹੀ ਜਾਣਦਾ ਹੈ, ਜਿਸ ਉੱਤੇ ਵਾਹਿਗੁਰੂ ਦੀ ਪੂਰਣ ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ।

**ਡੇਰਾ ਨਿਹਚਲੁ ਸਚੁ ਸਾਧ ਸੰਗਿ ਪਾਇਆ ॥**
**ਨਾਨਕ ਤੇ ਜਨ ਨਹ ਡੋਲਾਇਆ ॥ ੨੯ ॥**

(ਜਿਸ ਨੇ) ਸਾਧ ਸੰਗ ਕਰਕੇ ਅਚੱਲ ਡੇਰਾ [ਸਰੂਪ] ਪਾਇਆ ਹੈ। ਸਤਿਗੁਰੂ ਜੀ (ਆਖਦੇ ਹਨ), ਉਹ ਪੁਰਸ਼ (ਫਿਰ) ਨਹੀਂ ਡੋਲਿਆ ਹੈ॥ ੨੯ ॥

**ਸਲੋਕੁ ॥ ਢਾਹਨ ਲਾਗੇ ਧਰਮਰਾਇ**
**ਕਿਨਹਿ ਨ ਘਾਲਿਓ ਬੰਧ ॥**

(ਜਦ) ਧਰਮ ਰਾਜਾ ਦੇ (ਦੂਤ ਇਸ ਸ਼ਰੀਰ ਰੂਪ ਕਿਲੇ ਨੂੰ) ਢਾਹਣ ਲੱਗੇ,(ਤਾਂ ਉਸ ਵੇਲੇ) ਕਿਸੇ ਨੇ ਭੀ ਬੰਨਾ ਨਹੀਂ ਪਾਉਣਾ, (ਭਾਵ-ਉਨ੍ਹਾਂ ਨੂੰ ਕੋਈ ਰੋਕ ਨਹੀਂ ਸੱਕੇਗਾ)।

---

*ਇਮਾਰਤੀ ਗਜ਼ ਦਾ ੨੪ ਵਾਂ ਹਿੱਸਾ, ਜੋ ਸਵਾ ਇੰਚ ਦੇ ਕਰੀਬ ਹੁੰਦਾ ਹੈ।

**ਨਾਨਕ ਉਬਰੇ ਜਪਿ ਹਰੀ ਸਾਧ ਸੰਗਿ ਸਨਬੰਧ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਜਿਨ੍ਹਾਂ ਦਾ) ਸਾਧ ਸੰਗ ਨਾਲ ਸੰਬੰਧ (ਹੋਇਆ ਹੈ, ਉਹ) ਹਰੀ ਨੂੰ ਜਪਕੇ (ਜਮਾਂ ਦੀ ਮਾਰ ਤੋਂ) ਬਚੇ ਹਨ ॥ ੧ ॥

**ਪਉੜੀ ॥ ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ ॥**

ਢੱਢੇ (ਦਾ ਉਪਦੇਸ਼ ਹੈ), ਢੂੰਢਦੇ ਕਿੱਥੇ ਫਿਰਦੇ ਹੋ ? ਇਸ ਮਨ ਦੇ ਵਿਚੋਂ ਹੀ ਢੂੰਢਣਾ ਕਰੋ ।

**ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ ॥**

ਪ੍ਰਭੂ ਤੁਹਾਡੇ ਨਾਲ ਹੀ ਵਸਦਾ ਹੈ, (ਤੁਸੀ) ਜੰਗਲ ਜੰਗਲ ਵਿਚ ਕਿਉਂ ਫਿਰਦੇ ਹੋ ?

**ਢੇਰੀ ਢਾਹਹੁ ਸਾਧ ਸੰਗਿ ਅਹੰ ਬੁਧਿ ਬਿਕਰਾਲ ॥**

ਸਾਧ ਸੰਗ ਕਰਕੇ ਹੰਕਾਰ ਦੀ ਬੁਧੀ ਰੂਪ ਡਰਾਉਣੀ ਢੇਰੀਢਾਹ ਦਿਓ ।

**ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ ॥**

(ਤਾਂ ਆਤਮ) ਸੁਖ ਪਾਓ ਗੇ, {ਸਹਜੇ} ਅਨੰਦ ਵਿਚ ਵੱਸੋ ਗੇ ਅਤੇ ਦਰਸ਼ਨ ਵੇਖਦੇ ਹੀ ਨਿਹਾਲ (ਹੋ ਜਾਓਗੇ)।

**ਢੇਰੀ ਜਾ ਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ ॥**

{ਜਾ ਮੈ} ਜਿਸ ਵਿਚ (ਹੰਕਾਰ ਦੀ) ਢੇਰੀ ਹੈ, (ਉਹ)

ਜੰਮਦਾ ਹੈ ਮਰਦਾ ਹੈ (ਅਨੇਕਾਂ ਵੇਰੀ) ਗਰਭ ਜੋਨੀ ਦਾ ਦੁਖ ਪਾਂਦਾ ਹੈ।

**ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ॥**

(ਕਿਉਂਕਿ, ਉਹ) ਮੋਹ ਵਿਚ ਮਗਨ (ਹੋ ਕੇ ਵਿਸ਼ੇ ਵਿਚ) ਲਪਟਿਆ ਰਹਿੰਦਾ ਹੈ ਅਤੇ ਮੈਂ ਮੈਂ (ਕਰਦਾ ਹੈ, ਇਸ ਲਈ) ਆਉਂਦਾ ਤੇ ਜਾਂਦਾ ਹੈ, (ਅਰਥਾਤ ਆਵਾਗਉਣ ਵਿਚ ਹੀ ਰਹਿੰਦਾ ਹੈ)।

**ਢਹਤ ਢਹਤ ਅਬ ਢਹਿ ਪਰੇ**
**ਸਾਧ ਜਨਾ ਸਰਨਾਇ ॥**

(ਜੋ) ਡਿੱਗਦੇ ਡਿੱਗਦੇ (ਦੁਖੀ ਹੋਕੇ) ਹੁਣ ਸੰਤ ਜਨਾਂ ਦੀ ਸ਼ਰਣੀ ਆਕੇ ਡਿੱਗ ਪਏ ਹਨ।

**ਦੁਖ ਕੇ ਫਾਹੇ ਕਾਟਿਆ**
**ਨਾਨਕ ਲੀਏ ਸਮਾਇ ॥ ੩੦ ॥**

ਸਤਿਗੁਰੂ ਜੀ (ਆਖਦੇ ਹਨ, ਵਾਹਿਗੁਰੂ ਨੇ ਉਨ੍ਹਾਂ ਦੇ ਗਲੋਂ) ਦੁੱਖਾਂ ਦੇ ਫਾਹੇ ਕੱਟ ਦਿੱਤੇ ਹਨ ਅਤੇ (ਉਨ੍ਹਾਂ ਨੂੰ ਆਪਣੇ ਵਿਚ) ਅਭੇਦ ਕਰ ਲਿਆ ਹੈ ॥ ੩੦ ॥

ਨੋਟ—ਧਰਮਰਾਜਾ ਜਮਦੂਤਾਂ ਨੂੰ ਉਪਦੇਸ਼ ਕਰਦਾ ਹੈ, ਉਸਦੇ ਕਥਨ ਦਾ ਅਨੁਵਾਦ ਕਰਦੇ ਹਨ:-

**ਸਲੋਕੁ ॥ ਜਹ ਸਾਧੂ ਗੋਬਿਦ ਭਜਨੁ**
**ਕੀਰਤਨੁ ਨਾਨਕ ਨੀਤ ॥**

(ਹੇ ਦੂਤੋ !) ਜਿੱਥੇ ਸਾਧੂ ਜਨ ਗੋਬਿੰਦ ਦਾ ਭਜਨ ਕਰਦੇ ਹੋਣ ਅਤੇ ਗੁਰੂ) ਨਾਨਕ (ਜੀ ਦੀ ਬਾਣੀ ਦਾ) ਨਿੱਤ ਕੀਰਤਨ (ਹੁੰਦਾ ਹੋਵੇ)।

**ਨਾ ਹਉ ਨਾ ਤੂੰ ਨਹ ਛੁਟਹਿ**

**ਨਿਕਟਿ ਨ ਜਾਈਅਹੁ ਦੂਤ ॥ ੧ ॥**

ਹੇ ਦੂਤੋ ! (ਉਸ ਜਗ੍ਹਾਂ ਦੇ) ਨੇੜੇ (ਤੁਸਾਂ ਕਦੇ ਭੀ) ਨਾਂ ਜਾਣਾ, (ਜੇ ਤੁਸੀ ਉਨ੍ਹਾਂ ਦੇ ਨੇੜੇ ਜਾਓਗੇ, ਤਾਂ ਫਿਰ ਅਸੀ ਸਾਰੇ ਅਜਿਹੇ ਬੱਝਾਂਗੇ, ਜੋ) ਨਾ ਮੈਂ, ਨਾ ਤੁਸੀ ਅਤੇ ਨਾ (ਹੀ ਇਹ *ਸੰਯਮਨੀ ਪੁਰੀ) ਛੁੱਟੇਗੀ ॥ ੧ ॥

**ਪਉੜੀ ॥ ਣਾਣਾ ਰਣ ਤੇ ਸੀਝੀਐ**

**ਆਤਮ ਜੀਤੈ ਕੋਇ ॥**

ਣਾਣੇ (ਦਾ ਉਪਦੇਸ਼ ਹੈ, ਜੋ) ਕੋਈ {ਆਤਮ} ਮਨ ਨੂੰ ਜਿੱਤਦਾ ਹੈ, ਉਹ (ਕਾਮਾਦਿਕਾਂ ਦੇ) ਜੰਗ ਵਿਚ {ਸੀਝੀਐ} ਜਿੱਤਦਾ ਹੈ।

**ਹਉਮੈ ਅਨ ਸਿਉ ਲਰਿ ਮਰੈ ਸੋ ਸੋ ਭਾਦੂ ਹੋਇ ॥**

(ਜੋ ਜੋ ਪੁਰਸ਼) ਹੌਮੈ ਤੇ ਦ੍ਵੈਤ ਨਾਲ ਲੜ ਕੇ (ਜੀਵਤ੍ਰ ਭਾਵ ਤੋਂ) ਮਰੇਗਾ, ਉਹ ਉਹ (ਪੁਰਸ਼) {ਭਾਦੂ} ਕਲਜਾਣ ਹੋਵੇਗਾ।

---

*ਸਿੰਮ੍ਰਿਤੀਆਂ ਵਿਚ ਯਮਰਾਜਾ ਦੀ ਨਗਰੀ ਦਾ ਨਾਮ 'ਸੰਯਮਨੀ ਪੁਰੀ' ਲਿਖਿਆ ਹੈ ਅਤੇ ਇਸ ਨੂੰ 'ਸੁਮੇਰ' ਪਰਬਤ ਉੱਤੇ ਮੰਨਿਆ ਹੈ।

ਅਥਵਾ(੨)'ਸੋ ਸੋਭਾ ਦੂ ਹੋਇ' ਉਸਦੀ ਸ਼ੋਭਾ ਦੋਹਾਂ ਲੋਕਾਂ ਵਿਚ ਹੋਵੇਗੀ।

**ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ ॥**

(ਜੋ) ਪੂਰੇ ਗੁਰਾਂ ਦੇ ਉਪਦੇਸ਼ (ਕਰਕੇ) {ਮਣੀ} ਮਨੌਤ ਨੂੰ ਮਿਟਾਕੇ ਜੀਵਤ (ਭਾਵ ਤੋਂ) ਮਰੇ ਹਨ।

**ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ ॥**

(ਉਨ੍ਹਾਂ ਨੇ) ਮਨ ਨੂੰ ਜਿੱਤਿਆ ਹੈ, ਹਰੀ ਨਾਲ ਮਿਲੇ ਹਨ ਅਤੇ ਉਨ੍ਹਾਂ ਦਾ ਸੂਰਮਿਆਂ ਵਾਲਾ ਵੇਸ ਹੈ।

**ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ ॥**

(ਜੀਵ ਜਗਤ ਵਿਚ) ਆਪਣਾ ਕੋਈ ਨਾ ਜਾਣੇ ਅਤੇ ਇਕੋ ਹੀ ਅਦੁਤੀ ਦਾ ਆਸਰਾ (ਮਨ ਵਿਚ) ਰੱਖੇ।

**ਰੈਣਿ ਦਿਨਸੁ ਸਿਮਰਤ ਰਹੈ**
**ਸੋ ਪ੍ਰਭੁ ਪੁਰਖੁ ਅਪਾਰ ॥**

ਰਾਤ ਦਿਨ ਉਸ ਅਪਾਰ ਪੁਰਖ ਪ੍ਰਭੂ ਨੂੰ ਹੀ ਸਿਮਰਦਾ ਰਹੇ।

**ਰੇਣ ਸਗਲ ਇਆ ਮਨੁ ਕਰੈ**
**ਏਊ ਕਰਮ ਕਮਾਇ ॥**

ਇਸ ਮਨ ਨੂੰ ਸਾਰਿਆਂ ਦੇ ਪੈਰਾਂ ਦੀ ਖ਼ਾਕ ਕਰ ਲਵੇ ਅਤੇ 'ਏਹੋ ਕਰਮ ਕਮਾਵੇ'।

**ਹੁਕਮੈ ਬੂਝੈ ਸਦਾ ਸੁਖੁ**

**ਨਾਨਕ ਲਿਖਿਆ ਪਾਇ ॥ ੩੧ ॥**

ਹੁਕਮ ਨੂੰ ਬੁੱਝੇ ਤਾਂ ਸਦਾ ਸੁਖ (ਪਾਏਗਾ, ਪਰ) ਸਤਿਗੁਰੂ ਜੀ (ਆਖਦੇ ਹਨ, ਜੋ ਧੁਰ ਤੋਂ) ਲਿਖਿਆ (ਹੋਵੇ, ਤਾਂ ਹੀ ਇਹ) ਪਾਈਦਾ ਹੈ ॥ ੩੧ ॥

**ਸਲੋਕੁ ॥ ਤਨੁ ਮਨੁ ਧਨੁ ਅਰਪਉ ਤਿਸੈ ਪ੍ਰਭੂ ਮਿਲਾਵੈ ਮੋਹਿ ॥**

(ਜੋ) ਮੈਨੂੰ ਪ੍ਰਭੂ ਨਾਲ ਮਿਲਾਵੇ ਗਾ, (ਮੈਂ ਉਸ ਨੂੰ) ਤਨ, ਮਨ ਤੇ ਧਨ ਭੇਟਾ ਦੇ ਦੇਵਾਂਗਾ।

**ਨਾਨਕ ਭ੍ਰਮ ਭਉ ਕਾਟੀਐ ਚੂਕੈ ਜਮ ਕੀ ਜੋਹ ॥੧॥**

ਸਤਿਗੁਰੂ ਜੀ (ਆਖਦੇ ਹਨ), ਭ੍ਰਮ ਤੇ ਭਉ ਕੱਟਿਆ ਜਾਏਗਾ ਅਤੇ ਜਮ ਦੀ {ਜੋਹ} ਤਾੜਨਾ ਭੀ ਚੁੱਕ ਜਾਏਗੀ ॥੧॥

**ਪਉੜੀ ॥ ਤਤਾ ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ ॥**

ਤੱਤੇ (ਦਾ ਉਪਦੇਸ਼ ਹੈ, ਜੋ) ਗੋਬਿੰਦ ਰਾਜਾ ਗੁਣਾਂ ਦਾ ਸਮੁੰਦਰ ਹੈ, ਉਸ ਨਾਲ ਪ੍ਰੀਤੀ ਕਰਨ ਕਰਕੇ:–

**ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ॥**

ਮਨ ਇੱਛਤ ਫਲ ਪਾਵੇਂਗਾ ਅਤੇ ਤੇਰੀ ਤਪਸ਼ ਮਿਟ ਜਾਏਗੀ।

**ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ॥**

ਜਿਸਦੇ ਮਨ ਵਿਚ ਨਾਮ ਵਸਦਾ ਹੈ, (ਉਸਦੇ ਮਣੋਂ)

ਜਮਾਂ ਦੇ ਰਸਤੇ ਦਾ ਡਰ ਮਿਟ ਜਾਂਦਾ ਹੈ।

**ਗਤਿ ਪਾਵਹਿ ਮਤਿ ਹੋਇ ਪ੍ਰਗਾਸੁ**
**ਮਹਲੀ ਪਾਵਹਿ ਠਾਉ ॥**

(ਉਸਦੀ) ਬੁਧੀ ਵਿਚ ਗਿਆਨ ਹੁੰਦਾ ਹੈ, (ਉਹ) ਮੁਕਤੀ ਪਾਂਦਾ ਹੈ, (ਅਰਥਾਤ) ਸਰੂਪ ਵਿਚ ਥਾਂ ਪਾ ਲੈਂਦਾ ਹੈ।

**ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ॥**

ਉੱਥੇ ਸਾਥ ਵਿਚ ਧਨ ਨਹੀਂ ਚੱਲਦਾ ਹੈ ਅਤੇ ਨਾ ਹੀ ਘਰ, ਜੁਆਨੀ ਤੇ ਰਾਜ ਹੀ ਜਾਂਦਾ ਹੈ।

**ਸੰਤ ਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ ॥**

(ਇਸ ਲਈ) ਸੰਤਾਂ ਦਾ ਸੰਗ ਕਰਕੇ (ਸਦਾ) ਸਿਮਰਣ ਕਰਦਾ ਰਹੁ, ਇਹੋ ਤੇਰੇ ਕੰਮ (ਆਵੇਗਾ)।

**ਤਾਤਾ ਕਛੂ ਨ ਹੋਈ ਹੈ ਜਉ ਤਾਪ ਨਿਵਾਰੈ ਆਪ॥**

ਜਦ {ਆਪ} ਹੰਕਾਰ ਰੂਪ ਤਾਪੁ ਨੂੰ ਦੂਰ ਕਰ ਦੇਵੇ, (ਤਾਂ ਫਿਰ) ਕੁਝ ਭੀ {ਤਾਤਾ} ਦੁਖ ਨਹੀਂ ਹੋਵੇਗਾ।

**ਪ੍ਰਤਿਪਾਲੈ ਨਾਨਕ ਹਮਹਿ**
**ਆਪਹਿ ਮਾਈ ਬਾਪ ॥ ੩੨ ॥**

ਸਤਿਗੁਰੂ ਜੀ (ਆਖਦੇ ਹਨ, ਉਹ) ਆਪ ਹੀ ਮਾਂ ਪਿਉ (ਵਾਂਗੂ) {ਹਮਹਿ} ਸਭ ਦੀ ਪਾਲਣਾ ਕਰਦਾ ਹੈ ॥੨੩॥

**ਸਲੋਕੁ ॥ ਥਾਕੇ ਬਹੁ ਬਿਧਿ ਘਾਲਤੇ**
**ਤ੍ਰਿਪਤਿ ਨ ਤ੍ਰਿਸਨਾ ਲਾਥ ॥**

(ਜੀਵ) ਬਹੁਤ ਤਰ੍ਹਾਂ ਦੀ {ਘਾਲ ਤੇ} ਕਮਾਈ ਕਰਦੇ ਥੱਕ ਗਏ ਹਨ, (ਪਰ) ਤ੍ਰਿਪਤ ਨਹੀਂ (ਹੋਏ, ਕਿਉਂਕਿ) ਤ੍ਰਿਸ਼ਨਾ ਨਹੀਂ ਲਥੀ ਹੈ।

**ਸੰਚਿ ਸੰਚਿ ਸਾਕਤ ਮੂਏ**

**ਨਾਨਕ ਮਾਇਆ ਨ ਸਾਥ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ), {ਸਾਕਤ} ਮਾਯਾ ਧਾਰੀ ਪੁਰਸ਼ ਮਾਯਾ ਨੂੰ {ਸੰਚਿ ਸੰਚਿ} ਕੱਠੀ ਕਰਦੇ ਕਰਦੇ ਮਰ ਗਏ ਹਨ, (ਪਰ ਇਹ ਮਾਯਾ ਕਿਸੇ ਦੇ ਭੀ) ਨਾਲ ਨਹੀਂ (ਗਈ) ਹੈ ॥ ੧ ॥

**ਪਉੜੀ ॥ ਥਥਾ ਥਿਰੁ ਕੋਊ ਨਹੀ**

**ਕਾਇ ਪਸਾਰਹੁ ਪਾਵ ॥**

ਥੱਥੇ (ਦਾ ਉਪਦੇਸ਼ ਹੈ, ਇਥੇ) ਕੋਈ ਥਿਰ ਨਹੀਂ (ਰਹਿਣਾ, ਫਿਰ) ਪੈਰ ਕਿਉਂ ਪਸਾਰਦੇ ਹੋ ?

**ਅਨਿਕ ਬੰਛ ਬਲ ਛਲ ਕਰਹੁ**

**ਮਾਇਆ ਏਕ ਉਪਾਵ ॥**

ਇਕ ਮਾਯਾ (ਦੇ ਵਾਸਤੇ) ਛਲ, {ਬਲ} ਫ਼ਰੇਬ ਤੇ ਠੱਗੀ (ਆਦਿਕ) ਅਨੇਕਾਂ ਉਪਾਵ ਕਰਦੇ ਹੋ।

**ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ ॥**

ਹੇ ਮੂਰਖੋ! ਥੈਲੀ ਕੱਠੀ ਕਰਦੇ ਹੋ, ਦੁੱਖ ਉਠਾਂਦੇ ਹੋ ਅਤੇ (ਕੱਠੀ ਕਰਦੇ ਹੀ ਥੱਕ ਕੇ (ਡਿੱਗ) ਪੈਂਦੇ ਹੋ, (ਪਰ)

**ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ ॥**

ਅੰਤ ਦੇ {ਅਉਸਰ ਬਾਰ} ਸਮੇਂ ਵੇਲੇ (ਉਹ ਮਾਯਾ) ਜੀਵ ਦੇ ਕੰਮ ਨਹੀਂ ਆਉਂਦੀ ਹੈ।

**ਥਿਤਿ ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥**

ਸੰਤਾਂ ਦੀ ਸਿਖਯਾ ਲੈਕੇ ਗੋਬਿੰਦ ਨੂੰ ਭਜੋ, (ਤਾਂ) ਇਸਥਿਤੀ ਪਾਵੋਗੇ ॥

**ਪ੍ਰੀਤਿ ਕਰਹੁ ਸਦ ਏਕ ਸਿਉ**
**ਇਆ ਸਾਚਾ ਅਸਨੇਹੁ**

ਸਦਾ ਇਕ ਨਾਲ ਪ੍ਰੀਤੀ ਕਰੋ, ਏਹੋ ਹੀ ਸੱਚਾ ਪ੍ਰੇਮ ਹੈ।

**ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ ॥**

ਕਾਰਣ ਤੇ {ਕਰਨ} ਕਾਰਜ ਦੇ ਕਰਾਉਣ ਦੀ ਸਾਰੀ ਬਿਧੀ (ਉਸ) ਇੱਕੋ ਦੇ ਹੱਥ (ਵਿਚ ਹੈ)।

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ**
**ਨਾਨਕ ਜੰਤ ਅਨਾਥ ॥ ੩੩ ॥**

ਸਤਿਗੁਰੂ ਜੀ (ਆਖਦੇ ਹਨ), ਜਿੱਧਰ ਜਿੱਧਰ ਲਾਉਂਦਾ ਹੈ, (ਇਹ) ਅਨਾਥ ਜੀਵ ਉਧਰ ਉਧਰ ਹੀ ਲੱਗਦਾ ਹੈ ॥ ੩੩ ॥

**ਸਲੋਕੁ ॥ ਦਾਸਹਿ ਏਕੁ ਨਿਹਾਰਿਆ**
**ਸਭੁ ਕਛੁ ਦੇਵਨਹਾਰ ॥**

ਦਾਸ ਨੇ (ਉਸ) ਇਕ ਨੂੰ ਵੇਖਿਆ ਹੈ, (ਜੋ) ਸਭ

ਕੁਝ ਦੇਵਣ ਵਾਲਾ ਹੈ।

**ਸਾਸਿ ਸਾਸਿ ਸਿਮਰਤ ਰਹਹਿ**

**ਨਾਨਕ ਦਰਸ ਅਧਾਰ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਸ੍ਵਾਸ ਸ੍ਵਾਸ ਵਿਚ ਸਿਮਰਦੇ ਰਹਿੰਦੇ ਹਾਂ, (ਉਸ ਦੇ) ਦਰਸ਼ਨ (ਦਾ ਹੀ) ਆਸਰਾ ਹੈ ॥ ੧ ॥

**ਪਉੜੀ ॥ ਦਦਾ ਦਾਤਾ ਏਕੁ ਹੈ**

**ਸਭ ਕਉ ਦੇਵਨਹਾਰ ॥**

ਦੱਦੇ (ਦਾ ਉਪਦੇਸ਼ ਹੈ), ਸਭ ਨੂੰ ਦੇਵਣ ਵਾਲਾ ਦਾਤਾ ਇੱਕੋ ਹੈ।

**ਦੇਂਦੇ ਤੋਟਿ ਨ ਆਵਈ ਅਗਨਤ ਭਰੇ ਭੰਡਾਰ ॥**

(ਉਸ ਨੂੰ, ਦੇਂਦੇ (ਹੋਏ) ਥੋੜ ਨਹੀਂ ਆਉਂਦੀ, (ਕਿਉਂਕਿ ਉਸ ਦੇ) ਅਨਗਿਣਤ ਭੰਡਾਰੇ ਭਰੇ ਹੋਏ ਹਨ।

**ਦੈਨਹਾਰੁ ਸਦ ਜੀਵਨਹਾਰਾ ॥**

**ਮਨ ਮੂਰਖ ਕਿਉ ਤਾਹਿ ਬਿਸਾਰਾ ॥**

(ਉਹ) ਦੇਣ ਵਾਲਾ ਸਦਾ ਜੀਉਣ ਵਾਲਾ ਹੈ। ਹੇ ਮੂਰਖ ਮਨ ! (ਤੂੰ) ਉਸ ਨੂੰ ਕਿਉਂ ਭੁਲਾ ਦਿੱਤਾ ਹੈ ?

**ਦੋਸੁ ਨਹੀ ਕਾਹੂ ਕਉ ਮੀਤਾ ॥**

**ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥**

ਹੇ ਮਿਤ੍ਰ ! ਕਿਸੇ ਨੂੰ ਦੋਸ਼ ਨਹੀਂ ਹੈ, (ਕਿਉਂਕਿ ਉਸ)

ਪ੍ਰਭੂ ਨੇ (ਹੀ ਜੀਵ ਨੂੰ) ਮਾਯਾ ਦੇ ਮੋਹ (ਵਿਚ) ਬੰਨ੍ਹਣਾ ਕੀਤਾ ਹੈ।

**ਦਰਦ ਨਿਵਾਰਹਿ ਜਾਕੇ ਆਪੇ ॥**

**ਨਾਨਕ ਤੇਤੇ ਗੁਰਮੁਖਿ ਧ੍ਰਾਪੇ ॥ ੩੪ ॥**

ਜਿਨ੍ਹਾਂ ਦੇ ਦੁਖ ਆਪੇ ਦੂਰ ਕਰਦਾ ਹੈ, ਸਤਿਗੁਰੂ ਜੀ (ਆਖਦੇ ਹਨ), {ਤੇਤੇ} ਉਹ ਸਾਰੇ ਗੁਰਮੁਖ ਤ੍ਰਿਪਤ ਹੋ ਜਾਂਦੇ ਹਨ ॥ ੩੪ ॥

**ਸਲੋਕੁ ॥ ਧਰਿ ਜੀਅਰੇ ਇਕ ਟੇਕ ਤੂ**

**ਲਾਹਿ ਬਿਡਾਨੀ ਆਸ ॥**

ਹੇ ਜੀਵ ! ਤੂੰ ਇਕ ਦੀ ਓਟ ਫੜ, ਧਾਰਨ ਕਰ ਅਤੇ {ਬਿਡਾਨੀ} ਹੋਰਨਾਂ ਦੀ ਆਸ ਲਾਹ ਦੇਹੁ।

**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥੧॥**

ਸਤਿਗੁਰੂ ਜੀ (ਆਖਦੇ ਹਨ), ਨਾਮ ਨੂੰ ਧਿਆਈਏ (ਤਾਂ ਸਾਰੇ) ਕੰਮ ਰਾਸ ਹੋ ਆਉਂਦੇ ਹਨ ॥ ੧ ॥

**ਪਉੜੀ ॥ ਧਧਾ ਧਾਵਤ ਤਉ ਮਿਟੈ**

**ਸੰਤ ਸੰਗਿ ਹੋਇ ਬਾਸੁ ॥**

ਧੱਧੇ (ਦਾ ਉਪਦੇਸ਼ ਹੈ), ਸੰਤਾਂ ਦੇ ਸੰਗ ਵਿਚ ਵਾਸਾ ਹੋਵੇ ਤਾਂ (ਮਨ ਦੀ) ਧਾਵਣਾ ਮਿਟ ਜਾਂਦੀ ਹੈ।

**ਧੁਰ ਤੇ ਕਿਰਪਾ ਕਰਹੁ ਆਪਿ**

**ਤਉ ਹੋਇ ਮਨਹਿ ਪਰਗਾਸੁ ॥**

(ਹੇ ਵਾਹਿਗੁਰੂ ! ਤੁਸੀਂ) ਆਪੇ ਧੁਰ ਤੋਂ ਕਿਰਪਾ ਕਰਦੇ ਹੋ ਤਾਂ ਮਨ ਵਿਚ ਗਿਆਨ ਹੁੰਦਾ ਹੈ।

**ਧਨੁ ਸਾਚਾ ਤੇਊ ਸਚ ਸਾਹਾ ॥**

**ਹਰਿ ਹਰਿ ਪੂੰਜੀ ਨਾਮ ਬਿਸਾਹਾ ॥**

(ਜਿਸ ਕੋਲ) ਸੱਚਾ (ਨਾਮ) ਧਨ ਹੈ, ਓਹੀ ਸੱਚਾ ਸ਼ਾਹ ਹੈ, (ਕਿਉਂਕਿ ਉਸ ਕੋਲ ਸ਼ਰਧਾ ਰੂਪੀ) ਪੂੰਜੀ (ਹੈ, ਜਿਸ ਨਾਲ ਉਸ ਨੇ) ਹਰਿ ਹਰਿ ਨਾਮ ਖਰੀਦਿਆ ਹੈ।

**ਧੀਰਜੁ ਜਸੁ ਸੋਭਾ ਤਿਹ ਬਨਿਆ ॥**

**ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥**

ਉਸੇ ਨੂੰ ਸ਼ੋਭਾ, ਜਸ ਤੇ ਧੀਰਜ ਬਣਿਆ ਹੈ, ਜਿਸ ਨੇ ਕੰਨਾਂ ਨਾਲ ਹਰਿ ਹਰਿ ਨਾਮ ਸੁਣਿਆ ਹੈ।

**ਗੁਰਮੁਖਿ ਜਿਹ ਘਟਿ ਰਹੇ ਸਮਾਈ ॥**

**ਨਾਨਕ ਤਿਹ ਜਨ ਮਿਲੀ ਵਡਾਈ ॥ ੩੫ ॥**

ਜਿਸ ਦੇ ਹਿਰਦੇ ਵਿਚ {ਗੁਰਮੁਖਿ} ਵਾਹਿਗੁਰੂ ਜੀ ਸਮਾਈ ਕਰ ਰਹੇ ਹਨ, ਸਤਿਗੁਰੂ ਜੀ (ਆਖਦੇ ਹਨ) ਉਸ ਪੁਰਸ਼ ਨੂੰ ਹੀ ਵਡਿਆਈ ਮਿਲੀ ਹੈ ॥ ੩੫ ॥

**ਸਲੋਕੁ ॥ ਨਾਨਕ ਨਾਮੁ ਨਾਮੁ ਜਪੁ ਜਪਿਆ**

**ਅੰਤਰਿ ਬਾਹਰਿ ਰੰਗਿ ॥**

**ਗੁਰਿ ਪੂਰੇ ਉਪਦੇਸਿਆ**

**ਨਰਕੁ ਨਾਹਿ ਸਾਧ ਸੰਗਿ ॥ ੧ ॥**

(ਦੋਹਾਂ ਤੁਕਾਂ ਦਾ ਅਨ੍ਵੈ)—ਗੁਰਿ ਪੂਰੇ ਉਪਦੇਸਿਆ, ਰੰਗਿ ਸਾਧ ਸੰਗਿ, ਅੰਤਰਿ ਨਾਮੁ ਜਪੁ, ਬਾਹਿਰ ਨਾਮੁ ਜਪਿਆ, ਨਰਕੁ ਨਾਹਿ ॥

ਸਤਿਗੁਰੂ ਜੀ (ਕਹਿੰਦੇ ਹਨ, ਜਿਸ ਨੇ) ਪੂਰੇ ਗੁਰਾਂ ਦਾ ਉਪਦੇਸ਼ ਲਿਆ ਹੈ, ਸਾਧ ਸੰਗ ਨਾਲ ਪ੍ਰੇਮ ਕਰਕੇ ਦਿਲ ਵਿਚ ਨਾਮ ਦਾ ਸਿਮਰਣ (ਵਸਾਯਾ ਹੈ ਅਤੇ) ਬਾਹਰੋਂ (ਬਾਣੀ ਕਰਕੇ) ਨਾਮ ਜਪਿਆ ਹੈ, (ਉਹ) ਨਰਕ ਵਿਚ ਨਹੀਂ (ਜਾਏਗਾ) ॥ ੧ ॥

**ਪਉੜੀ ॥ ਨੰਨਾ ਨਰਕਿ ਪਰਹਿ ਤੇ ਨਾਹੀ ॥**
**ਜਾ ਕੈ ਮਨਿ ਤਨਿ ਨਾਮੁ ਬਸਾਹੀ ॥**

ਨੰਨੇ (ਦਾ ਉਪਦੇਸ਼ ਹੈ), ਉਹ (ਪੁਰਸ਼) ਨਰਕ ਵਿਚ ਨਹੀਂ ਪੈਂਦੇ ਹਨ, ਜਿਨ੍ਹਾਂ ਨੇ ਮਨ ਵਿਚ ਤੇ ਤਨ ਵਿਚ ਨਾਮ ਨੂੰ ਵਸਾਯਾ ਹੈ।

**ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥**
**ਬਿਖੁ ਮਾਇਆ ਮਹਿ ਨਾ ਓਇ ਖਪਤੇ ॥**

ਜੋ ਗੁਰਸਿਖ ਹੋਕੇ ਨਿਧਾਨ ਰੂਪ ਨਾਮ ਨੂੰ ਜਪਦੇ ਹਨ, ਉਹ ਜ਼ਹਿਰ ਰੂਪ ਮਾਯਾ ਵਿਚ ਖਪਦੇ ਨਹੀਂ ਹਨ।

**ਨੰਨਾਕਾਰੁ ਨ ਹੋਤਾ ਤਾ ਕਹੁ ॥**
**ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ ॥**

ਉਨ੍ਹਾਂ ਦਾ (ਦਰਗਾਹ ਵਿਚ) {ਨੰਨਾਕਾਰ} ਨਿਰਾਦਰ ਨਹੀਂ ਹੁੰਦਾ ਹੈ, ਜਿਨ੍ਹਾਂ ਨੂੰ ਗੁਰੂ ਜੀ ਨੇ ਨਾਮ ਦਾ ਉਪਦੇਸ਼

ਦੱਤਾ ਹੈ।

**ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥**

**ਤਹ ਬਾਜੇ ਨਾਨਕ ਅਨਹਦ ਤੂਰੇ ॥ ੩੬ ॥**

(ਨੌਂ) ਨਿਧੀਆਂ ਦੇ ਖਜ਼ਾਨੇ (ਰੂਪ) ਹਰੀ (ਦੇ ਨਾਮ) ਅੰਮ੍ਰਿਤ ਕਰਕੇ (ਜੋ) ਭਰੇ ਹੋਏ ਹਨ। ਸਤਿਗੁਰੂ ਜੀ ਆਖਦੇ) ਹਨ), ਉਨ੍ਹਾਂ ਨੂੰ ਅਨਹਦ ਵਾਜੇ ਵੱਜੇ ਹਨ ॥ ੩੬ ॥

**ਸਲੋਕੁ ॥ ਪਤਿ ਰਾਖੀ ਗੁਰਿ ਪਾਰਬ੍ਰਹਮ**

**ਤਜਿ ਪਰਪੰਚ ਮੋਹ ਬਿਕਾਰ ॥**

(ਜਿਨ੍ਹਾਂ ਨੇ) {ਪਰਪੰਚ} ਜਗਤ ਵਿਚ ਮੋਹ ਤੇ ਵਿਕਾਰਾਂ ਨੂੰ ਛੱਡਿਆ ਹੈ, (ਉਨ੍ਹਾਂ ਦੀ) ਇੱਜ਼ਤ ਪਾਰਬ੍ਰਹਮ ਨੇ ਰੱਖੀ ਹੈ।

**ਨਾਨਕ ਸੋਊ ਅਰਾਧੀਐ ਅੰਤੁ ਨ ਪਾਰਾਵਾਰੁ ॥੧॥**

ਸਤਿਗੁਰੂ ਜੀ (ਕਹਿੰਦੇ ਹਨ, ਜਿਸ ਦੇ) ਪਾਰ ਉਰਾਰ ਦਾ ਅੰਤ ਨਹੀਂ ਹੈ, ਉਸ ਨੂੰ ਅਰਾਧਣਾ ਚਾਹੀਦਾ ਹੈ ॥ ੧ ॥

**ਪਉੜੀ ॥ ਪਪਾ ਪਰਮਿਤਿ ਪਾਰੁ ਨ ਪਾਇਆ ॥**

**ਪਤਿਤ ਪਾਵਨ ਅਗਮ ਹਰਿ ਰਾਇਆ ॥**

ਪੱਪੇ (ਦਾ ਉਪਦੇਸ਼ ਹੈ), {ਪਰਮਿਤਿ} ਮਾਯਾ ਕਰਕੇ (ਉਸ ਦਾ) ਪਾਰ ਨਹੀਂ ਪਾਇਆ (ਜਾਂਦਾ, ਕਿਉਂਕਿ) ਪਤਿਤਪਾਵਨ ਹਰੀ ਰਾਜਾ {ਅਗਮ} ਮਨ ਦੀ ਪਹੁੰਚ ਤੋਂ ਪਰੇ ਹੈ।

**ਹੋਤ ਪੁਨੀਤ ਕੋਟ ਅਪਰਾਧੂ ॥**

**ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥**

(ਜੋ) ਸੰਤਾਂ ਨਾਲ ਮਿਲਕੇ ਨਾਮ ਅੰਮ੍ਰਿਤ ਨੂੰ ਜਪਦੇ ਹਨ, (ਉਹ) ਕ੍ਰੋੜਾਂ ਪਾਪਾਂ ਵਾਲੇ ਭੀ ਪਵਿਤ੍ਰ ਹੋ ਜਾਂਦੇ ਹਨ।

**ਪਰਪੰਚ ਧ੍ਰੋਹ ਮੋਹ ਮਿਟਨਾਈ ॥**

**ਜਾਕਉ ਰਾਖਹੁ ਆਪਿ ਗੁਸਾਈ ॥**

ਹੇ ਸ੍ਵਾਮੀ ! ਜਿਸ ਨੂੰ (ਤੁਸੀਂ) ਆਪ ਰੱਖਦੇ ਹੋ, (ਉਹ) ਨਾਮ (ਜਪਕੇ) ਪਰਪੰਚ [ਛਲ] ਦਗ਼ੇ ਤੇ ਮੋਹ ਨੂੰ ਮਿਟਾ (ਲੈਂਦਾ ਹੈ)।

**ਪਾਤਿਸਾਹੁ ਛਤ੍ਰ ਸਿਰ ਸੋਊ ॥**

**ਨਾਨਕ ਦੂਸਰ ਅਵਰੁ ਨ ਕੋਊ ॥ ੩੭ ॥**

ਓਹੀ {ਛਤ੍ਰ- ਸਿਰ} ਚਕ੍ਰ ਵਰਤੀ ਪਾਤਿਸ਼ਾਹ ਹੈ, ਸਤਿਗੁਰੂ ਜੀ (ਆਖਦੇ ਹਨ, ਉਸ ਉਤੇ) ਹੋਰ ਕੋਈ ਦੂਜਾ (ਹੁਕਮ ਕਰਨ ਵਾਲਾ) ਨਹੀਂ ਹੈ ॥ ੩੭ ॥

**ਸਲੋਕੁ ॥ ਫਾਹੇ ਕਾਟੇ ਮਿਟੇ ਗਵਨ**

**ਫਤਹਿ ਭਈ ਮਨਿ ਜੀਤ ॥**

(ਮੋਹ ਦੇ) ਫਾਹੇ ਕੱਟੇ ਗਏ ਹਨ, (ਚੁਰਾਸੀ ਵਿਚ ਦਾ) ਫਿਰਣਾ ਮਿਟ ਗਿਆ ਹੈ, (ਪਰ) ਮਨ ਦੇ ਜਿੱਤਣ ਕਰਕੇ (ਹੀ ਇਹ) ਫਤੇ (ਹਾਸਲ) ਹੋਈ ਹੈ।

**ਨਾਨਕ ਗੁਰ ਤੇ ਥਿਤ ਪਾਈ**

**ਫਿਰਨ ਮਿਟੇ ਨਿਤ ਨੀਤ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਗੁਰੂ ਪਾਸੋਂ (ਮਨ ਦੀ) ਜ਼ਰਤਾ ਪਾਈ ਹੈ, (ਇਸ ਲਈ) ਨਿੱਤ ਨਿੱਤ ਦਾ ਫਿਰਣਾ ਮਟਿਆ ਹੈ ॥ ੧ ॥

ਪਉੜੀ ॥ ਫਫਾ ਫਿਰਤ ਫਿਰਤ ਤੂ ਆਇਆ ॥

ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥

ਫੱਫੇ (ਦਾ ਉਪਦੇਸ਼ ਹੈ, ਹੇ ਬੰਦੇ !) ਤੂੰ (ਚੁਰਾਸੀ ਲੱਖ ਜੂਨਾਂ ਵਿਚ) ਭੌਂਦਾ ਭੌਂਦਾ ਆਯਾ ਹੈਂ, ਕਲਿਜੁਗ ਵਿਚ (ਇਸ) ਦੁਰਲਭ (ਮਨੁੱਖ) ਦੇਹ ਨੂੰ ਪਾਯਾ ਹੈ।

ਫਿਰਿ ਇਆ ਅਉਸਰੁ ਚਰੈ ਨ ਹਾਥਾ ॥

ਨਾਮੁ ਜਪਹੁ ਤਉ ਕਟੀਅਹਿ ਫਾਸਾ ॥

ਫਿਰ ਇਹ ਵੇਲਾ (ਤੇਰੇ) ਹੱਥ ਨਹੀਂ ਲੱਗੇਗਾ, ਨਾਮ ਨੂੰ ਜਪੇਂ ਤਾਂ (ਤੇਰੇ ਗਲੋਂ ਜਮਾਂ ਦੀ) ਫਾਹੀ ਕੱਟੀ ਜਾਏਗੀ।

ਫਿਰਿ ਫਿਰਿ ਆਵਨ ਜਾਨੁ ਨ ਹੋਈ ॥

ਏਕਹਿ ਏਕ ਜਪਹੁ ਜਪੁ ਸੋਈ ॥

ਉਸ ਇੱਕੋ ਅਦੁਤੀ ਦੇ ਜਾਪ ਨੂੰ ਜਪੋ, (ਤਾਂ ਕਿ ਫਿਰ ਤੇਰਾ) ਮੁੜ ਮੁੜਕੇ ਜੰਮਣਾ ਮਰਣਾ ਨਾ ਹੋਵੇ।

ਕਰਹੁ ਕ੍ਰਿਪਾ ਪ੍ਰਭ ਕਰਨੈ ਹਾਰੇ ॥

ਮੇਲਿ ਲੇਹੁ ਨਾਨਕ ਬੇਚਾਰੇ ॥ ੩੯ ॥

ਸਤਿਗੁਰੂ ਜੀ (ਆਖਦੇ ਹਨ), ਹੇ ਕਰਨ ਵਾਲੇ ਪ੍ਰਭੂ ! ਕ੍ਰਿਪਾ ਕਰੋ ਅਤੇ (ਇਸ) ਵਿਚਾਰੇ (ਜੀਵ ਨੂੰ ਆਪਣੇ ਵਿਚ

ਹੀ) ਮਿਲਾ ਲਵੇ ॥ ੩੮ ॥

**ਸਲੋਕੁ ॥ ਬਿਨਉ ਸੁਨਹੁ ਤੁਮ ਪਾਰਬ੍ਰਹਮ ਦੀਨ ਦਇਆਲ ਗੁਪਾਲ ॥**

ਹੇ ਜਗਤਪਾਲਕ ਦੀਨਦਿਆਲ ਪਾਰਬ੍ਰਹਮ ! ਤੁਸੀ (ਮੇਰੀ) ਬੇਨਤੀ ਸੁਣੋ ।

**ਸੁਖ ਸੰਪੈ ਬਹੁ ਭੋਗ ਰਸ ਨਾਨਕ ਸਾਧ ਰਵਾਲ ॥ ੧ ॥**

ਸਤਿਗੁਰੂ ਜੀ (ਆਖਦੇ ਹਨ) ਸੁਖ, ਸੰਪਦਾ ਤੇ ਬਹੁਤੇ ਭੋਗਾਂ ਦੇ ਰਸ, ਸੰਤਾਂ ਦੀ ਧੂੜੀ (ਵਿਚ ਹਨ, ਤਾਂਤੇ ਮੈਨੂੰ ਧੂੜੀ ਬਖਸ਼ੋ) ॥ ੧ ॥

**ਪਉੜੀ ॥ ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ ॥ ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥**

ਬੱਬੇ (ਦਾ ਉਪਦੇਸ਼ ਹੈ, ਜੋ) ਬ੍ਰਹਮ ਨੂੰ ਜਾਣਦਾ ਹੈ, ਉਹ ਗੁਰਮੁਖ ਹੀ ਬ੍ਰਹਮਾ ਤੇ ਵਿਸ਼ਨ ਨਾਲੋਂ ਪਵਿਤ੍ਰ ਧਰਮਾਤਮਾ ਹੈ।

**ਬੀਰਾ ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ ਨਿਕਟਿ ਨਹੀ ਆਵੈ ॥**

ਹੇ ਭਾਈ ! (ਜੋ) ਆਪਣੇ (ਮਨ ਤੋਂ) 'ਬੁਰਾ' ਮਿਟਾ ਦੇਂਦਾ ਹੈ, ਉਸਦੇ ਨੇੜੇ 'ਬੁਰਾ' ਨਹੀਂ ਆਉਂਦਾ, (ਅਰਥਾਤ ਜੋ ਕਿਸੇ ਦਾ ਬੁਰਾ ਨਹੀਂ ਸੋਚਦਾ, ਉਸਦਾ ਬੁਰਾ ਕਦੇ ਭੀ

ਨਹੀਂ ਹੁੰਦਾ)।

**ਬਾਧਿਓ ਆਪਨ ਹਉ ਹਉ ਬੰਧਾ ॥**
**ਦੋਸੁ ਦੇਤ ਆਗਹ ਕਉ ਅੰਧਾ ॥**

(ਜੀਵ) ਮੈਂ ਮੈਂ (ਕਰਕੇ) ਆਪੇ ਹੀ ਬੰਧਨਾਂ ਵਿਚ ਬੱਝ ਜਾਂਦਾ ਹੈ, (ਪਰ) ਅੰਨ੍ਹਾ [ਅਗਿਆਨੀ] ਅਗਲੇ [ਦੂਜੇ] ਨੂੰ ਦੋਸ਼ ਦੇਂਦਾ ਹੈ।

**ਬਾਤ ਚੀਤ ਸਭ ਰਹੀ ਸਿਆਨਪ ॥**
**ਜਿਸਹਿ ਜਨਾਵਹੁ ਸੋ ਜਾਨੈ ਨਾਨਕ ॥ ੩੯ ॥**

(ਸਾਥੋਂ ਤਾਂ) ਸਾਰੀ ਗੱਲ ਬਾਤ (ਕਰਨੀ ਤੇ)ਸਿਆਣਪ ਰਹਿ ਚੁੱਕੀ ਹੈ। ਸਤਿਗੁਰੂ ਜੀ (ਆਖਦੇ ਹਨ, ਹੇ ਪ੍ਰਭੂ!) ਜਿਸਨੂੰ (ਤੁਸੀ ਆਪਣਾ ਰੂਪ) ਜਣਾਉਂਦੇ ਹੋ, ਓਹੋ ਹੀ ਜਾਣਦਾ ਹੈ॥ ੩੯ ॥

**ਸਲੋਕੁ ॥ ਭੈ ਭੰਜਨ ਅਘ ਦੂਖ**
**ਨਾਸ ਮਨਹਿ ਅਰਾਧਿ ਹਰੇ ॥**

(ਜੋ) ਡਰ ਨਾਸ ਕਰਨ ਵਾਲਾ ਹੈ ਅਤੇ ਦੁਖਾਂ ਪਾਪਾਂ ਦਾ ਭੀ ਨਾਸ਼ਕ ਹੈ,(ਉਸ) ਹਰੀ ਦੀ ਮਨ ਵਿਚ ਅਰਾਧਨਾ ਕਰੋ।

**ਸੰਤ ਸੰਗਿ ਜਿਹ ਰਿਦ ਬਸਿਓ**
**ਨਾਨਕ ਤੇ ਨ ਭ੍ਰਮੇ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਸੰਤਾਂ ਦਾ ਸੰਗ ਕਰਕੇ (ਵਾਹਿਗੁਰੂ) ਜਿਨ੍ਹਾਂ ਦੇ ਹਿਰਦੇ ਵਿਚ ਵੱਸਿਆ ਹੈ, ਉਹ

(ਮੁੜਕੇ ਚੁਰਾਸੀ ਵਿਚ) ਨਹੀਂ ਭੌਂਦੇ ਹਨ ॥ ੧ ॥

**ਪਉੜੀ ॥ ਭਭਾ ਭਰਮੁ ਮਿਟਾਵਹੁ ਅਪਨਾ ॥**

**ਇਆ ਸੰਸਾਰੁ ਸਗਲ ਹੈ ਸੁਪਨਾ ॥**

ਭੱਭੇ (ਦਾ ਉਪਦੇਸ਼ ਹੈ), ਆਪਣਾ ਭਰਮ ਦੂਰ ਕਰੋ, ਇਹ ਸਾਰਾ ਸੰਸਾਰ (ਤਾਂ ਇਕ) ਸੁਪਨਾ ਹੈ।

**ਭਰਮੇ ਸੁਰਿ ਨਰ ਦੇਵੀ ਦੇਵਾ ॥**

**ਭਰਮੇ ਸਿਧ ਸਾਧਿਕ ਬ੍ਰਹਮੇਵਾ ॥**

ਸੁਰ ਤੇ ਮਨੁੱਖ, ਅਤੇ ਦੇਵੀਆਂ, ਦੇਵਤੇ (ਸਭ) ਭਰਮ ਵਚ ਹਨ। ਸਿੱਧ ਸਾਧਕ ਤੇ ਬ੍ਰਹਮਾਦਿਕ ਭੀ ਭਰਮ ਵਿਚ ਹਨ।

**ਭਰਮਿ ਭਰਮਿ ਮਾਨੁਖ ਡਹਕਾਏ ॥**

**ਦੁਤਰ ਮਹਾ ਬਿਖਮ ਇਹ ਮਾਏ ॥**

ਭਰਮ ਵਿਚ ਭਰਮੇ ਹੋਏ ਮਨੁੱਖ ਭਟਕ ਰਹੇ ਹਨ, (ਉਨ੍ਹਾਂ ਤੋਂ) ਇਹ ਕਠਨ ਮਾਯਾ ਦਾ ਤਰਨਾ ਮਹਾਂ ਦੁਸਤਰ ਹੈ।

**ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥**

**ਨਾਨਕ ਤੇਹ ਪਰਮ ਸੁਖ ਪਾਇਆ ॥ ੪੦ ॥**

ਸਤਿਗੁਰੂ ਜੀ (ਆਖਦੇ ਹਨ, ਜਿਨ੍ਹਾਂ ਨੇ) ਗੁਰਾਂ ਦ੍ਵਾਰੇ ਭਰਮ, ਡਰ ਤੇ ਮੋਹ ਮਿਟਾ ਲਿਆ ਹੈ, {ਤੇਹ} ਉਨ੍ਹਾਂ ਨੇ ਪਰਮ ਸੁਖ ਪਾਇਆ ਹੈ ॥ ੪੦ ॥

**ਸਲੋਕੁ ॥ ਮਾਇਆ ਡੋਲੈ ਬਹੁ ਬਿਧੀ**

**ਮਨੁ ਲਪਟਿਓ ਤਿਹ ਸੰਗ ॥**

(ਹੇ ਹਰੀ !) (ਜੋ) ਮਾਯਾ ਬਹੁ ਤਰ੍ਹਾਂ ਕਰਕੇ ਡੋਲ ਰਹੀ ਹੈ, ਉਸ ਨਾਲ ਮਨ ਲਪਟ ਰਿਹਾ ਹੈ।

**ਮਾਗਨ ਤੇ ਜਿਹ ਤੁਮ ਰਖਹੁ**

**ਸੁ ਨਾਨਕ ਨਾਮਹਿ ਰੰਗ ॥੧॥**

ਸਤਿਗੁਰੂ ਜੀ (ਆਖਦੇ ਹਨ), ਜਿਸਨੂੰ ਤੁਸੀ (ਮਾਯਾ ਦੇ) ਮੰਗਣ ਵੱਲੋਂ ਰੱਖਦੇ ਹੋ, ਉਸਨੂੰ ਨਾਮ ਦਾ ਰੰਗ (ਚੜ੍ਹਦਾ ਹੈ) ॥ ੧ ॥

**ਪਉੜੀ ॥ ਮੰਮਾ ਮਾਗਨਹਾਰ ਇਆਨਾ ॥**

**ਦੇਨਹਾਰ ਦੇ ਰਹਿਓ ਸੁਜਾਨਾ ॥**

ਮੰਮੇ (ਦਾ ਉਪਦੇਸ਼ ਹੈ), ਮੰਗਣ ਵਾਲਾ [ਜੀਵ] ਮੂਰਖ ਹੈ, (ਜੋ ਨਹੀਂ ਜਾਣਦਾ ਕਿ) ਦੇਣ ਵਾਲਾ ਸੁਜਾਨ (ਤਾਂ ਮੁੱਢ ਤੋਂ ਹੀ) ਦੇ ਰਿਹਾ ਹੈ।

**ਜੋ ਦੀਨੋ ਸੋ ਏਕਹਿ ਬਾਰ ॥**

**ਮਨ ਮੂਰਖ ਕਹ ਕਰਹਿ ਪੁਕਾਰ ॥**

(ਉਸ ਨੇ) ਜੋ ਦੇਣਾ ਹੈ, ਉਹ ਇਕੋ ਹੀ ਵੇਲੇ (ਲਿਖ ਛੱਡਿਆ ਹੈ), ਹੇ ਮੂਰਖ ਮਨ ! (ਤੂੰ) ਕਿਉਂ ਪੁਕਾਰਾਂ ਕਰਦਾ ਹੈਂ ?

**ਜਉ ਮਾਗਹਿ ਤਉ ਮਾਗਹਿ ਬੀਆ ॥**

**ਜਾ ਤੇ ਕੁਸਲ ਨ ਕਹੂ ਥੀਆ ॥**

ਜਦ ਤੂੰ ਮੰਗਦਾ ਹੈਂ, ਤਾਂ {ਬੀਆ} ਦੂਜੀ-ਵਸਤੂ [ਮਾਯਾ] ਹੀ ਮੰਗਦਾ ਹੈਂ, ਜਿਸ ਕਰਕੇ (ਤੈਨੂੰ) ਕਦੇ ਭੀ ਸੁਖ ਨਹੀਂ ਹੁੰਦਾ।

**ਮਾਗਨਿ ਮਾਗਤੂੰ ਏਕਹਿ ਮਾਗ ॥**
**ਨਾਨਕ ਜਾ ਤੇ ਪਰਹਿ ਪਰਾਗ ॥ ੪੧ ॥**

(ਜੇ ਤੂੰ ਜ਼ਰੂਰ ਹੀ) ਮੰਗਣਾ ਹੈ, (ਤਾਂ) ਮੰਗਤਾ (ਹੋਕੇ) ਇਕ (ਨਾਮ) ਹੀ ਮੰਗ। ਸਤਿਗੁਰੂ ਜੀ (ਆਖਦੇ ਹਨ), ਜਿਸ ਕਰਕੇ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਏਂਗਾ ॥ ੪੧ ॥

**ਸਲੋਕੁ ॥ ਮਤਿ ਪੂਰੀ ਪਰਧਾਨ ਤੇ**
**ਗੁਰ ਪੂਰੇ ਮਨ ਮੰਤ ॥**

(ਜਿਨ੍ਹਾਂ ਨੇ) ਪੂਰੇ ਗੁਰਾਂ ਦਾ ਮੰਤ੍ਰ ਮੰਨ (ਲਿਆ ਹੈ), ਉਹ ਪੂਰੀ ਮਤਿ ਵਾਲੇ ਪ੍ਰਧਾਨ ਪੁਰਖ ਹਨ।

**ਜਿਹ ਜਾਨਿਓ ਪ੍ਰਭੁ ਆਪੁਨਾ**
**ਨਾਨਕ ਤੇ ਭਗਵੰਤ ॥ ੧ ॥**

ਜਿਨ੍ਹਾਂ ਨੇ ਆਪਣਾ ਪ੍ਰਭੂ ਜਾਣਿਆ ਹੈ, ਸਤਿਗੁਰੂ ਜੀ (ਆਖਦੇ ਹਨ), ਉਹ ਭਾਗਾਂ ਵਾਲੇ ਹਨ ॥ ੧ ॥

**ਪਉੜੀ ॥ ਮੰਮਾ ਜਾਹੂ ਮਰਮੁ ਪਛਾਨਾ ॥**
**ਭੇਟਤ ਸਾਧ ਸੰਗ ਪਤੀਆਨਾ ॥**

ਮੰਮੇ (ਦਾ ਉਪਦੇਸ਼ ਹੈ), ਜਿਸਨੇ (ਮਨ ਦਾ) ਭੇਦ ਪਛਾਣ (ਲਿਆ ਹੈ, ਉਸਦਾ ਮਨ) ਸਾਧ ਸੰਗ ਨਾਲ ਮਿਲ-

ਦਿਆਂ ਹੀ ਪੱਤਿਆ ਗਿਆ ਹੈ।

**ਦੂਖ ਸੂਖ ਉਆ ਕੈ ਸਮਤ ਬੀਚਾਰਾ ॥**

**ਨਰਕ ਸੁਰਗ ਰਹਤ ਅਉਤਾਰਾ ॥**

ਉਨ੍ਹਾਂ ਨੇ ਸੁਖ ਦੁਖ ਨੂੰ ਇਕਸਾਰ ਵਿਚਾਰਿਆ ਹੈ, (ਇਸ ਲਈ) ਨਰਕ, ਸੁਰਗ ਤੇ {ਅਉਤਾਰਾ} ਜਨਮ ਤੋਂ ਰਹਿਤ ਹੋ ਗਏ ਹਨ।

**ਤਾਹੂ ਸੰਗ ਤਾਹੂ ਨਿਰਲੇਪਾ ॥**

**ਪੂਰਨ ਘਟ ਘਟ ਪੁਰਖ ਬਿਸੇਖਾ ॥**

{ਤਾਹੂ} ਉਸ (ਮਾਯਾ) ਦੇ ਸੰਗ ਤੋਂ ਉਹ ਨਿਰਲੇਪ ਹੋਏ ਹਨ, (ਕਿਉਂਕਿ ਉਨ੍ਹਾਂ ਨੇ) ਵਿਸ਼ੇਸ਼ ਪੁਰਖ [ਵਾਹਿਗੁਰੂ] ਨੂੰ ਘਟ ਘਟ ਵਿਚ ਪੂਰਣ (ਡਿੱਠਾ ਹੈ)।

**ਉਆ ਰਸ ਮਹਿ ਉਆਹੂ ਸੁਖੁ ਪਾਇਆ ॥**

**ਨਾਨਕ ਲਿਪਤ ਨਹੀ ਤਿਹ ਮਾਇਆ ॥ ੪੨ ॥**

ਉਸ (ਆਤਮ) ਰਸ ਵਿਚ ਉਨ੍ਹਾਂ ਨੇ ਸੁਖ ਪਾਇਆ ਹੈ। ਸਤਿਗੁਰੂ ਜੀ (ਆਖਦੇ ਹਨ, ਇਸ ਲਈ) ਉਨ੍ਹਾਂ ਨੂੰ ਮਾਇਆ ਦਾ ਲੇਪ ਨਹੀਂ ਹੁੰਦਾ ॥ ੪੨ ॥

**ਸਲੋਕੁ ॥ ਯਾਰ ਮੀਤ ਸੁਨਿ ਸਾਜਨਹੁ**

**ਬਿਨੁ ਹਰਿ ਛੂਟਨੁ ਨਾਹਿ ॥**

ਹੇ ਯਾਰ! ਹੇ ਮਿਤ੍ਰ! ਹੇ ਸੱਜਣੋ! ਸੁਣੋ, ਹਰੀ (ਭਜਨ ਤੋਂ) ਬਿਨਾ ਛੁਟਕਾਰਾ ਨਹੀਂ ਹੈ।

**ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ ॥ ੧ ॥**

ਸਤਿਗੁਰੂ ਜੀ (ਕਹਿੰਦੇ ਹਨ, ਜੋ) ਗੁਰੂ ਦੀ ਚਰਣੀਂ ਪੈਂਦੇ ਹਨ, ਉਨ੍ਹਾਂ ਦੇ ਬੰਧਨ ਕੱਟੇ ਜਾਂਦੇ ਹਨ ॥ ੧ ॥

**ਪਵੜੀ ॥ ਯਾਯਾ ਜਤਨ ਕਰਤ ਬਹੁ ਬਿਧੀਆ ॥ ਏਕ ਨਾਮ ਬਿਨੁ ਕਹ ਲਉ ਸਿਧੀਆ ॥**

ਯੱਯੇ (ਦਾ ਉਪਦੇਸ਼ ਹੈ, ਭਾਵੇਂ ਜੀਵ) ਬਹੁਤ ਤਰ੍ਹਾਂ ਦੇ ਜਤਨ ਕਰਦਾ ਹੈ, (ਪਰ) ਇਕ ਨਾਮ ਤੋਂ ਬਿਨਾ ਕਿੱਥੋਂ ਤਕ (ਕਾਰਜ ਦੀ) ਸਿੱਧੀ ਹੈ ? (ਅਰਥਾਤ ਕਾਰਜ ਸਿੱਧ ਨਹੀਂ ਹੋਵੇਗਾ)।

**ਯਾਹੂ ਜਤਨ ਕਰਿ ਹੋਤ ਛੁਟਾਰਾ ॥ ਉਆਹੂ ਜਤਨ ਸਾਧ ਸੰਗਾਰਾ ॥**

ਜਿਸ ਜਤਨ ਕਰਕੇ ਮੁਕਤੀ (ਪ੍ਰਾਪਤ) ਹੁੰਦੀ ਹੈ, ਉਹ ਜਤਨ (ਕੇਵਲ) ਸੰਤਾਂ ਦਾ ਸੰਗ ਹੈ।

**ਯਾ ਉਬਰਨ ਧਾਰੈ ਸਭੁ ਕੋਊ ॥ ਉਆਹਿ ਜਪੇ ਬਿਨੁ ਉਬਰ ਨ ਹੋਊ ॥**

ਇਸ (ਸੰਸਾਰ ਤੋਂ) ਤਰਣ (ਦੀ ਇੱਛਾ ਤਾਂ) ਸਭ ਕੋਈ ਧਾਰਦਾ ਹੈ, (ਪਰ) ਉਸ ਨੂੰ ਜਪੇ ਤੋਂ ਬਿਨਾ ਤਰਨਾ ਨਹੀਂ ਹੁੰਦਾ। (ਤਾਂ ਤੇ ਬੇਨਤੀ ਕਰੋ):-

**ਯਾਹੂ ਤਰਨ ਤਾਰਨ ਸਮਰਾਥਾ ॥**

**ਰਾਖਿ ਲੇਹੁ ਨਿਰਗੁਨ ਨਰ ਨਾਥਾ ॥**

ਹੇ ਇਸ (ਸੰਸਾਰ) ਤੋਂ ਤਾਰਨ ਦੀ ਸਮਰੱਥਾ [illegible] {ਤਰਨ} ਜਹਾਜ਼! ਹੇ ਮਨੁੱਖਾਂ ਦੇ ਸੁਆਮੀ! (ਮੈਂ) ਗੁਣਾਂ ਤੋਂ ਹੀਣੇ ਨੂੰ ਰੱਖ ਲਵੋ।

**ਮਨ ਬਚ ਕ੍ਰਮ ਜਿਹ ਆਪਿ ਜਨਾਈ ॥**

**ਨਾਨਕ ਤਿਹ ਮਤਿ ਪ੍ਰਗਟੀ ਆਈ ॥ ੫੩ ॥**

ਸਤਿਗੁਰੂ ਜੀ (ਆਖਦੇ ਹਨ), ਜਿਸ ਨੂੰ ਮਨ, ਬਚਨ [illegible] ਸ਼ਰੀਰ ਕਰਕੇ (ਇਹ ਗੱਲ ਵਾਹਿਗੁਰੂ ਨੇ) ਆਪ [illegible] ਹੈ, ਉਸਨੂੰ (ਏਹ ਸ਼ੁਭ) ਬੁਧੀ ਪ੍ਰਗਟ ਹੋ ਆਵੰਦੀ ਹੈ ॥ ੫੩ ॥

**ਸਲੋਕੁ ॥ ਰੋਸੁ ਨ ਕਾਹੂ ਸੰਗ ਕਰਹੁ**

**ਆਪਨ ਆਪੁ ਬੀਚਾਰਿ ॥**

(ਸਭਨਾਂ ਨੂੰ) ਆਪਣਾ {ਆਪੁ} ਸਰੂਪ ਵਿਚਾਰਕੇ ਕਿਸੇ ਦੇ ਨਾਲ ਕ੍ਰੋਧ ਨਾ ਕਰੋ।

**ਹੋਇ ਨਿਮਾਨਾ ਜਗਿ ਰਹਹੁ**

**ਨਾਨਕ ਨਦਰੀ ਪਾਰਿ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਨਿਮਾਣਾ ਹੋ ਕੇ ਜਗਤ ਵਿਚ ਰਹੁ, (ਤਾਂ ਤੈਨੂੰ) {ਨਦਰੀ} ਵਾਹਿਗੁਰੂ ਪਾਰ ਲੰਘਾ-ਏਗਾ ॥ ੧ ॥

**ਪਉੜੀ ॥ ਰਾਰਾ ਰੇਨ ਹੋਤ ਸਭ ਜਾਕੀ ॥**

**ਤਜਿ ਅਭਿਮਾਨੁ ਛੁਟੈ ਤੇਰੀ ਬਾਕੀ ॥**

ਰਾਰੇ (ਦਾ ਉਪਦੇਸ਼ ਹੈ, ਜਦ ਤੂੰ) ਸਭਨਾਂ ਜਨਾਂ ਦੀ ਰੇਣ ਹੋਵੇਂਗਾ ਤੇ ਅਭਿਮਾਨ ਛੱਡੇਂਗਾ, (ਤਦ ਕਰਮਾਂ ਰੂਪ) ਤੇਰੀ ਬਾਕੀ ਚੁੱਕ ਜਾਏਗੀ।

**ਰਣਿ ਦਰਗਹਿ ਤਉ ਸੀਝਹਿ ਭਾਈ ॥**

**ਜਉ ਗੁਰਮੁਖਿ ਰਾਮ ਨਾਮ ਲਿਵਲਾਈ**

ਹੇ ਭਾਈ! (ਇਸ ਸੰਸਾਰ ਰੂਪ) ਜੁੱਧ ਭੂਮਿਕਾ ਵਿਚ (ਤੂੰ) ਤਦ ਜਿੱਤੇਂਗਾ, ਜਦ ਗੁਰ ਸਿਖ ਹੋਕੇ ਰਾਮ ਨਾਮ ਵਿਚ ਲਿਵ ਲਾਈ (ਰੱਖੇਂਗਾ)।

**ਰਹਤ ਰਹਤ ਰਹਿ ਜਾਹਿ ਬਿਕਾਰਾ ॥**

**ਗੁਰ ਪੂਰੇ ਕੈ ਸਬਦਿ ਅਪਾਰਾ ॥**

(ਜੋ ਇਸ) ਰਹਿਤ (ਵਿਚ) ਰਹਿੰਦਾ ਹੈ, (ਉਹ) ਵਿਕਾਰਾਂ ਵਲੋਂ ਰਹਿ ਜਾਂਦਾ ਹੈ ਅਤੇ ਪੂਰੇ ਗੁਰਾਂ ਦੇ ਉਪਦੇਸ਼ ਕਰਕੇ ਅਪਾਰ ਨੂੰ (ਜਾਣ ਲੈਂਦਾ ਹੈ)।

**ਰਾਤੇ ਰੰਗ ਨਾਮ ਰਸ ਮਾਤੇ ॥**

**ਨਾਨਕ ਹਰਿ ਗੁਰਿ ਕੀਨੀ ਦਾਤੇ ॥ ੪੪ ॥**

ਪ੍ਰੇਮ ਵਿਚ ਰਤੇ ਹੋਏ ਨਾਮ ਰਸ ਵਿਚ (ਉਹ) ਮਸਤ ਹੋਏ ਹਨ, ਸਤਿਗੁਰੂ ਜੀ (ਆਖਦੇ ਹਨ, ਜਿਨ੍ਹਾਂ ਨੂੰ) ਹਰੀ ਰੂਪ ਗੁਰੂ ਨੇ (ਨਾਮ ਦੀ, ਦਾਤ ਕੀਤੀ ਹੈ ॥ ੪੪ ॥

**ਸਲੋਕੁ ॥ ਲਾਲਚ ਝੂਠ ਬਿਖੈ**

**ਬਿਆਧਿ ਇਆ ਦੇਹੀ ਮਹਿ ਬਾਸ ॥**

ਇਸ ਦੇਹੀ ਵਿਚ ਲਾਲਚ, ਝੂਠ ਵਿਸ਼ੇ ਤੇ {ਬਿਆਧ} ਰੋਗ ਵੱਸਦੇ ਹਨ।

**ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ**
**ਨਾਨਕ ਸੂਖਿ ਨਿਵਾਸ ॥੧॥**

ਸਤਿਗੁਰ ਜੀ (ਆਖਦੇ ਹਨ, ਜਿਨ੍ਹਾਂ ਨੇ) ਗੁਰ ਸਿਖ ਹੋਕੇ ਹਰਿ ਹਰਿ (ਨਾਮ) ਅੰਮ੍ਰਿਤ ਪੀਤਾ ਹੈ, (ਉਨ੍ਹਾਂ ਦਾ) ਸੁਖ ਵਿਚ ਵਾਸ਼ਾ ਹੋਯਾ ॥ ੧ ॥

**ਪਉੜੀ ॥ ਲਲਾ ਲਾਵਉ ਅਉਖਧ ਜਾਹੂ ॥**
**ਦੂਖ ਦਰਦ ਤਿਹ ਮਿਟਹਿ ਖਿਨਾਹੂ ॥**

ਲੱਲੇ (ਦਾ ਉਪਦੇਸ਼ ਹੈ), ਜਿਸ ਨੂੰ (ਗੁਰੂ ਰੂਪ ਵੈਦ ਹਰਿ ਨਾਮ ਰੂਪ) ਦਵਾਈ ਲਾਂਦੇ ਹਨ। ਉਸਦਾ ਦੁਖ ਦਰਦ ਖਿਣ ਵਿਚ ਹੀ ਮਿਟ ਜਾਂਦਾ ਹੈ।

**ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥**
**ਤਾਹਿ ਰੋਗੁ ਸੁਪਨੈ ਨਹੀ ਆਵੈ ॥**

ਨਾਮ ਰੂਪ ਦਵਾਈ ਜਿਸਦੇ ਦਿਲ ਵਿਚ {ਹਿਤਾਵੈ} ਚੰਗੀ ਲੱਗਦੀ ਹੈ, ਸੁਪਨੇ (ਵਿਚ ਭੀ) ਉਸਦੇ (ਨੇੜੇ) ਰੋਗ ਨਹੀਂ ਆਉਂਦਾ।

**ਹਰਿ ਅਉਖਧੁ ਸਭ ਘਟ ਹੈ ਭਾਈ ॥**
**ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥**

ਹੇ ਭਾਈ! ਹਰਿ (ਨਾਮ ਰੂਪ) ਦਵਾਈ ਸਭ ਦੇ ਹਿਰਦੇ

ਵਿਚ ਹੈ, (ਪਰ) ਪੂਰੇ ਗੁਰਾਂ ਤੋਂ ਬਿਨਾ ਪ੍ਰਾਪਤ ਕਰਨ ਦੀ) ਬਿਧੀ ਨਹੀਂ ਬਣਦੀ।

**ਗੁਰਿ ਪੂਰੇ ਸੰਜਮੁ ਕਰਿ ਦੀਆ ॥**
**ਨਾਨਕ ਤਉ ਫਿਰਿ ਦੂਖ ਨ ਥੀਆ ॥ ੪੫ ॥**

(ਜਦ ਤੋਂ) ਪੂਰੇ ਗੁਰਾਂ ਨੇ {ਸੰਜਮ} ਪੱਥ ਕਰਨਾ (ਦੱਸ) ਦਿੱਤਾ (ਹੈ)। ਸਤਿਗੁਰੂ ਜੀ (ਆਖਦੇ ਹਨ), ਤਦ ਤੋਂ ਫਿਰ (ਕਦੇ ਭੀ) ਦੁੱਖ ਨਹੀਂ ਹੋਇਆ ਹੈ ॥ ੪੫ ॥

**ਸਲੋਕੁ ॥ ਵਾਸੁਦੇਵ ਸਰਬਤ੍ਰ ਮੈ**
**ਊਨ ਨ ਕਤਹੂ ਠਾਇ ॥**

ਵਾਸੁਦੇਵ ਸਭਨਾਂ ਵਿਚ (ਪੂਰਣ ਹੈ), ਕਿਸੇ ਜਗ੍ਹਾ ਤੇ ਭੀ ਊਣਾ ਨਹੀਂ ਹੈ।

**ਅੰਤਰਿ ਬਾਹਰਿ ਸੰਗਿ ਹੈ**
**ਨਾਨਕ ਕਾਇ ਦੁਰਾਇ ॥ ੧ ॥**

(ਜੋ) ਅੰਦਰ ਤੇ ਬਾਹਰ ਦਾ ਸੰਗੀ ਹੈ, ਸਤਿਗੁਰੂ ਜੀ (ਆਖਦੇ ਹਨ, ਉਸ ਤੋਂ) ਕਿਸ ਗੱਲ ਦਾ ਲੁਕਾਉ ਹੈ ॥੧॥

**ਪਉੜੀ ॥ ਵਵਾ ਵੈਰੁ ਨ ਕਰੀਐ ਕਾਹੂ ॥**
**ਘਟ ਘਟ ਅੰਤਰਿ ਬ੍ਰਹਮ ਸਮਾਹੂ ॥**

ਵੱਵੇ (ਦਾ ਉਪਦੇਸ਼ ਹੈ), ਕਿਸੇ ਨਾਲ ਭੀ ਵੈਰ ਨਹੀਂ ਕਰਨਾ ਚਾਹੀਦਾ (ਕਿਉਂਕਿ) ਘਟ ਘਟ ਦੇ ਅੰਦਰ ਹੀ ਬ੍ਰਹਮ ਸਮਾ ਰਿਹਾ ਹੈ।

**ਵਾਸੁਦੇਵ ਜਲ ਥਲ ਮਹਿ ਰਵਿਆ ॥**
**ਗੁਰਪ੍ਰਸਾਦਿ ਵਿਰਲੈ ਹੀ ਗਵਿਆ ॥**

(ਭਾਵੇਂ) ਜਲ ਥਲ ਵਿਚ ਵਾਸੁਦੇਵ ਵਿਆਪਕ ਹੈ, (ਪਰ) ਗੁਰਾਂ ਦੀ ਕ੍ਰਿਪਾ ਨਾਲ (ਕਿਸੇ) ਵਿਰਲੇ ਨੇ ਹੀ (ਉਸਨੂੰ) ਜਾਣਿਆ ਹੈ।

**ਵੈਰ ਵਿਰੋਧ ਮਿਟੇ ਤਿਹ ਮਨ ਤੇ ॥**
**ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥**

ਉਨ੍ਹਾਂ ਦੇ ਮਨ ਤੋਂ ਵੈਰ ਵਿਰੋਧ ਮਿਟ ਜਾਂਦਾ ਹੈ, ਜੋ ਗੁਰ ਸਿੱਖ ਹੋ ਕੇ ਹਰਿ ਕੀਰਤਨ ਨੂੰ ਸੁਣਦੇ ਹਨ।

**ਵਰਨ ਚਿਹਨ ਸਗਲਹ ਤੇ ਰਹਤਾ ॥**
**ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ ॥ ੪੬ ॥**

(ਉਹ) ਸਾਰੇ ਵਰਣਾਂ, ਚਿੰਨ੍ਹਾਂ ਤੋਂ ਰਹਿਤ ਹੈ, ਸਤਿਗੁਰੂ ਜੀ (ਆਖਦੇ ਹਨ), ਜੋ ਗੁਰ ਸਿਖ ਹੋਕੇ ਹਰਿ ਹਰਿ (ਨਾਮ) ਜਪਦਾ ਹੈ ॥ ੪੬ ॥

**ਸਲੋਕੁ ॥ ਹਉ ਹਉ ਕਰਤ ਬਿਹਾਨੀਆ**
**ਸਾਕਤ ਮੁਗਧ ਅਜਾਨ ॥**

ਮਨਮੁਖ, ਮਹਾਂ ਮੂਰਖਾਂ ਦੀ ਮੈਂ ਮੈਂ ਕਰਦਿਆਂ ਹੀ (ਉਮਰਾ) ਬੀਤ ਗਈ ਹੈ।

**ੜੜਕਿ ਮੁਏ ਜਿਉ ਤ੍ਰਿਖਾਵੰਤ**
**ਨਾਨਕ ਕਿਰਤਿ ਕਮਾਨ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਉਹ) ਕੀਤੇ ਕਰਮਾਂ ਕਰਕੇ ਪਿਆਸੇ ਪੁਰਸ਼ ਵਾਂਗੂ {ਤੜਫਿ} ਤੜਫਦੇ ਹੀ ਮਰ ਗਏ ਹਨ ॥ ੧ ॥

**ਪਉੜੀ ॥ ਝਝਾ ਝਾਝਿ ਮਿਟੈ ਸੰਗਿ ਸਾਧੂ ॥**

**ਕਰਮ ਧਰਮ ਤਤੁ ਨਾਮ ਅਰਾਧੂ ॥**

ਝਝੇ (ਦਾ ਉਪਦੇਸ਼ ਹੈ), ਸਾਧਸੰਗ ਕਰਕੇ (ਜਨਮ ਮਰਣ ਰੂਪ) {ਝਾਝਿ} ਝਗੜਾ ਮਿਟ ਜਾਂਦਾ ਹੈ, (ਜੋ) ਨਾਮ ਦਾ ਅਰਾਧਣਾ (ਹੈ,ਇਹੋ) ਕਰਮਾਂ ਧਰਮਾਂ ਦਾ 'ਤੱਤ' [ਸਿਧਾਂਤ] ਹੈ।

**ਰੂੜੋ ਜਿਹ ਬਸਿਓ ਰਿਦ ਮਾਹੀ ॥**

**ਉਆ ਕੀ ਝਾਝਿ ਮਿਟਤ ਬਿਨਸਾਹੀ ॥**

ਸੁੰਦਰ (ਵਾਹਿਗੁਰੂ) ਜਿਸਦੇ ਹਿਰਦੇ ਵਿਚ ਵੱਸਿਆ ਹੈ, ਉਸਦੀ (ਜੰਮਣ ਤੇ) {ਬਿਨਸਾਹੀ} ਮਰਣ ਦੀ {ਝਾਝਿ} ਰੜਕ [ਤਕਲੀਫ਼] ਮਿਟ ਜਾਂਦੀ ਹੈ।

**ਝਾਝਿ ਕਰਤ ਸਾਕਤ ਗਾਵਾਰਾ ॥**

**ਜੇਹ ਹੀਐ ਅਹੰ ਬੁਧਿ ਬਿਕਾਰਾ ॥**

ਜਿਸਦੇ ਹਿਰਦੇ ਵਿਚ ਹੰਗਤਾ ਬੁਧੀ ਦਾ ਵਿਕਾਰ ਹੈ, (ਉਹ) ਮਨਮੁਖ ਮੂਰਖ ਝਗੜੇ ਕਰਦਾ ਹੈ।

**ਝਝਾ ਗੁਰਮੁਖਿ ਝਾਝਿ ਮਿਟਾਈ ॥**

**ਨਿਮਖ ਮਾਹਿ ਨਾਨਕ ਸਮਝਾਈ । ੪੭ ॥**

ਸਤਿਗੁਰੂ ਜੀ (ਆਖਦੇ ਹਨ), ਸਤਿਗੁਰੂ ਨੇ

(ਜਿਸਦੀ) {ਤ੍ਰਾੜਿ} ਵਿਵਾਦ ਬੁਧੀ ਮਿਟਾ ਦਿੱਤੀ ਹੈ, (ਉਸਨੂੰ ਇਕ) ਛਿਣ ਵਿਚ (ਸਰੂਪ ਦੀ) ਸਮਝ ਆ ਗਈ ਹੈ ॥੪੭॥

**ਸਲੋਕੁ ॥ ਸਾਧੂ ਕੀ ਮਨ ਓਟ ਗਹੁ**
**ਉਕਤਿ ਸਿਆਨਪ ਤਿਆਗੁ ॥**

ਹੇ ਮਨ ! ਸਿਆਣਪ ਤੇ {ਉਕਤਿ} ਚਾਤੁਰੀ ਛੱਡ ਦੇਹੁ ਅਤੇ ਸੰਤਾਂ ਦੀ ਓਟ ਫੜ ਲੈ।

**ਗੁਰ ਦੀਖਿਆ ਜਿਹ ਮਨਿ ਬਸੈ**
**ਨਾਨਕ ਮਸਤਕਿ ਭਾਗੁ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਜਿਸਦੇ ਮੱਥੇ ਦੇ ਭਾਗ ਹਨ, (ਉਸਦੇ) ਮਨ ਵਿਚ ਗੁਰ-ਸਿਖਯਾ ਵਸਦੀ ਹੈ ॥੧॥

**ਪਉੜੀ ॥ ਸਸਾ ਸਰਨਿ ਪਰੇ ਅਬ ਹਾਰੇ ॥**
**ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥**

ਸੱਸੇ (ਦਾ ਉਪਦੇਸ਼ ਹੈ), ਹੁਣ ਹਾਰਕੇ (ਉਸਦੀ) ਸ਼ਰਣੀ ਪਏ ਹਾਂ, (ਜਿਸਦੇ ਜਸ ਨੂੰ) ਸਿੰਮ੍ਰਿਤੀਆਂ, ਸ਼ਾਸਤ੍ਰ ਤੇ ਵੇਦ ਪੁਕਾਰਦੇ ਹਨ।

**ਸੋਧਤ ਸੋਧਤ ਸੋਧਿ ਬੀਚਾਰਾ ॥**
**ਬਿਨੁ ਹਰਿ ਭਜਨ ਨਹੀ ਛੁਟਕਾਰਾ ॥**

(ਸਿੰਮ੍ਰਿਤੀਆਂ ਨੂੰ) ਸੋਧਿਆ ਹੈ, (ਸ਼ਾਸਤ੍ਰਾਂ ਨੂੰ) ਸੋਧਿਆ ਹੈ, ਵੇਦਾਂ ਨੂੰ ਭੀ) ਸੋਧਿਆ ਹੈ, (ਅੰਤ ਇਹੋ) ਵਿਚਾਰ (ਦ੍ਰਿੜ੍ਹ) ਕੀਤਾ ਹੈ, (ਕਿ) ਹਰੀ ਭਜਨ ਤੋਂ ਬਿਨਾ ਮੁਕਤੀ

ਨਹੀਂ ਹੁੰਦੀ।

**ਸਾਸਿ ਸਾਸਿ ਹਮ ਭੂਲਨ ਹਾਰੇ ॥**
**ਤੁੰਮ ਸਮਰਥ ਅਗਨਤ ਅਪਾਰੇ ॥**

ਹੇ ਅਪਾਰ! ਅਸੀ ਸ੍ਵਾਸ ਸ੍ਵਾਸ ਵਿਚ ਭੁੱਲਣ ਵਾਲੇ ਹਾਂ ਅਤੇ ਤੁਸੀ ਅਗਿਣਤ ਸਮਰਥਾ ਵਾਲੇ ਹੋ।

**ਸਰਨਿ ਪਰੇ ਕੀ ਰਾਖੁ ਦਇਆਲਾ ॥**
**ਨਾਨਕ ਤੁਮਰੇ ਬਾਲ ਗੁਪਾਲਾ ॥੪੯॥**

ਹੇ ਦਿਆਲੂ! ਸ਼ਰਣੀ ਪਏ ਦੀ (ਇੱਜ਼ਤ) ਰੱਖ ਲੈ। ਸਤਿਗੁਰੂ ਜੀ (ਆਖਦੇ ਹਨ), ਹੇ ਗੁਪਾਲ! (ਅਸੀਂ) ਤੇਰੇ ਹੀ ਬਾਲ ਹਾਂ ॥ ੪੯ ॥

**ਸਲੋਕੁ ॥ ਖੁਦੀ ਮਿਟੀ ਤਬ ਸੁਖ ਭਏ**
**ਮਨ ਤਨ ਭਏ ਅਰੋਗ ॥**

(ਜਦੀ) ਖੁਦੀ [ਹੰਗਤਾ] ਮਿਟੀ ਹੈ ਤਦ ਤੋਂ ਹੀ ਸੁਖੀ ਹੋਏ ਹਾਂ, (ਕਿਉਂਕਿ) ਮਨ ਤਨ ਰੋਗਾਂ ਤੋਂ ਰਹਿਤ ਹੋ ਗਿਆ ਹੈ।

**ਨਾਨਕ ਦ੍ਰਿਸਟੀ ਆਇਆ**
**ਉਸਤਤਿ ਕਰਨੈ ਜੋਗੁ ॥ ੧ ॥**

ਸਤਿਗੁਰੂ ਜੀ (ਆਖਦੇ ਹਨ ਕਿ), ਉਸਤਤੀ ਕਰਨ ਦੇ ਜੋਗ (ਵਾਹਿਗੁਰੂ) ਦ੍ਰਿਸ਼ਟੀ ਆ ਗਿਆ ਹੈ ॥ ੧ ॥

**ਪਉੜੀ ॥ ਖਖਾ ਖਰਾ ਸਰਾਹਉ ਤਾਹੂ ॥**

(ਮੈਂ) ਸੱਚ ਕਹਿੰਦਾ ਹਾਂ, ਹੇ ਮੇਰੇ ਮਨ! ਸੁਣ, ਹਰੀ ਰਾਜੇ ਦੀ ਸ਼ਰਣੀ ਪੈ ਜਾਹੁ।

**ਉਕਤਿ ਸਿਆਨਪ ਸਗਲ ਤਿਆਗਿ**
**ਨਾਨਕ ਲਏ ਸਮਾਇ ॥ ੧ ॥**

ਸਾਰੀ ਚਤੁਰਾਈ ਤੇ ਸਿਆਣਪ ਛੱਡ ਦੇਹੁ, ਸਤਿਗੁਰੂ ਜੀ (ਆਖਦੇ ਹਨ, ਤਦ ਉਹ ਤੈਨੂੰ ਆਪਣੇ ਨਾਲ) ਮਿਲਾ ਲਏਗਾ।

**ਪਉੜੀ ॥ ਸਸਾ ਸਿਆਨਪ ਛਾਡੁ ਇਆਨਾ ॥**
**ਹਿਕਮਤਿ ਹੁਕਮਿ ਨ ਪ੍ਰਭੁ ਪਤਿਆਨਾ ॥**

ਸੱਸੇ (ਦਾ ਉਪਦੇਸ਼ ਹੈ), ਹੇ ਮੂਰਖ! ਸਿਆਣਪ ਛੱਡ ਦੇਹ, ਚਤੁਰਾਈ ਤੇ ਹੁਕਮ ਕਰਨ ਕਰਕੇ ਪ੍ਰਭੂ ਨਹੀਂ ਪਤੀਜਦਾ ਹੈ।

**ਸਹਸ ਭਾਤਿ ਕਰਹਿ ਚਤੁਰਾਈ ॥**
**ਸੰਗਿ ਤੁਹਾਰੈ ਏਕ ਨ ਜਾਈ ॥**

(ਜੇਹੜੀ ਤੂੰ) ਅਨੇਕ ਤਰ੍ਹਾਂ ਦੀ ਚਤੁਰਾਈ ਕਰਦਾ ਹੈਂ। ਤੇਰੇ ਨਾਲ (ਉਨਾਂ ਵਿਚੋਂ) ਇਕ ਭੀ ਨਹੀਂ ਜ ਣੀ ਹੈ।

**ਸੋਊ ਸੋਊ ਜਪਿ ਦਿਨ ਰਾਤੀ ॥**
**ਰੇ ਜੀਅ ਚਲੈ ਤੁਹਾਰੈ ਸਾਥੀ ॥**

ਹੇ ਜੀਵ! (ਤੂੰ) ਦਿਨੇ ਰਾਤੀ 'ਤੂੰ ਹੀ! ਤੂੰ ਹੀ!' (ਅਥਵਾ—'ਸੋ ਹੰ! ਸੋ ਹੰ!) ਜਪਦਾ ਰਹੁ, (ਏਹੋ ਹੀ) ਤੇਰੇ

ਨਾਲ ਚੱਲੇਗਾ ।

**ਸਾਧ ਸੇਵਾ ਲਾਵੈ ਜਿਹ ਆਪੇ ॥**

**ਨਾਨਕ ਤਾਕਉ ਦੂਖੁ ਨ ਬਿਆਪੇ ॥ ੫੦ ॥**

ਜਿਸ ਨੂੰ ਆਪੇ ਸੰਤਾਂ ਦੀ ਸੇਵਾ ਵਿਚ ਲਾਂਦਾ ਹੈ, ਸਤਿਗੁਰੂ ਜੀ (ਆਖਦੇ ਹਨ), ਉਸਨੂੰ (ਫਿਰ) ਦੁੱਖ ਨਹੀਂ ਪੋਂਹਦਾ ਹੈ ॥ ੫੦ ॥

**ਸਲੋਕੁ ॥ ਹਰਿ ਹਰਿ ਮੁਖ ਤੇ ਬੋਲਨਾ**

**ਮਨਿ ਵੂਠੈ ਸੁਖੁ ਹੋਇ ॥**

(ਜੋ) ਮੂੰਹ ਤੋਂ ਹਰਿ ਹਰਿ (ਨਾਮ ਦਾ) ਬੋਲਣਾ (ਹੈ, ਇਹ 'ਹਰਿ ਨਾਮ') ਮਨ ਵਿਚ ਵੱਸ ਜਾਵੇ (ਤਾਂ) ਸੁਖ ਹੁੰਦਾ ਹੈ।

**ਨਾਨਕ ਸਭ ਮਹਿ ਰਵਿ ਰਹਿਆ**

**ਥਾਨ ਥਨੰਤਰਿ ਸੋਇ ॥ ੧ ॥**

ਸਤਿਗੁਰੂ ਜੀ (ਆਖਦੇ ਹਨ, ਫਿਰ ਜਾਣ ਲਈਦਾ ਹੈ, ਜੋ) ਓਹੀ ਹੀ ਸਭਨਾ (ਜੀਵਾਂ) ਵਿਚ ਤੇ ਜਗ੍ਹਾਂ ਜਗ੍ਹਾਂ ਵਿਚ ਵਿਆਪਕ ਹੋ ਰਿਹਾ ਹੈ ॥ ੧ ॥

**ਪਉੜੀ ॥ ਹੇਰਉ ਘਟਿ ਘਟਿ ਸਗਲ ਕੈ**

**ਪੂਰਿ ਰਹੇ ਭਗਵਾਨ ॥**

(ਜੋ) ਸਭਨਾਂ ਦੇ ਘਟ ਘਟ ਵਿਚ ਪੂਰਣ ਹੋ ਰਹੇ ਹਨ, (ਉਸ) ਵਾਹਿਗੁਰੂ ਨੂੰ ਵੇਖੋ।

**ਹੋਵਤ ਆਏ ਸਦ ਸਦੀਵ ਦੁਖ ਭੰਜਨ ਗੁਰ ਗਿਆਨੁ ॥**

(ਉਹ) ਦੁਖ ਭੰਜਣ ਸਦਾ ਸਦਾ ਤੋਂ ਹੁੰਦੇ ਆਏ ਹਨ, (ਪਰ) ਗੁਰ ਪਾਸੋਂ (ਉਸਦਾ) ਗਿਆਨ ਹੁੰਦਾ ਹੈ।

**ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ ॥**

ਹੌਮੈ ਛੁੱਟ ਜਾਵੇ (ਤਾਂ) ਅਨੰਦ ਹੁੰਦਾ ਹੈ, ਕਿਉਂਕਿ ਜਿਥੇ ਹੌਮੇ ਨਹੀਂ ਹੈ, ਉਥੇ (ਵਾਹਿਗੁਰੂ) ਆਪ (ਵਸਦਾ) ਹੈ।

**ਹਤੇ ਦੂਖ ਜਨਮਹ ਮਰਨ ਸੰਤ ਸੰਗ ਪਰਤਾਪ ॥**

ਸੰਤਾਂ ਦੇ ਸੰਗ ਦੇ ਪ੍ਰਤਾਪ (ਕਰਕੇ) ਜਨਮ ਮਰਣ ਦਾ ਦੁੱਖ {ਹਤੇ} ਨਾਸ ਹੋ ਗਿਆ ਹੈ।

**ਹਿਤ ਕਰਿ ਨਾਮ ਦ੍ਰਿੜੈ ਦਇਆਲਾ ॥ ਸੰਤਹ ਸੰਗਿ ਹੋਤ ਕਿਰਪਾਲਾ ॥**

(ਜੋ) ਸੰਤਾਂ ਦਾ ਸੰਗ ਕਰਕੇ, ਪ੍ਰੇਮ ਨਾਲ ਨਾਮ ਨੂੰ ਦ੍ਰਿੜ੍ਹ ਕਰਦਾ ਹੈ, (ਉਸ ਉੱਤੇ) ਦਿਆਲ (ਵਾਹਿਗੁਰੂ) ਕ੍ਰਿਪਾਲ ਹੁੰਦਾ ਹੈ।

**ਓਰੈ ਕਛੂ ਨ ਕਿਨਹੂ ਕੀਆ ॥ ਨਾਨਕ ਸਭੁ ਕਛੁ ਪ੍ਰਭ ਤੇ ਹੂਆ ॥ ੫੧ ॥**

ਹੋਰ ਕਿਸੇ ਨੇ ਕੁਝ ਭੀ ਨਹੀਂ ਕੀਤਾ, ਸਤਿਗੁਰੂ ਜੀ (ਆਖਦੇ ਹਨ), ਸਭ ਕੁਝ ਪ੍ਰਭੂ ਤੋਂ ਹੀ ਹੋਇਆ ਹੈ ॥ ੫੧ ॥

**ਸਲੋਕੁ ॥ ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥**

ਲੇਖੇ (ਕਰਕੇ ਅਸੀ) ਕਦੇ ਭੀ ਨਹੀਂ ਛੁੱਟ ਸੱਕਦੇ, (ਕਿਉਂਕਿ ਅਸੀ) ਖਿਣ ਖਿਣ ਵਿਚ ਭੁੱਲਣ ਵਾਲੇ ਹਾਂ।

**ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥ ੧ ॥**

ਸਤਿਗੁਰੂ ਜੀ (ਆਖਦੇ ਹਨ), ਹੇ ਬਖਸ਼ਣ ਵਾਲੇ ! (ਸਾਡੇ ਗੁਨਾਹ) ਬਖਸ਼ਕੇ ਪਾਰ ਉਤਾਰ ਲੈ ॥ ੧ ॥

**ਪਉੜੀ ॥ ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥**

(ਜੀਵ) ਲੂਣ ਹਰਾਮੀ ਹੈ, ਪਾਪਾਂ ਦਾ ਘਰ ਹੈ, ਅਗਿਆਨੀ ਹੈ ਅਤੇ ਥੋੜੀ ਅਕਲ ਵਾਲਾ ਹੈ।

**ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥**

ਜਿਸਨੇ ਜੀਵ, ਪਿੰਡ ਅਤੇ ਸੁਖ ਦਿੱਤੇ ਹਨ, ਉਸ ਤੱਤ ਸਰੂਪ ਨੂੰ ਨਹੀਂ ਜਾਣਦਾ ਹੈ।

**ਲਾਹਾ ਮਾਇਆ ਕਾਰਨੇ ਦਹਦਿਸਿ ਢੂਢਨ ਜਾਇ ॥**

ਮਾਯਾ ਦੇ ਲਾਭ ਵਾਸਤੇ ਦਸੋਂ ਦਿਸ਼ਾਂ ਨੂੰ ਖੋਜਣ ਜਾਂਦਾ ਹੈ।

**ਦੇਵਨਹਾਰ ਦਾਤਾਰ ਪ੍ਰਭ**
**ਨਿਮਖ ਨ ਮਨਹਿ ਬਸਾਇ ॥**

ਦੇਣ ਵਾਲੇ ਦਾਤੇ ਪ੍ਰਭੂ ਨੂੰ ਛਿਣ (ਭਰ ਭੀ) ਮਨ ਵਿਚ ਨਹੀਂ ਵਸਾਂਦਾ ਹੈ।

**ਲਾਲਚ ਝੂਠ ਬਿਕਾਰ ਮੋਹ**
**ਇਆ ਸੰਪੈ ਮਨ ਮਾਹਿ ॥**

ਲਾਲਚ, ਝੂਠ, ਵਿਕਾਰ ਤੇ, ਮੋਹ ਇਹੋ ਸੰਪਦਾ ਮਨ ਵਿਚ (ਕੱਠੀ ਕੀਤੀ ਹੋਈ ਹੈ)।

**ਲੰਪਟ ਚੋਰ ਨਿੰਦਕ ਮਹਾ ਤਿਨਹੂ ਸੰਗਿ ਬਿਹਾਇ॥**

(ਜੋ) ਵਿਸ਼ਈ, ਚੋਰ, ਨਿੰਦਕ ਤੇ ਮਹਾਂ (ਪਾਪੀ ਹਨ), ਉਨ੍ਹਾਂ ਦੇ ਸੰਗ ਵਿਚ ਹੀ (ਇਸਦੀ ਉਮਰਾ) ਬੀਤਦੀ ਹੈ।

**ਤੁਧੁ ਭਾਵੈ ਤਾ ਬਖਸਿ ਲੈਹਿ ਖੋਟੇ ਸੰਗਿ ਖਰੇ ॥**

(ਹੇ ਪ੍ਰਭੂ !) ਤੈਨੂੰ ਭਾਉਂਦਾ ਹੈ, (ਤਾਂ ਇਸ) ਖੋਟੇ (ਜੀਵ ਨੂੰ) ਖਰੇ (ਸੰਤਾਂ ਦੇ) ਸੰਗ ਵਿਚ (ਮੇਲਕੇ ਇਸਨੂੰ ਭੀ) ਬਖਸ਼ ਲੈ।

**ਨਾਨਕ ਭਾਵੈ ਪਾਰਬ੍ਰਹਮ ਪਾਹਨ ਨੀਰਿ ਤਰੇ॥੫੨॥**

ਸਤਿਗੁਰੂ ਜੀ (ਆਖਦੇ ਹਨ,) ਹੇ ਪਾਰਬ੍ਰਹਮ ! (ਜੋ ਤੈਨੂੰ) ਭਾਵੇ (ਸਨ, ਉਹ) ਪੱਥਰ (ਭੀ) ਪਾਣੀ ਉੱਤੇ ਤਰੇ ਸਨ (ਅਰਥਾਤ ਬ੍ਰਾਲਮੀਕ ਵਰਗੇ ਮਹਾਂ ਪਾਪੀ ਭੀ ਪੂਰਨ ਮਹਾਂ ਪੁਰਖ ਹੋ ਗਏ ਹਨ) ॥ ੫੨ ॥

ਸਲੋਕੁ ॥ ਖਾਤਪੀਤ ਖੇਲਤ ਹਸਤ
ਭਰਮੇ ਜਨਮ ਅਨੇਕ ॥

ਖਾਂਦੇ, ਪੀਂਦੇ, ਖੇਡਦੇ ਤੇ ਹੱਸਦੇ (ਹੋਏ, ਅੱਗੇ) ਅਨੇਕਾਂ ਜਨਮਾਂ ਵਿਚ ਭੌਂਦੇ ਰਹੇ ਹਾਂ।

ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ॥੧॥

ਸਤਿਗੁਰੂ ਜੀ (ਆਖਦੇ ਹਨ), ਹੇ ਪ੍ਰਭੂ ! (ਹੁਣ) ਤੇਰੀ ਹੀ ਓਟ ਹੈ, ਸੰਸਾਰ ਸਮੁੰਦਰ ਵਿਚੋਂ ਕੱਢ ਲਵੋ ॥ ੧ ॥

ਪਉੜੀ ॥ ਖੇਲਤ ਖੇਲਤ ਆਇਓ
ਅਨਿਕ ਜੋਨਿ ਦੁਖ ਪਾਇ ॥

ਭੌਂਦਾ ਭੌਂਦਾ ਆਯਾ ਹਾਂ ਅਤੇ ਅਨੇਕਾਂ ਜੂਨਾਂ ਵਿਚ ਦੁਖ ਪਾਯਾ ਹੈ।

ਖੇਦ ਮਿਟੇ ਸਾਧੂ ਮਿਲਤ
ਸਤਿਗੁਰ ਬਚਨ ਸਮਾਇ ॥

ਸੰਤਾਂ ਦੇ ਮਿਲਦਿਆਂ ਹੀ ਦੁਖ ਮਿਟ ਜਾਂਦੇ ਹਨ ਅਤੇ ਸਤਿਗੁਰਾਂ ਦੇ ਬਚਨਾਂ (ਕਰਕੇ, ਸਰੂਪ ਵਿਚ) ਸਮਾਈ (ਹੁੰਦੀ ਹੈ)।

ਖਿਮਾ ਗਹੀ ਸਚੁ ਸੰਚਿਓ
ਖਾਇਓ ਅੰਮ੍ਰਿਤੁ ਨਾਮ ॥

(ਜਿਸਨੇ) ਖਿਮਾ ਫੜੀ ਹੈ, ਸੱਚ ਨੂੰ ਕੱਠਾ ਕੀਤਾ ਹੈ ਅਤੇ ਨਾਮ ਅੰਮ੍ਰਿਤ (ਦਾ ਭੋਜਨ) ਖਾਧਾ ਹੈ।

**ਖਰੀ ਕ੍ਰਿਪਾ ਠਾਕੁਰ ਭਈ ਅਨਦ ਸੂਖ ਬਿਸ੍ਰਾਮ ॥**

(ਉਸ ਉੱਤੇ) ਮਾਲਕ ਦੀ ਚੰਗੀ ਕ੍ਰਿਪਾ ਹੋਈ ਹੈ, (ਇਸ ਲਈ ਉਸਨੇ) ਸੁਖ ਅਨੰਦ ਵਿਚ ਬਿਸ੍ਰਾਮ ਪਾਯਾ ਹੈ।

**ਖੇਪ ਨਿਬਾਹੀ ਬਹੁਤੁ ਲਾਭ ਘਰਿ ਆਏ ਪਤਿਵੰਤ॥**

(ਉਸਦੀ) ਸੁਦਾਗਰੀ ਪੂਰੀ ਹੋਈ ਹੈ, ਬਹੁਤਾ ਲਾਭ (ਲੈ ਕੇ) ਇੱਜ਼ਤ ਵਾਲਾ (ਹੋ ਕੇ) ਸਰੂਪ ਵਿਚ ਆਯਾ ਹੈ।

**ਖਰਾ ਦਿਲਾਸਾ ਗੁਰਿ ਦੀਆ**
**ਆਇ ਮਿਲੇ ਭਗਵੰਤ ॥**

ਗੁਰੂ ਨੇ (ਉਸਨੂੰ) ਚੰਗਾ ਦਿਲਾਸਾ ਦਿੱਤਾ ਹੈ, (ਇਸ ਲਈ) ਭਗਵੰਤ ਜੀ ਆ ਮਿਲੇ ਹਨ।

**ਆਪਨ ਕੀਆ ਕਰਹਿ ਆਪਿ**
**ਆਗੈ ਪਾਛੈ ਆਪਿ ॥**

ਆਪਣਾ ਕੀਤਾ (ਜਾਣਕੇ) ਆਪੇ (ਪਾਲਣਾ) ਕਰਦਾ ਹੈ ਅਤੇ ਲੋਕ ਪਰਲੋਕ (ਵਿਚ) ਆਪੇ ਹੀ (ਰਖਵਾਲਾ ਹੈ)।

**ਨਾਨਕ ਸੋਊ ਸਰਾਹੀਐ ਜਿ ਘਟਿ ਘਟਿ**
**ਰਹਿਆ ਬਿਆਪਿ ॥ ੫੩ ॥**

ਸਤਿਗੁਰੂ ਜੀ (ਆਖਦੇ ਹਨ), ਜੇਹੜਾ ਘਟ ਘਟ ਵਿਚ ਵਿਆਪ ਰਿਹਾ ਹੈ, ਉਸ ਨੂੰ ਸਲਾਹੁਣਾ ਚਾਹੀਦਾ ਹੈ ॥ ੫੩ ॥

**ਸਲੋਕੁ ॥ ਆਏ ਪ੍ਰਭ ਸਰਨਾਗਤੀ**

**ਕਿਰਪਾਨਿਧਿ ਦਇਆਲ ॥**

ਕ੍ਰਿਪਾ ਦੇ ਸਮੁੰਦਰ ਦਿਆਲ ਪ੍ਰਭੂ ਦੀ ਸ਼ਰਣ ਵਿਚ ਆਏ ਹਾਂ।

**ਏਕ ਅਖਰੁ ਹਰਿ ਮਨਿ ਬਸਤ**
**ਨਾਨਕ ਹੋਤ ਨਿਹਾਲ ॥ ੧ ॥**

(ਜਿਸਦੇ) ਮਨ ਵਿਚ ਇਕ ਹਰਿ (ਨਾਮ) ਅੱਖਰ ਵਸਦਾ ਹੈ, ਸਤਿਗੁਰੂ ਜੀ (ਆਖਦੇ ਹਨ, ਉਹ) ਨਿਹਾਲ ਹੋ ਜਾਂਦਾ ਹੈ ॥ ੧ ॥

**ਪਉੜੀ ॥ ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥**
**ਅਖਰ ਕਰਿ ਕਰਿ ਬੇਦ ਬੀਚਾਰੇ ॥**

ਪ੍ਰਭ ਨੇ ਤਿੰਨੇ ਲੋਕ ਅੱਖਰਾਂ ਵਿਚ ਟਿਕਾਇ ਹਨ। ਅੱਖਰਾਂ ਕਰਕੇ ਹੀ ਵੇਦਾਂ ਦੀ ਵਿਚਾਰ ਕੀਤੀ ਜਾਂਦੀ ਹੈ।

**ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥**
**ਅਖਰ ਨਾਦ ਕਥਨ ਵਖ੍ਯ੍ਯਾਨਾ ॥**

ਸ਼ਾਸਤ੍ਰ-ਸਿੰਮ੍ਰਿਤੀਆਂ ਅਤੇ ਪੁਰਾਣ ਭੀ ਅੱਖਰ ਹਨ, (ਜੋ) ਸ਼ਬਦ ਦਾ ਵਖਯਾਨ ਕਥਨ (ਕਰਨਾ ਹੈ, ਏਹ ਭੀ) ਅੱਖਰ ਹਨ।

**ਅਖਰ ਮੁਕਤਿ ਜੁਗਤਿ ਭੈ ਭਰਮਾ ॥**
**ਅਖਰ ਕਰਮ ਕਿਰਤਿ ਸੁਚ ਧਰਮਾ ॥**